ਅੰਤਰ-ਭਾਰਤੀ ਪੁਸਤਕਮਾਲਾ

# ਕਥਾ ਪੰਜਾਬ II

ਸੰਪਾਦਕ

ਹਰਿਭਜਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਭੂਮਿਕਾ

ਅਜ ਤੋਂ ਲਗਭਗ ਦੋ ਦਹਾਕੇ ਪਹਿਲਾਂ ਮੈਂ ਨੈਸ਼ਨਲ ਬੁਕ ਟਰੱਸਟ ਵਾਸਤੇ ਪੰਜਾਬੀ ਕ਼ਹਾਣੀ-ਸੰਗ੍ਰਹਿ (ਕਥਾ ਪੰਜਾਬ) ਤਿਆਰ ਕੀਤਾ ਸੀ। ਉਸੇ ਦੀ ਪੈੜ ਤੇ ਚਲਦਿਆਂ ਹੁਣ ਇਹ ਦੂਸਰਾ ਕਹਾਣੀ-ਸੰਗ੍ਰਹਿ ਤਿਆਰ ਹੈ। ਇਸ ਤਿਆਰੀ ਵਿਚ ਮੈਨੂੰ ਪੰਜਾਬੀ ਗਲਪ-ਸ਼ਕਤੀ ਨਵੀਆਂ ਜ਼ਮੀਨਾਂ ਤੋੜਦੀ ਵਿਖਾਈ ਦਿੱਤੀ ਹੈ। ਇਹਦੇ ਅਨੁਭਵ-ਖੇਤਰ ਦਾ ਵਿਸਤਾਰ ਹੋਇਆ ਹੈ ਅਤੇ ਇਹਦੀ ਬਿਰਤਾਂਤ-ਕਲਾ ਵਿਚ ਵੀ ਨਵੇਂ ਤਜਰਬੇ ਹੋਏ ਹਨ। ਚੇਤਨਾ ਅਤੇ ਭਾਵਨਾ ਦੇ ਮੁਹਾਂਦਰਿਆਂ ਵਿਚ ਵੀ ਤਬਦੀਲੀਆਂ ਵਾਪਰੀਆਂ ਹਨ। ਇਸ ਸੰਗ੍ਰਹਿ ਲਈ ਕਹਾਣੀਆਂ ਇਕੱਠੀਆਂ ਕਰਦਿਆਂ ਮੇਰੀ ਨਜ਼ਰ ਲਗਾਤਾਰ ਇਹਨਾਂ ਤਬਦੀਲੀਆਂ ਉਪਰ ਟਿਕੀ ਰਹੀ ਹੈ। ਪੁਰਾਣਾ ਅਸਲੋਂ ਤਿਆਗ ਨਹੀਂ ਦਿੱਤਾ ਗਿਆ। ਤਿਆਗਿਆ ਜਾ ਸਕਦਾ ਵੀ ਨਹੀਂ। ਪਰ ਨਵੀਂ ਸੋਚ, ਨਵੀਂ ਚੇਤਨਾ ਅਤੇ ਨਵੀਂ ਸਿਰਜਣਾ ਪੁਰਾਣੀ ਸੋਚ, ਪੁਰਾਣੀ ਚੇਤਨਾ ਅਤੇ ਪੁਰਾਣੀ ਸਿਰਜਣਾ ਨੂੰ ਵੰਗਾਰਦੀ ਨਜ਼ਰ ਆਉਂਦੀ ਹੈ।

ਸਾਡੀ ਬਿਰਤਾਂਤ-ਰਚਨਾ ਦਾ ਦ੍ਰਿਸ਼, ਆਮ ਤੌਰ ਤੇ, ਪਿੰਡਾਂ ਅਤੇ ਕਸਬਿਆਂ ਦਾ ਬਣਿਆ ਹੋਇਆ ਹੈ। ਸਾਡੇ ਸ਼ਹਿਰ ਭਾਵੇਂ ਵੱਡੇ ਤੋਂ ਵਡੇਰੇ ਹੁੰਦੇ ਜਾ ਰਹੇ ਹਨ, ਪਰ ਮਹਾਨਗਰਾਂ ਦਾ ਚਲਨ ਅਜੇ ਪੰਜਾਬ ਵਿਚ ਵਿਖਾਈ ਨਹੀਂ ਦੇਂਦਾ। ਪੰਜਾਬ ਦੇ ਕੁਝ ਲੋਕ ਪੰਜਾਬੋਂ ਬਾਹਰ ਮਹਾਨਗਰਾਂ ਵਿਚ ਜਾ ਵੱਸੇ ਹਨ। ਉਹਨਾਂ ਰਾਹੀਂ ਮਹਾਨਗਰੀ ਦ੍ਰਿਸ਼, ਦ੍ਰਿਸ਼ਟੀਆਂ ਅਤੇ ਅੰਤਰਦ੍ਰਿਸ਼ਟੀਆਂ ਪੰਜਾਬੀ ਸਾਹਿਤ-ਸਿਰਜਣਾ ਵਿਚ ਪ੍ਰਵੇਸ਼ ਪਾਉਣ ਲਗ ਪਈਆਂ ਹਨ। ਸਾਡੇ ਕਹਾਣੀਕਾਰ ਸੁਖਬੀਰ ਦੇ ਆਪਣੇ ਕਥਨ ਮੁਤਾਬਿਕ ਉਹਦੀਆਂ "ਕਹਾਣੀਆਂ ਵਿਚ ਮਹਾਨਗਰ (ਵੱਡੇ ਉਦਯੋਗਿਕ ਸ਼ਹਿਰ) ਦੀ ਜ਼ਿੰਦਗੀ ਦੇ ਵੰਨ-ਸੁਵੰਨੇ ਪੱਖ ਰੂਪਮਾਨ ਹੋਏ ਹਨ। ਮਹਾਨਗਰ ਦੀ ਇਹ ਜ਼ਿੰਦਗੀ ਪੰਜਾਬੀ ਸਾਹਿਤ ਵਿਚ ਬਹੁਤ ਘਟ ਵਿਖਾਈ ਦਿੰਦੀ ਹੈ।" ਇਕ ਮਹਾਨਗਰੀ ਕਹਾਣੀ ਚੁਣਨ ਲਈ ਮੈਨੂੰ ਇਸ ਲੇਖਕ ਦੀਆਂ ਕਈ ਕਹਾਣੀਆਂ ਵਿਚੋਂ ਚੋਣ ਕਰਨੀ ਪਈ। ਮੇਰਾ ਜਤਨ ਸੀ ਕਿ ਚੁਣੀ ਹੋਈ ਮਹਾਨਗਰੀ ਕਹਾਣੀ ਦੇ ਚਿਹਨ-ਚੱਕਰ ਏਨੇ ਓਪਰੇ ਨਾ ਲੱਗਣ ਕਿ ਕਹਾਣੀ ਪਿੰਡਾਂ ਤੇ ਕਸਬਿਆਂ ਦੇ ਸਭਿਆਚਾਰ ਦੇ ਗਿੱਝੇ ਹੋਏ ਪਾਠਕਾਂ ਨੂੰ ਅਸਲੋਂ ਅਜਨਬੀ ਹੋ ਜਾਏ। ਇਸ ਕਹਾਣੀ (ਇਕਾਈ) ਵਿਚ ਵੀ ਬਹੁਤ ਕੁਝ ਸਾਡਾ ਜਾਣਿਆ-ਪਛਾਣਿਆ ਹੈ। ਮਹਾਨਗਰ ਵਿਚ ਵੀ ਪੁਰਾਣੀ ਪੇਂਡੂ ਰਹਿਣੀ-ਬਹਿਣੀ ਦੇ

ਤੱਤ ਸ਼ਾਮਿਲ ਜਾਪਦੇ ਹਨ। ਮਹਾਨਗਰ ਵਿਚ ਰਹਿੰਦੇ ਸਾਡੇ ਲੇਖਕ ਦੀ ਮਾਨਸਿਕਤਾ ਆਪਣੇ ਪੇਂਡੂ ਪਿਛੋਕੜ ਤੋਂ ਅਸਲੋਂ ਵਿਛੁੰਨੀ ਨਹੀਂ ਗਈ। ਤਾਂ ਵੀ, ਮੈਨੂੰ ਜਾਪਿਆ ਇਸ ਮਹਾਨਗਰੀ ਕਹਾਣੀ ਵਿਚ ਕੁਝ ਹੈ ਜੋ ਸਾਡੀ ਪੜ੍ਹਣ-ਜਾਚ ਨੂੰ ਵਿਸਤਾਰਨ ਦਾ ਜਤਨ ਕਰਦੀ ਹੈ।

ਪੰਜਾਬੀ ਕਹਾਣੀ ਮਹਾਨਗਰੀ ਜੀਵਨ-ਜਾਚ ਤੋਂ ਵੀ ਪਾਰ ਜਾਂਦੀ ਪ੍ਰਤੀਤ ਹੋਈ। 'ਇਕ ਹੋਰ ਹੈਮਿੰਗਵੇ' ਇਹੋ ਜਿਹੀ ਕਹਾਣੀ ਹੈ ਜੋ ਪਿੰਡ, ਕਸਬੇ, ਨਗਰ, ਮਹਾਨਗਰ ਸਭਨਾਂ ਤੋਂ ਮੁਕਤ ਜਾਪਦੀ ਹੈ। ਇਸ ਵਿਚ ਇਕੋ ਪਾਤਰ ਹੈ ਜੋ ਕਿਸੇ ਹੋਰ ਪਾਤਰ ਨਾਲ ਕਿਸੇ ਤਰ੍ਹਾਂ ਦੇ ਮਨੁਖੀ, ਕੁਦਰਤੀ ਜਾਂ ਗ਼ੈਰ-ਕੁਦਰਤੀ ਰਿਸ਼ਤੇ ਵਿਚ ਨਹੀਂ ਬੱਝਦਾ। ਜੰਗਲ ਵਿਚ ਇਕੱਲਾ ਬੈਠਾ ਉਹ ਆਦਿਮਕਾਲੀਨ ਜੰਗਲੀ ਵੀ ਨਹੀਂ। ਖ਼ਾਨਾ ਬਦੋਸ਼ੀ ਦੀ ਹਾਲਤ ਤੋਂ ਚਲ ਕੇ ਮਨੁੱਖ ਗੁਫ਼ਾਵਾਂ, ਪਿੰਡਾਂ, ਕਸਬਿਆਂ, ਸ਼ਹਿਰਾਂ ਤਕ ਪਹੁੰਚਾ ਤੇ ਸਮਾਜ ਵਿਚ ਵਸ ਗਿਆ। ਮਹਾਨਗਰ ਤੋਂ ਅਗਾਂਹ ਜੰਗਲ ਹੈ, ਸਮਾਜ ਤੋਂ ਅਗਾਂਹ ਇਕੱਲ ਹੈ। ਜ਼ਿੰਦਗੀ ਤੋਂ ਅਗਾਂਹ ਖ਼ੁਦਕੁਸ਼ੀ ਹੈ। ਮਹਾਨਗਰ ਤੋਂ ਅੱਕਿਆ ਮਨੁਖ ਜੰਗਲ ਤਕ ਪਹੁੰਚਣ ਦੀ ਲੋੜ ਮਹਿਸੂਸ ਕਰਦਾ ਹੈ, ਪਰ ਓਥੇ ਵਸ ਨਹੀਂ ਸਕਦਾ। ਕਬੀਲੇ/ਸਮਾਜ ਤੋਂ ਟੁੱਟਾ ਉਹ ਖ਼ੁਦਕੁਸ਼ੀ ਦੇ ਕੰਢੇ ਪਹੁੰਚ ਜਾਂਦਾ ਹੈ। ਇਸ ਕੰਢੇ ਤੇ ਬੈਠੇ ਮਨੁੱਖ ਦੀ ਕਹਾਣੀ ਹੈ 'ਇਕ ਹੋਰ ਹੈਮਿੰਗਵੇ'। ਇਹ ਪੰਜਾਬੀ ਸਭਿਆਚਾਰ ਦੀ ਕਹਾਣੀ ਨਹੀਂ, ਇਸ ਵਿਚ ਪੰਜਾਬੀਅਤ ਦੇ ਵੇਰਵੇ ਪਛਾਣਨ ਦਾ ਜਤਨ ਬਿਰਥਾ ਹੈ। ਇਸ ਵਿਚ ਇਕੋ ਅੰਤਰਪਾਠ (ਹੈਮਿੰਗਵੇ ਦੀ ਖ਼ੁਦਕੁਸ਼ੀ) ਹੈ ਤੇ ਉਹ ਵੀ ਪੰਜਾਬੀ ਸਭਿਆਚਾਰ ਤੋਂ ਬਾਹਰ ਦਾ ਹੈ। ਇਸ ਵਿਚ ਬਿਰਤਾਂਤਕ ਢਾਂਚਾ ਵੀ ਨਾ ਹੋਣ ਬਰਾਬਰ ਹੈ। ਮਨੁਖੀ ਰਿਸ਼ਤਿਆਂ ਦਾ ਤਨਾਉ ਵੀ ਨਹੀਂ ਕਿ ਬਿਰਤਾਂਤ-ਪ੍ਰਵਾਹ ਨੂੰ ਜਨਮ ਦੇਵੇ। ਆਪਣੀ ਵਿਅਕਤੀਗਤ ਹੋਂਦ ਤੋਂ ਸਿਵਾ ਇਸ ਦੀ ਕੋਈ ਸਮੱਸਿਆ ਵੀ ਨਹੀਂ। ਗਲਪ ਦੇ ਲਾਜ਼ਮੀ ਤੱਤਾਂ, ਸਮੇਂ, ਸਥਾਨ ਅਤੇ ਸਮਾਜ, ਵਿਚ ਵਿਚਰਣ ਦੀ ਵੀ ਮਜਬੂਰੀ ਇਹਨੂੰ ਨਹੀਂ। ਇਹ ਮੇਰੀ ਜੀਵਨ-ਸੋਚ ਅਤੇ ਸਾਹਿਤ-ਸੋਚ ਦੋਹਾਂ ਨੂੰ ਵੰਗਾਰਦੀ ਰਹੀ। ਕੀ ਮਨੁਖੀ-ਪਰੰਪਰਾ ਇਸੇ ਨੁਕਤੇ ਉਪਰ ਆ ਕੇ ਟਿਕੇਗੀ? ਕੀ ਰੇਖਾ ਵਾਂਗ ਵਧਦੀ ਸਾਡੀ ਬਿਰਤਾਂਤ-ਰਚਨਾ ਮਨੋ ਸੋਚ ਦੇ ਬਿੰਦੂ ਉਪਰ ਪਹੁੰਚ ਕੇ ਸੁੰਗੜ ਜਾਏਗੀ? ਪਹਿਲੋਂ ਤਾਂ ਮੈਨੂੰ ਇਹ ਕਹਾਣੀ ਏਨੀ ਅਜਨਬੀ ਜਾਪੀ ਕਿ ਇਹਨੂੰ ਇਸ ਸੰਗ੍ਰਹਿ ਵਿਚ ਸ਼ਾਮਿਲ ਕਰਦਿਆਂ ਮੈਨੂੰ ਸੰਕੋਚ ਹੋਇਆ। ਪਰ ਜਦੋਂ ਜਾਪਿਆ ਕਿ ਪੰਜਾਬੀ ਸਿਰਜਣ-ਸਮਰੱਥਾ ਪੰਜਾਬੀ ਅੰਤਰਪਾਠਾਂ, ਪੰਜਾਬੀ ਸਭਿਆਚਾਰ ਅਤੇ ਪੰਜਾਬੀ ਬਿਰਤਾਂਤ-ਪਰੰਪਰਾ ਤੋਂ ਪਾਰ ਭਵਿੱਖਮੁਖੀ ਝਾਉਲਾ ਸਿਰਜਣ ਲਈ ਉਦਮਸ਼ੀਲ ਹੈ ਤਾਂ ਮੈਂ ਮਹਿਸੂਸ ਕੀਤਾ ਕਿ ਇਹ ਨਵੇਂ ਉਦੈ ਵਲ ਸੰਕੇਤ ਹੈ। ਸੋ ਮੈਂ ਇਹਨੂੰ ਸੰਗ੍ਰਹਿ ਵਿਚ ਸ਼ਾਮਿਲ ਕਰ ਲਿਆ। ਪਰਵਾਨ ਪਿਰਤ ਦੇ ਨਾਲ ਨਾਲ ਇਕ ਅੱਧ ਅਪਵਾਦ ਦੀ ਸ਼ਮੂਲੀਅਤ ਵੀ ਉਚਿਤ ਜਾਪੀ।

ਉਪਰੋਕਤ ਦੋਹਾਂ ਤਰ੍ਹਾਂ ਦੀਆਂ ਕਹਾਣੀਆਂ ਦੇ ਵਿਚਕਾਰ ਇਕ ਤੀਜੀ ਤਰ੍ਹਾਂ ਦੀ ਕਹਾਣੀ ਦੇ ਨਮੂਨੇ ਵੀ ਪੰਜਾਬੀ ਵਿਚ ਮਿਲਦੇ ਹਨ ਜਿਸ ਲਈ ਆਪ ਕਹਾਣੀਕਾਰ 'ਐਬਸਟ੍ਰੈਕਟ' ਨਾਂ ਤਜਵੀਜ਼ ਕਰਦਾ ਹੈ। ਅਜਿਹੀਆਂ ਕਹਾਣੀਆਂ ਨਾ ਮਹਾਨਗਰ ਨਾਲ

ਸੰਬੰਧਿਤ ਹਨ ਨਾ ਜੰਗਲ ਨਾਲ। ਇਹ ਮਨੋਦੇਸ਼ ਦੀਆਂ ਕਹਾਣੀਆਂ ਹਨ। ਲੇਖਕ (ਦੇਵ ਭਾਰਦਵਾਜ) ਅਨੁਸਾਰ ਇਹ ਅੰਤਰਦਵੀਪ ਦੀਆਂ ਕਹਾਣੀਆਂ ਹਨ ਜੋ ਸੋਚਣ ਤੇ ਮਜਬੂਰ ਕਰਦੀਆਂ ਹਨ ਕਿ ਮਨੁਖ ਵਾਸਤਵਿਕਤਾ ਵਿਚ ਹੀ ਨਹੀਂ ਮਾਨਸਿਕਤਾ ਵਿਚ ਵੀ ਵਿਚਰਦਾ ਹੈ, ਮਾਨਸਿਕਤਾ ਜੋ ਆਪਣੀ ਸਮਗ੍ਰੀ ਮਿਥਾਂ ਤੋਂ ਪ੍ਰਾਪਤ ਕਰਦੀ ਹੈ, ਮਿਥ ਜੋ ਸਮੇਂ ਵਿਚ ਜਨਮਦੀ ਮਰਦੀ ਨਹੀਂ, ਸਰਬਕਾਲ ਵਿਚ ਹੀ ਰੂਪ ਧਾਰਦੀ ਹੈ ਅਤੇ ਸਦਾ ਜਿਉਂਦੀ ਬਣੀ ਰਹਿੰਦੀ ਹੈ।

ਪੰਜਾਬੀ ਕਹਾਣੀ ਵਿਚ ਦੇਸ਼ ਦੀਆਂ ਨਿਮਨ ਜਾਤੀਆਂ ਪ੍ਰਤੀ ਰਵੱਈਆ ਪਰੰਪਰਕ ਜਿਹਾ ਰਿਹਾ ਹੈ। ਅੱਵਲ ਤਾਂ ਗਲਪਕਾਰਾਂ ਦਾ ਇਸ ਪਾਸੇ ਧਿਆਨ ਜਾਂਦਾ ਹੀ ਨਹੀਂ ਤੇ ਜੇ ਕਦੀ ਉਹ ਗਲਪ-ਦ੍ਰਿਸ਼ ਦਾ ਅੰਗ ਬਣ ਜਾਂਦੇ ਹਨ ਤਾਂ ਗਲਪ-ਦ੍ਰਿਸ਼ਟੀ ਪੁਰਾਣੇ ਗਾਡੀ ਰਾਹਾਂ ਉਪਰ ਚਲਦੀ ਨਜ਼ਰ ਆਉਂਦੀ ਹੈ। ਸਾਡਾ ਬਹੁਤਾ ਗਲਪ-ਦ੍ਰਿਸ਼ ਵਸਤੂ ਦ੍ਰਿਸ਼ ਦਾ ਅਨੁਸਰਣ ਕਰਦਾ ਹੈ। ਗਲਪ ਵਸਤੂ ਨੂੰ ਅਸਲੋਂ ਬਦਲ ਤਾਂ ਨਹੀਂ ਸਕਦਾ, ਪਰ ਨਿਮਨ ਸ਼੍ਰੇਣੀਆਂ ਦੇ ਮਨ ਵਿਚ ਬਦਲਾਉ ਲਈ ਪੈਦਾ ਹੋ ਰਹੀ ਚੇਤਨਾ ਨੂੰ ਪ੍ਰਤੀਬਿੰਬਿਤ ਜ਼ਰੂਰ ਕਰ ਸਕਦਾ ਹੈ। ਪੰਜਾਬੀ ਕਹਾਣੀ ਇਸ ਪਾਸੇ ਵਲ ਜਾਗਰੂਕ ਹੁੰਦੀ ਪ੍ਰਤੀਤ ਹੁੰਦੀ ਹੈ। ਕਹਾਣੀਕਾਰ ਅਤਰਜੀਤ ਦੀ ਕਿਰਤ 'ਅਦਨਾ ਆਦਮੀ' ਇਸ ਨਵੀਂ ਚੇਤਨਾ ਦਾ ਬੜਾ ਸੰਤੁਲਿਤ ਪ੍ਰਗਟਾਵਾ ਹੈ। ਸੰਤੁਲਿਤ ਦ੍ਰਿਸ਼ਟੀ ਨਵੀਂ ਗਲਪ-ਰਚਨਾ ਦਾ ਉੱਘਾ ਲੱਛਣ ਹੈ। ਉਲਾਰ ਪੱਖਪਾਲਨ ਦੇ ਖੇਤਰ ਤੋਂ ਸਾਡੀ ਕਹਾਣੀ ਅਗਾਂਹ ਲੰਘਦੀ ਪ੍ਰਤੀਤ ਹੁੰਦੀ ਹੈ। 'ਅਦਨਾ ਆਦਮੀ', ਨਵੀਂ ਚੇਤਨਾ ਦੇ ਅਨੁਸਾਰੀ ਵਾਂਗ, ਸਹਿਜ ਸਨਮਾਨ ਨਾਲ ਜਿਊਣਾ ਚਾਹੁੰਦਾ ਹੈ। ਸਮਾਜ ਵਿਚ ਉਹ ਅਜੇ ਵੀ ਅਦਨਾ ਸਮਝਿਆ ਜਾਂਦਾ ਹੈ, ਇਸ ਤੱਥ ਨੂੰ ਉਹ ਅਣਗੌਲਦਾ ਨਹੀਂ। ਉਹ ਵਰਤਮਾਨ ਤੱਥਾਂ ਦੇ ਅੰਦਰ ਰਹਿੰਦਾ ਹੋਇਆ ਹੀ ਆਪਣੀ ਹਉਂ ਨੂੰ ਪ੍ਰਗਟਾਉਂਦਾ ਹੈ। ਸਾਡਾ ਸਮਾਂ ਨਵੀਂ ਚੇਤਨਾ ਦੀ ਗਤੀਸ਼ੀਲਤਾ ਅਤੇ ਪੁਰਾਣੀ ਆਦਤ ਦੀ ਸਥਿਤੀਸ਼ੀਲਤਾ ਵਿਚਕਾਰ ਤਨਾਉ ਦਾ ਸਮਾਂ ਹੈ। ਨਿਮਨ ਜਾਤੀਆਂ ਦੇ ਬਹੁਤ ਸਾਰੇ ਜੀ ਅਜੇ ਅਦਨਾ ਜਿਹੇ ਕੰਮਾਂ ਤੇ ਹੀ ਤੈਨਾਤ ਹਨ। ਵਡੀਆਂ ਜਾਤਾਂ ਦੇ ਅਫਸਰ ਲੋਕ ਉਹਨਾਂ ਨੂੰ ਅਜੇ ਵੀ ਪੁਰਾਣੀ ਆਦਤ ਅਨੁਸਾਰ ਵਰਤਣਾ ਚਾਹੁੰਦੇ ਹਨ। ਅਦਨੇ ਆਦਮੀ ਸ੍ਵੈਸਨਮਾਨ ਉਪਰ ਹਲਕਾ ਜਿਹਾ ਬਲ ਦੇਂਦੇ ਹਨ ਤਾਂ ਤਨਾਉ ਵਾਪਰਦਾ ਹੈ। ਇਸ ਤਨਾਉ ਨਾਲ ਜੋ ਘਟਨਾਵਾਂ ਵਾਪਰਦੀਆਂ ਹਨ ਉਹਨਾਂ ਦਾ ਦੁਖ ਅਦਨਿਆਂ ਨੂੰ ਹੀ ਸਹਿਣਾ ਪੈਂਦਾ ਹੈ ਵਡੀਆਂ ਜਾਤਾਂ ਦੇ ਜਿਨ੍ਹਾਂ ਲੋਕਾਂ ਦੇ ਮਨ ਨੂੰ ਇਹ ਜਾਤਾਂ ਦਾ ਪੱਖ ਨਿਆਂਸ਼ੀਲ ਪ੍ਰਤੀਤ ਹੁੰਦਾ ਹੈ, ਉਹ ਵੀ ਉਹਨਾਂ ਦੇ ਹੱਕ ਵਿਚ ਆਵਾਜ਼ ਬੁਲੰਦ ਕਰਨ ਤੋਂ ਕਤਰਾਉਂਦੇ ਹਨ। ਸਾਡਾ ਵਾਸਤਵਿਕ ਅਤੇ ਗਾਲਪਿਕ ਦੌਰ ਨਿਆਂਸ਼ੀਲ ਚੇਤਨਾ ਦੇ ਉਦੈ ਦਾ ਦੌਰ ਤਾਂ ਹੈ, ਪਰ ਨਿਆਂਸ਼ੀਲ ਕਰਮ ਦੀ ਸ਼ੁਰੂਆਤ ਅਜੇ ਨਹੀਂ ਹੋਈ। ਚੇਤਨਾ ਅਤੇ ਕਰਮ ਦੇ ਪਾੜੇ ਨੂੰ ਸਮਝਣ ਅਤੇ ਉਹਨੂੰ ਪ੍ਰਗਟਾਉਣ ਵਿਚ ਇਹਨਾਂ ਕਹਾਣੀਆਂ ਦੀ ਮਹੱਤਵਸ਼ਾਲੀ ਸਾਰਥਕ ਭੂਮਿਕਾ ਹੈ।

ਜਦੋਂ ਮੈਂ ਆਪਣੀ ਹੀ ਸੰਪਾਦਿਤ ਕਥਾ ਪੰਜਾਬ (1970) ਦੀ ਤੁਲਨਾ ਵਿਚ ਹਥਲੇ ਸੰਗ੍ਰਹਿ ਨੂੰ ਵਾਚਦਾ ਹਾਂ ਤਾਂ ਜਾਪਦਾ ਹੈ ਕਿ ਸਾਡੇ ਗਲਪ-ਸੰਸਾਰ ਵਿਚ ਅਸਲੋਂ

ਨਵਾਂ ਪਾਸਾਰ ਖੁਲ੍ਹ ਰਿਹਾ ਹੈ । 'ਅਦਨਾ ਆਦਮੀ' ਤੋਂ ਛੁਟ ਇਸ ਸੰਗ੍ਰਹਿ ਵਿਚ ਬਲਦੇਵ ਸਿੰਘ ਦੀ ਕਹਾਣੀ 'ਵਾਵਰੋਲੇ' ਵੀ ਹੈ। ਦਲਿਤ ਵਰਗ ਦਾ ਪ੍ਰੀਤੂ ਉਚ ਵਰਗ ਦੀ ਕਰਨੀ-ਕਥਨੀ ਉਪਰ ਟਿੱਪਣੀ ਕਰਦਾ ਹੈ। ਉਹ ਉਚ ਘਰਾਂ ਦੇ ਲੁਕਵੇਂ ਕਾਰੇ ਨੂੰ ਲੁਕ ਕੇ ਬਿਆਨ ਕਰਦਾ ਹੈ। ਉਚੇ ਘਰਾਂ ਦਾ ਬੀਮਾਰ ਜਿਹਾ ਕਰਤਾਰਾ ਖ਼ੁਦ ਨਿਮਨ-ਜਾਤੀਏ ਪ੍ਰੀਤੂ ਨੂੰ ਬੀਮਾਰ ਕਰਦਾ ਜਾਪਦਾ ਹੈ । ਬਹੁਤ ਲੰਮਾ ਅਰਸਾ ਨਿਮਨ ਜਾਤੀਆਂ ਨੇ ਉਚ ਜਾਤੀਆਂ ਦੇ ਤੌਰ-ਤਰੀਕਿਆਂ ਕਾਰਨ ਬੀਮਾਰੀ ਜਿਹੀ ਭੋਗੀ ਹੈ ਤੇ ਹੁਣ ਉਹ ਇਸ ਬੀਮਾਰੀ ਤੋਂ ਮੁਕਤ ਹੋਣ ਦੇ ਪਹਿਲੇ ਪੜਾਉ ਤੇ ਹਨ। ਪ੍ਰੇਮ ਗੋਰਖੀ ਦੀ "ਜੀਣ-ਮਰਨ ਵੀ ਇਸੇ ਦਿਸ਼ਾ ਵਿਚ ਇਕ ਖ਼ੂਬਸੂਰਤ ਕਹਾਣੀ ਹੈ। ਇਹ ਤਿੰਨ ਕਹਾਣੀਆਂ ਤਾਂ ਬਹੁਤ ਸਾਰੀਆਂ ਇਹੋ ਜਿਹੀਆਂ ਕਹਾਣੀਆਂ ਵਿਚੋਂ ਚੁਣੀਆਂ ਗਈਆਂ ਹਨ। ਅਦਨਾ ਸਮਝੇ ਜਾਣ ਵਾਲੇ ਆਦਮੀ ਜੋ ਸਾਹਿਤ ਵਿਚ ਪ੍ਰਵੇਸ਼ ਨਹੀਂ ਪਾ ਰਹੇ ਸਨ ਉਹਨਾਂ ਨੂੰ ਜੇ ਪ੍ਰਵੇਸ਼ ਮਿਲਦਾ ਵੀ ਤਾਂ ਅਦਨਾ ਜਿਹੇ ਰੋਲ ਲਈ। ਸਾਹਿਤ ਦੀ ਇਹ ਅਚੇਤ ਭਿਟਭਾਵਨਾ ਸਮਾਪਤ ਹੋ ਰਹੀ ਹੈ। ਅਦਨੇ ਲੋਕ ਮੁਖ ਪਾਤਰਾਂ ਵਾਂਗ ਰੂਪਮਾਨ ਕੀਤੇ ਜਾਣ ਦੇ ਯੋਗ ਸਮਝ ਜਾ ਰਹੇ ਹਨ। ਇਕ ਸੀ ਰਾਜਾ ਤੋਂ ਸ਼ੁਰੂ ਹੋ ਕੇ ਕਹਾਣੀ ਇਕ ਸੀ ਅਦਨਾ ਆਦਮੀ ਤਕ ਪਹੁੰਚ ਰਹੀ ਹੈ।

ਚੇਤਨਾ ਅਤੇ ਕਰਮ ਦਾ ਪਾੜਾ ਸਾਡੇ ਦੌਰ ਦਾ ਵਿਆਪਕ ਲੱਛਣ ਹੈ। ਉਹ ਨਿਮਨ ਅਤੇ ਉਚ ਵਰਗਾਂ ਵਿਚਕਾਰਲੇ ਫਾਸਿਲੇ ਨੂੰ ਹੀ ਪ੍ਰਗਟ ਨਹੀਂ ਕਰਦਾ ਸਗੋਂ ਅਜੋਕੇ ਭਾਰਤੀ ਜੀਵਨ ਦੇ ਹਰ ਖੇਤਰ ਵਿਚ ਸਹਿਜੇ ਹੀ ਪਛਾਣਿਆ ਜਾ ਸਕਦਾ ਹੈ। ਪੁਰਾਣੀ ਜੀਵਨ-ਜਾਚ ਤਿੜਕਦੀ ਜਾਪਦੀ ਹੈ ਤੇ ਨਵੀਂ ਦੇ ਆਸਾਰ ਪ੍ਰਗਟ ਹੋਣ ਲਗ ਪਏ ਹਨ, ਪਰ ਦੋਹਾਂ ਵਿਚੋਂ ਕਿਸੇ ਨੂੰ ਪੂਰੀ ਤਰ੍ਹਾਂ ਅਪਨਾਇਆ ਨਹੀਂ ਜਾ ਸਕਿਆ। ਪੁਰਾਣੀਆਂ ਕਦਰਾਂ ਦੇ ਟੁੱਟਣ ਅਤੇ ਨਵੀਆਂ ਦੇ ਪੂਰੀ ਤਰ੍ਹਾਂ ਸਥਾਪਿਤ ਨਾ ਹੋ ਸਕਣ ਨਾਲ ਵਾਤਾਵਰਨ ਵਿਚ ਅਨਾਚਾਰ ਵਿਆਪ ਰਿਹਾ ਹੈ। ਜਗਦੀਸ਼ ਕੌਸ਼ਲ ਦੀ ਕਹਾਣੀ 'ਸ਼ਰਮਾ ਸਰ' ਸਾਡੇ ਅੰਤਰਿਮ ਕਾਲ ਦਾ ਚਿਤਰ ਹੈ। ਪੁਰਾਣਾ ਜ਼ੁੰਮੇਵਾਰ ਕਿਸਮ ਦਾ ਅਧਿਆਪਕ ਗ਼ਾਇਬ ਹੈ, ਅਧਿਆਪਨ ਦਾ ਸ਼ਿਸ਼ਟਾਚਾਰ ਤਿੜਕ ਰਿਹਾ ਹੈ, ਕੋਈ ਇਕ ਅਧ ਅਧਿਆਪਕ ਅਧਿਆਪਕੀ ਜ਼ੁੰਮੇਵਾਰੀ ਅਤੇ ਸ਼ਿਸ਼ਟਾਚਾਰ ਦਾ ਮੁਦਈ ਨਜ਼ਰ ਆਉਂਦਾ ਹੈ। ਜੁਸਤਾਂ ਵਿਚ ਤਾਕ ਬੰਦੇ ਵਾਂਗ ਉਹ ਅੱਡਰਾ ਪਛਾਣਿਆ ਜਾਂਦਾ ਹੈ। ਉਹ ਇਕੋ ਵੇਲੇ ਗੰਭੀਰ ਅਤੇ ਹਾਸੋਹੀਣਾ ਜਾਪਦਾ ਹੈ। ਉਹਦੀ ਸੰਜੀਦਗੀ ਹੀ ਉਹਨੂੰ ਹਾਸੇ ਦਾ ਮਜ਼ਮੂਨ ਬਣਾ ਦੇਂਦੀ ਹੈ। ਕਰੁਣ ਅਤੇ ਹਾਸ ਦਾ ਇਹ ਅਨਮੇਲ ਸਾਡੇ ਸਮਿਆਂ ਦੀ ਵਾਸਤਵਿਕਤਾ ਅਤੇ ਗਾਲਪਿਕਤਾ ਦੇ ਸੰਬੰਧਾਂ ਨੂੰ ਬੜੀ ਖ਼ੂਬਸੂਰਤੀ ਨਾਲ ਪੇਸ਼ ਕਰਦਾ ਹੈ। ਸ਼ਰਮਾ ਦੇ ਚਰਿਤਰ ਅਤੇ ਕਾਰਜ ਵਿਚ ਨਾ ਕੁਝ ਉਲਾਰ ਹੈ ਨਾ ਦਾਬੂ। ਪਰ, ਉਹ ਵਾਸਤਵਿਕਤਾ ਵਿਚ ਅਨਮੇਲ ਹੋਣ ਕਰਕੇ ਇੱਕੋ ਵੇਲੇ ਸੁਭਾਅ ਵਿਚ ਉਲਾਰ ਅਤੇ ਕਾਰਜ ਵਿਚ ਦਾਬੂ ਨਜ਼ਰ ਆਉਂਦਾ ਹੈ। ਸੁਭਾਅ ਵਿਚ ਉਹ ਆਪਣੇ ਸਮਕਾਲੀਆਂ ਤੋਂ ਅੱਡਰਾ ਲੱਗਦਾ ਹੈ ਤੇ ਕਰਮ ਵਿਚ ਦੂਜੇ ਉਹਨੂੰ ਦਬਾ ਲੈਂਦੇ ਹਨ। ਇਹ ਸਾਡੇ ਸਮਿਆਂ ਦਾ ਪ੍ਰਮਾਣਿਕ ਸੁਰ ਹੈ, ਸਥਿਤੀ ਵਿਚ ਦੁਫੇੜ ਹੈ ਜੋ ਭਾਵਨਾਵਾਂ ਦੀ ਤਰੇੜ ਵਿਚ ਰੂਪਮਾਨ ਹੁੰਦੀ ਹੈ।

ਇਸ ਕਹਾਣੀ ਨੂੰ ਪੜ੍ਹਦਿਆਂ ਮੈਨੂੰ ਚੀਨੀ ਗਲਪਕਾਰ 'ਲੂਸ਼ਨ' ਦੀ ਸੰਸਾਰ ਪ੍ਰਸਿੱਧ ਕਹਾਣੀ 'ਆਹ ਕਿਊ' ਯਾਦ ਆਈ। ਸੰਜੀਦਗੀ ਅਤੇ ਹਾਸੋਹੀਣਤਾ ਦੀ ਇਕੋ ਵੇਲੇ ਪੇਸ਼ਕਾਰੀ ਵਿਚ ਮੈਨੂੰ ਪੰਜਾਬੀ ਗਲਪ-ਸਮਰੱਥਾ ਵਿਸਤਾਰ ਪ੍ਰਾਪਤ ਕਰਦੀ ਪ੍ਰਤੀਤ ਹੋਈ।

ਉਪਰ ਜਿਸ ਤਰ੍ਹਾਂ ਦੇ ਤਨਾਉਸ਼ੀਲ ਉਦਾਹਰਣ ਦਿੱਤੇ ਗਏ ਹਨ, ਉਹ ਬਿਰਤਾਂਤ ਦੀ ਬੁਣਤੀ ਉਪਰ ਅਸਰ ਅੰਦਾਜ਼ ਹੁੰਦੇ ਹਨ। ਹੁਣ ਬਿਰਤਾਂਤ ਸਿੱਧੀ ਲਕੀਰ ਦੇ ਰੁਖ਼ ਚੱਲਣ ਤੋਂ ਕਤਰਾਉਂਦਾ ਹੈ। ਹੁਣ ਤਾਂ ਇਕ ਲੇਖਕ ਏਥੋਂ ਤਕ ਕਹਿੰਦਾ ਹੈ ਕਿ ਉਹ ਬਿਆਨ (ਬਿਰਤਾਂਤ) ਦਾ ਲੇਖਕ ਨਹੀਂ, ਵਰਣਨ ਦਾ ਲੇਖਕ ਹੈ।' ਪਹਿਲਾਂ ਬਿਰਤਾਂਤ 'ਹਮਦਰਦੀ' ਦੇ ਸਿਧਾਂਤ ਉਪਰ ਉਸਾਰੇ ਜਾਂਦੇ ਹਨ। ਹਮਦਰਦੀ ਦੇ ਪਾਤਰ ਪਹਿਲਾਂ ਆਪਣੀ ਨੇਕੀ ਕਾਰਣ ਦੁੱਖ ਪਾਉਂਦੇ ਹਨ ਤੇ ਆਖ਼ਰ ਉਹਨਾਂ ਦੀ ਨੇਕੀ ਇਕ ਸੁਖਦਾਈ ਨੁਕਤੇ ਉਪਰ ਪਹੁੰਚ ਜਾਂਦੀ ਸੀ। 'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।' ਇਹ ਆਦਿ-ਦੁਖ ਤੋਂ ਓੜਕ-ਸੁਖ ਵਲ, ਲਕੀਰ ਦੀ ਸ਼ਕਲ ਵਿਚ, ਬਿਰਤਾਂਤ ਸਿਰਜਣ ਦਾ ਸਿਧਾਂਤ ਹੈ। ਜਦੋਂ ਨੇਕੀ ਅਤੇ ਬਦੀ ਦੀ ਵੰਡ ਏਨੀ ਸਪਸ਼ਟ ਨਹੀਂ ਸੀ ਹੁੰਦੀ, ਉਦੋਂ ਵੀ ਸਾਡਾ ਲੇਖਕ ਇਕ ਸਿਧਾਂਤਕ ਨੁਕਤਾ ਜਾਂ ਇਕ ਅੰਤਰ-ਦ੍ਰਿਸ਼ਟੀ ਮਿਥ ਲੈਂਦਾ ਸੀ ਤੇ ਕਹਾਣੀ ਉਸੇ ਨੁਕਤੇ ਨੂੰ ਸਿੱਧ ਕਰਦੀ ਹੋਈ ਮੁਕ ਜਾਂਦੀ ਸੀ। ਗੁਰਬਖਸ਼ ਸਿੰਘ 'ਪ੍ਰੀਤਲੜੀ', ਸੁਜਾਨ ਸਿੰਘ, ਕੁਲਵੰਤ ਸਿੰਘ ਵਿਰਕ ਆਦਿ ਪਿਛਲੇ ਦੌਰ ਦੇ ਲੇਖਕ ਹਮਦਰਦੀ, ਸਥਾਪਿਤ ਕਦਰਾਂ ਅਤੇ ਨਿਸ਼ਚਿਤ ਅੰਤਰਦ੍ਰਿਸ਼ਟੀਆਂ ਦੇ ਲੇਖਕ ਸਨ। ਅਚੇਤ ਹੀ ਉਹ ਜਨਮ ਸਾਖੀਆਂ ਦੇ ਪੂਰਨਿਆਂ ਤੇ ਚਲਦੇ ਸਨ। ਉਹਨਾਂ ਦੀਆਂ ਅੰਤਰਦ੍ਰਿਸ਼ਟੀਆਂ ਨਵੀਆਂ ਸਨ, ਪਰ ਉਹਨਾਂ ਦੀ ਬਿਰਤਾਂਤ-ਰਚਨਾ ਦੇ ਪੂਰਨੇ ਪੁਰਾਣੇ ਸਨ। ਬੁਨਿਆਦੀ ਤੌਰ ਤੇ ਉਹ ਸਹਾਨੁਭੂਤੀ ਦੇ ਸਾਹਿਤ ਦੇ ਰਚਣਹਾਰ ਸਨ, ਉਹ ਕੁਝ ਵਿਚਾਰਾਂ, ਭਾਵਨਾਵਾਂ ਤੇ ਅੰਤਰਦ੍ਰਿਸ਼ਟੀਆਂ ਨੂੰ ਅੰਤਿਮ ਤੌਰ ਤੇ ਸੱਚ ਅਤੇ ਕਲਿਆਣਕਾਰੀ ਸਮਝਦੇ ਹਨ। ਆਪਣੇ ਵਿਚਾਰਾਂ ਦੀ ਪਕਿਆਈ ਅਤੇ ਮਾਨਵ-ਕਲਿਆਣ ਪ੍ਰਤੀ ਬਚਨਬੱਧਤਾ ਪ੍ਰਤੀ ਉਹਨਾਂ ਦਾ ਵਿਸ਼ਵਾਸ ਪਰੰਪਰਕ ਮੁਹਾਂਦਰੇ ਵਾਲਾ ਸੀ ਤੇ ਉਸਨੂੰ ਬਿਰਤਾਂਤ ਵਿਚ ਪ੍ਰਗਟਾਉਣ ਦੇ ਢੰਗ ਵੀ ਉਹਨਾਂ ਪਰੰਪਰਕ ਮੁਹਾਂਦਰੇ ਵਾਲੇ ਹੀ ਵਰਤੇ। ਉਹਨਾਂ ਦੀਆਂ ਕਹਾਣੀਆਂ, ਆਮ ਤੌਰ ਤੇ ਸੁਨਿਸ਼ਚਿਤ ਆਦਿ ਤੋਂ ਚਲ ਕੇ ਸੁਨਿਸ਼ਚਿਤ ਅੰਤ ਤਕ ਪਹੁੰਚੀਆਂ ਸਨ। ਸਹਾਨੁਭੂਤੀ ਦੇ ਮੁਕਾਬਲੇ ਅਜ ਦਾ ਲੇਖਕ (ਦੇਵ ਭਾਰਦਵਾਜ) ਨਿਰਪੱਖਤਾ ਤੇ ਜ਼ੋਰ ਦੇਂਦਾ ਹੈ, ਆਪਣੇ ਆਪ ਨੂੰ ਜ਼ੀਰੋ ਡਿਗਰੀ ਦਾ ਕਹਾਣੀਕਾਰ ਮੰਨਦਾ ਹੈ।

ਹੁਣ ਦੇ ਦੌਰ ਦੀ ਕਹਾਣੀ ਭਾਵਨਾ ਤੋਂ ਵਧੀਕ ਚੇਤਨਾ ਦੀ, ਸਹਾਨੁਭੂਤੀ ਤੋਂ ਵਧੀਕ ਸੂਝ ਦੀ ਕਹਾਣੀ ਹੈ। ਸਹਾਨੁਭੂਤੀ ਵਿਚ ਉਹ ਪੁਰਾਣੀ ਕਹਾਣੀ ਤੋਂ, ਕਿਸੇ ਪ੍ਰਕਾਰ ਵੀ ਘੱਟ ਨਹੀਂ, ਪਰ ਉਹ ਵਿਚਾਰਾਂ ਦੀ ਇਕ-ਪਾਸੜ ਪਕਿਆਈ ਦੀ ਮੁਦਈ ਨਹੀਂ। ਉਹ ਕਿਸੇ ਸੁਨਿਸ਼ਚਿਤ ਪੂਰਬਧਾਰਨਾ ਤੋਂ ਅਰੰਭ ਹੋ ਕੇ ਕਿਸੇ ਸੁਨਿਸ਼ਚਿਤ ਨੁਕਤੇ ਤਕ ਨਹੀਂ ਪਹੁੰਚਣਾ ਚਾਹੁੰਦੀ। ਉਹ ਕੁਝ ਸਿਧ ਨਹੀਂ ਕਰਨਾ ਚਾਹੁੰਦੀ, ਆਪਣੇ ਆਲੇ-ਦੁਆਲੇ ਦੀ ਵਾਸਤਵਿਕਤਾ ਅਤੇ ਮਾਨਸਿਕਤਾ ਨੂੰ ਸਮਝਣਾ ਚਾਹੁੰਦੀ ਹੈ, ਕਿਉਂਕਿ ਉਹਨੇ ਕਿਸੇ ਪਹਿਲਾਂ ਮਿਥੀ ਮਨਜ਼ਿਲ ਤਕ ਪਹੁੰਚਣਾ ਨਹੀਂ, ਇਸ ਲਈ

ਉਹਦਾ ਬਿਰਤਾਂਤ ਲਕੀਰ ਦੇ ਰੁਖ਼ ਨਹੀਂ ਚਲਦਾ। ਉਹ ਡੂੰਘਿਆਈ ਦੇ ਰੁਖ਼ ਵਿਚਰਦਾ ਹੈ। ਪੂਰਬਧਾਰਨਾ ਦਾ ਸੁਭਾਅ ਭਾਵੁਕ ਹੈ, ਉਹ ਆਪਣੇ ਨੁਕਤੇ ਤੇ ਪੱਕੀ ਤਰ੍ਹਾਂ ਅੜੀ ਰਹਿੰਦੀ ਹੈ। ਬਚਨਬੱਧਤਾ ਨੂੰ ਕਿਸੇ ਪੂਰਬਧਾਰਨਾ ਦੀ ਟੇਕ ਹੁੰਦੀ ਹੈ। ਸੂਝ ਦੀ ਤਲਾਸ਼ ਵਿਚ ਨਿਕਲੀ ਕਹਾਣੀ ਸੋਚਦੀ ਹੈ, ਉਹ ਪੂਰਬਧਾਰਨਾਵਾਂ ਸਾਹਮਣੇ ਸੁਆਲੀਏ ਨਿਸ਼ਾਨ ਲਾਉਂਦੀ ਹੈ, ਮਨੁਖੀ ਮਨ ਨੂੰ ਬਚਨਬੱਧਤਾ ਦੀ ਮਜਬੂਰੀ ਤੋਂ ਮੁਕਤ ਕਰਦੀ ਹੈ। ਸੁਚੇਤ ਜਾਂ ਅਚੇਤ, ਹੁਣ ਦੀ ਕਹਾਣੀ ਪੂਰਬਧਾਰਨਾਵਾਂ ਦੀ ਮਜਬੂਰੀ ਤੋਂ ਪਾਰ ਜਾਣ ਦੇ ਜਤਨ ਵਿਚ ਉਦਮਸ਼ੀਲ ਹੈ।

ਮਿਸਾਲ ਦੇ ਤੌਰ ਤੇ, ਪ੍ਰੇਮ ਪ੍ਰਕਾਸ਼ ਦੀ ਕਹਾਣੀ 'ਘੋੜਾ' ਪਿਆਰ ਦੀ ਸਮੱਸਿਆ ਦੇ ਸੁਖਦਾਈ ਅਤੇ ਦੁਖਦਾਈ ਦੋਹਾਂ ਪੱਖਾਂ ਉਪਰ ਵਿਚਾਰ ਕਰਦੀ ਹੈ। ਉਹ ਨਾ ਪਿਆਰ ਦੇ ਸੁਖ ਤੋਂ ਪਿਆਰ ਦੇ ਦੁਖ ਤਕ ਪਹੁੰਚਦੀ ਹੈ ਅਤੇ ਨਾ ਇਹ ਦੁਖ ਦਾ ਸਮਾਧਾਨ ਲੱਭਣ ਦਾ ਜਤਨ ਕਰਦੀ ਹੈ। ਉਹ ਨਾ ਨਿਰੋਲ ਸੁਖਾਂਤ ਹੈ ਨਾ ਦੁਖਾਂਤ। ਇਸ ਕਹਾਣੀ ਵਿਚ ਪਿਆਰ ਦਾ ਨਾ ਕੋਈ ਪਖਪਾਲਕ ਹੈ ਨਾ ਦੋਖੀ। ਇਹਦਾ ਬਿਰਤਾਂਤ ਇਸ਼ਕ ਦੇ ਅਰੰਭ ਤੋਂ ਇਸ਼ਕ ਦੇ ਅੰਤ ਤਕ ਨਹੀਂ ਫੈਲਦਾ। ਇਸੇ ਲਈ ਇਹ ਸੁਖਾਂਤ-ਦੁਖਾਂਤ ਦੀ ਪੂਰਬਧਾਰਨਾ ਤੋਂ ਮੁਕਤ ਹੈ। ਮਰਦ ਲੇਖਕ ਦੀ ਰਚਨਾ ਇਹ ਕਹਾਣੀ ਮਰਦ ਦੇ ਨੁਕਤਾ ਨਜ਼ਰ ਤੋਂ ਨਹੀਂ ਲਿਖੀ ਗਈ। ਇਸ ਵਿਚ ਇਸਤ੍ਰੀ ਨੂੰ ਆਪਣਾ ਪੱਖ ਪੇਸ਼ ਕਰਨ ਲਈ ਮੌਕਾ ਹੈ। ਇਹਦਾ ਸੁਭਾਅ ਅਰਧ ਨਾਰੀਸ਼ਵਰੀ ਹੈ ਜੋ ਇਸਤ੍ਰੀ ਅਤੇ ਪੁਰਖ ਦੋਹਾਂ ਆਵਾਜ਼ਾਂ ਨੂੰ ਇਕੋ ਜਿਹਾ ਮਹੱਤਵ ਦੇਂਦੀ ਹੈ। ਪ੍ਰੇਮੀ ਜਾਂ ਪ੍ਰੇਮਿਕਾ ਜਾਂ ਦੋਹਾਂ ਪ੍ਰਤੀ ਹਮਦਰਦੀ ਪ੍ਰਗਟਾਉਣ ਦੀ ਲੋੜ ਵੀ ਇਸ ਕਹਾਣੀ ਦੇ ਗਲਪ-ਪ੍ਰਬੰਧ ਨੂੰ ਨਹੀਂ। ਹਮਦਰਦੀ ਇਸ ਕਹਾਣੀ ਦਾ ਰਚਨਾ-ਸਿਧਾਂਤ ਨਹੀਂ। ਇਹ ਕਹਾਣੀ ਇਸਤ੍ਰੀ-ਪੁਰਖ ਦੇ ਸੰਬੰਧ ਨੂੰ ਉਹਦੀ ਵਿਆਪਕਤਾ ਵਿਚ ਸਮਝਣ ਦਾ ਜਤਨ ਕਰਦੀ ਹੈ। ਇਸ ਕਹਾਣੀ ਦੀ ਸਮੱਸਿਆ (ਇਸ਼ਕ) ਤਾ ਪਰੰਪਰਕ ਹੈ, ਪਰ ਉਸ ਦਾ ਬਿਰਤਾਂਤ ਨਵੇਂ ਮੁਹਾਂਦਰੇ ਵਾਲਾ ਹੈ। ਬਿਰਤਾਂਤ ਵਿਚ ਘਟਨਾਵਾਂ ਦਾ ਮਹੱਤਵ ਘਟਾ ਦਿੱਤਾ ਗਿਆ ਹੈ, ਸੋਚ ਦਾ ਮਹੱਤਵ ਵਧਾ ਦਿੱਤਾ ਗਿਆ ਹੈ। ਵਾਤਾਵਰਨ ਪਰੰਪਰਕ ਵਿਸ਼ੇ ਨਾਲ ਸੰਬਧਿਤ ਹੋ ਕੇ ਵੀ ਪੂਰਬਧਾਰਨਾਵਾਂ ਤੋਂ ਮੁਕਤ ਹੈ। ਕੋਈ ਨਵੀਨ ਦ੍ਰਿਸ਼ਟੀ ਸਿਰਜਣ ਦਾ ਜਾਂ ਸਿੱਧ ਕਰਨ ਦਾ ਜਤਨ ਨਹੀਂ, ਆਦਿ-ਜੁਗਾਦੀ ਧਾਰਨਾਵਾਂ ਨੂੰ ਪਰਤ ਦਰ ਪਰਤ ਵੇਖਣ-ਵਿਚਾਰਣ ਨਾਲ ਮਨ ਵਿਚ ਜਿਸ ਤਰ੍ਹਾਂ ਦੀ ਸਵੱਛਤਾ ਅਤੇ ਸਪਸ਼ਟਤਾ ਦਾ ਵਾਸਾ ਹੁੰਦਾ ਹੈ, ਪਾਠਕ ਨੂੰ ਉਸੇ ਦੀ ਪ੍ਰਾਪਤੀ ਹੁੰਦੀ ਹੈ।

ਇਸਤ੍ਰੀ-ਪੁਰਖ ਸੰਬੰਧਾਂ ਬਾਰੇ ਉਪਜੀ ਸੋਚ ਦਾ ਹੀ ਨਤੀਜਾ ਹੈ ਕਿ ਪੰਜਾਬੀ ਵਿਚ 'ਪੋਲੀਓ' ਅਤੇ 'ਦੀਵੇ ਵਾਂਗ ਬਲਦੀ ਅੱਖ' ਵਰਗੀਆਂ ਕਹਾਣੀਆਂ ਲਿਖੀਆਂ ਗਈਆਂ। ਇਸ ਤੋਂ ਪਹਿਲਾਂ ਇਸਤ੍ਰੀ ਕਦੇ ਕਰੁਣਾ ਦਾ ਵਿਸ਼ਾ ਸੀ, ਕਦੇ ਪੂਜਾ ਦਾ। ਤਰਸ ਅਤੇ ਪਵਿੱਤਰਤਾ ਦੇ ਇਸ ਘੇਰੇ ਤੋਂ ਪਾਰ ਇਸਤ੍ਰੀ ਨੂੰ ਵਿਹਾਰਕ ਸਮੱਸਿਆਵਾਂ ਦਾ ਸਾਹਮਣਾ ਕਰਦਿਆਂ ਵਰਜਿਤ ਖੇਤਰਾਂ ਵਿਚ ਵੀ ਪ੍ਰਵੇਸ਼ ਕਰਨਾ ਪੈਂਦਾ ਹੈ, ਇਸ ਦਾ ਖ਼ਾਸਾ ਪ੍ਰਮਾਣਿਕ ਪ੍ਰਗਟਾਵਾ ਉਪਰੋਕਤ ਦੋਹਾਂ ਕਹਾਣੀਆਂ ਵਿਚ ਹੈ। ਦੋਹਾਂ ਕਹਾਣੀਆਂ ਵਿਚ

ਇਸਤਰੀਆਂ ਆਪਣੇ ਪਰਿਵਾਰ ਦੀ ਸਲਾਮਤੀ ਨਾਲ ਪੱਕੀ ਤਰ੍ਹਾਂ ਜੁੜੀਆਂ ਹੋਈਆਂ ਹਨ । ਪਰਿਵਾਰ ਦੀ ਸੁਖ ਮੰਗਦੀਆਂ ਹੀ ਉਹ ਆਪਣੇ ਆਪ ਨੂੰ ਵਰਜਿਤ ਘੇਰਿਆਂ ਦੇ ਜੋਖਮ ਵਿਚ ਝੋਖ ਦੇਂਦੀਆਂ ਹਨ । ਨਾਮਰਦ ਪਤੀ ਦੀ ਪਤਨੀ, ਬੰਸ-ਪਰੰਪਰਾ ਨੂੰ ਚਲਾਉਣ ਹਿਤ, ਕਿਸੇ ਗੁਮਨਾਮ ਪਰਾਏ ਮਰਦ ਨਾਲ ਸੰਬੰਧ ਜੋੜ ਲੈਂਦੀ ਹੈ, ਪਰ ਸੰਤਾਨ-ਉਤਪਤੀ ਦੇ ਲਕਸ਼ ਤੋਂ ਪਰ੍ਹਾਂ ਨਹੀਂ ਜਾਂਦੀ । ਉਹਨੂੰ ਇਸ਼ਕ ਦੀ ਲੋੜ ਨਹੀਂ, ਸੰਤਾਨ-ਉਤਪਤੀ ਤੋਂ ਪਾਰ ਉਹਦਾ ਕੋਈ ਲਕਸ਼ ਨਹੀਂ । ਉਹ ਪ੍ਰੇਮਿਕਾ ਨਹੀਂ, ਮਾਂ ਹੈ । ਪਤੀ ਦੇ ਨਾਮਰਦ ਹੋਣ ਦੀ ਜਾਂ ਗ਼ੈਰ ਮਰਦ ਪਾਸੋਂ ਗਰਭ ਧਾਰਨ ਦੀ ਗੱਲ ਨੂੰ ਉਹ ਉਛਾਲਦੀ ਨਹੀਂ । ਆਪਣੇ ਸਾਮਾਜਿਕ ਕਰਤੱਵ ਦੇ ਪਾਲਣ ਹਿਤ ਸਾਮਾਜਿਕ ਰੂੜ੍ਹੀ ਨੂੰ ਤੋੜਣ ਵਾਲੀ ਇਹ ਕਹਾਣੀ ਨਵੀਂ ਸੋਚ ਨੂੰ ਪ੍ਰਗਟਾਵਾ ਦੇਂਦੀ ਹੈ । 'ਦੀਵੇ ਵਾਂਗ ਬਲਦੀ ਅੱਖ' ਵਿਚ ਇਸਤ੍ਰੀ ਨੂੰ ਅਜਿਹਾ ਕੁਝ ਨਹੀਂ ਕਰਨਾ ਪੈਂਦਾ । ਘੱਟ ਜ਼ਮੀਨੇ ਪਰਿਵਾਰ ਦੀ ਇਹ ਚਰਿਤਰਵਾਨ ਸੁਆਣੀ ਅਕੀਤੇ ਵਰਜਿਤ ਕਰਮ ਨੂੰ, ਭਰੀ ਸਭਾ ਵਿਚ, ਸਵੀਕਾਰਦੀ ਜਾਪਦੀ ਹੈ ਅਤੇ ਪਰਿਵਾਰ ਦੀ ਆਰਥਿਕ ਹਾਲਾਤ ਨੂੰ ਕੁਝ ਸੁਖਾਵਾਂ ਬਣਾਈ ਰੱਖਣ ਵਿਚ ਮਦਦਗਾਰ ਸਾਬਿਤ ਹੁੰਦੀ ਹੈ । 'ਦੀਵੇ ਵਾਂਗ ਬਲਦੀ ਅੱਖ' ਆਪਣੇ ਸੇਕ ਜਾਂ ਚਕਾਚੌਂਧ ਨਾਲ ਵਰਤਮਾਨ ਨੂੰ ਆਤੰਕਿਤ ਹੀ ਕਰਦੀ ਹੈ, ਜਾਂ ਆਪਣੇ ਚਾਨਣ ਨਾਲ ਦੂਰ ਤਕ ਫੈਲੇ ਭਵਿੱਖ ਨੂੰ ਪ੍ਰਕਾਸ਼ਮਾਨ ਕਰਦੀ ਹੈ ? ਇਹ ਪ੍ਰਸ਼ਨ ਪਾਠਕ ਦੇ ਮਨ ਵਿਚ ਉਪਜਦਾ ਹੈ ਤੇ ਕਹਾਣੀ ਦੀ ਸਾਰਥਿਕਤਾ ਨੂੰ ਰੇਖਾਂਕਿਤ ਕਰਦਾ ਹੈ ।

ਵਸਤੂ-ਜਗਤ ਵਿਚ, ਲੁਕਵੇਂ ਤੌਰ ਤੇ, ਇਹੋ ਜਿਹੀਆਂ ਕਈ ਘਟਨਾਵਾਂ ਸਭਿਅਤਾ ਦੇ ਆਦਿਕਾਲ ਤੋਂ ਹੁੰਦੀਆਂ ਰਹੀਆਂ ਹੋਣਗੀਆਂ, ਪਰ ਸਾਹਿਤ ਦੇ ਪ੍ਰਗਟਾ ਦੇਸ ਵਿਚ, ਉਨ੍ਹਾਂ ਨੂੰ ਪ੍ਰਵੇਸ਼ ਨਾ ਮਿਲ ਸਕਿਆ । ਜੋ ਕੁਝ ਵਸਤੂ-ਜਗਤ ਵਿਚ ਵਰਜਿਤ ਹੋਣ ਦੇ ਬਾਵਜੂਦ ਲੁਕਵੇਂ ਤੌਰ ਤੇ ਘਟਦਾ ਰਿਹਾ, ਉਹ ਸਾਹਿਤ-ਜਗਤ ਵਿਚ ਵਰਜਿਤ ਹੀ ਰਿਹਾ । ਅਜੋਕੀ ਕਹਾਣੀ ਲੁਕੀ ਵਾਸਤਵਿਕਤਾ ਬਾਰੇ ਸੋਚਦੀ ਹੈ ਅਤੇ ਉਹਨੂੰ ਸ਼ਬਦ-ਰਚਨਾ ਦੇ ਚਾਨਣ-ਘੇਰੇ ਵਿਚ ਆਉਣ ਦਾ ਅਧਿਕਾਰ ਦੇਂਦੀ ਹੈ । ਵਰਜਿਤ ਅਜ ਵੀ ਵਰਜਿਤ ਹੀ ਹੈ । ਪਰ ਵਰਜਿਤ ਕਿਉਂ ਹੈ, ਇਸ ਨੂੰ ਪੰਜਾਬੀ ਬਿਰਤਾਂਤ ਨੇ ਆਪਣੇ ਢੰਗ ਨਾਲ ਹੁਣੇ ਹੁਣੇ ਵਿਚਾਰਿਆ ਅਤੇ ਪ੍ਰਗਟਾਇਆ ਹੈ । ਇਹ ਮੁਕਤ ਸੋਚ ਅਤੇ ਮੁਕਤ ਸਿਰਜਣ ਦਾ ਸਮਾਂ ਹੈ ਜਿਸ ਵਿਚ ਡੈੱਡਲਾਈਨ (ਪ੍ਰੇਮ ਪ੍ਰਕਾਸ਼), ਸੰਗਚੂੜ੍ਹ (ਤਰਸੇਮ ਨੀਲਗਿਰੀ), ਪੋਲੀਓ (ਕੁਲਦੀਪ ਬੱਗਾ), 'ਦੀਵੇ ਵਾਂਗ ਬਲਦੀ ਅੱਖ' (ਗੁਰਬਚਨ ਸਿੰਘ ਭੁੱਲਰ) ਜੇਹੀਆਂ ਕਹਾਣੀਆਂ ਦੀ ਰਚਨਾ ਸੰਭਵ ਹੋ ਸਕੀ । ਯਾਦ ਰਹੇ ਇਹ ਕਹਾਣੀਆਂ ਦਮਿਤ ਭਾਵਨਾਵਾਂ ਦਾ ਆਵਾਰਾ ਪ੍ਰਗਟਾਵਾ ਨਹੀਂ, ਸਭਿਆਚਾਰ ਦੇ ਘੇਰੇ ਅੰਦਰ ਵਾਪਰ ਰਹੀ ਵਰਜਨਾ ਨੂੰ ਸਮਝਣ ਦਾ ਜਤਨ ਹਨ । ਇਹਨਾਂ ਕਹਾਣੀਆਂ ਦਾ ਸੁਭਾਅ ਢਾਹੂ ਨਹੀਂ, ਇਹ ਵਿਰਚਨਾਤਮਕ ਹੈ । ਅਪਵਾਦ ਬਰਾਏ ਅਪਵਾਦ ਪੇਸ਼ ਕਰਨਾ ਇਹਨਾਂ ਦਾ ਮਨਸ਼ਾ ਨਹੀਂ । ਇਹ ਕਿਸੇ ਵੀ ਵਰਜਨਾ ਨੂੰ ਪਰਵਾਨਗੀ ਨਹੀਂ ਦੇਂਦੀਆਂ, ਸਭਿਅਤਾ ਦੇ ਘੇਰੇ ਅੰਦਰ ਵਾਪਰਨ ਵਾਲੇ ਅਪਵਾਦਾਂ ਦੇ ਤਰਕ ਨੂੰ ਸਮਝਣ ਦਾ ਜਤਨ ਕਰਦੀਆਂ ਹਨ । ਇਹ ਸਹਾਨੁਭੂਤੀ ਦਾ ਨਹੀਂ, ਸੂਝ ਦਾ ਸਾਹਿਤ ਹਨ ।

ਅਪਵਾਦਾਂ ਨੂੰ ਸਮਝਣ ਦੇ ਬਾਵਜੂਦ ਅਜੋਕੀ ਪੰਜਾਬੀ ਕਹਾਣੀ ਨੇ ਪਰਵਾਨ ਕਦਰਾਂ ਪ੍ਰਤੀ ਆਪਣੇ ਮੋਹ ਨੂੰ ਪ੍ਰਪੱਕ ਹੀ ਕੀਤਾ ਹੈ। ਪਰਵਾਨ ਕਦਰਾਂ ਤਾਂ ਉਸ ਬੁਨਿਆਦ ਦਾ ਕੰਮ ਦੇਂਦੀਆਂ ਹਨ ਜਿਨ੍ਹਾਂ ਉਪਰ ਕੋਈ ਸਭਿਆਚਾਰ ਜੁਗਾਂ-ਜੁਗਾਂਤਰਾਂ ਤਕ ਟਿਕਿਆ ਰਹਿੰਦਾ ਹੈ। ਅਜੇਹੀਆਂ ਰਚਨਾਵਾਂ ਇਸ ਦੌਰ ਵਿਚ ਵੀ ਲਿਖੀਆਂ ਗਈਆਂ ਅਤੇ ਉਹਨਾਂ ਦਾ ਇਸ ਸੰਗ੍ਰਹਿ ਵਿਚ ਸ਼ਾਮਿਲ ਹੋਣਾ ਵੀ ਕੁਦਰਤੀ ਹੀ ਸੀ। 'ਧੌਲ ਧਰਮ', 'ਰਾਮੋ ਚੰਡੀ', ਇਹੋ ਜੇਹੀਆਂ ਰਚਨਾਵਾਂ ਹਨ। ਰੂੜੀਆਂ ਅਤੇ ਅਪਵਾਦਾਂ ਦੇ ਵਿਚਕਾਰ ਦੁਚਾਨਣੇ ਖੇਤਰ ਵੀ ਹਨ ਜਿੱਥੇ ਰੂੜ੍ਹੀਆਂ ਟੁੱਟਣ ਦੀ ਸੰਭਾਵਨਾ ਬਣੀ ਰਹਿੰਦੀ ਹੈ, ਪਰ ਓੜਕ ਜੀਵਨ-ਵਿਹਾਰ ਅਪਵਾਦ ਬਣਨ ਤੋਂ ਬਚ ਜਾਂਦਾ ਹੈ। 'ਆਖ਼ਰੀ ਵਾਰ' ਇਹੋ ਜਿਹੀ ਹੀ ਕਹਾਣੀ ਹੈ। ਪਰਾਇਆਂ ਔਰਤਾਂ ਨਾਲ ਪਤੀ ਦੇ ਚੁਹਲ-ਮੁਹਲ ਦੀਆਂ ਖ਼ਬਰਾਂ ਪਤਨੀ ਤਕ ਪਹੁੰਚਦੀਆਂ ਰਹਿੰਦੀਆਂ ਹਨ ਤੇ ਉਹ ਇਹੋ ਸੋਚ ਕੇ ਆਪਣੇ ਪਰਿਵਾਰ ਨੂੰ ਸਲਾਮਤ ਬਣਾਈ ਰਖਦੀ ਹੈ ਕਿ ਸਮਾਪਤੀ-ਬਿੰਦੂ ਤੇ ਪਹੁੰਚ ਗਿਆ ਇਹ ਚੁਹਲ ਸ਼ਾਇਦ ਆਖ਼ਰੀ ਵਾਰੀ ਹੈ। 'ਪੰਛੀ ਬੁੱਢੇ ਨਹੀਂ ਹੁੰਦੇ' ਵੀ ਇਸੇ ਦੁਚਾਨਣੇ ਖੇਤਰ ਦੀ ਕਹਾਣੀ ਹੈ। ਮਾਂ ਦਾ ਬੁਢੇਪਾ ਇਸ ਹਾਲਤ ਤਕ ਪਹੁੰਚ ਗਿਆ ਹੈ ਕਿ ਉਹਦੀ ਕੱਲੀ ਕਾਰੀ, ਅਣਵਿਆਹੀ, ਨੌਕਰੀਸ਼ੁਦਾ ਧੀ ਲਈ ਉਹਨੂੰ ਪਾਲਣਾ ਮੁਸ਼ਕਿਲ ਹੈ। ਪਰ ਜਿਵੇਂ ਚੂਕਦੀ ਚਿੜੀ ਤੋਂ ਪਰੇਸ਼ਾਨ ਹੋ ਕੇ ਵੀ ਬੰਦਾ ਚਿੜੀ ਨੂੰ ਪੱਥਰ ਮਾਰਨ ਤੋਂ ਗੁਰੇਜ਼ ਕਰਦਾ ਹੈ, ਉਸੇ ਤਰ੍ਹਾਂ ਅਣਵਿਆਹੀ ਇਕੱਲੀ ਧੀ ਬੁੱਢੀ ਤੇ ਬੀਮਾਰ ਮਾਂ ਨੂੰ ਤਿਆਗਦੀ ਨਹੀਂ, ਕਮਰੇ ਵਿਚ ਬੰਦ ਕਰਕੇ ਦਫ਼ਤਰ ਜਾਣ ਲਗ ਪੈਂਦੀ ਹੈ। ਇਹ ਨਾ ਆਦਰਸ਼ ਸੇਵਾ ਹੈ ਨਾ ਮਾਂ ਪ੍ਰਤੀ ਸੰਤਾਨ ਦੀ ਜ਼ੁੰਮੇਵਾਰੀ ਦਾ ਤਿਆਗ ਹੈ। ਇਹ ਜੀਵਨ ਦਾ ਦੁਚਾਨਣਾ ਖੇਤਰ ਹੈ।

ਪੰਜਾਬੀ ਕਹਾਣੀ ਸਮਕਾਲੀਨ ਇਤਿਹਾਸ ਦੇ ਬਹੁਤ ਨੇੜੇ ਰਹੀ ਹੈ। ਇਸ ਦਾ ਅਤਿ ਪ੍ਰਮਾਣਿਕ ਨਮੂਨਾ ਇਸੇ ਸੰਗ੍ਰਹਿ ਵਿਚ ਸ਼ਾਮਿਲ ਕਹਾਣੀ ਡੁੰਮ੍ਹ ਹੈ। ਵੇਖਣ ਨੂੰ ਤਾਂ ਇਹ ਇਕ ਗ਼ਰੀਬ ਜੱਟ ਤੇਜੂ ਦੇ ਮਰਨੇ ਨਾਲ ਸੰਬੰਧਿਤ ਹੈ, ਪਰ ਇਸ ਵਿਚ ਆਜ਼ਾਦ ਹਿੰਦੁਸਤਾਨ ਦੀ ਖ਼ੁਸ਼ਹਾਲੀ ਤੇ ਮੰਦਹਾਲੀ ਦੀਆਂ ਧਾਰਾਂ ਦਾ ਇਕ ਦੂਜੇ ਦੇ ਸਮਾਨੰਤਰ ਵਗਣ ਦਾ ਚਿਤਰ ਹੈ। ਇਹਨਾਂ ਹੀ ਦਿਨਾਂ ਵਿਚ 'ਜਰਨ' ਨਾਲ ਸੰਬੰਧਿਤ 'ਹਸਣ' ਦਾ ਚਿਤਰ ਪੰਜਾਬ ਦੀ ਅਵਚੇਤਨ ਵਸਤੂ ਵਾਂਗ ਉਜਾਗਰ ਹੋਇਆ ਹੈ। ਅਕਲ ਦੇ ਵਿਰਸੇ ਦੇ ਬਾਵਜੂਦ ਏਥੋਂ ਦੇ ਲੋਕ ਕਿਸੇ ਤਣ-ਪੱਤਣ ਨਾ ਲਗ ਸਕੇ। ਹਾਸੇ ਵਿਚ ਸੰਜੀਦਗੀ ਦਾ ਇਹ ਚਿਤਰ ਪੜ੍ਹਦਿਆਂ ਵੀ ਮੈਨੂੰ 'ਆਹ ਕਿਊ' ਵਾਲਾ ਚੀਨੀ ਗਲਪਕਾਰ ਲੂਸ਼ਨ ਯਾਦ ਆਇਆ। ਪਰ, ਇਸ ਕਹਾਣੀ ਦਾ ਵਿਹਾਸ ਆਪਣੇ ਢੰਗ ਦਾ ਹੈ। ਕਿਤੇ ਇਸ ਕਹਾਣੀ ਨੇ ਆਪਣੀ ਮਿਥ ਦੀ ਵਾਸਤਵਿਕ ਵਿਆਖਿਆ ਕੀਤੀ ਹੈ ਜਿਵੇਂ ਤਾਰਿਆਂ ਦੇ ਦੂਰ ਅਸਮਾਨੇ ਚੜ੍ਹ ਜਾਣ ਦੀ ਅਤੇ ਕਿਤੇ ਵਾਸਤਵਿਕ ਘਟਨਾ ਵਿਚ ਪ੍ਰਤੀਕਾਤਮਕ ਪਾਸਾਰ ਜੋੜ ਦਿੱਤਾ ਹੈ ਜਿਵੇਂ ਫਤੂ ਤੇ ਤੇਜੂ ਦੇ ਛੱਪੜ ਵਾਲੇ ਘੋਲ ਵਿਚ। ਵਸਤੂ-ਸੰਸਾਰ ਵਿਚ ਅਸਹਿ ਦੁਖ ਨੂੰ ਪੰਜਾਬੀ ਲੋਕ ਸਾਹਿਤ-ਸੰਸਾਰ ਵਿਚ ਕਿਵੇਂ ਖ਼ੁਸ਼ਰੰਗ ਬਣਾ ਲੈਂਦੇ ਹਨ, ਇਸ ਦਾ ਪਤਾ ਇਸ ਕਹਾਣੀ ਤੋਂ ਮਿਲਦਾ ਹੈ। ਇਹ ਕਹਾਣੀ ਆਦਿ-ਮਧ-ਅੰਤ ਬਣ ਕੇ ਲਕੀਰ ਦੇ ਰੁਖ਼ ਫੈਲਣ

ਵਾਲਾ ਬਿਰਤਾਂਤ ਨਹੀਂ, ਇਹ ਇਕ ਵਿਸ਼ੇਸ਼ ਨੁਕਤੇ ਉਪਰ ਸੁੰਗੜਿਆ ਬਿਰਤਾਂਤ ਵੀ ਨਹੀਂ । ਇਕ ਨੁਕਤੇ ਉਪਰ ਉਜਾਗਰ ਅੰਤਰਦ੍ਰਿਸ਼ਟੀ ਦੇਸ ਦੇ ਅਤੀਤ ਨੂੰ ਪ੍ਰਕਾਸ਼ਮਾਨ ਕਰ ਜਾਂਦੀ ਹੈ ਅਤੇ ਇਹ ਪ੍ਰਸ਼ਨ ਵੀ ਜਗਾ ਜਾਂਦੀ ਹੈ : ਕੀ ਦੁਖੀ ਤੇਜੂ ਦੇ ਮਰਨ ਸਮੇਂ ਉਹਦੇ ਹਾਸਮੁਖ ਚਰਿਤਰ ਦੀਆਂ ਗੱਲਾਂ ਕਰਨ ਵਾਲਾ ਸਾਡਾ ਸਮਾਜ ਲੰਮਾ ਚਿਰ ਏਦਾਂ ਹੀ ਸੰਜੀਦਾ ਦੁਖ ਨੂੰ ਹਸਾਉਣੀਆਂ ਬਣਤਰਾਂ ਨਾਲ ਟਾਲਦਾ ਰਹੇਗਾ । ਕਿੰਨਾ ਚਿਰ ? ਆਖ਼ਰ ਹੋਰ ਕਿੰਨਾ ਚਿਰ ?

ਅੰਤ ਵਿਚ ਮੈਂ ਸ੍ਰੀ ਅਰਵਿੰਦ ਕੁਮਾਰ, ਡਾਇਰੈਕਟਰ ਨੈਸ਼ਨਲ ਬੁਕ ਟਰੱਸਟ, ਇੰਡੀਆ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਕਥਾ ਪੰਜਾਬ II ਤਿਆਰ ਕਰਵਾਉਣ ਵਿਚ ਖਾਸ ਰੁਚੀ ਦਿਖਾਈ । ਡਾ. ਬਲਦੇਵ ਸਿੰਘ 'ਬੱਦਨ' ਸਹਾਇਕ ਸੰਪਾਦਕ (ਪੰਜਾਬੀ), ਨੈਸ਼ਨਲ ਬੁਕ ਟਰੱਸਟ, ਇੰਡੀਆ ਦਾ ਵੀ ਮੈਂ ਦਿਲੋਂ ਮਨੋਂ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਦਾ ਇਸ ਕਹਾਣੀ-ਸੰਗ੍ਰਹਿ ਦੇ ਮੁਕੰਮਲ ਹੋਣ ਤੱਕ ਸੁਹਿਰਦ ਸਹਿਯੋਗ ਮਿਲਦਾ ਰਿਹਾ ।

—**ਹਰਿਭਜਨ ਸਿੰਘ**

C-158
ਮਾਨਸਰੋਵਰ ਗਾਰਡਨ,
ਨਵੀਂ ਦਿੱਲੀ-110015

# ਵਿਦਰੋਹ

## ਗੁਰਮੁਖ ਸਿੰਘ ਜੀਤ

ਸੋਮਵਾਰ। ਸੰਧਿਆ ਵੇਲਾ। ਵਿੰਗ ਕਮਾਂਡਰ ਭਾਊ ਰਾਓ ਰੰਗੇਕਰ ਗਾਇਤਰੀ ਦਾ ਜਾਪ ਕਰ ਰਿਹਾ ਸੀ। ਉਸ ਨੇ ਅੱਖਾਂ ਨੂਟੀਆਂ ਹੋਈਆਂ ਸਨ ਤੇ ਧਿਆਨ ਰੱਬ ਵਲ ਲਗਾਇਆ ਹੋਇਆ ਸੀ। ਸ਼ਾਮ ਦੇ ਛੇ ਵਜੇ ਸਨ, ਪਰ ਘੁਪ ਹਨੇਰਾ ਛਾਇਆ ਸੀ। ਅਸਲ ਵਿਚ ਧੁਰ ਪੂਰਬ ਅਸੱਮ ਵਿਚ ਸੂਰਜ ਜਲਦੀ ਛੁਪ ਜਾਂਦਾ ਤੇ ਜਲਦੀ ਹੀ ਚੜ੍ਹਦਾ ਹੈ। ਇਸ ਕਾਰਨ ਸ਼ਾਮ ਦਾ ਜੀਵਨ ਵੀ ਛੇਤੀ ਹੀ ਮੱਧਮ ਪੈ ਜਾਂਦਾ ਹੈ।

ਪੂਜਾ ਖ਼ਤਮ ਕਰਨ ਤੋਂ ਪਿਛੋਂ ਵਿੰਗ ਕਮਾਂਡਰ ਰੰਗੇਕਰ ਆਫ਼ੀਸਰਜ਼ ਮੈੱਸ ਵਿਚ ਜਾਇਆ ਕਰਦਾ ਸੀ ਜਿਥੇ ਉਹ ਸ਼ਾਮ ਨੂੰ ਡਰਿੰਕ ਜ਼ਰੂਰ ਲੈਂਦਾ ਹੁੰਦਾ ਸੀ। ਇਹ ਉਸ ਦੀ ਜ਼ਿੰਦਗੀ ਦਾ ਇਕ ਰੁਟੀਨ ਬਣ ਚੁਕਿਆ ਸੀ। ਉਹ ਇਕ ਪਾਇਲਟ ਸੀ ਤੇ ਫ਼ਾਈਟਰ ਜਹਾਜ਼ ਫ਼ਲਾਈ ਕੀਤਾ ਕਰਦਾ ਸੀ। ਇਸ ਕਾਰਨ ਉਸ ਦੀ ਜ਼ਿੰਦਗੀ ਵਿਚ ਕਈ ਅੰਤਰਵਿਰੋਧ ਸਨ। ਇਕ ਪਾਸੇ ਤਾਂ ਉਹ ਰੱਬ ਤੋਂ ਡਰਦਾ ਸੀ ਤੇ ਸਮਝਦਾ ਸੀ ਕਿ ਉਸ ਦੀ ਕਿਰਪਾ ਨਾਲ ਹੀ ਜ਼ਿੰਦਗੀ ਦਾ ਇਕ-ਇਕ ਦਿਨ ਜੀਵਿਆ ਜਾ ਰਿਹਾ ਹੈ, ਵਰਨਾ ਉਸ ਦੇ ਪ੍ਰੋਫ਼ੈਸ਼ਨ ਅਨੁਸਾਰ ਇਸ ਗੱਲ ਦਾ ਰਤੀ ਭਰ ਵੀ ਭਰੋਸਾ ਨਹੀਂ ਕਿ ਕਿਸ ਵੇਲੇ, ਲੜਾਈ ਵਿਚ ਜਾਂ ਟਰੇਨਿੰਗ ਫ਼ਲਾਈਟ ਵਿਚ, ਉਸ ਦਾ ਜਹਾਜ਼ ਕਿਸੇ ਹਾਦਸੇ ਦਾ ਸ਼ਿਕਾਰ ਹੋ ਜਾਵੇ। ਦੂਜੇ ਪਾਸੇ ਇਸ ਤਨਾਵਾਂ ਭਰੇ ਜੀਵਨ ਦੀ ਸ਼ਿੱਦਤ ਨੂੰ ਖ਼ਤਮ ਕਰਨ ਲਈ ਉਹ ਹਮੇਸ਼ਾ ਹਰ ਸ਼ਾਮ ਨੂੰ ਡਰਿੰਕ ਲੈਂਦਾ ਸੀ, ਭਾਵੇਂ ਬਸ ਇਕ ਪੈੱਗ ਹੀ ਤੇ ਅੱਗੋਂ ਉਹ 'ਦਸ ਫ਼ਾਰ ਐਂਡ ਨੋ ਫ਼ਰਦਰ' ਕਰ ਸਕਦਾ ਸੀ, ਕਿਉਂਕਿ ਅਗਲੇ ਦਿਨ ਉਸ ਦੀ ਫਿਰ ਫ਼ਲਾਇੰਗ ਡਿਊਟੀ ਹੋਣੀ ਹੁੰਦੀ ਸੀ।

ਵਿੰਗ ਕਮਾਂਡਰ ਰੰਗੇਕਰ ਦੇ ਰੁਟੀਨ ਵਿਚ ਤੇਜਪੁਰ ਪਹੁੰਚ ਕੇ ਵੀ ਕੋਈ ਤਬਦੀਲੀ ਨਹੀਂ ਸੀ ਆਈ। ਆ ਵੀ ਕਿਵੇਂ ਸਕਦੀ ਸੀ? ਉਹ ਜ਼ਿੰਦਗੀ ਨੂੰ ਉਸ ਦੇ ਮੁੱਲ ਤੋਂ ਪਛਾਣਦਾ ਸੀ ਅਤੇ ਹਰ ਪਲ ਦੀ ਕਦਰ ਕਰਦਾ ਸੀ। ਮੌਜ ਮੇਲਾ ਕਰਕੇ, ਭਗਵਾਨ ਤੋਂ ਡਰ ਕੇ ਅਤੇ ਹਰ ਇਕ ਨਾਲ ਚੰਗਾ ਵਿਵਹਾਰ ਕਰਕੇ। ਇਸੇ ਲਈ ਇਕ ਫ਼ਾਈਟਰ ਪਾਈਲਟ ਵਾਂਗ ਉਹ ਸਾਰੇ ਏਅਰ ਫ਼ੋਰਸ ਸਟੇਸ਼ਨ ਵਿਚ ਬੜਾ ਹਰਮਨ ਪਿਆਰਾ ਸੀ। ਇਤਨੇ ਤਕ ਕਿ ਉਸ ਨੂੰ ਆਪਣੇ ਅੰਤਰਵਿਰੋਧਾਂ ਨਾਲ ਵੀ ਮੋਹ ਹੋ ਗਿਆ ਸੀ ਤੇ

ਉਹਨਾਂ ਨੂੰ ਉਸ ਨੇ ਆਪਣੇ ਦਿਲ ਦੀ ਧੜਕਣ ਦਾ ਹਿੱਸਾ ਬਣਾ ਲਿਆ ਹੋਇਆ ਸੀ ।

ਰੰਗੇਕਰ ਨੂੰ ਮਹਿਸੂਸ ਹੋਇਆ ਕਿ ਕੋਈ ਉਸ ਦੇ ਪਾਸ ਆ ਖੜਾ ਹੋਇਆ ਹੈ । ਉਸ ਨੇ ਮੁੰਦੀਆਂ ਹੋਈਆਂ ਅੱਖਾਂ ਨੂੰ ਖੋਲ੍ਹਿਆ । ਉਸ ਦੀ ਬਿਰਤੀ ਉਖੜਣ ਲੱਗ ਪਈ ਸੀ । ਕੋਈ ਹੋਂਦ ਉਸ ਦੀ ਲੀਨਤਾ ਵਿਚ ਬੋਝਲ ਬਣਨੀ ਸ਼ੁਰੂ ਹੋ ਗਈ ਸੀ । ਉਸ ਨੇ ਤਕਿਆ ਉਸ ਦੀ ਲੜਕੀ ਨਲਨੀ ਪ੍ਰਭਾ ਉਸ ਕੋਲ ਸਿਰ ਨੀਵਾਂ ਕਰਕੇ ਆ ਖਲੋਤੀ ਹੈ । ਉਸ ਨੇ ਹੱਥ ਨਾਲ ਉਸ ਨੂੰ ਬੈਠ ਜਾਣ ਤੇ ਰਤਾ ਕੁ ਇੰਤਜ਼ਾਰ ਕਰਨ ਦਾ ਇਸ਼ਾਰਾ ਕੀਤਾ ਕਿ ਪਾਠ ਖ਼ਤਮ ਕਰਕੇ ਉਸ ਨਾਲ ਗੱਲ ਕਰੇਗਾ ।

ਨਲਨੀ ਪ੍ਰਭਾ ਜਵਾਨੀ ਦੀ ਸਰਦਲ ਵਿਚ ਪੈਰ ਰਖ ਰਹੀ ਸੀ । ਉਸ ਦੀ ਉਮਰ ਕੋਈ ਪੰਦਰਾਂ ਸਾਲ ਦੀ ਹੋਵੇਗੀ । ਉਹ ਕਾਨਵੈਂਟ ਆਫ਼ ਮਦਰ ਸਮਿਥ ਵਿਚ ਦਸਵੀਂ ਕਲਾਸ ਵਿਚ ਪੜ੍ਹਦੀ ਸੀ । ਰੰਗ ਰੂਪ ਦੀ ਸੋਹਣੀ, ਚਿਹਰਾ ਮੋਹਰਾ ਨਿਖਰਿਆ ਹੋਇਆ, ਹੱਡ ਕਾਠ ਦੀ ਤਕੜੀ, ਚੰਗੀ ਬਣਤਰ ਵਾਲੀ ਮਜ਼ਬੂਤ ਨੱਕ ਅਤੇ ਸ਼ਖ਼ਸੀਅਤ ਸਮਾਰਟ । ਉਹ ਜਿਸ ਵੇਲੇ ਮੋਢੇ ਛੰਡਦੀ ਸੀ, ਵੇਖਣ ਵਾਲੇ ਦਾ ਧਿਆਨ ਖ਼ਾਹ-ਮਖ਼ਾਹ ਉਸ ਦੀ ਛਾਤੀ ਦੇ ਭਰਵੇਂ ਉਭਾਰਾਂ ਵਲ ਚਲਿਆ ਜਾਂਦਾ ਸੀ । ਕਾਨਵੈਂਟ ਤੇਜਪੁਰ ਸ਼ਹਿਰ ਵਿਚ ਪਦਮਾ ਪਾਰਕ ਏਰੀਆ ਵਿਚ ਸੀ ਤੇ ਏਅਰ ਫ਼ੋਰਸ ਸਟੇਸ਼ਨ ਤੋਂ ਲਗਭਗ 20 ਕਿਲੋਮੀਟਰ ਦੂਰ ਸੀ । ਨਲਨੀ ਹਰ ਰੋਜ਼ ਸਕੂਲ ਦੀ ਹਰੇ ਰੰਗ ਦੀ ਬੱਸ ਉਤੇ ਜਾਂਦੀ ਹੁੰਦੀ ਸੀ ਜੋ ਏਅਰ ਫ਼ੋਰਸ ਸਟੇਸ਼ਨ ਤੋਂ ਬਹੁਤ ਸਾਰੇ ਬੱਚਿਆਂ ਨੂੰ ਲੈ ਜਾਇਆ ਕਰਦੀ ਸੀ ।

ਨਲਨੀ ਸਕੂਲ ਤੋਂ ਤਿੰਨ ਘੰਟੇ ਹੋਏ ਵਾਪਸ ਆਈ ਸੀ । ਉਸ ਨੇ ਹਾਲੇ ਤਕ ਵੀ ਸਕੂਲ ਦੀ ਯੂਨੀਫ਼ਾਰਮ ਪਾਈ ਹੋਈ ਸੀ । ਸਫ਼ੈਦ ਸਕਰਟ ਅਤੇ ਸਫ਼ੈਦ ਹੀ ਬਲਾਊਜ਼, ਜੋ ਉਹ ਅਕਸਰ ਪਹੁੰਚਦੇ ਸਾਰ ਹੀ ਲਾਹ ਕੇ ਪਲੰਘ ਉਪਰ ਸੁਟ ਦਿੰਦੀ ਹੁੰਦੀ ਸੀ ਅਤੇ ਲੰਚ ਕਰਨ ਪਿਛੋਂ ਹੀ ਕਿਧਰੇ ਜਾ ਕੇ ਉਸ ਨੂੰ ਸੰਭਾਲਦੀ ਹੁੰਦੀ ਸੀ । ਇੰਜ ਲਗਦਾ ਸੀ ਕਿ ਉਹ ਕਿਸੇ ਅੰਦਰੂਨੀ ਕਸ਼ਮਕਸ਼ ਵਿਚ ਉਲਝੀ ਹੋਈ ਹੈ । ਉਹ ਕੁਝ ਕਹਿਣਾ ਚਾਹੁੰਦੀ ਹੈ, ਪਰ ਕੁਝ ਕਹਿ ਨਹੀਂ ਸਕਦੀ । ਸ਼ਬਦ ਆ ਆ ਕੇ ਉਸ ਦੇ ਗਲੇ ਵਿਚ ਅਟਕ ਜਾਂਦੇ ਪਏ ਸਨ ਤੇ ਉਸ ਦੇ ਇਰਾਦੇ ਦਾ ਸਾਥ ਨਹੀਂ ਸੀ ਦੇ ਪਾ ਰਹੇ । ਉਸ ਦੇ ਚਿਹਰੇ ਉਪਰ ਆਈ ਗੰਭੀਰਤਾ ਨੂੰ ਵੇਖ ਕੇ ਉਸ ਦੀ ਮਾਂ ਨੇ ਉਸ ਨੂੰ ਪੁੱਛਿਆ :

"ਨਲਨੀ ਬੇਟਾ, ਕੀ ਗੱਲ ਹੈ ? ਅਜ ਤੂੰ ਚੁਪ-ਚਾਪ ਕਿਉਂ ਹੈਂ ?"

"ਮੰਮੀ, ਤੁਹਾਨੂੰ ਚੰਗਾ ਭਲਾ ਪਤਾ ਹੈ", ਕਹਿ ਕੇ ਨਲਨੀ ਨੇ ਮੋਢਿਆਂ ਨੂੰ ਛੰਡਦਿਆਂ ਹੋਇਆਂ ਗੱਲ ਨੂੰ ਟਾਲ ਦਿਤਾ । ਮਿਸਿਜ਼ ਦਮਯੰਤੀ ਰੰਗੇਕਰ ਉਸ ਵੇਲੇ ਸ਼ਾਮ ਦਾ ਖਾਣਾ ਬਣਾਉਣ ਵਿਚ ਰੁਝੀ ਹੋਈ ਸੀ । ਉਸ ਨੇ ਵੀ ਧੀ ਵਲ ਕੋਈ ਬਹੁਤਾ ਧਿਆਨ ਨਾ ਦਿਤਾ । ਉਹ ਜਾਣਦੀ ਸੀ ਕਿ ਨਲਨੀ ਕਿਧਰੇ ਕੋਈ ਨਵੀਂ ਕਿਤਾਬ ਪੜ੍ਹ ਕੇ ਆਈ ਹੋਵੇ ਤਾਂ ਅਕਸਰ ਉਸ ਦੇ ਖ਼ਿਆਲਾਂ ਵਿਚ ਕਿਤਨਾ ਚਿਰ ਗੁਆਚੀ ਰਹਿੰਦੀ ਹੈ ।

ਰੰਗੇਕਰ ਨੇ ਆਪਣੇ ਮੂੰਹ ਉਪਰ ਹੱਥ ਫੇਰਿਆ ਤੇ ਪੂਜਾ ਖ਼ਤਮ ਕਰਕੇ ਉਠ ਖੜਾ

ਹੋਇਆ । ਉਸ ਨੇ ਬੇਟੀ ਦੇ ਮੋਢਿਆਂ ਉਪਰ ਹੱਥ ਰਖ ਕੇ ਮੁਸਕਰਾਉਂਦਿਆਂ ਹੋਇਆਂ ਕਿਹਾ, "ਹਾਇ ਨਲਨੀ, ਵਟ ਇਜ਼ ਵਰੀਇੰਗ ਯੂ, ਮਾਈ ਡੀਅਰ ?"

ਨਲਨੀ ਅੱਗੋਂ ਅੱਖਾਂ ਨੀਵੀਆਂ ਕਰਕੇ ਖੜੀ ਰਹੀ । ਇੰਜ ਲਗਦਾ ਸੀ ਜਿਵੇਂ ਉਹ ਦੂਰ-ਦੁਰਾਡਿਉਂ ਕਿਤੇ ਸ਼ਬਦਾਂ ਦਾ ਸਹਾਰਾ ਲਭ ਰਹੀ ਹੋਵੇ । ਉਸ ਦੇ ਹੋਂਠ ਰਤਾ ਕੁ ਖੁਲ੍ਹੇ ਤੇ ਉਹਨਾਂ ਵਿਚੋਂ ਕੇਵਲ ਇਹ ਨਿਕਲਿਆ, "ਹਾਇ ਪਾਪਾ !" ਅੱਗੋਂ ਉਹ ਹੋਰ ਕੁਝ ਨਾ ਕਹਿ ਸਕੀ । ਸ਼ਬਦਾਂ ਦੀ ਇਕ ਗਿਲਟੀ ਉਸ ਦੇ ਗਲੇ ਦੀ ਨਾਲੀ ਵਿਚ ਅਟਕ ਗਈ । ਉਸ ਦੇ ਚਿਹਰੇ ਉਪਰ ਪਸਰੀ ਗੰਭੀਰਤਾ ਹੋਰ ਗੂੜ੍ਹੀ ਹੋਈ ।

ਰੰਗੇਕਰ ਨੂੰ ਕੁਝ ਫ਼ਿਕਰ ਜਿਹਾ ਚੂੰਢਣ ਲੱਗਾ ਕਿ ਕੀ ਗੱਲ ਹੋ ਗਈ ਹੋਵੇ ਨਲਨੀ ਤਾਂ ਹਰ ਵਕਤ ਟਹਿਕਦੀ ਰਹਿੰਦੀ ਹੈ । ਅੱਜ ਉਹ ਕਿਹੜੀ ਗੱਲ ਨੂੰ ਲੁਕਾਈ ਫਿਰਦੀ ਹੈ ਜਿਸ ਦੇ ਬੋਝ ਕਾਰਨ ਉਹ ਇਸ ਤਰ੍ਹਾਂ ਗੁਮਸੁਮ ਬਣੀ ਹੋਈ ਹੈ । ਉਸ ਨੇ ਪਲ ਦੇ ਬੋਝ ਨੂੰ ਘਟਾਉਣ ਲਈ ਹਾਸਾ ਛਣਕਦਿਆਂ ਹੋਇਆਂ ਕਿਹਾ, "ਯੈੱਸ, ਮਾਈ ਲਵਲੀ ਨਲਨੀ, ਅੱਜ ਕੀ ਟੀਚਰ ਨਾਲ ਲੜਾਈ ਹੋ ਗਈ ਹੈ ਤੇ ਉਸ ਨਾਲ ਕੁੱਟੀ ਕਰਕੇ ਆਈ ਹੈਂ ?"

"ਨੋ ਪਾਪਾ ਨੋ, ਤੁਸੀਂ ਹਰ ਗੱਲ ਨੂੰ ਮਜ਼ਾਕ ਵਿਚ ਉਡਾ ਛੱਡਦੇ ਹੋ । ਕਦੇ ਮੇਰੀ ਗੱਲ ਨੂੰ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ । ਮੈਂ ਹੁਣ ਕੋਈ ਬੱਚੀ ਥੋੜ੍ਹੀ ਹਾਂ ਕਿ ਇਹੋ ਜੇਹੀਆਂ ਗੱਲਾਂ ਨਾਲ ਵਿਲਚ ਜਾਵਾਂਗੀ ।" ਇਤਲਾ ਕਹਿ ਕੇ ਨਲਨੀ ਦੇ ਹੋਠਾਂ ਉਪਰ ਮੁੜ ਚੁਪ ਦੀ ਮੋਹਰ ਲੱਗ ਗਈ ਤੇ ਉਹ ਉਂਗਲਾਂ ਨਾਲ ਸਾਹਮਣੇ ਤਿਪਾਈ ਉਪਰ ਲਕੀਰਾਂ ਮਾਰਨ ਲੱਗ ਪਈ ।

"ਕਮ ਆਨ ਨਲਨੀ, ਅੱਜ ਤੂੰ ਕਿਸ ਤਰ੍ਹਾਂ ਵਿਵਹਾਰ ਕਰ ਰਹੀ ਹੈਂ ? ਸਾਫ ਸਾਫ਼ ਦਸ, ਨਹੀਂ ਤਾਂ ਮੇਰੀ ਵੀ ਕੁੱਟੀ", ਰੰਗੇਕਰ ਨੇ ਆਦਤ ਅਨੁਸਾਰ ਖਿੜ-ਖਿੜ ਹੱਸਦਿਆਂ ਹੋਇਆਂ ਕਿਹਾ ।

ਨਲਨੀ ਜ਼ਰਾ ਕੁ ਹਿੱਲੀ । ਇੰਜ ਲੱਗਾ ਜਿਵੇਂ ਉਹ ਆਪਣੇ ਸਾਹਸ ਨੂੰ ਇਕੱਠਾ ਕਰ ਰਹੀ ਹੋਵੇ । ਉਸ ਦੇ ਹੋਠ ਨਿਖੜੇ ਤੇ ਉਹ ਪਾਪਾ ਦੀਆਂ ਅੱਖਾਂ ਵਿਚ ਤਕਦੀ ਹੋਈ ਕਹਿਣ ਲੱਗੀ, "ਮੈਂ ਜਾਣਦੀ ਹਾਂ ਪਾਪਾ, ਤੁਸੀਂ ਮੇਰੀ ਗੱਲ ਦੀ ਖਿੱਲੀ ਉਡਾਓਗੇ । ਮੈਂ ਅੱਗੇ ਮੰਮੀ ਨੂੰ ਕਈ ਵਾਰੀ ਕਹਿ ਚੁੱਕੀ ਹਾਂ । ਪਰ ਉਹ ਡਰਦੀ ਹੈ । ਪਤਾ ਨਹੀਂ ਉਸ ਨੇ ਤੁਹਾਡੇ ਨਾਲ ਗੱਲ ਕੀਤੀ ਹੈ ਜਾਂ ਨਹੀਂ । ਪਰ ਮੈਂ ਤੁਹਾਡੇ ਨਾਲ ਆਪ ਗੱਲ ਕਰਨ ਦਾ ਮਨ ਬਣਾ ਲਿਆ ਹੈ ਤੇ ਤੁਹਾਨੂੰ ਸਾਫ਼ ਸਾਫ਼ ਦਸਣਾ ਚਾਹੁੰਦੀ ਹਾਂ ਕਿ ਮੈਂ ਆਪਣੇ ਵਾਲਾਂ ਨੂੰ 'ਬੁਆਇ ਕਟ' ਕਰਾਵਾਂਗੀ ਤੇ ਕਦੇ ਕਦੇ ਜੀਨ ਅਤੇ ਅਪਰ ਪਹਿਨਿਆ ਕਰਾਂਗੀ ।"

ਇਹ ਸੁਣ ਕੇ ਵਿੰਗ ਕਮਾਂਡਰ ਰੰਗੇਕਰ ਨੂੰ ਇੰਜ ਲੱਗਾ ਜਿਵੇਂ ਉਸ ਦੇ ਸਿਰ ਉਪਰ ਕੋਈ ਬੰਬ ਆ ਫਟਿਆ ਹੋਵੇ ਤੇ ਉਹ ਭੜਕ ਉਠਿਆ । ਉਸ ਦਾ ਹਰ ਸਮੇਂ ਖ਼ੁਸ਼ ਰਹਿਣਾ ਸੁਭਾਅ ਇਕ ਪਲ ਵਿਚ ਬਦਲ ਗਿਆ । ਉਹ ਕੜਕ ਕੇ ਬੋਲਿਆ, "ਇਹ ਕਿਵੇਂ ਹੋ ਸਕਦਾ ਹੈ ? ਤੂੰ ਜਾਣਦੀ ਹੈਂ ਅਸੀਂ ਮਰਾਠੀ ਬ੍ਰਾਹਮਣ ਹਾਂ ਅਤੇ ਸਾਡੇ ਪੁਰਾਣੇ ਖ਼ਿਆਲਾਂ ਦੇ ਤੇ ਕੱਟਰ ਪੰਥੀ ਪਰਿਵਾਰ ਵਿਚ ਇਸ ਗੱਲ ਨੂੰ ਕੋਈ ਬਰਦਾਸ਼ਤ

ਨਹੀਂ ਕਰ ਸਕਦਾ ।'' ਇਹ ਕਹਿੰਦਿਆਂ ਕਹਿੰਦਿਆਂ ਰੰਗੇਕਰ ਦੀਆਂ ਅੱਖਾਂ ਇਕ ਦਮ ਲਾਲ ਭਭੂਕਾ ਹੋ ਕੇ ਚਮਕਣ ਲੱਗ ਪਈਆਂ ਤੇ ਉਹਨਾਂ ਵਿਚੋਂ ਕ੍ਰੋਧ ਦੇ ਸ਼ੋਅਲੇ ਵਰ੍ਹਣ ਲੱਗ ਪਏ ।

ਪਹਿਲੇ ਤਾਂ ਨਲਨੀ ਠਠੰਬਰ ਗਈ, ਪਰ ਮੁੜ ਆਪਣੇ ਸੰਕੋਚ ਨੂੰ ਤਿਆਗਦੀ ਹੋਈ ਧੀਰਜ ਨਾਲ ਇਕ ਇਕ ਸ਼ਬਦ ਨਾਪ ਤੋਲ ਕੇ ਕਹਿਣ ਲੱਗੀ, ''ਇਹ ਮੈਂ ਨਹੀਂ ਜਾਣਦੀ ਪਾਪਾ ! ਤੁਸੀਂ ਜਾਣੋ ਤੇ ਤੁਹਾਡਾ ਕੰਮ । ਉਹ ਬਰਾਦਰੀ ਤੁਹਾਡੀ ਹੈ, ਪਰਿਵਾਰ ਤੁਹਾਡਾ ਹੈ, ਸਮਾਜ ਤੁਹਾਡਾ ਹੈ, ਮੇਰਾ ਨਹੀਂ । ਮੈਂ ਤੇ ਪੂਣੇ ਨੂੰ ਜਾਣਦੀ ਨਹੀਂ ਅਤੇ ਨਾ ਹੀ ਉਥੇ ਜਾਣਾ ਹੈ । ਪਰ ਮੇਰਾ ਨਿਸ਼ਚਾ ਹੁਣ ਪੱਕਾ ਹੈ, ਇਕ ਦਮ ਪੱਕਾ ਪਕੀਕ । ਇਸ ਸੀਮਾ ਤਕ ਪਹੁੰਚਣ ਲਈ ਮੈਨੂੰ ਕੁਝ ਵਕਤ ਜ਼ਰੂਰ ਲੱਗ ਗਿਆ ਹੈ । ਹੁਣ ਮੈਂ ਤੁਹਾਨੂੰ ਆਪਣੇ ਇਰਾਦੇ ਬਾਰੇ ਦਸ ਦਿਤਾ ਹੈ । ਮਾਈਂਡ ਇਟ, ਪਾਪਾ ! ਹਾਲੇ ਵੀ ਤੁਹਾਨੂੰ ਆਪਣਾ ਨਿਰਣਾ ਦਸਿਆ ਹੈ । ਉਸ ਉਤੇ ਅਮਲ ਬਾਅਦ ਵਿਚ ਕਰਾਂਗੀ ।'' ਨਲਨੀ ਦੇ ਇਕ ਇਕ ਸ਼ਬਦ ਵਿਚੋਂ ਦ੍ਰਿੜ੍ਹਤਾ ਝਲਕ ਰਹੀ ਸੀ ਜਿਸ ਕਾਰਨ ਰੰਗੇਕਰ ਦਾ ਮਨ ਹੋਰ ਦੁਖਦਾ ਜਾ ਰਿਹਾ ਸੀ । ਉਸ ਨੂੰ ਮਹਿਸੂਸ ਹੋਇਆ ਕਿ ਉਸ ਦੇ ਆਪਣੇ ਕੈਰੈਕਟਰ ਦੀ ਪੁਖ਼ਤਗੀ ਦੀ ਇਕ ਲਕੀਰ ਨਲਨੀ ਵਿਚ ਉਭਰਦੀ ਹੋਈ ਦਿੱਸਣ ਲੱਗ ਪਈ ਹੈ ।

ਰੰਗੇਕਰ ਸਾਰੀਆਂ ਦਲੀਲਾਂ ਨੂੰ ਹੂੰਝ ਕੇ ਇਕ ਪਾਸੇ ਸੁਟਦਿਆਂ ਹੋਇਆਂ ਕਹਿਣ ਲੱਗਾ' ''ਵੇਖ ਨਲਨੀ, ਪਿਆਰ ਇਕ ਪਾਸੇ । ਜੇਕਰ ਤੂੰ ਇਸ ਗੱਲ ਦਾ ਮੁੜ ਨਾਂ ਵੀ ਲਿਆ ਤਾਂ ਮੈਂ ਤੇਰੀਆਂ ਟੰਗਾਂ ਤੋੜ ਦਿਆਂਗਾ ।'' ਉਸ ਦੀ ਆਵਾਜ਼ ਵਿਚ ਆਖਰਾਂ ਦਾ ਗ਼ੁੱਸਾ ਤੇ ਦੋ-ਟੁਕਤਾ ਸ਼ਾਮਲ ਸੀ । ਇੰਜ ਲਗਦਾ ਸੀ ਜਿਵੇਂ ਉਹ ਆਪ੍ਰੇਸ਼ਨ ਵਿਚ ਕਿਸੇ ਸਾਰਟੀ ਉਤੇ ਜਾਣ ਲਈ ਆਪਣੇ ਜੈੱਟ ਨੂੰ ਇਕ-ਮਨ ਇਕ-ਚਿਤ ਹੋ ਕੇ ਸਟਾਰਟ ਕਰਨ ਲੱਗਾ ਹੋਵੇ ਤੇ ਉਸ ਦਾ ਸਾਰਾ ਧਿਆਨ ਸਿੱਧਾ ਆਪਣੇ ਨਿਸ਼ਾਨੇ ਉਪਰ ਟਿਕ ਗਿਆ ਹੋਵੇ ।

ਪਾਪਾ ਦੀ ਇਹੋ ਜਿਹੀ ਆਸ ਵਿਰੁੱਧ ਆਵਾਜ਼ ਸੁਣ ਕੇ ਨਲਨੀ ਰੋਣ ਲੱਗ ਪਈ । ਇਤਨੇ ਵਿਚ ਉਸ ਦੀ ਮਾਂ ਵੀ ਰੰਗੇਕਰ ਦੀ ਗਰਜਦੀ ਜੈੱਟ ਵਰਗੀ ਆਵਾਜ਼ ਸੁਣ ਕੇ ਕਿੱਚਨ ਦਾ ਆਪਣਾ ਹਥਲਾ ਕੰਮ ਵਿਚੇ ਹੀ ਛੱਡ ਉਹਨਾਂ ਕੋਲ ਆ ਗਈ ਸੀ । ਉਸ ਨੇ ਆਪਣੇ ਪਤੀ ਦਾ ਇਹ ਰੂਪ ਪਹਿਲੀ ਵਾਰ ਹੀ ਵੇਖਿਆ ਸੀ, ਵੈਸੇ ਉਹ ਉਸ ਦੇ ਗ਼ੁਸੈਲੇ, ਪਰ ਅਕਸਰ ਸ਼ਾਂਤ ਸੁਭਾਅ ਤੋਂ ਜਾਣੂ ਸੀ ।

ਨਲਨੀ ਡੁਸਕਦੀ ਹੋਈ ਮਾਂ ਨੂੰ ਕਹਿਣ ਲੱਗੀ, ''ਮੰਮੀ, ਮੈਂ ਤੁਹਾਨੂੰ ਅੱਗੇ ਵੀ ਕਹਿ ਚੁਕੀ ਹਾਂ ਕਿ ਤੁਸੀਂ ਡੈਡੀ ਨੂੰ ਕਹੋ, ਮੈਂ ਆਪਣੇ ਵਾਲ 'ਬੁਆਇ ਕਟ' ਕਰਵਾਣੇ ਹਨ । ਮੇਰੀਆਂ ਕਿਤਨੀਆਂ ਫ਼ਰੈਂਡਜ਼ ਨੇ ਅੱਗੇ ਹੀ ਇਸ ਤਰ੍ਹਾਂ ਦੇ ਵਾਲ ਬਣਵਾ ਲਏ ਹੋਏ ਹਨ ਤੇ ਜੀਨਾਂ ਪਾਉਂਦੀਆਂ ਹਨ । ਇਹ ਲੇਟੈਸਟ ਫ਼ੈਸ਼ਨ ਹੈ ।'' ਇਹ ਕਹਿੰਦਿਆਂ ਹੋਇਆਂ ਉਸ ਦੀ ਆਵਾਜ਼ ਕੰਬਣ ਲੱਗ ਪਈ, ਪਰ ਉਹ ਹੌਸਲਾ ਕਰ ਕੇ ਬੋਲਦੀ ਗਈ, ''ਜਦ ਮੈਂ ਉਹਨਾਂ ਨੂੰ ਕਹਿੰਦੀ ਹਾਂ ਕਿ ਮੇਰੇ ਪਾਪਾ ਨਹੀਂ ਮੰਨਦੇ ਤਾਂ ਉਹ ਸਾਨੂੰ ਬੈਕਵਰਡ ਕਹਿੰਦੀਆਂ ਹਨ । ਤੁਸੀਂ ਦੱਸੋ, ਕੀ ਮੈਂ ਫ਼ੈਮਲੀ ਦੀ ਇਹ ਇਨਸਲਟ ਬਰਦਾਸ਼ਤ ਕਰ ਸਕਦੀ ਹਾਂ ?''

ਦਮਯੰਤੀ ਆਪਣੇ ਪਤੀ ਦੇ ਸੁਭਾਅ ਨੂੰ ਚੰਗੀ ਤਰ੍ਹਾਂ ਜਾਣਦੀ ਸੀ ਅਤੇ ਆਪਣੀ ਲੜਕੀ ਦੇ ਸੁਭਾਅ ਨੂੰ ਵੀ। ਇਸ ਲਈ ਚੁਪ ਰਹੀ ਤੇ ਦੋਹਾਂ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਕਰਨ ਲੱਗੀ। ਉਸ ਦਾ ਖ਼ਿਆਲ ਸੀ ਕਿ ਸ਼ਾਇਦ ਇਸ ਤਰ੍ਹਾਂ ਗੱਲ ਆਈ ਗਈ ਹੋ ਜਾਵੇਗੀ।

ਨਲਨੀ ਆਪਣੇ ਪਾਪਾ ਕੋਲੋਂ ਝਿੜਕਾਂ ਖਾ ਕੇ ਅੰਦਰ ਆਪਣੇ ਬਿਸਤਰੇ ਉਪਰ ਜਾ ਡਿੱਗੀ ਤੇ ਕਿਤਨਾ ਹੀ ਚਿਰ ਡੁਸਕਦੀ ਰਹੀ। ਉਸ ਦੇ ਰੋਂਦਿਆਂ ਦੀ ਆਵਾਜ਼ ਉਸ ਦੀ ਮਾਂ ਨੂੰ ਲਗਾਤਾਰ ਕਿੱਚਨ ਵਿਚ ਹੀ ਆਉਂਦੀ ਰਹੀ, ਪਰ ਉਹ ਮਨ ਪੱਕਾ ਕਰ ਕੇ ਆਹਰ ਵਿਚ ਹੀ ਜੁੱਟੀ ਰਹੀ। ਉਧਰ ਵਿੰਗ ਕਮਾਂਡਰ ਰੰਗੇਕਰ ਦੀ ਸਾਰੀ ਈਵਨਿੰਗ ਖ਼ਰਾਬ ਹੋ ਗਈ ਤੇ ਉਹ ਮੈੱਸ ਵਿਚ ਵੀ ਨਾ ਗਿਆ। ਉਹ ਆਪਣੀ ਥਾਵੇਂ ਕੁੜ੍ਹਦਾ ਰਿਹਾ ਤੇ ਡਰਾਇੰਗ ਰੂਮ ਵਿਚ ਬੈਠਾ ਕਿਸੇ ਮੈਗਜ਼ੀਨ ਦੇ ਸਫ਼ਿਆਂ ਉਪਰ ਘੂਰਦਾ ਰਿਹਾ।

ਅਗਲਾ ਦਿਨ ਮੰਗਲਵਾਰ। ਸ਼ਾਮ ਦੇ ਚਾਰ ਵਜੇ। ਵਿੰਗ ਕਮਾਂਡਰ ਰੰਗੇਕਰ ਦੇ ਘਰ ਵਿਚ ਘਬਰਾਹਟ ਫੈਲਦੀ ਜਾ ਰਹੀ ਸੀ। ਮਿਸਿਜ਼ ਦਮਯੰਤੀ ਰੰਗੇਕਰ ਬੂਹਿਓਂ ਬਾਹਰ ਆ ਆ ਕੇ ਵੇਖਦੀ ਸੀ ਮਤੇ ਨਲਨੀ ਹੁਣ ਵੀ ਵਾਪਸ ਆ ਰਹੀ ਹੋਵੇ। ਪਰ ਹਰ ਵਾਰੀ ਉਸ ਨੂੰ ਨਿਰਾਸ਼ਾ ਹੁੰਦੀ ਤੇ ਉਹ ਪਹਿਲੇ ਨਾਲੋਂ ਵਧੇਰੇ ਉਦਾਸ ਹੋ ਕੇ ਅੰਦਰ ਆ ਜਾਂਦੀ ਅਤੇ ਕੁਝ ਪਲਾਂ ਬਾਅਦ ਮੁੜ ਬਾਹਰ ਵਲ ਚਲ ਪੈਂਦੀ। ਸਕੂਲ ਦੀ ਬਸ ਆਏ ਨੂੰ ਇਕ ਘੰਟਾ ਹੋ ਗਿਆ ਸੀ। ਨਾਲ ਦੇ ਮਕਾਨ ਵਿਚ ਸੁਕੈਡਰਨ ਲੀਡਰ ਨੀਰੂਰਕਰ ਦੀ ਲੜਕੀ ਮਧੂ ਕਦ ਦੀ ਆ ਚੁਕੀ ਸੀ। ਇਸ ਲਈ ਉਸ ਦੀ ਚਿੰਤਾ ਬੰਧ ਟੁੱਟ ਜਾਣ ਕਾਰਨ ਦਰਿਆ ਵਿਚ ਪਲ ਪਲ ਚੜ੍ਹਦੇ ਪਾਣੀ ਵਾਂਗ ਵਧਦੀ ਜਾ ਰਹੀ ਸੀ। ਇਤਨੇ ਵਿਚ ਵਿੰਗ ਕਮਾਂਡਰ ਰੰਗੇਕਰ ਵੀ ਆਫ਼ਿਸ ਤੋਂ ਆ ਗਿਆ ਸੀ, ਭਾਵੇਂ ਉਸ ਨੂੰ ਉਥੇ ਹਾਲੇ ਕੰਮ ਸੀ। ਉਸਨੂੰ ਨਲਨੀ ਦੇ ਨਾ ਪਰਤਣ ਦਾ ਸੁਨੇਹਾ ਮਿਲ ਗਿਆ ਸੀ। ਉਹ ਵੀ ਘਰ ਵਿਚ ਸੱਜਿਓਂ ਖੱਬੇ ਤੇ ਖੱਬਿਓ ਸੱਜੇ ਕਾਹਲੀ ਕਾਹਲੀ ਚਲ ਰਿਹਾ ਸੀ ਤੇ ਉਸ ਦੀਆਂ ਖ਼ੁਸ਼ਕ ਅੱਖਾਂ ਤੇਨਾਲੀ ਵਲੋਂ ਆਉਂਦੀ ਸੜਕ ਵਲ ਲਗੀਆਂ ਹੋਈਆਂ ਸਨ।

ਰੰਗੇਕਰ ਦੇ ਮਨ ਵਿਚ ਰਹਿ ਰਹਿ ਕੇ ਖ਼ਿਆਲ ਆ ਰਿਹਾ ਸੀ ਕਿ ਹੋ ਸਕਦਾ ਹੈ ਨਲਨੀ ਸਕੂਲ ਬਸ ਮਿਸ ਕਰ ਗਈ ਹੋਵੇ ਤੇ ਕਿਸੇ ਪ੍ਰਾਈਵੇਟ ਬਸ ਉਤੇ ਆ ਰਹੀ ਹੋਵੇ। ਪਰ ਇਸ ਖ਼ਿਆਲ ਦੇ ਹੋਰ ਧੁਰ ਹੇਠਾਂ ਅੰਤ੍ਰੀਵ ਵਿਚ ਉਸ ਨੂੰ ਕਲ੍ਹ ਦਾ ਨਲਨੀ ਦਾ ਦ੍ਰਿੜ੍ਹ ਚਿਹਰਾ ਵਿਆਕੁਲ ਕਰ ਰਿਹਾ ਸੀ ਜਦ ਉਹ ਨਿਸ਼ਚੇ-ਪੂਰਵਕ ਤੇ ਨਿਰਣਾਜਨਕ ਗੱਲ ਕਰ ਰਹੀ ਸੀ। ਇਹ ਠੀਕ ਹੈ ਕਿ ਉਹ ਉਸ ਕੋਲੋਂ ਚੁਪ ਕਰਕੇ ਚਲੀ ਗਈ ਸੀ ਤੇ ਅੰਦਰ ਜਾ ਕੇ ਆਪਣੇ ਬਿਸਤਰੇ ਉਪਰ ਲੇਟੀ ਰੋਂਦੀ ਰਹੀ ਸੀ। ਉਸ ਨੂੰ ਇਹ ਵੀ ਖ਼ਿਆਲ ਸੀ ਕਿ ਅਜ ਸਵੇਰੇ ਸਕੂਲ ਜਾਣ ਲਗਿਆਂ ਉਹ ਗੁੰਮਸੁੰਮ ਵਿਖਾਈ ਦੇ ਰਹੀ ਸੀ ਤੇ ਕਿਸੇ ਨਾਲ ਕੋਈ ਗੱਲ ਨਹੀਂ ਸੀ ਕਰ ਰਹੀ। ਹੁਣ ਉਸ ਨੂੰ ਯਾਦ ਆ ਰਿਹਾ ਸੀ ਕਿ ਉਸ ਨੇ ਨਲਨੀ ਦੀਆਂ ਅੱਖਾਂ ਵਿਚ ਬਸ ਉਪਰ ਚੜ੍ਹਨ ਲਗਿਆਂ ਦੂਰੀ ਦਾ ਇਕ ਡੂੰਘਾ ਅਹਿਸਾਸ ਚਮਕਦਾ ਹੋਇਆ ਤਕਿਆ ਸੀ, ਪਰ ਆਪਣੇ ਵਿੰਗ ਹੈੱਡ ਕੁਆਰਟਰ 'ਚ ਜਾਣ ਦੀ ਕਾਹਲ ਵਿਚ ਉਸ ਨੇ ਉਸਦੀ ਕੋਈ

ਪਰਵਾਹ ਨਹੀਂ ਸੀ ਕੀਤੀ ਤੇ ਉਹ ਆਖ਼ਰ ਹੈ ਵੀ ਸੀ ਤਾਂ ਇਕ ਬੱਚੀ ਹੀ। ਉਸ ਨੇ ਸੋਚਿਆ ਸੀ ਗੱਲ ਆਈ ਗਈ ਹੋ ਗਈ ਹੋਵੇਗੀ।

ਪਰ ਹੁਣ ਉਸ ਦੀ ਘਬਰਾਹਟ ਵਿਚ ਵੀ ਅਸੀਮ ਵਾਧਾ ਹੋ ਗਿਆ ਸੀ, ਭਾਵੇਂ ਉਸ ਨੇ ਆਪਣੀ ਘਬਰਾਹਟ ਨੂੰ ਕਾਬੂ ਵਿਚ ਰਖਿਆ ਸੀ ਤੇ ਇਸ ਦਾ ਬੇਲੋੜਾ ਪ੍ਰਗਟਾਵਾ ਨਹੀਂ ਸੀ ਹੋਣ ਦੇ ਰਿਹਾ। ਪਰ ਅੰਦਰੋਂ ਅੰਦਰ ਉਸ ਦੇ ਮਨ ਉਤੇ ਆਰੀਆਂ ਚਲ ਰਹੀਆਂ ਸਨ ਤੇ ਉਹ ਬਹੁਤ ਅਧੀਰ ਹੋ ਗਿਆ ਹੋਇਆ ਸੀ। ਉਹ ਨੀਰੂਰਕਰ ਦੇ ਘਰ ਗਿਆ ਤੇ ਉਸ ਦੀ ਲੜਕੀ ਮਧੂ ਨੂੰ ਪੁੱਛਣ ਲੱਗਾ :

"ਮਧੂ ਬੇਟੀ, ਨਲਨੀ ਤੇਰੇ ਨਾਲ ਨਹੀਂ ਆਈ ?"

"ਅੰਕਲ, ਮੈਂ ਉਸ ਨੂੰ ਸਕੂਲ ਤੋਂ ਬਾਹਰ ਬਸ ਕੋਲ ਖਲੋਤਿਆਂ ਤਕਿਆ ਸੀ, ਫਿਰ ਖ਼ਿਆਲ ਨਹੀਂ ਕੀਤਾ।"

"ਉਸ ਦੀ ਤੇਰੇ ਨਾਲ ਕੋਈ ਖ਼ਾਸ ਗੱਲ ਬਾਤ ਹੋਈ ਹੋਵੇ ਜਿਸ ਤੋਂ ਉਸ ਦੇ ਮਨ ਅੰਦਰ ਚਲ ਰਹੇ ਕਿਸੇ ਸੰਘਰਸ਼ ਦਾ ਪਤਾ ਲੱਗਦਾ ਹੋਵੇ ?"

"ਨਹੀਂ, ਅੰਕਲ, ਮੈਨੂੰ ਤਾਂ ਉਹ ਬਿਲਕੁਲ ਨਾਰਮਲ ਲੱਗੀ ਸੀ, ਇਸ ਲਈ ਹੀ ਮੈਂ ਕੋਈ ਗਹੁ ਨਹੀਂ ਕੀਤਾ।"

ਦੂਜੀਆਂ ਕੁੜੀਆਂ ਨੇ ਵੀ ਲੱਗਭਗ ਇਹੋ ਕੁਝ ਹੀ ਮਿਸਿਜ਼ ਰੰਗੇਕਰ ਨੂੰ ਦਸਿਆ।

ਹੁਣ ਰੰਗੇਕਰ ਦੀ ਵਿਆਕੁਲਤਾ ਹੋਰ ਵਧ ਗਈ। ਉਹ ਆਪਣੇ ਘਰ ਆ ਕੇ ਟੈਲੀਫ਼ੋਨ ਨੂੰ ਘੁਮਾਉਣ ਲੱਗਾ, ਪਰ ਉਸ ਨੂੰ ਕੋਈ ਨੰਬਰ ਵੀ ਨਹੀਂ ਮਿਲ ਰਿਹਾ ਸੀ। ਉਸ ਦਾ ਟੈਲੀਫ਼ੋਨ ਹੀ ਡੈੱਡ ਪਿਆ ਸੀ। ਉਸ਼ ਨੇ ਰੀਸੀਵਰ ਨੂੰ ਪਟਕ ਦਿੱਤਾ। ਮੁੜ ਉਹ ਗਰੁਪ ਕੈਪਟਿਨ ਆਹਲੂਵਾਲੀਆ ਦੇ ਘਰ ਵਲ ਚਲ ਪਿਆ ਜੋ ਕੁਝ ਦੂਰ ਸੜਕ ਦੇ ਦੂਜੇ ਪਾਸੇ ਸੀ। ਉਸ ਦਾ ਦਿਮਾਗ਼ ਬੜੀ ਤੇਜ਼ੀ ਨਾਲ ਚੱਲਣ ਲਗ ਪਿਆ ਸੀ। ਉਸ ਵਿਚ ਕਈ ਉਲਟੇ ਸਿਧੇ ਵਿਚਾਰ ਦੌੜਨ ਲੱਗ ਪਏ ਸਨ। ਕਈ ਅਨ-ਹੋਣੀਆਂ ਦੇ ਭਿਆਨਕ ਅਨੁਭਵ ਉਸ ਨੂੰ ਅਧੀਰ ਕਰ ਰਹੇ ਸਨ। ਉਹ ਅਪ੍ਰਤੱਖ ਤੌਰ ਤੇ ਹੌਂਕਣ ਲੱਗ ਪਿਆ ਸੀ। ਉਹ ਹਰ ਵਾਰੀ ਆਪਣਾ ਸਿਰ ਛੰਡ ਕੇ ਇਹੋ ਜਿਹੇ ਕਾਲੇ ਵਿਚਾਰਾਂ ਨੂੰ ਬਾਹਰ ਸੁੱਟਣ ਦੀ ਕੋਸ਼ਿਸ਼ ਕਰਦਾ, ਪਰ ਉਹ ਅਮਰ ਵੇਲ ਵਾਂਗ ਹੋਰ ਵੀ ਵਧ ਕੇ ਉਸ ਦੀ ਸੋਚਣੀ ਨੂੰ ਜਕੜਦੇ ਜਾ ਰਹੇ ਸਨ। ਉਸ ਨੂੰ ਤਦ ਹੀ ਪਤਾ ਲੱਗਾ ਜਦ ਉਸ ਨੂੰ ਮਹਿਸੂਸ ਹੋਇਆ ਕਿ ਉਸ ਦੇ ਹੱਥ ਨੇ ਆਹਲੂਵਾਲੀਆ ਦੀ ਕਾਲ ਬੈੱਲ ਦੇ ਬਟਨ ਨੂੰ ਦਬਾ ਦਿੱਤਾ ਹੈ।

ਆਹਲੂਵਾਲੀਆ ਆਪਣੇ ਡਰਾਇੰਗ ਰੂਮ ਵਿਚ ਬੈਠਾ ਵਿਸਕੀ ਦੀ ਬੋਤਲ ਨੂੰ ਟਰੇ ਵਿਚ ਹੀ ਘੁਮਾ ਰਿਹਾ ਸੀ। ਉਸ ਨੇ ਰੰਗੇਕਰ ਨੂੰ ਪੈੱਗ ਲੈਣ ਲਈ ਕਿਹਾ।

"ਨਹੀਂ ਸ਼ੁਕਰੀਆ ! ਕੀ ਮੈਂ ਤੁਹਾਡਾ ਟੈਲੀਫ਼ੋਨ ਇਸਤੇਮਾਲ ਕਰ ਸਕਦਾ ਹਾਂ ?" ਰੰਗੇਕਰ ਦੀ ਆਵਾਜ਼ ਵਿਚ ਘਬਰਾਹਟ ਤੇ ਘੋਰ ਚਿੰਤਾ ਦੀਆਂ ਛਿੱਟਾਂ ਮਿਲੀਆਂ ਹੋਈਆਂ ਸਨ। ਉਸ ਨੇ ਰਸਮੀ ਤੌਰ ਤੇ ਸਟੇਸ਼ਨ ਕਮਾਂਡਰ ਨੂੰ ਪੁਛਿਆ ਭਾਵੇਂ ਕਿ ਇਸ ਦੀ ਕੋਈ ਖ਼ਾਸ ਲੋੜ ਨਹੀਂ ਸੀ।

"ਓ ਯੈੱਸ, ਵਿਦ ਪਲੱਈਯਰ" ਆਹਲੂਵਾਲੀਆ ਨੇ ਆਪਣੇ ਬਿਆਨ ਵਿਚ

ਗੁਆਚਿਆਂ ਹੋਇਆਂ ਤੇ ਉਸ ਵਲ ਬਿਨਾਂ ਤਕਿਆਂ ਜਵਾਬ ਦਿੱਤਾ। ਝੱਟ ਕੁ ਪਿਛੋਂ ਉਸ ਨੇ ਵੇਖਿਆ, ਰੰਗੇਕਰ ਡਾਇਲ ਨੂੰ ਕਾਹਲੀ ਕਾਹਲੀ ਘੁਮਾਉਂਦਾ ਜਾ ਰਿਹਾ ਹੈ ਤੇ ਟੋਨ ਹੋਣ ਤੋਂ ਪਹਿਲੇ ਹੀ ਮੁੜ ਹੋਰ ਨੰਬਰ ਮਿਲਾਉਣ ਲੱਗ ਪੈਂਦਾ ਹੈ। ਤਦ ਉਸ ਨੇ ਉਸ ਵਲ ਧਿਆਨ ਨਾਲ ਤਕਿਆ, ਉਸ ਨੂੰ ਦਸੰਬਰ ਦੇ ਮਹੀਨੇ ਦੀ ਸੀਤ ਵਿਚ ਰੰਗੇਕਰ ਦੇ ਮੱਥੇ ਉਪਰ ਆਈਆਂ ਹੋਈਆਂ ਤਰੇਲੀਆਂ ਵਿਖਾਈ ਦਿਤੀਆਂ। ਉਹ ਹੈਰਾਨ ਰਹਿ ਗਿਆ। ਕਹਿਣ ਲੱਗਾ, "ਰੰਗਾ, ਮੈਂ ਨੰਬਰ ਮਿਲਾ ਦਿਆਂ ?"

ਹੁਣ ਰੰਗੇਕਰ ਕੋਲੋਂ ਹੋਰ ਸਹਾਰਿਆ ਨਾ ਗਿਆ ਤੇ ਉਹ ਫੁਟ ਫੁਟ ਕੇ ਰੋਣ ਲੱਗ ਪਿਆ। ਉਸ ਨੇ ਉਸਨੂੰ ਸਾਰੀ ਗੱਲ ਸੁਣਾਈ ਤੇ ਦਸਿਆ ਕਿ ਨਲਨੀ ਸਕੂਲ ਤੋਂ ਵਾਪਸ ਨਹੀਂ ਆਈ। ਪਤਾ ਨਹੀਂ ਉਸ ਨੂੰ ਕੁਝ ਹੋ ਨਾ ਗਿਆ ਹੋਵੇ। ਅਸੀਂ ਬੜੇ ਵੱਰੀਡ ਹਾਂ ਤੇ ਹਰ ਥਾਵੇਂ ਪੁਛ ਪੁਛਾ ਚੁਕੇ ਹਾਂ।"

"ਕੋਈ ਫ਼ਿਕਰ ਨਾ ਕਰ", ਆਹਲੂਵਾਲੀਆ ਉਸ ਨੂੰ ਧਰਵਾਸ ਦਿੰਦਿਆਂ ਕਹਿੰਦਾ ਗਿਆ, "ਚਲ, ਮੇਰੇ ਨਾਲ ਕਾਰ ਵਿਚ ਬੈਠ, ਉਸ ਦੇ ਸਕੂਲ ਚਲਦੇ ਹਾਂ।"

ਉਸ ਵੇਲੇ ਸ਼ਾਮ ਦੀ ਸਵੱਛ ਸ਼ੀਤਲ ਪੌਣ ਆ ਰਹੇ ਹਲਕੇ ਸਿਆਲ ਦਾ ਵਚਨ ਦੇ ਰਹੀ ਸੀ। ਕਾਰ ਤੇਨਾਲੀ ਤੋਂ ਲੰਘ ਕੇ ਬੜੀ ਤੇਜ਼ੀ ਨਾਲ ਐਨ. ਟੀ. ਰੋਡ ਉਪਰ ਦੌੜਨ ਲੱਗ ਪਈ। ਰੰਗਾਮਾਟੀ ਟੀ ਐਸਟੇਟ, ਸਰੋਚੀ ਟੀ ਐਸਟੇਟ, ਲੋਪੋਹੀਆ ਟੀ ਐਸਟੇਟ ਤੇ ਹੋਰ ਕਈ ਟੀ ਐਸਟੇਟਾਂ ਉਹਨਾਂ ਦੀਆਂ ਅੱਖਾਂ ਦੇ ਸਾਹਮਣੇ ਭੁਆਟਣੀਆਂ ਖਾ ਕੇ ਪਿਛੇ ਰਹਿ ਗਈਆਂ। ਕਾਰ ਮੇਨ ਬਜ਼ਾਰ ਵਿਚ ਦਾਖ਼ਲ ਹੋਈ। ਰੰਗੇਕਰ ਨੇ ਆਪਣੇ ਦਿਲ ਵਿਚ ਲੁਕੇ ਕਿਸੇ ਭੈ ਦੇ ਅਧੀਨ ਆਹਲੂਵਾਲੀਆ ਨੂੰ ਸਿੱਧਾ ਪਦਮਾ ਪਾਰਕ ਵਲ ਜਾਣ ਲਈ ਕਿਹਾ। ਉਧਰ ਕਿਉਂ ? ਉਹ ਆਪਣੇ ਆਪ ਕੋਲੋਂ ਵੀ ਇਸ ਪ੍ਰਸ਼ਨ ਦਾ ਉੱਤਰ ਲੈਣ ਦਾ ਹੀਆ ਨਹੀਂ ਸੀ ਕਰ ਸਕਦਾ। ਉਸ ਨੇ ਆਪਣੇ ਮਨ ਵਿਚ ਕੁੜਵੱਲ ਪਾਂਦੇ ਤੇ ਘੁੱਪ ਹਨੇਰਾ ਵਧਾਉਂਦੇ ਕਿਸੇ ਵਿਚਾਰ ਦੇ ਅਧੀਨ ਇਹ ਕਿਹਾ ਸੀ।

ਉਹਨਾਂ ਨੇ ਕਾਰ ਨੂੰ ਪਦਮਾ ਪਾਰਕ ਵਿਚ ਇਕ ਪਾਸੇ ਖੜਾ ਕਰ ਦਿੱਤਾ ਤੇ ਪਹਾੜੀ ਦੀਆਂ ਪੌੜੀਆਂ ਕਾਹਲੀ ਕਾਹਲੀ ਚੜ੍ਹਨ ਲੱਗੇ। ਰੰਗੇਕਰ ਆਹਲੂਵਾਲੀਆ ਤੋਂ ਬਹੁਤ ਅੱਗੇ ਨਿਕਲ ਗਿਆ ਸੀ। ਉਹ ਇਕ ਛੜੱਪੇ ਵਿਚ ਕਈ ਪੌੜੀਆਂ ਚੜ੍ਹ ਰਿਹਾ ਸੀ। ਆਹਲੂਵਾਲੀਆ ਨੇ ਵੇਖਿਆ ਰੰਗੇਕਰ ਪਾਰਕ ਦੀ ਟੀਸੀ ਉਪਰ ਬਣੀ ਗੋਲ ਫੁੱਲਾਂ ਦੀ ਕਿਆਰੀ ਦੁਆਲੇ ਸਾਹਮਣੇ ਪਸਰੇ ਬ੍ਰਹਮ ਪੁਤਰ ਦੇ ਪਾਣੀ ਦੇ ਤਲ ਨੂੰ ਨੀਝ ਲਾ ਕੇ ਤੱਕਣ ਲੱਗ ਪਿਆ ਹੈ। ਉਥੋਂ ਬ੍ਰਹਮ ਪੁਤਰ, ਦਰਿਆ ਨਹੀਂ, ਸਮੁੰਦਰ ਵਾਂਗ ਦਿਖਾਈ ਦੇ ਰਿਹਾ ਸੀ, ਜਿਸ ਦਾ ਕੋਈ ਸਿਰਾ ਨਾ ਹੋਵੇ, ਸਾਹਿਲ ਨਾ ਹੋਵੇ। ਪਰ ਅਜ ਇਹ ਸਮੁੰਦਰ ਸ਼ਾਂਤ ਸੀ, ਇਸ ਵਿਚ ਕੋਈ ਛੱਲਾਂ ਨਹੀਂ ਸਨ। ਆਕਾਸ਼ ਵਿਚ ਲਟਕੇ ਚਿੱਟੇ ਬੱਦਲ ਨੀਵੇਂ ਹੁੰਦੇ ਇਸ ਤਰ੍ਹਾਂ ਲੱਗ ਰਹੇ ਸਨ ਜਿਵੇਂ ਨੀਲੇ ਸਾਗਰ ਦੀ ਛਾਤੀ ਉਪਰ ਰੂੰ ਦੇ ਫੰਬੇ ਗਿਰ ਰਹੇ ਹੋਣ। ਦੂਰ ਬਹੁਤ ਦੂਰ ਬ੍ਰਹਮ ਪੁਤਰ ਦੇ ਇਕ ਕੋਨੇ ਵਿਚ ਤਾਂਬੇ ਰੰਗ ਦੇ ਸੂਰਜ ਦਾ ਪੀੜ੍ਹਾ ਹੌਲੀ ਹੌਲੀ ਪਾਣੀ ਵਲ ਸਰਕ ਰਿਹਾ ਸੀ ਤੇ ਸੋਨੇ ਦੀ ਇਕ ਚੌੜੀ ਸੜਕ ਪਾਣੀ ਵਿਚ ਦੂਰ ਤਕ ਚਮਕਣ ਲੱਗ ਪਈ ਸੀ। ਇਸ ਸੁਨਹਿਰੀ ਸੜਕ

ਵਿਚ ਚੁਪਾਸੇ ਕੰਬਦੇ ਰੁੱਖਾਂ ਦੇ ਪਰਛਾਵਿਆਂ ਉਪਰ ਸੋਨੇ ਦੀ ਪਤਲੀ ਜਿਹੀ ਚਾਦਰ ਵਿਛੀ ਹੋਈ ਦਿੱਸਣ ਲੱਗ ਪਈ। ਆਹਲੂਵਾਲੀਆ ਇਸ ਦ੍ਰਿਸ਼ ਨੂੰ ਵੇਖਣ ਲਈ ਕਈ ਵਾਰੀ ਪਦਮਾ ਪਾਰਕ ਆ ਜਾਇਆ ਕਰਦਾ ਸੀ।

ਇਤਨੇ ਵਿਚ ਰੰਗੇਕਰ ਨੂੰ ਦੂਰ ਪਾਣੀ ਵਿਚ ਕੋਈ ਚੀਜ਼ ਤਰਦੀ ਹੋਈ ਵਿਖਾਈ ਦਿੱਤੀ ਤੇ ਉਸ ਦੇ ਮੂੰਹ ਵਿਚੋਂ ਅੱਭੜਵਾਹੇ ਇਕ ਚੀਕ ਨਿਕਲ ਗਈ। ਆਹਲੂਵਾਲੀਆ ਉਸ ਦੇ ਕੋਲ ਆ ਕੇ ਪੁੱਛਣ ਲੱਗਾ। ਰੰਗੇਕਰ ਨੇ ਕਿਹਾ ਕਿ ਨਾ ਹੋਵੇ ਨਲਨੀ ਨੇ ਬ੍ਰਹਮ ਪੁਤਰ ਵਿਚ ਛਾਲ ਮਾਰ ਕੇ ਆਤਮ-ਹੱਤਿਆ ਕਰ ਲਈ ਹੈ ਤੇ ਮੈਨੂੰ ਦੂਰ ਉਸ ਦੀ ਤਰਦੀ ਜਾਂਦੀ ਲਾਸ਼ ਦਾ ਝਾਂਵਲਾ ਪਿਆ ਹੈ।

"ਹੋਸ਼ ਤੋਂ ਕੰਮ ਲੈ, ਰੰਗਾ! ਇਹ ਤੂੰ ਕਿਵੇਂ ਮਿਥ ਲਿਆ ਹੈ ਕਿ ਉਹ ਨਲਨੀ ਦੀ ਲਾਸ਼ ਹੈ ਜਦਕਿ ਇਤਨੇ ਧੁੰਧਲਕੇ ਵਿਚ ਕੁਝ ਵੀ ਵਿਖਾਈ ਨਹੀਂ ਦਿੰਦਾ", ਆਹਲੂਵਾਲੀਆ ਉਸ ਨੂੰ ਮੋਢਿਆਂ ਤੋਂ ਝੰਝੋੜਦਾ ਹੋਇਆ ਕਹਿਣ ਲੱਗਾ। "ਆ ਹੁਣ ਤੂੰ ਮੇਰੇ ਨਾਲ, ਕਾਨਵੈਂਟ ਵਲ ਚਲਦੇ ਹਾਂ। ਉਥੋਂ ਜ਼ਰੂਰ ਕੋਈ ਸੂਹ ਮਿਲੇਗੀ", ਇਹ ਕਹਿ ਕੇ ਉਹ ਹੇਠਾਂ ਵਲ ਉਤਰਨ ਲੱਗੇ। ਰੰਗੇਕਰ ਦਾ ਸਿਰ ਨੀਵਾਂ ਝੁਕਿਆ ਹੋਇਆ ਸੀ ਤੇ ਉਹ ਆਪਣੇ ਵਹਿਣ ਵਿਚ ਗੁਆਚਾ ਹੋਇਆ ਸੀ।

ਪ੍ਰਿੰਸੀਪਲ ਮਿਸਿਜ਼ ਹਜ਼ਾਰੀਕਾ ਦਾ ਘਰ ਸਕੂਲ ਦੇ ਨਾਲ ਹੀ ਸੀ। ਨਲਨੀ ਦੀ ਇਕ ਕਲਾਸ ਉਹ ਆਪ ਵੀ ਲੈਂਦੀ ਹੁੰਦੀ ਸੀ। ਉਹ ਦੋਨੋਂ ਬਰਾਂਡੇ ਵਿਚ ਜਾ ਕੇ ਬੈਠ ਗਏ ਤੇ ਨੌਕਰ ਮਿਸਿਜ਼ ਹਜ਼ਾਰੀਕਾ ਨੂੰ ਜਾ ਕੇ ਬੁਲਾ ਲਿਆਇਆ। ਰੰਗੇਕਰ ਨੇ ਉਸ ਨਾਲ ਸਾਰੀ ਗੱਲ ਕੀਤੀ। ਮਿਸਿਜ਼ ਹਜ਼ਾਰੀਕਾ ਕਹਿਣ ਲੱਗੀ, "ਨਲਨੀ ਮੇਰੀ ਕਲਾਸ ਵਿਚ ਜ਼ਰੂਰ ਸੀ, ਮੈਂ ਆਪ ਉਸ ਨਾਲ ਗੱਲ ਕੀਤੀ ਸੀ। ਮੈਨੂੰ ਰਤਾ ਵੀ ਪਤਾ ਨਹੀਂ ਲੱਗਾ ਕਿ ਉਸ ਦੇ ਗੰਭੀਰ ਚਿਹਰੇ ਦੇ ਹੇਠਾਂ ਕੋਈ ਇਹੋ ਜਿਹੀ ਉੱਥਲ ਪੁੱਥਲ ਹੋ ਰਹੀ ਸੀ", ਉਸ ਨੇ ਹਮਦਰਦੀ ਜਤਾਉਂਦਿਆਂ ਗੱਲ ਖ਼ਤਮ ਕੀਤੀ।

ਪਸਰ ਰਹੇ ਹਨੇਰੇ ਵਿਚ ਨਿਰਾਸ਼ਾ ਦੇ ਕਾਲੇ ਉਛਾੜ ਨੇ ਰੰਗੇਕਰ ਦੇ ਮਨ ਨੂੰ ਆਪਣੇ ਘੇਰੇ ਵਿਚ ਪੂਰੀ ਤਰ੍ਹਾਂ ਲਪੇਟ ਲਿਆ ਸੀ। ਉਸ ਨੂੰ ਨਲਨੀ ਦੇ ਮਿਲਣ ਦੀ ਰੰਚਕ ਮਾਤਰ ਆਸ ਤਕ ਨਹੀਂ ਸੀ ਰਹਿ ਗਈ ਤੇ ਉਸ ਦਾ ਮਨ ਮੌਤ ਦੇ ਬਾਅਦ ਦੀਆਂ ਸਮੱਸਿਆਵਾਂ ਵਿਚ ਉਲਝਦਾ ਜਾ ਰਿਹਾ ਸੀ। ਉਹ ਆਪਣੀ ਪਤਨੀ ਨੂੰ ਕੀ ਕਹੇਗਾ? ਉਹ ਉਸ ਦੇ ਸਖ਼ਤ ਰਵੱਈਏ ਬਾਰੇ ਕੀ ਸੋਚਦੀ ਹੋਵੇਗੀ ਜਿਸ ਕਾਰਨ ਉਹਨਾਂ ਦੀ ਇਕੋ ਇਕ ਬੇਟੀ ਆਤਮ-ਹੱਤਿਆ ਕਰਨ ਵਲ ਧੱਕੀ ਗਈ ਹੈ? ਉਹ ਪੁਣੇ ਵਿਚ ਆਪਣੇ ਪਰਿਵਾਰ ਨੂੰ ਨਲਨੀ ਦੀ ਮੌਤ ਦਾ ਕੀ ਕਾਰਨ ਦੱਸੇਗਾ? ਇਹਨਾਂ ਸੁਆਲਾਂ ਨੇ ਉਸ ਦੀ ਆਤਮਾ ਨੂੰ ਬੁਰੀ ਤਰ੍ਹਾਂ ਵਲੂੰਧਰ ਦਿੱਤਾ ਸੀ।

ਪ੍ਰਿੰਸੀਪਲ ਦੇ ਘਰ ਵਿਚੋਂ ਨਿਕਲ ਕੇ ਆਹਲੂਵਾਲੀਆ ਨੇ ਕਾਰ ਨੂੰ ਮੁੜ ਬਾਜ਼ਾਰ ਵਲ ਮੋੜ ਲਿਆ। ਮੋਨੀਹਾਰੀ ਸਟੋਰ ਕੋਲੋਂ ਲੰਘ ਕੇ ਉਸ ਨੇ ਕਾਨਵੈਂਟ ਦੇ ਹੋਸਟਲ ਕੋਲ ਕਾਰ ਲਿਆ ਖੜੀ ਕੀਤੀ। ਰੰਗੇਕਰ ਨੂੰ ਕੋਈ ਸੁਧ ਨਹੀਂ ਸੀ ਕਿ ਉਹ ਕਿਥੇ ਆਏ ਹਨ। ਆਹਲੂਵਾਲੀਆ ਨੇ ਉਸ ਨੂੰ ਬਾਂਹ ਤੋਂ ਫੜ ਕੇ ਹੇਠਾਂ ਉਤਾਰਿਆ ਤੇ ਉਹ ਵਾਰਡਨ ਦੇ ਆਫ਼ਿਸ ਵਿਚ ਆ ਗਏ। ਚਪੜਾਸੀ ਵਾਰਡਨ ਮਿਸਿਜ਼ ਬਰੂਆ ਨੂੰ ਜਾ

ਕੇ ਬੁਲਾ ਲਿਆਇਆ। ਇਸ ਵਾਰੀ ਗੱਲ ਆਹਲੂਵਾਲੀਆ ਨੇ ਕੀਤੀ। ਮਿਸਿਜ਼ ਬਰੂਆ ਸਾਰੀ ਗੱਲ ਸੁਣ ਕੇ ਉਠ ਖੜੀ ਹੋਈ। ਨਲਨੀ ਉਸ ਦੀ ਸਟੂਡੈਂਟ ਸੀ ਤੇ ਉਸ ਨੂੰ ਬਹੁਤ ਚਾਹੁੰਦੀ ਸੀ। ਉਸ ਦੇ ਚਿਹਰੇ ਤੋਂ ਪਤਾ ਲਗਦਾ ਪਿਆ ਸੀ ਕਿ ਰੰਗੇਕਰ ਦੀ ਮਾਨਸਿਕ ਪੀੜ ਨੇ ਉਸ ਨੂੰ ਪ੍ਰਭਾਵਤ ਕੀਤਾ ਹੈ। ਉਹ ਕਹਿਣ ਲੱਗੀ—ਮੈਂ ਆਪ ਅੰਦਰ ਜਾ ਕੇ ਪਤਾ ਕਰਦੀ ਹਾਂ, ਤੁਸੀਂ ਬੈਠੋ।

ਰੰਗੇਕਰ ਸਾਹ ਰੋਕ ਕੇ ਉਡੀਕ ਕਰਨ ਲੱਗਾ। ਉਸ ਨੂੰ ਆਪਣੇ ਦਿਲ ਦੀ ਧੜਕਣ ਇਸ ਤਰ੍ਹਾਂ ਸੁਣਾਈ ਦੇ ਰਹੀ ਸੀ ਜਿਵੇਂ ਸਾਹਮਣੇ ਦੀਵਾਰ ਉਤੇ ਕਲਾਕ ਦੀ ਟਿਕ-ਟਿਕ। ਆਹਲੂਵਾਲੀਆ ਗੋਲ ਤ੍ਰਿਪਾਈ ਉਪਰ ਕਿਸੇ ਮੈਗਜ਼ੀਨ ਦੇ ਵਰਕੇ ਪਲਟਾਉਣ ਲੱਗਾ। ਉਸ ਦਾ ਦਿਮਾਗ਼ ਵੀ ਬਿਲਕੁਲ ਖ਼ਾਲੀ ਸੀ। ਰੰਗੇਕਰ ਦਾ ਮਨ ਕਾਲੀਆਂ ਸੰਭਾਵਨਾਵਾਂ ਨਾਲ ਗੁੱਸਿਆ ਹੋਇਆ ਸੀ ਤੇ ਉਸ ਨੇ ਨਲਨੀ ਦੀ ਮੌਤ ਨੂੰ ਬਿਲਕੁਲ ਸੱਚ ਮੰਨ ਲਿਆ ਹੋਇਆ ਸੀ, ਭਾਵੇਂ ਉਹ ਆਪਣੇ ਆਪ ਨੂੰ ਇਸ ਦਾ ਵਿਸ਼ਵਾਸ ਕਰਵਾਉਣ ਦੇ ਅਸਮਰੱਥ ਸੀ।

ਰੰਗੇਕਰ ਦੀਆਂ ਨਜ਼ਰਾਂ ਦਰਵਾਜ਼ੇ ਵਲ ਟਿਕੀਆਂ ਹੋਈਆਂ ਸਨ। ਉਹ ਸਾਰਾ ਸਮਾਂ ਹੀ ਮਿਸਿਜ਼ ਬਰੂਆ ਦਾ ਹਨੇਰੇ ਵਿਚ ਵੀ ਪਿੱਛਾ ਕਰਦੀਆਂ ਰਹੀਆਂ ਸਨ, ਭਾਵੇਂ ਉਸ ਨੂੰ ਦਿੱਸਿਆ ਕੁਝ ਵੀ ਨਹੀਂ ਸੀ। ਉਸ ਨੂੰ ਭਰਮ ਲੱਗਾ ਕੋਈ ਆਫ਼ਿਸ ਵਲ ਆ ਰਿਹਾ ਹੈ। ਇਹ ਮਿਸਿਜ਼ ਬਰੂਆ ਹੀ ਸੀ। ਉਸ ਦੀ ਚਾਲ ਬੜੀ ਮੱਧਮ ਤੇ ਚਿਹਰਾ ਨਿਰ-ਉਤਸ਼ਾਹ ਸੀ। ਉਸ ਨੂੰ ਵੇਖ ਕੇ ਰੰਗੇਕਰ ਦੀ ਖ਼ਾਨਿਓਂ ਗਈ। ਉਸ ਦੇ ਸਾਰੇ ਭਰਮ ਪੱਕੇ ਹੋ ਜਾਂਦੇ ਲੱਗੇ। ਉਸ ਦਾ ਆਪਣਾ ਚਿਹਰਾ ਰੱਤ-ਹੀਣ ਹੋ ਗਿਆ ਸੀ ਜਿਸ ਵਿਚੋਂ ਆਸ ਦੀ ਝਲਕ ਵੀ ਲੋਪ ਹੋ ਗਈ ਸੀ।

ਮਿਸਿਜ਼ ਬਰੂਆ ਉਹਨਾਂ ਕੋਲ ਆ ਕੇ ਚੁੱਪ ਕਟਕੇ ਬੈਠ ਗਈ। ਦੋਹਾਂ ਵਿਚੋਂ ਕਿਸੇ ਨੂੰ ਵੀ ਕੁਝ ਪੁਛਣ ਦਾ ਹੌਸਲਾ ਨਾ ਪਿਆ। ਆਖ਼ਰ ਮਿਸਿਜ਼ ਬਰੂਆ ਦੇ ਹੋਠ ਹਿਲਦੇ ਪਰਤੀਤ ਹੋਏ ਤੇ ਸ਼ਬਦ ਉਸ ਦੇ ਮੂੰਹ ਵਿਚੋਂ ਡਿੱਗਣ ਲੱਗੇ। "ਨਲਨੀ ਆਪਣੀ ਫ਼ਰੈਂਡ ਪਰਾਮੀਲਾ ਦੇ ਕਮਰੇ ਵਿਚ ਹੈ...।"

ਰੰਗੇਕਰ ਦੇ ਉਤਸ਼ਾਹ ਰਹਿਤ ਚਿਹਰੇ ਉਪਰੋਂ ਮੌਤ ਦਾ ਕਾਲਾ ਪਰਛਾਵਾਂ ਇਕ ਖਿਣ ਵਿਚ ਛਾਈਂ-ਮਾਈਂ ਹੋ ਗਿਆ। ਉਹ ਕੁਰਸੀ ਉਤੇ ਹੋਰ ਅੱਗੇ ਝੁਕ ਕੇ ਉਸ ਦੀ ਗੱਲ ਸੁਣਨ ਲੱਗਾ।

"ਪਰ ਉਹ ਇਥੇ ਆ ਕੇ ਆਪਣੇ ਪਾਪਾ ਨਾਲ ਗੱਲ ਕਰਨ ਨੂੰ ਤਿਆਰ ਨਹੀਂ। ਕਹਿੰਦੀ ਹੈ ਮੇਰਾ ਕੋਈ ਡੈਡੀ ਨਹੀਂ। ਮੈਂ ਕਿਸੇ ਨੂੰ ਮਿਲਣਾ ਨਹੀਂ ਚਾਹੁੰਦੀ", ਮਿਸਿਜ਼ ਬਰੂਆ ਦੀ ਗੱਲ ਖ਼ਤਮ ਹੁੰਦਿਆਂ ਸਾਰ ਇਕ ਪ੍ਰਸ਼ਨ-ਚਿੰਨ੍ਹ ਉਸ ਦੀਆਂ ਅੱਖਾਂ ਦੇ ਸਾਹਮਣੇ ਹਵਾ ਵਿਚ ਲਟਕ ਗਿਆ।

ਉਹਨਾਂ ਨੇ ਫਿਰ ਵਾਰਡਨ ਨੂੰ ਬੇਨਤੀ ਕੀਤੀ ਕਿ ਉਹ ਨਲਨੀ ਨੂੰ ਪ੍ਰੇਰ ਕੇ ਇਕ ਵਾਰੀ ਇਥੇ ਆਫ਼ਿਸ ਵਿਚ ਲੈ ਆਵੇ। ਨਲਨੀ ਨੇ ਮੁੜ ਇਨਕਾਰ ਕਰ ਦਿੱਤਾ ਤੇ ਕਿਹਾ ਕਿ ਉਹ ਡੈਡੀ ਨਾਲ ਗੱਲ ਤਕ ਨਹੀਂ ਕਰਨਾ ਚਾਹੁੰਦੀ। ਇਸ ਤੇ ਰੰਗੇਕਰ ਨੇ ਆਹਲੂਵਾਲੀਆ ਨੂੰ ਕਿਹਾ ਕਿ ਉਹ ਆਪ ਮਿਸਿਜ਼ ਬਰੂਆ ਨਾਲ ਜਾ ਕੇ ਨਲਨੀ

ਨੂੰ ਮਨਾ ਕੇ ਲੈ ਆਵੇ । ਆਹਲੂਵਾਲੀਆ ਨੇ ਨਲਨੀ ਨੂੰ ਪਿਆਰ ਕਰਦਿਆਂ ਕਿਹਾ, "ਬੇਟਾ, ਤੇਰੇ ਮੰਮੀ ਡੈਡੀ ਬਹੁਤ ਵੱਰੀਡ ਹਨ । ਤੇਰੇ ਪਾਪਾ ਨੂੰ ਤੇਰੇ ਫ਼ਿਕਰ ਵਿਚ ਪਤਾ ਨਹੀਂ ਕੀ ਹੋ ਗਿਆ ਹੈ । ਉਹਨਾਂ ਦੇ ਮੂੰਹ ਵਿਚੋਂ ਗੱਲ ਤਕ ਨਹੀਂ ਨਿਕਲ ਰਹੀ । ਆ, ਇਕ ਵਾਰੀ ਆ ਕੇ ਉਹਨਾਂ ਨੂੰ ਆਫ਼ਿਸ ਵਿਚ ਮਿਲ ਲੈ । ਉਹਨਾਂ ਨੂੰ ਤਸੱਲੀ ਹੋ ਜਾਵੇਗੀ । ਮੁੜ ਜੋ ਤੂੰ ਕਹੇਂਗੀ ਉਹ ਮੰਨ ਲੈਣਗੇ ।"

"ਅੰਕਲ, ਉਹਨਾਂ ਨੂੰ ਕਹਿ ਦਿਉ, ਮੇਰੇ ਕੋਈ ਪੇਰੇਂਟਸ ਨਹੀਂ । ਮੈਂ ਕਿਧਰੇ ਨਹੀਂ ਜਾਣਾ", ਨਲਨੀ ਨੇ ਬੜੀ ਦ੍ਰਿੜ੍ਹ ਆਵਾਜ਼ ਵਿਚ ਜਵਾਬ ਦਿੱਤਾ । ਉਸ ਦੇ ਚਿਹਰੇ ਤੋਂ ਇੰਜ ਪਤਾ ਲਗਦਾ ਸੀ ਜਿਵੇਂ ਉਹ ਲੋਹੇ ਦੀ ਮੋਟੀ ਚਾਦਰ ਨੂੰ ਹੱਥਾਂ ਨਾਲ ਚੀਰਣ ਦੀ ਕੋਸ਼ਿਸ਼ ਕਰ ਰਹੀ ਹੋਵੇ ਤੇ ਉਸ ਦਾ ਚਿਹਰਾ ਸਾਰਾ ਸ਼ਿਕਨਾਂ ਨਾਲ ਭਰਿਆ ਹੋਇਆ ਹੋਵੇ ।

ਗਰੁੱਪ ਕੈਪਟਿਨ ਆਹਲੂਵਾਲੀਆ ਦੀ ਕੋਈ ਦਲੀਲ ਵੀ ਕਾਰਗਰ ਨਾ ਹੋਈ । ਨਲਨੀ ਦੇ ਰਵੱਈਏ ਵਿਚ ਕੋਈ ਤਬਦੀਲੀ ਨਾ ਆਈ ਤੇ ਉਹ ਟੱਸ ਤੋਂ ਮੱਸ ਨਾ ਹੋਈ । ਉਹ ਪਾਪਾ ਨੂੰ ਮਿਲਣ ਤੋਂ ਲਗਾਤਾਰ ਇਨਕਾਰ ਕਰਦੀ ਰਹੀ । "ਅੰਕਲ, ਜੇਕਰ ਮੈਨੂੰ ਬਹੁਤ ਮਜਬੂਰ ਕਰੋਗੇ ਤਾਂ ਮੈਨੂੰ ਕਦੇ ਵੀ ਨਹੀਂ ਵੇਖ ਸਕੋਗੇ", ਨਲਨੀ ਨੇ ਦੋ ਟੁਕ ਕਿਹਾ । ਉਸ ਦੀਆਂ ਅੱਖਾਂ ਖ਼ੁਸ਼ਕ ਤੇ ਬੇਰਾਨੀਆਂ ਸਨ ਤੇ ਉਹਨਾਂ ਵਿਚੋਂ ਗੂਹੜੀ ਉਦਾਸੀ ਝਾਕ ਰਹੀ ਸੀ ।

ਆਹਲੂਵਾਲੀਆ ਵਾਪਸ ਆਫ਼ਿਸ ਵਿਚ ਜਾਣ ਲਈ ਮੁੜਨ ਲੱਗਾ । ਉਸ ਨੇ ਇਕ ਤਰਲਾ ਹੋਰ ਲਿਆ, "ਆ ਜਾ ਬੇਟੀ, ਤੂੰ ਕਿਤਨੀ ਚੰਗੀ ਕੁੜੀ ਏਂ ।"

ਨਲਨੀ ਬਿਨਾਂ ਅੱਖਾਂ ਝਪਕਾਇਆਂ ਕਹਿਣ ਲੱਗੀ, "ਅੰਕਲ, ਡੈਡੀ ਨੂੰ ਕਹਿ ਦਿਓ, ਉਹ ਵਾਪਸ ਚਲੇ ਜਾਣ । ਮੈਂ ਮੁੜ ਅੱਜ ਘਰ ਪਰਤ ਕੇ ਬਹਿਸ ਨੂੰ ਨਵੇਂ ਸਿਰਿਓਂ ਨਹੀਂ ਸ਼ੁਰੂ ਕਰਨਾ ਚਾਹੁੰਦੀ । ਮੈਂ ਕਲ੍ਹ ਸਕੂਲ ਤੋਂ ਪਿਛੋਂ ਬਸ ਵਿਚ ਆ ਜਾਵਾਂਗੀ ।"

ਬੁੱਧਵਾਰ । ਦੁਪਹਿਰ ਦੇ ਤਿੰਨ ਵਜੇ । ਮਿਸਿਜ਼ ਦਮਯੰਤੀ ਆਪਣੇ ਬਰਾਂਡੇ ਵਿਚ ਬੈਂਤ ਦੀ ਕੁਰਸੀ ਦੀ ਢੋਹ ਨਾਲ ਸਹਾਰਾ ਲੈ ਕੇ ਖੜੀ ਹੋਈ ਸੀ । ਉਸ ਦੀਆਂ ਨਜ਼ਰਾਂ ਸੜਕ ਦੇ ਮੋੜ ਵਲ ਜੁੜੀਆਂ ਹੋਈਆਂ ਸਨ । ਵਿੰਗ ਕਮਾਂਡਰ ਰੰਗੇਕਰ ਆਫ਼ਿਸ ਤੋਂ ਜਲਦੀ ਆ ਗਿਆ ਸੀ ਤੇ ਡਰਾਇੰਗ ਰੂਮ ਵਿਚ ਬੜੀ ਕਾਹਲੀ ਕਾਹਲੀ ਇਕ ਸਿਰੇ ਤੋਂ ਦੂਜੇ ਸਿਰੇ ਵਲ ਚਲ ਰਿਹਾ ਸੀ । ਉਹ ਕਈ ਵਾਰੀ ਸੋਫ਼ੇ ਨਾਲ ਟਕਰਾਂਦਾ ਟਕਰਾਂਦਾ ਬਚਿਆ ਤੇ ਸੰਭਲ ਗਿਆ । ਇਤਨੇ ਵਿਚ ਮਿਸਿਜ਼ ਰੰਗੇਕਰ ਨੇ ਤਕਿਆ ਕਾਨਵੈਂਟ ਦੀ ਬਸ ਆ ਗਈ ਹੈ ਤੇ ਉਹਨਾਂ ਦੇ ਘਰ ਤੋਂ ਕੋਈ ਪੰਜਾਹ ਗਜ਼ ਪਰ੍ਹੇ ਆਪਣੇ ਸਟਾਪ ਉਤੇ ਆ ਕੇ ਰੁਕੀ ਹੈ । ਉਸ ਨੇ ਅੱਖਾਂ ਨੂੰ ਝਪਕਿਆ, ਬੰਦ ਕੀਤਾ, ਮੁੜ ਖੋਲ੍ਹਿਆ । ਉਸ ਨੂੰ ਆਪਣੇ ਆਪ ਉਪਰ ਇਤਬਾਰ ਨਾ ਆਇਆ ਜਦ ਉਸ ਨੇ ਨਲਨੀ ਨੂੰ ਬਸ ਤੋਂ ਉਤਰ ਕੇ ਘਰ ਵਲ ਆਉਂਦਿਆਂ ਹੋਇਆਂ ਤਕਿਆ ।

ਨਲਨੀ ਮਾਂ ਵਲ ਵੇਖ ਕੇ ਮੁਸਕਰਾਈ । ਮੁੜ ਹੱਸਣ ਦਾ ਜਤਨ ਕਰਨ ਲੱਗੀ ਜਿਵੇਂ ਆਪਣੀ ਕਿਸੇ ਕਮਜ਼ੋਰੀ ਨੂੰ ਲੁਕਾਉਣ ਦੀ ਕੋਸ਼ਿਸ਼ ਕਰ ਰਹੀ ਹੋਵੇ । ਉਸ ਦੀ ਨਜ਼ਰ ਡਰਾਇੰਗ ਰੂਮ ਵਿਚ ਕਾਹਲੀ ਕਾਹਲੀ ਚਲਦੇ ਪਾਪਾ ਤੇ ਪਈ ।

ਉਸ ਦਾ ਸਾਹ ਵਿਚੇ ਹੀ ਖਿਚਿਆ ਗਿਆ ਤੇ ਉਹ ਉਨ੍ਹਾਂ ਪੈਰਾਂ ਉਪਰ ਹੀ ਜੰਮ ਗਈ। ਮਿਸਿਜ਼ ਰੰਗੇਕਰ ਆਪਣੀ ਬੇਟੀ ਵਲ ਰਤਾ ਕੁ ਅੱਗੇ ਵਧੀ। ਇਕ ਮਜਬੂਰ ਮੁਸਕਰਾਹਟ ਦਾ ਪਰਛਾਵਾਂ ਨਲਨੀ ਦੇ ਚਿਹਰੇ ਉਪਰ ਆ ਕੇ ਛਾਈਂ-ਮਾਈਂ ਹੋ ਗਿਆ। ਵਿੰਗ ਕਮਾਂਡਰ ਰੰਗੇਕਰ ਸਿਰ ਨੀਵਾਂ ਕੀਤੇ ਬੂਹੇ ਵਲ ਵਧਿਆ। ਉਸ ਦੇ ਅੰਦਰ ਕੋਈ ਭਿਆਨਕ ਘੋਲ ਹੋ ਰਿਹਾ ਸੀ। ਨਲਨੀ ਦੇ ਮਾਂ ਵਲ ਵਧਦੇ ਹੋਏ ਪੈਰ ਉਥੇ ਹੀ ਸ਼ਲ ਹੋ ਗਏ ਤੇ ਉਸ ਦੇ ਚਿਹਰੇ ਦਾ ਰੰਗ ਸੁਆਹ ਦੀ ਪਿੰਨੀ ਵਾਂਗ ਹੋ ਗਿਆ ਭਾਵੇਂ ਇਕ ਕੌੜੀ ਮੁਸਕਰਾਹਟ ਵਿਚ ਉਸ ਦੇ ਹੋਠ ਹਿਲਦੇ ਹੋਏ ਪਰਤੀਤ ਹੋਏ! ਮਿਸਿਜ਼ ਰੰਗੇਕਰ ਨੇ ਅੱਗੇ ਵਧ ਕੇ ਨਲਨੀ ਨੂੰ ਕਲਾਵੇ ਵਿਚ ਲੈ ਲਿਆ। ਨਲਨੀ ਜ਼ੋਰ ਜ਼ੋਰ ਦੀ ਰੋਣ ਲੱਗ ਪਈ। ਵਿੰਗ ਕਮਾਂਡਰ ਰੰਗੇਕਰ ਉਸ ਵਲ ਬਰੂਹਣੀਆਂ ਅੱਖਾਂ ਨਾਲ ਤੱਕਣ ਲੱਗਾ। ਨਲਨੀ ਉਸ ਦੀਆਂ ਲੱਤਾਂ ਨੂੰ ਆ ਕੇ ਚੰਬੜ ਗਈ ਤੇ ਉੱਚੀ ਉੱਚੀ ਡੁਸਕਣ ਲੱਗ ਪਈ। ਉਸ ਨੇ ਨਲਨੀ ਨੂੰ ਪਿਆਰ ਨਾਲ ਵਖਰਿਆਂ ਕੀਤਾ। ਮੁੜ ਉਸ ਨੇ ਇਕ ਡੂੰਘਾ ਸਾਹ ਲਿਆ ਤੇ ਹੌਲੀ ਹੌਲੀ ਹਵਾ ਨੂੰ ਬਾਹਰ ਕੱਢਣ ਲੱਗਾ।

ਨਲਨੀ ਨੇ ਆਪਣੇ ਹੱਥਾਂ ਨਾਲ ਆਪਣੇ 'ਬੁਆਏ ਕਟ' ਵਾਲਾਂ ਨੂੰ ਇਕਸਾਰ ਕੀਤਾ ਤੇ ਆਪਣੀ ਜੀਨ ਨੂੰ ਫੜ ਕੇ ਉੱਚਾ ਕੀਤਾ ਅਤੇ ਅਪਰ ਦੇ ਵੱਟ ਕੱਢਣ ਲੱਗ ਪਈ। ਉਸ ਦਾ ਚਿਹਰਾ ਹੰਝੂਆਂ ਨਾਲ ਭਿੱਜਾ ਹੋਇਆ ਸੀ। ਉਸ ਦੀ ਹਿਚਕੀ ਚਲ ਰਹੀ ਸੀ। ਮਿਸਿਜ਼ ਰੰਗੇਕਰ ਚੁੱਪ ਕਰ ਕੇ ਉਸ ਦੇ ਸਿਰ ਉਪਰ ਕਿਤਨਾ ਚਿਰ ਪਿਆਰ ਫੇਰਦੀ ਰਹੀ।

# ਇਕਾਈ

## ਸੁਖਬੀਰ

ਕਮਰੇ ਵਿਚ ਕੋਈ ਵੀ ਚੀਜ਼ ਅਜਿਹੀ ਨਹੀਂ ਸੀ, ਜੋ ਉਸ ਦੀ ਨਜ਼ਰ ਨੂੰ ਖ਼ਾਸ ਤੌਰ 'ਤੇ ਆਪਣੀ ਵਲ ਖਿਚਦੀ। ਉਹੋ ਜਾਣਿਆ-ਪਛਾਣਿਆ ਕਮਰਾ ਸੀ, ਜਿਸ ਦੀ ਇਕ ਨੁੱਕਰ ਇਕ ਪਾਸੇ ਵਲ ਨੂੰ ਵਧੀ ਹੋਈ ਸੀ। ਸ਼ੁਰੂ ਵਿਚ ਉਹ ਕਮਰਾ ਵੇਖ ਕੇ ਉਸ ਨੂੰ ਅਜੀਬ ਜਿਹਾ ਲੱਗਾ ਸੀ। ਉਸ ਦਾ ਚੌਰਸ ਨਾ ਹੋਣਾ ਉਸ ਦੀ ਨਜ਼ਰ ਨੂੰ ਅੱਖਰਿਆ ਸੀ। ਉਸ ਨੂੰ ਵੇਖ ਕੇ ਹਰ ਵੇਲੇ ਕਾਣਸੂਤੀ ਮੰਜੀ ਦਾ ਖ਼ਿਆਲ ਆਉਂਦਾ ਸੀ। ਤੇ ਜਿਵੇਂ ਕਾਣਸੂਤੀ ਮੰਜੀ 'ਤੇ ਸੌਣਾ ਬੇਢੰਗਾ ਜਿਹਾ ਲਗਦਾ ਹੈ, ਉਸ ਕਮਰੇ ਵਿਚ ਬੈਠ ਕੇ ਜਾਂ ਫ਼ਰਸ਼ 'ਤੇ ਵਿਛੇ ਬਿਸਤਰੇ ਉਤੇ ਲੰਮੇ ਪੈ ਕੇ ਵੀ ਬੇਢੰਗਾ ਜਿਹਾ ਲਗਦਾ ਸੀ, ਜਿਵੇਂ ਕੋਈ ਚੀਜ਼ ਆਪਣਾ ਢਾਂਚਾ ਵਿਗਾੜ ਬੈਠੀ ਹੋਵੇ।

ਇਹ ਅਹਿਸਾਸ ਕੁਝ ਹੀ ਚਿਰ ਰਿਹਾ ਸੀ।

ਫੇਰ, ਹੌਲੀ-ਹੌਲੀ ਉਸ ਨੂੰ ਜਿਵੇਂ ਆਦਤ ਪੈ ਗਈ ਸੀ। ਉਸ ਨੂੰ ਲੱਗਾ ਸੀ ਕਿ ਕਮਰਾ ਇਹੋ ਜਿਹੀ ਸ਼ਕਲ ਦਾ ਵੀ ਹੋ ਸਕਦਾ ਹੈ। ਇਸ ਸ਼ਹਿਰ ਵਿਚ ਕਈ ਇਮਾਰਤਾਂ ਸਨ—ਤਿਨੁੱਕਰੇ ਜਾਂ ਅਚੌਰਸ ਪਲਾਟਾਂ ਉਤੇ ਬਣੀਆਂ ਹੋਈਆਂ—ਜਿਨ੍ਹਾਂ ਵਿਚ ਕੁਝ ਕਮਰੇ ਇਹੋ ਜਿਹੇ ਵੀ ਸਨ।

ਹਾਂ, ਕਮਰੇ ਦੀ ਕਿਸੇ ਚੀਜ਼ ਨੇ ਵੀ ਉਸ ਦਾ ਧਿਆਨ ਅਪਣੀ ਵਲ ਨਾ ਖਿੱਚਿਆ। ਉਹੋ ਨਿੱਤ ਦਿਨ ਦਿੱਸਣ ਵਾਲੀਆਂ ਚੀਜ਼ਾਂ ਸਨ ਉਸ ਵਿਚ—ਕਿੱਲੀਆਂ ਤੇ ਬੜੀ ਸਫਾਈ ਨਾਲ ਟੰਗੇ ਹੋਏ ਕਪੜੇ; ਥੱਲੇ ਵਾਂਸਾਂ ਦੇ ਛੋਟੇ ਜਹੇ ਰੈਕ ਵਿਚ ਬੜੀ ਸਫ਼ਾਈ ਨਾਲ ਚਿਣ ਕੇ ਰਖੀਆਂ ਕਿਤਾਬਾਂ, ਰਸਾਲੇ ਤੇ ਅਖ਼ਬਾਰਾਂ; ਇਕ ਨੁੱਕਰ ਵਿਚ—ਉਸੇ ਇਕ ਪਾਸੇ ਨੂੰ ਵਧੀ ਹੋਈ ਨੁੱਕਰ ਵਿਚ—ਪਏ ਕੁਝ ਭਾਂਡੇ, ਡੱਬੇ ਤੇ ਇਕ ਸਟੋਵ : ਇਕ ਸਾਫ਼-ਸੁਥਰੀ, ਛੋਟੀ ਜਿਹੀ ਰਸੋਈ; ਤੇ ਏਸੇ ਤਰ੍ਹਾਂ ਦੀਆਂ ਕੁਝ ਹੋਰ ਚੀਜ਼ਾਂ। ਉਹ ਬਿਸਤਰੇ 'ਤੇ ਬੈਠਾ ਹੋਇਆ ਸੀ ਤੇ ਸਾਹਮਣੇ ਸੁੰਞ ਜਹੀ ਵਿਚ ਵੇਖ ਰਿਹਾ ਸੀ। ਉਸ ਸੁੰਞ ਵਿਚ ਨਿੰਮ੍ਹੀ ਜਹੀ ਧੁੰਦ ਸੀ। ਜਾਂ ਕੀ ਇਹ ਉਸ ਦੀਆਂ ਅੱਖਾਂ ਦੀ ਧੁੰਦ ਸੀ? ਹਾਂ, ਉਸ ਦੀਆਂ ਅੱਖਾਂ ਦੀ ਹੀ ਧੁੰਦ ਸੀ। ਤੇ ਉਹ ਧੁੰਦ ਉਸ ਦੇ ਦਿਮਾਗ਼ ਵਿਚ ਵੀ ਸੀ।

ਕੁਝ ਚਿਰ ਪਹਿਲਾਂ ਉਹ ਧੁੰਦ ਬੜੀ ਸੰਘਣੀ ਸੀ। ਰਾਹੀ ਮਿਲ ਗਿਆ ਸੀ ਤੇ

ਉਸ ਨੂੰ ਜ਼ਬਰਦਸਤੀ ਖਿਚ ਕੇ ਸ਼ਰਾਬ ਦੇ ਅੱਡੇ ਤੇ ਲੈ ਗਿਆ ਸੀ। ਰਾਹੀ ਨੂੰ ਸ਼ਰਾਬ ਪੀਂਦਿਆਂ ਸਾਥ ਚਾਹੀਦਾ ਸੀ। ਬਿਨਾਂ ਸਾਥ ਦੇ ਉਹ ਸ਼ਰਾਬ ਨਹੀਂ ਪੀ ਸਕਦਾ। ਤੇ ਸ਼ਰਾਬ ਪੀਣ ਮਗਰੋਂ ਰਾਹੀ ਨੇ ਉਸ ਦਾ ਵਧੇਰੇ ਚਿਰ ਸਾਥ ਨਹੀਂ ਸੀ ਦਿੱਤਾ। ਕੁਝ ਚਿਰ ਘੁੰਮਣ ਵਿਚੋਂ ਇਕ ਥਾਂ ਰੁਕ ਕੇ ਉਸ ਨੇ ਪੁੱਛਿਆ ਸੀ, "ਹੁਣ ਕੀ ਪ੍ਰੋਗਰਾਮ ਏ?"

"ਕੋਈ ਖ਼ਾਸ ਨਹੀਂ", ਉਸ ਨੇ ਕਿਹਾ ਸੀ।

"ਚੰਗਾ, ਤਾਂ ਮੈਂ ਚਲਦਾ ਹਾਂ। ਇਕ ਜ਼ਰੂਰੀ ਕੰਮ ਏ। ਫੇਰ ਕਦ ਹੋਏਗੀ ਮੁਲਾਕਾਤ?"

"ਵੇਖੋ", ਉਸ ਦੇ ਮੂੰਹੋਂ ਨਿਕਲਿਆ ਸੀ।

ਰਾਹੀ ਟੈਕਸੀ ਫੜ ਕੇ ਚਲਾ ਗਿਆ ਸੀ।

ਉਸ ਦੇ ਜਾਣ 'ਤੇ ਉਹ ਕੁਝ ਚਿਰ ਉਥੇ ਹੀ ਖੜੋਤਾ ਰਹਿ ਗਿਆ ਸੀ। ਉਸ ਨੂੰ ਸੁੱਝਿਆ ਨਹੀਂ ਸੀ ਕਿ ਕਿਥੇ ਜਾਏ, ਕੀ ਕਰੇ। ਉਸ ਨੂੰ ਅੰਤਾਂ ਦੀ ਇਕੱਲ ਮਹਿਸੂਸ ਹੋਈ ਸੀ। ਉਸ ਨੂੰ ਲੱਗਾ ਸੀ, ਉਹ ਜਿਵੇਂ ਕਿਸੇ ਉਜਾੜ-ਬੀਆਬਾਨ ਵਿਚ ਖੜੋਤਾ ਹੋਵੇ। ਅਖ਼ੀਰ, ਉਸ ਦੇ ਕਦਮ ਅਚੇਤ ਹੀ ਆਪਣੇ ਕਮਰੇ ਵਲ ਤੁਰ ਪਏ ਸਨ। ਉਸ ਨੇ ਉਥੋਂ ਬੱਸ ਨਹੀਂ ਸੀ ਫੜੀ। ਦਿਮਾਗ਼ ਦੀ ਬੋਝਲ ਹਾਲਤ ਅਤੇ ਬੇਧਿਆਨੀ ਵਿਚ ਹੀ ਉਹ ਤੁਰਦਾ ਰਿਹਾ ਸੀ ਤੇ ਆਪਣੇ ਕਮਰੇ ਸਾਹਮਣੇ ਪੁੱਜ ਗਿਆ ਸੀ। ਕਮਰੇ ਵਿਚ ਜਾ ਕੇ ਉਸ ਦਾ ਡਰ ਘਟਿਆ ਸੀ, ਪਰ ਇਕੱਲ ਨਹੀਂ ਸੀ ਘਟੀ। ਉਹ ਹੋਰ ਵਧ ਗਈ ਸੀ।

ਕਿਹੋ ਜਹੀ ਇਕੱਲ ਸੀ ਉਹ! ਸੁੰਞੀ ਤੇ ਸਖਣੀ।

ਉਹ ਕੁਝ ਚਿਰ ਉਸ ਇਕੱਲ ਵਿਚ ਘਿਰਿਆ ਰਿਹਾ ਸੀ।

ਪਰ ਹੁਣ ਇਕੱਲ ਨਹੀਂ ਸੀ। ਬਸ, ਇਕ ਸੁੰਞ ਜਹੀ ਦਾ ਅਹਿਸਾਸ ਸੀ—ਸੁੰਞ ਜੋ ਉਸ ਦੇ ਬਾਹਰ ਪਸਰੀ ਹੋਈ ਸੀ, ਜੋ ਉਸ ਦੇ ਅੰਦਰ ਭਰੀ ਹੋਈ ਸੀ।

ਕਮਰੇ ਵਿਚ ਕੋਈ ਵੀ ਚੀਜ਼ ਅਜਿਹੀ ਨਹੀਂ ਸੀ, ਜੋ ਉਸ ਦੀ ਨਜ਼ਰ ਨੂੰ ਖ਼ਾਸ ਤੌਰ 'ਤੇ ਆਪਣੀ ਵਲ ਖਿੱਚਦੀ।

ਰਾਤ ਚੋਖੀ ਬੀਤ ਚੁਕੀ ਸੀ, ਪਰ ਉਸ ਦੀਆਂ ਅੱਖਾਂ ਵਿਚ ਨੀਂਦ ਨਹੀਂ ਸੀ।

ਉਹ ਉਸੇ ਤਰ੍ਹਾਂ ਸਾਹਮਣੇ ਸੁੰਞ ਵਿਚ ਵੇਖਦਾ ਰਿਹਾ। ਕੁਝ ਚਿਰ ਪਿਛੋਂ ਉਸ ਨੂੰ ਸਾਹਮਣਲੀ ਕੰਧ ਦਿਸੀ—ਮੈਲੀ ਤੇ ਭੁੱਗੀ, ਜਿਸ 'ਤੋਂ ਸਫੈਦੀ ਉੜੀ ਹੋਈ ਤੇ ਕੁਝ ਥਾਵਾਂ 'ਤੋਂ ਲੇਅ ਲੱਥੇ ਹੋਏ ਸਨ। ਉਸ 'ਤੇ ਘਸਮੈਲੇ ਰੰਗ ਦੇ ਛੋਟੇ-ਵੱਡੇ ਧੱਬੇ ਸਨ। ਤੇ ਉਨ੍ਹਾਂ ਧੱਬਿਆਂ ਦੇ ਇਕ ਪਾਸੇ, ਜਿੱਥੇ ਕੰਧ ਦਾ ਹਿੱਸਾ ਰਤਾ ਸਾਫ਼ ਤੇ ਸਪਾਟ ਸੀ, ਇਕ ਚਿੱਤਰ ਟੰਗਿਆ ਹੋਇਆ ਸੀ।

ਉਹ ਚਿੱਤਰ ਪਹਿਲਾਂ ਤਾਂ ਉਸ ਨੂੰ ਹੋਰਨਾਂ ਧੱਬਿਆਂ ਵਾਂਗ ਹੀ ਇਕ ਧੱਬਾ ਜਾਪਿਆ, ਪਰ ਜਦ ਉਸ ਦੀ ਨਜ਼ਰ ਉਸ 'ਤੇ ਟਿਕੀ ਹੀ ਰਹੀ, ਤਾਂ ਉਹ ਧੱਬਾ ਨਾ ਰਿਹਾ। ਉਸ ਵਿਚੋਂ ਇਕ ਸ਼ਕਲ ਉਭਰਨ ਲੱਗੀ। ਉਹ ਸ਼ਕਲ ਜਿਵੇਂ ਹਿੱਲ ਰਹੀ ਸੀ। ਉਸ ਦੀਆਂ ਲੀਕਾਂ ਅਤੇ ਰੰਗ ਹਿਲਦੇ ਹੋਏ ਆਪਸ ਵਿਚ ਜੁੜ ਰਹੇ ਸਨ।

ਹੁਣ ਉਹ ਚਿੱਤਰ ਨੂੰ ਇਕ ਟਕ ਦੇਖ ਰਿਹਾ ਸੀ। ਚਿੱਤਰ ਨੇ ਜਿਵੇਂ ਉਸ ਦੀ ਨਜ਼ਰ ਨੂੰ ਪੂਰੀ ਤਰ੍ਹਾਂ ਫੜ ਲਿਆ ਹੋਇਆ ਸੀ। ਪਰ ਉਹ ਖ਼ੁਦ ਹਾਲੀ ਤਕ ਚਿੱਤਰ ਨੂੰ ਪੂਰੀ ਤਰ੍ਹਾਂ ਫੜ ਨਹੀਂ ਸੀ ਪਾ ਰਿਹਾ।

ਉਹ ਜਦ ਵੀ ਉਸ ਚਿੱਤਰ ਨੂੰ ਦੇਖਦਾ, ਉਹ ਕੁਝ ਚਿਰ ਉਸ ਦੀ ਪਕੜ ਵਿਚ ਨਾ ਆਉਂਦਾ। ਉਸ ਦੇ ਆਪਸ ਵਿਚ ਉਲਝੇ ਹੋਏ ਰੰਗ ਡਲ੍ਹਕਦੇ ਰਹਿੰਦੇ, ਆਪਸ ਵਿਚ ਪਲਚੀਆਂ ਹੋਈਆਂ ਲੀਕਾਂ ਥਿਰਕਦੀਆਂ ਰਹਿੰਦੀਆਂ ਤੇ ਇਕ ਚਿਹਰਾ ਰਹਿ-ਰਹਿ ਕੇ ਬਦਲਦਾ ਹੋਇਆ ਨਵੀਂ ਸ਼ਕਲ ਅਖ਼ਤਿਆਰ ਕਰਦਾ ਰਹਿੰਦਾ। ਅਖ਼ੀਰ, ਉਹ ਸ਼ਕਲ ਇਕ ਥਾਂ ਖੜੋ ਜਾਂਦੀ ਤੇ ਉਸ ਦੀ ਨਜ਼ਰ ਦੀ ਪਕੜ ਵਿਚ ਆ ਜਾਂਦੀ।

ਉਹ ਚਿੱਤਰ ਉਸ ਨੂੰ ਮੁਕਲ ਘੋਸ਼ ਨੇ ਦਿੱਤਾ ਸੀ।

ਮੁਕਲ ! ਉਸ ਨੂੰ ਮੁਕਲ ਘੋਸ਼ ਦਾ ਖ਼ਿਆਲ ਆਇਆ ਤੇ ਆਪਣੀ ਉਸ ਇਕੱਲ ਨੂੰ ਮਹਿਸੂਸ ਕਰਦਿਆਂ ਉਸ ਨੇ ਸੋਚਿਆ, ਕਿਉਂ ਨਾ ਮੈਂ ਮੁਕਲ ਵਲ ਹੀ ਚਲਾ ਗਿਆ ? ਰਾਹੀ ਦੇ ਜਾਣ ਪਿਛੋਂ ਮੁਕਲ ਵਲ ਚਲਾ ਗਿਆ ਹੁੰਦਾ, ਤਾਂ ਚੰਗਾ ਸੀ। ਪਰ ਉਸ ਵੇਲੇ ਖ਼ਿਆਲ ਹੀ ਨਾ ਆਇਆ। ਖ਼ੈਰ, ਹੁਣ ਵੀ ਜਾਇਆ ਜਾ ਸਕਦਾ ਏ। ਹੁਣ ? ਨਹੀਂ ਹੁਣ ਰਾਤ ਬਹੁਤ ਹੋ ਚੁਕੀ ਏ। ਤੇ ਮੁਕਲ ਇਥੋਂ ਬਹੁਤ ਦੂਰ ਏ। ਘੱਟੋ-ਘਟ ਇਕ ਘੰਟਾ ਲੱਗ ਜਾਣਾ ਏ ਉਸ ਤਕ ਪੁੱਜਣ ਵਿਚ।

ਮੁਕਲ ! ਉਸ ਨੇ ਫੇਰ ਸੋਚਿਆ ਤੇ ਚਿੱਤਰ ਵਿਚ ਉਸ ਦੀ ਸ਼ਕਲ ਵੇਖਣ ਲੱਗਾ। ਉਹ ਚਿੱਤਰ ਮੁਕਲ ਦਾ ਸੈਲਫ਼-ਪੋਰਟਰੇਟ ਸੀ। ਬੜਾ ਸ਼ੌਕ ਸੀ ਉਸ ਨੂੰ ਆਪਣੇ ਪੋਰਟਰੇਟ ਬਣਾਉਣ ਦਾ। ਉਹ ਆਪਣੇ ਅਨਗਿਣਤ ਪੋਰਟਰੇਟ ਬਣਾ ਚੁੱਕਾ ਸੀ। ਜਿਵੇਂ ਆਦਮੀ ਖ਼ਾਲੀ ਕਾਗ਼ਜ਼ ਸਾਹਮਣੇ ਵੇਖ ਕੇ ਉਸ 'ਤੇ ਲਿਖਣ ਲਗੇ ਤੇ ਮੁੜ-ਮੁੜ ਆਪਣਾ ਨਾਂ ਲਿਖੇ, ਕੁਝ ਇਸੇ ਤਰ੍ਹਾਂ ਮੁਕਲ ਸੈਲਫ਼-ਪੋਰਟਰੇਟ ਬਣਾਇਆ ਕਰਦਾ ਸੀ। ਪਰ ਏਨੇ ਸੈਲਫ਼-ਪੋਰਟਰੇਟ ਬਣਾਉਣ 'ਤੇ ਵੀ ਉਸ ਦੀ ਤ੍ਰਿਪਤੀ ਨਹੀਂ ਸੀ ਹੋਈ। ਉਹ ਹਮੇਸ਼ਾ ਕਹਿੰਦਾ, "ਇਹਨਾਂ ਸੈਲਫ਼-ਪੋਰਟਰੇਟਾਂ ਵਿਚ ਮੈਂ ਆਪਣੇ ਆਪ ਨੂੰ ਪਛਾਨਣ ਦਾ ਜਤਨ ਕਰ ਰਿਹਾ ਹਾਂ, ਆਪਣੇ ਆਪ ਨੂੰ ਲੱਭਣ ਦਾ ਜਤਨ ਕਰ ਰਿਹਾ ਹਾਂ। ਪਰ ਹਾਲੀ ਤੀਕ ਮੈਂ ਆਪਣੇ ਆਪ ਨੂੰ ਫੜ ਨਹੀਂ ਸਕਿਆ ਹਾਂ।"

ਮੁਕਲ ਨਾਲ ਉਸ ਦੀ ਮੁਲਾਕਾਤ ਹੋਈ ਸੀ, ਤਾਂ ਉਸ ਪਹਿਲੀ ਹੀ ਮੁਲਾਕਾਤ ਵਿਚ ਉਹ ਉਸ ਵਲ ਖਿੱਚਿਆ ਗਿਆ ਸੀ। ਬੜੀ ਦਿਲਚਸਪ ਸ਼ਖਸੀਅਤ ਸੀ ਉਸ ਦੀ। ਉਸ ਦਾ ਚਿਹਰਾ ਵੀ ਦਿਲਚਸਪ ਸੀ, ਤੇ ਉਸ ਦੀਆਂ ਗੱਲਾਂ ਵੀ। ਉਹ ਇਕ ਹੋਸਟਲ ਵਿਚ ਰਹਿੰਦਾ ਸੀ—ਉਸ ਦੇ ਸਿਰੇ ਵਾਲੇ, ਛੋਟੇ ਜਹੇ ਕਮਰੇ ਵਿਚ। ਉਹੀ ਉਸ ਦਾ ਸਟੂਡੀਓ ਸੀ—ਖਿੰਡਰੇ ਹੋਏ ਚਿੱਤਰਾਂ ਨਾਲ ਭਰਿਆ ਹੋਇਆ। ਕਈ ਸ਼ੈਲੀਆਂ ਦੇ ਚਿੱਤਰ ਸਨ ਉਹ। ਉਹਨਾਂ ਚਿੱਤਰਾਂ ਵਿਚ ਵੀ ਮੁਕਲ ਆਪਣੇ ਆਪ ਨੂੰ 'ਲੱਭਣ' ਦਾ ਜਤਨ ਕਰ ਰਿਹਾ ਸੀ ਤੇ ਉਹਨਾਂ ਦਾ 'ਸਫ਼ਰ ਤੈਅ ਕਰਦਾ ਹੋਇਆ' ਕਿਸੇ ਮੰਜ਼ਿਲ 'ਤੇ ਪੁਜਣਾ ਚਾਹ ਰਿਹਾ ਸੀ। "ਪਰ ਮੰਜ਼ਿਲ ਹੈ ਕਿਥੇ ?" ਉਹ ਕਹਿੰਦਾ। "ਮੰਜ਼ਿਲ ਕਿਤੇ ਨਹੀਂ ਏ। ਬਸ, ਸਫ਼ਰ ਹੀ ਸਫ਼ਰ ਏ।"

ਚਿੱਤਰਾਂ ਦਾ ਸਫ਼ਰ। ਉਸ ਨੇ ਸੋਚਿਆ। ਤੇ ਉਹਨਾਂ ਚਿੱਤਰਾਂ ਵਿਚ ਸੈਲਫ਼-

ਪੋਰਟਰੇਟਾਂ ਦਾ ਸਫ਼ਰ। ਮੁਕਲ ਰਾਤ-ਦਿਨ ਉਹ ਸਫ਼ਰ ਤੈਅ ਕਰ ਰਿਹਾ ਸੀ।

ਉਹ ਸਫ਼ਰ ਤੈਅ ਕਰ ਰਿਹਾ ਸੀ, ਪਰ ਮੰਜ਼ਿਲ 'ਤੇ ਨਹੀਂ ਸੀ ਪੁੱਜਣਾ ਚਾਹ ਰਿਹਾ, ਕਿਉਂਕਿ—ਉਸ ਦੇ ਆਪਣੇ ਲਫ਼ਜ਼ਾਂ ਵਿਚ—"ਜਿਸ ਦਿਨ ਮੈਂ ਮੰਜ਼ਿਲ 'ਤੇ ਪੁੱਜ ਗਿਆ, ਉਸ ਦਿਨ ਖ਼ੁਦਕਸ਼ੀ ਕਰ ਲਵਾਂਗਾ। ਮੰਜ਼ਿਲ 'ਤੇ ਪੁੱਜ ਕੇ ਜੀਣ ਦਾ ਕੀ ਫ਼ਾਇਦਾ ? ਤੇ ਕਿਉਂਕਿ ਮੈਂ ਖ਼ੁਦਕਸ਼ੀ ਤੋਂ ਡਰਦਾ ਹਾਂ, ਇਸ ਲਈ ਮੰਜ਼ਿਲ 'ਤੇ ਪੁਜਣੋਂ ਵੀ ਡਰਦਾ ਹਾਂ। ਉਂਜ, ਇਹ ਵੀ ਇਕ ਹਕੀਕਤ ਏ ਕਿ ਮੰਜ਼ਿਲ ਕਿਤੇ ਨਹੀਂ ਏ। ਬਸ, ਸਫ਼ਰ ਈ ਸਫ਼ਰ ਏ।"

ਮੁਕਲ ਨੂੰ ਵੀ ਉਹ ਪਹਿਲੀ ਮੁਲਾਕਾਤ ਵਿਚ ਹੀ ਚੰਗਾ ਲੱਗਾ ਸੀ ਤੇ ਉਹ ਉਸ ਨੂੰ ਆਪਣੇ ਕਮਰੇ 'ਤੇ ਲੈ ਗਿਆ ਸੀ।

ਉਥੇ ਮੁਕਲ ਦੇ ਬਹੁਤ ਸਾਰੇ ਸੈਲਫ਼-ਪੋਰਟਰੇਟ ਵੇਖ ਕੇ ਉਸ ਨੂੰ ਹੈਰਾਨੀ ਹੋਈ ਸੀ। ਕਈ ਸ਼ੈਲੀਆਂ ਦੇ ਪੂਰੇ-ਅਧੂਰੇ ਸੈਲਫ਼-ਪੋਰਟਰੇਟ ਸਨ ਉਹ, ਜੋ ਆਪਸ ਵਿਚ ਇਕ-ਦੂਜੇ ਨਾਲ ਉਨੇ ਕੁ ਹੀ ਮਿਲਦੇ ਸਨ, ਜਿੰਨੇ ਉਹ ਮੁਕਲ ਦੇ ਚਿਹਰੇ ਨਾਲ ਮਿਲਦੇ ਸਨ। ਮੁਕਲ ਨੇ ਦਸਿਆ ਸੀ, "ਇਹਨਾਂ ਵਿਚ ਮੈਂ ਉਸ ਅਸਲੀਅਤ ਨੂੰ ਫੜਨ ਦਾ ਜਤਨ ਕੀਤਾ ਏ, ਜੋ ਮੇਰੇ ਚਿਹਰੇ ਦੇ ਨਕਸ਼ਾਂ ਵਿਚ ਨਹੀਂ, ਸਗੋਂ ਨਕਸ਼ਾਂ ਦੇ ਉਸ ਪਾਰ ਏ।"

ਫੇਰ, ਉਹ ਮੁਕਲ ਦੇ ਕਮਰੇ 'ਤੇ ਜਾਣ ਲਗ ਪਿਆ ਸੀ।

ਇਕ ਵਾਰ ਉਹ ਗਿਆ ਸੀ, ਤਾਂ ਮੁਕਲ ਆਪਣਾ ਪੋਰਟਰੇਟ ਬਣਾ ਕੇ ਹਟਿਆ ਹੀ ਸੀ। ਉਸ ਵਿਚ ਝੁੰਝਲਾਹਟ ਸੀ, ਕਿਉਂਕਿ ਉਹ ਆਪਣੇ ਨਕਸ਼ਾਂ ਦੇ 'ਉਸ ਪਾਰ ਦੀ ਅਸਲੀਅਤ' ਨੂੰ ਫੜ ਨਹੀਂ ਸੀ ਸਕਿਆ।

ਪਰ ਉਸ ਸੈਲਫ-ਪੋਰਟਰੇਟ ਨੇ ਉਸ ਦਾ ਧਿਆਨ ਖ਼ਾਸ ਤੌਰ 'ਤੇ ਖਿੱਚਿਆ ਸੀ। ਉਸ ਵਿਚ ਉਸ ਨੂੰ ਜਿਵੇਂ ਮੁਕਲ ਦੀ ਨਹੀਂ, ਆਪਣੀ ਖ਼ੁਦ ਦੀ ਸ਼ਕਲ ਦਿਸੀ ਸੀ—ਇਕ ਚਿਹਰਾ, ਜਿਸ ਵਿਚ ਉਸ ਦੇ ਚਿਹਰੇ ਦੇ ਟੋਟੇ ਆਪਸ ਵਿਚ ਜੁੜੇ ਹੋਏ ਸਨ।

"ਗੱਲ ਬਣਦੀ-ਬਣਦੀ ਰਹਿ ਗਈ ਏ", ਮੁਕਲ ਨੇ ਚਿੱਤਰ ਵਲ ਸੈਨਤ ਕਰਦਿਆਂ ਕਿਹਾ ਸੀ।

ਉਸ ਨੇ ਅੱਖਾਂ 'ਚ ਸਵਾਲ ਭਰ ਕੇ ਮੁਕਲ ਵਲ ਵੇਖਿਆ ਸੀ।

"ਯਾਨੀ ਕਿ ਗੱਲ ਨਹੀਂ ਬਣੀ।" ਮੁਕਲ ਹੱਸਿਆ ਸੀ, ਜਿਵੇਂ ਉਸ ਨੂੰ ਖ਼ੁਸ਼ੀ ਸੀ ਕਿ ਉਹ ਮੰਜ਼ਿਲ 'ਤੇ ਨਹੀਂ ਸੀ ਪੁੱਜਾ।

"ਬੜੀ ਅਜੀਬ ਗੱਲ ਏ, ਮੁਕਲ", ਅਖ਼ੀਰ ਉਸ ਨੇ ਕਿਹਾ ਸੀ, "ਕਿ ਇਸ ਵਿਚ ਤੇਰੀ ਹੀ ਨਹੀਂ, ਮੈਨੂੰ ਅਪਣੀ ਵੀ ਸ਼ਕਲ ਦਿਸਦੀ ਏ। ਜਿਵੇਂ ਤੂੰ ਮੇਰਾ ਹੀ ਪੋਰਟਰੇਟ ਬਣਾਇਆ ਹੋਵੇ।"

"ਸੱਚ ?" ਮੁਕਲ ਦੇ ਮੂੰਹੋਂ ਨਿਕਲਿਆ ਸੀ ਤੇ ਉਸ ਨੇ ਗਹੁ ਨਾਲ ਚਿੱਤਰ ਨੂੰ ਵੇਖਿਆ ਸੀ।

"ਕਿਉਂ, ਨਹੀਂ ਦਿਸਦੀ ?"

ਕੁਝ ਚਿਰ ਵੇਖਦੇ ਰਹਿਣ ਪਿਛੋਂ ਮੁਕਲ ਨੇ ਕਿਹਾ ਸੀ, "ਸ਼ਾਇਦ। ਇਸ ਨੂੰ

ਬਣਾਉਂਦਿਆਂ ਮੇਰਾ ਅਚੇਤ ਮਨ ਸ਼ਾਇਦ ਤੈਨੂੰ ਵੇਖ ਰਿਹਾ ਹੋਵੇਗਾ। ਜਾਂ—ਜਾਂ ਇਹ ਵੀ ਹੋ ਸਕਦਾ ਏ ਕਿ ਮੈਂ ਆਪਣੇ ਚਿਹਰੇ ਦੀਆਂ ਕੁਝ ਚੀਜ਼ਾਂ ਨੂੰ ਜਨਰਲਾਈਜ਼ ਕਰਨ ਦਾ ਜਤਨ ਕੀਤਾ ਏ। ਯਾਨੀ ਕਿ ਕਿਸੇ ਹੱਦ ਤਕ ਇਹ ਦੱਸਣ ਦਾ ਜਤਨ ਕੀਤਾ ਏ ਕਿ ਇਹ ਚਿਹਰਾ ਮੇਰਾ ਹੀ ਨਹੀਂ, ਅੱਜ ਦੇ ਦੌਰ 'ਚੋਂ ਲੰਘ ਰਹੇ ਇਕ ਆਮ ਆਦਮੀ ਦਾ ਵੀ ਏ।"

ਅੱਗੋਂ ਉਸ ਨੇ ਕਿਹਾ ਸੀ, "ਜਿਉਂ-ਜਿਉਂ ਮੈਂ ਇਸ ਨੂੰ ਵੇਖਦਾ ਹਾਂ, ਇਸ ਵਿਚ ਮੈਨੂੰ ਆਪਣੀ ਸ਼ਕਲ ਉਭਰਦੀ ਹੋਈ ਦਿਸ ਰਹੀ ਏ। ਇਸ ਨੂੰ ਹਮੇਸ਼ਾਂ ਵੇਖਦੇ ਰਹਿਣ 'ਤੇ ਦਿਲ ਕਰਦਾ ਏ।"

"ਤਾਂ ਫੇਰ, ਤੂੰ ਇਹ ਰਖ ਲੈ ਤੇ ਹਮੇਸ਼ਾ ਵੇਖਿਆ ਕਰ।" ਮੁਕਲ ਮੁਸਕਰਾ-ਇਆ ਸੀ।

"ਮੇਰਾ ਇਹ ਮਤਲਬ ਨਹੀਂ ਸੀ।" ਉਸ ਨੂੰ ਕੁਝ ਝਿਜਕ ਹੋਈ ਸੀ।

"ਪਰ ਮੇਰਾ ਇਹੋ ਮਤਲਬ ਏ।" ਮੁਕਲ ਹੱਸਿਆ ਸੀ ਤੇ ਉਸ ਨੇ ਚਿੱਤਰ ਉਸ ਨੂੰ ਦੇ ਦਿੱਤਾ ਸੀ।

ਉਸ ਨੇ ਚਿੱਤਰ ਫਰੇਮ ਕਰਾ ਲਿਆ ਸੀ ਤੇ ਘਰ ਲਿਆ ਕੇ ਕੰਧ 'ਤੇ ਟੰਗ ਦਿੱਤਾ ਸੀ।

ਇਹ ਉਸ ਚਿੱਤਰ ਸਦਕਾ ਹੀ ਸੀ ਕਿ ਉਸ ਦਾ ਨਿਗੂਣਾ ਜਿਹਾ ਕਮਰਾ ਇਕਵਾਰਗੀ ਬੜਾ ਅਹਿਮ ਬਣ ਗਿਆ ਸੀ। ਉਂਜ, ਉਸ ਨੂੰ ਇਹ ਵੀ ਲੱਗਾ ਸੀ ਕਿ ਉਹ ਚਿੱਤਰ ਉਹੋ ਜਹੇ ਕਮਰੇ ਵਿਚ ਟੰਗਿਆ ਜਾਣ ਵਾਲਾ ਨਹੀਂ ਸੀ। ਉਹ ਤਾਂ ਕਿਸੇ ਬਹੁਤ ਸੁਹਣੇ ਕਮਰੇ ਦਾ ਸ਼ਿੰਗਾਰ ਹੋਣਾ ਚਾਹੀਦਾ ਸੀ। ਪਰ ਕੁਝ ਅਰਸੇ ਪਿਛੋਂ ਉਹ ਉਸ ਨੂੰ ਕਮਰੇ ਦਾ ਇਕ ਹਿੱਸਾ ਜਾਪਣ ਲਗ ਪਿਆ ਸੀ, ਜਿਵੇਂ ਉਹ ਆਪ ਕਮਰੇ ਦਾ ਇਕ ਹਿੱਸਾ ਬਣਿਆ ਹੋਇਆ ਸੀ। ਬਸ, ਫ਼ਰਕ ਸੀ ਤਾਂ ਏਨਾ ਕਿ ਉਹ ਚਿੱਤਰ ਕਮਰੇ ਦੀਆਂ ਹੋਰਨਾਂ ਚੀਜ਼ਾਂ ਵਾਂਗ ਸਾਧਾਰਨ ਜਿਹਾ ਨਹੀਂ ਸੀ ਜਾਪਦਾ।

ਉਹ ਕਮਰੇ ਵਿਚ ਬੈਠਾ ਹੁਦਾ, ਤਾਂ ਕਈ ਵਾਰ ਕਿੰਨਾ-ਕਿੰਨਾ ਚਿਰ ਚਿੱਤਰ ਨੂੰ ਵੇਖਦਾ ਰਹਿੰਦਾ, ਉਸ ਵਿਚ ਆਪਣੇ ਆਪ ਨੂੰ ਲੱਭਣ ਦਾ, ਫੜਨ ਦਾ ਜਤਨ ਕਰਦਾ ਰਹਿੰਦਾ। ਕਿਸੇ ਵੇਲੇ ਉਸ ਵਿਚ ਮੁਕਲ ਦੀ ਸ਼ਕਲ ਦਾ ਝਉਲਾ ਪੈਂਦਾ, ਪਰ ਤਦੇ ਉਹ ਸ਼ਕਲ ਖਿੰਡਰ ਜਾਂਦੀ ਤੇ ਉਸ ਦੀ ਆਪਣੀ ਸ਼ਕਲ ਬਣਨ ਲਗਦੀ।

ਇਕ ਵਾਰ ਭੁੱਗੀ ਕੰਧ ਵਿਚ ਲੱਗਾ ਕਿੱਲ ਉੱਖੜ ਜਾਣ 'ਤੇ ਚਿੱਤਰ ਥੱਲੇ ਡਿਗ ਪਿਆ ਸੀ, ਤਾਂ ਉਸ ਦਾ ਕੱਚ ਟੁੱਟ ਗਿਆ ਸੀ। ਉਸ ਵਿਚ ਦੋ ਤ੍ਰੇੜਾਂ ਪੈ ਗਈਆਂ ਸਨ। ਕੱਚ ਦੇ ਤਿੰਨ ਟੋਟੇ ਹੋ ਗਏ ਸਨ, ਪਰ ਉਹ ਫਰੇਮ ਵਿਚੋਂ ਨਿਕਲੇ ਨਹੀਂ ਸਨ।

ਉਸ ਨੇ ਇਕ ਹੋਰ ਥਾਂ ਕਿੱਲ ਗੱਡ ਕੇ ਚਿੱਤਰ ਟੰਗ ਦਿੱਤਾ ਸੀ।

ਫੇਰ, ਜਦ ਉਸ ਨੇ ਵੇਖਿਆ ਸੀ, ਤਾਂ ਉਸ ਨੂੰ ਕੱਚ ਦੇ ਨਹੀਂ, ਸਗੋਂ ਚਿੱਤਰ ਵਿਚਲੇ ਚਿਹਰੇ ਦੇ ਤਿੰਨ ਟੋਟੇ ਹੋ ਗਏ ਜਾਪੇ ਸਨ। ਉਹ ਚਿਹਰਾ, ਜੋ ਕਈ ਟੋਟਿਆਂ ਵਿਚ ਜੁੜਿਆ ਹੋਇਆ ਸੀ, ਤਿੰਨਾਂ ਟੋਟਿਆਂ ਵਿਚ ਟੁੱਟ ਗਿਆ ਸੀ।

ਤਦ ਇਕ ਟਕ ਵੇਖਦਿਆਂ ਉਸ ਨੂੰ ਚਿੱਤਰ ਵਿਚ ਆਪਣੀ ਸ਼ਕਲ ਵਧੇਰੇ ਸਾਫ਼

ਦਿਸਣ ਲੱਗੀ ਸੀ। ਹੁਣ ਉਸ ਦਾ ਚਿਹਰਾ ਕਈ ਟੋਟਿਆਂ ਦੀ ਥਾਂ ਸਿਰਫ ਤਿੰਨਾਂ ਟੋਟਿਆਂ ਵਿਚ ਟੁੱਟਾ ਹੋਇਆ ਸੀ। ਚਿਹਰੇ ਦੇ ਤਿੰਨ ਟੋਟੇ ! ਉਸ ਨੇ ਸੋਚਿਆ ਸੀ। ਜਾਂ ਤਿੰਨਾਂ ਟੋਟਿਆਂ ਵਾਲਾ ਚਿਹਰਾ ! ਇਹਨਾਂ 'ਚੋਂ ਇਕ ਟੋਟਾ ਏ, ਜੋ ਵਰਤਮਾਨ ਏ। ਇਕ ਟੋਟਾ ਭੂਤਕਾਲ ਏ। ਤੇ ਤੀਜਾ ਟੋਟਾ ਭਵਿੱਖ ਏ। "ਵਾਹ !" ਉਸ ਦੇ ਮੂੰਹੋਂ ਨਿਕਲਿਆ ਸੀ। ਇਹ ਤਾਂ ਇਕ ਨਵਾਂ ਵਿਸ਼ਲੇਸ਼ਣ ਹੋ ਗਿਆ ਇਸ ਪੋਰਟਰੇਟ ਦਾ। ਕਿੰਨਾ ਸੁਹਣਾ ਖ਼ਿਆਲ ਸੁੱਝਾ ਏ ! ਮੁਕਲ ਨੂੰ ਦਸਣਾ ਚਾਹੀਦਾ ਏ। ਫੇਰ, ਸ਼ਾਇਦ ਉਹ ਇਸੇ ਨੁਕਤੇ ਤੋਂ ਕੋਈ ਸੈਲਫ਼-ਪੋਰਟਰੇਟ ਬਣਾਏ। ਬੜਾ ਖ਼ੁਸ਼ ਹੋਵੇਗਾ ਇਹ ਖ਼ਿਆਲ ਸੁਣ ਕੇ। ਸਮੇਂ ਦੇ ਤਿੰਨਾਂ ਖੰਡਾਂ ਵਿਚ ਵੰਡਿਆ ਹੋਇਆ ਚਿਹਰਾ। ਟੁੱਟਾ ਹੋਇਆ, ਪਰ ਜੁੜਿਆ ਹੋਇਆ। ਜ਼ਿੰਦਗੀ ਦੀ ਚੋਖਟ ਵਿਚ ਜੜਿਆ ਹੋਣ ਕਰਕੇ ਜੁੜਿਆ ਹੋਇਆ।

ਉਸ ਵੇਲੇ ਚਿੱਤਰ ਨੂੰ ਵੇਖਦਿਆਂ ਉਸ ਨੂੰ ਖ਼ਿਆਲ ਆਇਆ ਕਿ ਕਿਤੇ ਉਸ ਦਾ ਚਿਹਰਾ ਸੱਚੀਮੁੱਚੀਂ ਇੰਜ ਟੁੱਟਾ ਹੋਇਆ ਨਾ ਹੋਵੇ। ਉਸ ਨੇ ਦੋਵੇਂ ਹੱਥ ਚਿਹਰੇ 'ਤੇ ਫੇਰੇ, ਪਰ ਕੁਝ ਪਤਾ ਨਾ ਲੱਗਾ। ਤਦ ਉਸ ਨੇ ਸ਼ੀਸ਼ਾ ਚੁੱਕਿਆ ਤੇ ਉਸ ਵਿਚ ਵੇਖਣ ਲੱਗਾ। ਸ਼ੀਸ਼ੇ ਦਾ ਪਾਣੀ ਕੁਝ ਥਾਵਾਂ ਤੋਂ ਲੱਥਾ ਹੋਇਆ ਸੀ। ਉਂਜ ਵੀ, ਸ਼ੀਸ਼ਾ ਸਾਫ਼ ਨਹੀਂ ਸੀ। ਸ਼ਰਾਬ ਦੇ ਨਸ਼ੇ ਕਰਕੇ ਉਸ ਦੀ ਨਜ਼ਰ ਵੀ ਸਾਫ ਨਹੀਂ ਸੀ। ਉਸ ਨੂੰ ਆਪਣਾ ਚਿਹਰਾ ਸਾਫ ਤੌਰ 'ਤੇ ਨਾ ਦਿਸਿਆ, ਤਾਂ ਉਸ ਨੇ ਸ਼ੀਸ਼ਾ ਰੱਖ ਦਿੱਤਾ ਤੇ ਸੋਚਿਆ, ਹੁਣ ਇਹ ਨਵਾਂ ਹੀ ਲਿਆਉਣਾ ਪਏਗਾ। ਪਹਿਲਾਂ ਵੀ ਕਈ ਵਾਰ ਲਿਆਉਣ ਬਾਰੇ ਸੋਚਿਆ ਏ। ਪਰ ਹੁਣ ਤਾਂ ਨਵਾਂ ਲਿਆਉਣਾ ਹੀ ਪਏਗਾ। ਉਂਜ, ਹੋਰ ਵੀ ਕਿੰਨੀਆਂ ਚੀਜ਼ਾਂ ਨੇ, ਜੋ ਨਵੀਆਂ ਲਿਆਉਣ ਵਾਲੀਆਂ ਨੇ : ਤੌਲੀਆ, ਜੋ ਖੱਦਾ ਹੋ ਕੇ ਥਾਂ-ਥਾਂ ਤੋਂ ਪਾਟ ਚੁੱਕਾ ਏ; ਬੂਟ, ਜਿਨ੍ਹਾਂ ਦੀ ਹੁਣ ਹੋਰ ਮੁਰੰਮਤ ਨਹੀਂ ਹੋ ਸਕਦੀ; ਬਿਸਤਰੇ ਦੀ ਇਕੋ ਇਕ ਰਹਿ ਗਈ ਅੱਧੋਰਾਣੀ ਚਾਦਰ, ਜੋ—ਤੇ ਹਾਂ, ਬੇਦੀ ਦਾ ਨਾਵਲ, 'ਇਕ ਚਾਦਰ ਅੱਧੋਰਾਣੀ'। ਕਿੰਨਾ ਦਿਲ ਕਰਦਾ ਏ ਉਹ ਨਾਵਲ ਪੜ੍ਹਨ 'ਤੇ ! ਇਕ ਵਾਰ ਲੇਖਕਾਂ ਦੀ ਮੀਟਿੰਗ ਵਿਚ ਉਹ ਬੇਦੀ ਦੇ ਮੂੰਹੋਂ ਸੁਣਿਆ ਸੀ। ਪਰ ਬੇਦੀ ਨੇ ਸੁਣਾਉਂਦਿਆਂ ਕਈ ਵਾਰ ਰੋ-ਰੋ ਕੇ ਨਾਵਲ ਦਾ ਸਵਾਦ ਹੀ ਖ਼ਰਾਬ ਕਰ ਦਿੱਤਾ ਸੀ। ਰੋਣਾ ਤਾਂ ਸੁਣਨ ਵਾਲਿਆਂ ਨੂੰ ਚਾਹੀਦਾ ਸੀ। ਬੇਦੀ ਭਲਾ ਕਿਉਂ ਰੋਇਆ ? ਅਜੀਬ ਗੱਲ ਨਹੀਂ ਏ ਕਿ ਏਨੇ ਜ਼ਬਤ ਨਾਲ ਲਿਖਣ ਵਾਲਾ ਆਦਮੀ ਸੁਣਾਉਣ ਲੱਗਾ ਆਪ ਰੋ ਪੈਂਦਾ ਏ ! ਲਿਖਦਿਆਂ ਵੀ ਜ਼ਰੂਰ ਰੋ-ਰੋ ਕੇ ਲਿਖਦਾ ਹੋਵੇਗਾ। ਪਰ ਉਸ ਦੀ ਲਿਖਤ ਵਿਚ ਇਹ ਰੋਣਾ ਕਿਤੇ ਬੋਝ ਥੱਲੇ ਲੁਕਿਆ ਹੁੰਦਾ ਏ। ਮਜਾਲ ਏ ਕਿ ਉਸ ਦਾ ਇਕ ਫ਼ਿਕਰਾ ਵੀ ਉਪਭਾਵਕ ਜਾਪੇ। ਅਜਿਹੇ ਜ਼ਬਤ ਨਾਲ ਲਿਖਣਾ ਬੇਦੀ ਦਾ ਹੀ ਕੰਮ ਏ। ਤੇ ਅੱਜ-ਕੱਲ੍ਹ ਸਿੱਖ ਉਸ ਦੇ ਪਿੱਛੇ ਪਏ ਹੋਏ ਨੇ। ਨਾਵਲ ਵਿਚ ਸਿੱਖਾਂ ਦੇ ਬਾਰਾਂ ਵੱਜਣ ਬਾਰੇ ਇਕ ਲਤੀਫ਼ਾ ਏ, ਜੋ ਸਿੱਖਾਂ ਦੇ ਹੱਕ ਵਿਚ ਜਾਂਦਾ ਏ। ਪਰ ਸਿੱਖ ਉਸ ਨੂੰ ਸਮਝ ਨਹੀਂ ਸਕੇ ਤੇ ਬੇਦੀ 'ਤੇ ਮੁਕੱਦਮਾ ਕਰਨ ਨੂੰ ਫਿਰਦੇ ਨੇ। ਕਿਸੇ ਦਿਨ ਚਲ ਕੇ ਬੇਦੀ ਕੋਲੋਂ ਸਿੱਖਾਂ ਬਾਰੇ ਕੋਈ ਲਤੀਫ਼ਾ ਸੁਣਨਾ ਚਾਹੀਦਾ ਏ। ਬੜਾ ਕਰਾਰਾ

ਲਤੀਫ਼ਾ ਸੁਣਾਏਗਾ। ਦਰਅਸਲ, ਬੇਦੀ ਦੇ ਅੰਦਰ ਕੋਈ ਬੜੀ ਡੂੰਘੀ ਤਲਖ਼ੀ ਲੁਕੀ ਹੋਈ ਏ, ਜਿਸ ਕਰ ਕੇ ਉਹ ਅਜਿਹਾ ਲਤੀਫ਼ੇਬਾਜ਼ ਏ। ਉਸ ਤਲਖ਼ੀ ਨੂੰ ਲਤੀਫ਼ਿਆਂ ਰਾਹੀਂ ਬਾਹਰ ਕੱਢ ਕੇ ਹੌਲਾ ਹੋ ਜਾਂਦਾ ਏ। ਪਰ ਲੇਖਕ ਦੇ ਤੌਰ 'ਤੇ ਕਿੰਨਾ ਗਹਿਰ-ਗੰਭੀਰ ਏ! ਉਸ ਦਾ ਹੁਨਰ—ਲੈ, ਇਹ ਬੇਦੀ ਵੀ ਕਿੱਧਰ ਲੈ ਤੁਰਿਆ ਏ!

ਉਹ ਬੇਦੀ ਅਤੇ ਆਪਣੇ ਆਪ 'ਤੇ ਹਲਕਾ ਜਿਹਾ ਮੁਸਕਰਾਇਆ ਤੇ ਫੇਰ ਸੋਚਣ ਲੱਗਾ ਕਿ ਕੀ ਸੋਚ ਰਿਹਾ ਸੀ। ਉਸ ਨੂੰ ਚੇਤੇ ਨਾ ਆਇਆ। ਤਦ ਉਸ ਦੇ ਸਾਹਮਣੇ ਫੇਰ ਕੰਧ ਉਤਲਾ ਚਿੱਤਰ ਉਭਰਿਆ, ਤੇ ਉਸ ਦੇ ਇਕ ਟੋਟੇ ਨੂੰ ਉਹ ਨੀਝ ਲਾ ਕੇ ਵੇਖਣ ਲੱਗਾ। ਇਹ ਟੋਟਾ, ਉਸ ਨੇ ਮਨ ਵਿਚ ਕਿਹਾ, ਚਿਹਰੇ ਦੇ ਵਰਤਮਾਨ ਦਾ ਟੋਟਾ ਏ। ਵਰਤਮਾਨ ਦਾ ਚਿਹਰਾ। ਸੜਕਾਂ ਦੀ ਗਰਦਿਸ਼ ਦਾ ਚਿਹਰਾ। ਇਸ ਸ਼ਹਿਰ ਦੀ ਭੀੜ ਦਾ ਚਿਹਰਾ! ਬਿਨ-ਅੱਖਾਂ ਵਾਲੀ ਭੀੜ, ਜੋ ਸ਼ਹਿਰ ਵਿਚ ਖਿੰਡਰੀ ਹੋਈ ਏ, ਨੱਸ-ਭੱਜ ਰਹੀ ਏ, ਤੇ ਸ਼ਹਿਰ ਦੀਆਂ ਹੱਦਾਂ ਵਿਚ ਫਸੀ ਹੋਈ ਏ। ਇਹ ਸ਼ਹਿਰ, ਜੋ ਵਰਤਮਾਨ ਏ। ਇਸ ਸ਼ਹਿਰ 'ਚੋਂ ਨਿਕਲਿਆ ਨਹੀਂ ਜਾ ਰਿਹਾ। ਜ਼ਿੰਦਗੀ ਇਸ ਸ਼ਹਿਰ ਵਿਚ ਫਸੀ ਹੋਈ ਏ। ਹਾਂ, ਇਹ ਵਰਤਮਾਨ ਦਾ ਚਿਹਰਾ ਇਸ ਸ਼ਹਿਰ ਵਿਚ ਫਸਿਆ ਹੋਇਆ ਚਿਹਰਾ ਏ। ਆਪਣੇ ਪਿੰਡ ਨਾਲੋਂ ਟੁੱਟਾ ਹੋਇਆ, ਖੇਤਾਂ ਨਾਲੋਂ ਤੇ ਪਿੰਡ ਦੇ ਘਰ ਨਾਲੋਂ ਨਿਖੜਿਆ ਹੋਇਆ...

ਉਸ ਨੂੰ ਆਪਣਾ ਪਿੰਡ ਦਿਸਿਆ—ਬਹੁਤ ਦੂਰ। ਤੇ ਉਸ ਪਿੰਡ ਵਿਚ ਆਪਣਾ ਘਰ ਦਿਸਿਆ, ਤੇ ਆਪਣਾ ਪਰਵਾਰ: ਮਾਂ ਤੇ ਪਿਓ ਤੇ ਦੋਵੇਂ ਭੈਣਾਂ ਤੇ ਛੋਟਾ ਭਰਾ। ਬੂਰੀ ਮੱਝ ਤੇ ਕਾਲੀ ਬਕਰੀ। ਤਿੰਨ-ਸਵਾ-ਤਿੰਨ ਸਾਲ ਹੋ ਗਏ ਸਨ ਘਰ ਛੱਡਿਆਂ, ਘਰ ਵਾਲਿਆਂ ਤੋਂ ਵਿੱਛੜਿਆਂ, ਤੇ ਉਹ ਪਿੰਡ ਨਹੀਂ ਸੀ ਜਾ ਸਕਿਆ। ਉਹ ਸ਼ਹਿਰ ਵਿਚ ਫਸਿਆ ਹੋਇਆ ਸੀ ਤੇ ਨਿਕਲ ਨਹੀਂ ਸੀ ਪਾ ਰਿਹਾ। ਇਸ ਸ਼ਹਿਰ ਵਿਚ ਆ ਕੇ ਉਸ ਦਾ ਚਿਹਰਾ ਜਿਵੇਂ ਟੁੱਟ ਗਿਆ ਸੀ। ਫੇਰ ਵੀ, ਉਹ ਜੁੜਿਆ ਹੋਇਆ ਸੀ—ਜ਼ਿੰਦਗੀ ਦੇ ਫਰੇਮ ਸਦਕਾ ਜੁੜਿਆ ਹੋਇਆ ਸੀ। ਉਸ ਨੂੰ ਚੇਤੇ ਆਇਆ ਕਿ ਬਹੁਤ ਪਹਿਲਾਂ ਉਸ ਨੇ ਕਿਤੇ ਪੜ੍ਹਿਆ ਸੀ—ਹੋਟਲ ਵਿਚ ਬੈਠੇ ਇਕ ਆਦਮੀ ਬਾਰੇ ਜੋ ਉਹ ਇੰਜ ਉਦਾਸ ਬਣਿਆ ਬੈਠਾ ਸੀ ਕਿ ਉਸ ਦੇ ਚਿਹਰੇ ਨਾਲੋਂ ਉਸ ਦੀ ਨਜ਼ਰ ਟੁੱਟੀ ਹੋਈ ਸੀ, ਨਜ਼ਰ ਨਾਲੋਂ ਉਸ ਦੀਆਂ ਸੋਚਾਂ ਟੁੱਟੀਆਂ ਹੋਈਆਂ ਸਨ, ਤੇ ਸੋਚਾਂ ਨਾਲੋਂ...। ਉਦੋਂ ਇਸ ਗੱਲ ਦੀ ਉਸ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸੀ ਆਈ। ਪਰ ਇਥੇ ਆ ਕੇ, ਇਸ ਸ਼ਹਿਰ ਵਿਚ ਆ ਕੇ, ਇਹ ਗੱਲ ਏਨੀਂ ਚੰਗੀ ਤਰ੍ਹਾਂ ਸਮਝ ਆਈ ਸੀ ਕਿ ਉਸ ਚਿਹਰੇ ਨੂੰ ਉਹ ਕਈ ਵਾਰ ਆਪਣੇ ਖ਼ਿਆਲਾਂ ਵਿਚ ਵੇਖਿਆ ਕਰਦਾ ਸੀ। ਇਸ ਸ਼ਹਿਰ ਵਿਚ ਆ ਕੇ ਉਸ ਦਾ ਚਿਹਰਾ ਕਈ ਚਿਹਰੇ ਬਣਿਆ ਸੀ—ਕਲਰਕ ਦਾ ਚਿਹਰਾ, ਬੇਕਾਰ ਆਦਮੀ ਦਾ ਚਿਹਰਾ, ਉਸ ਮੰਗਤੇ ਦਾ ਚਿਹਰਾ, ਜੋ ਉਹ ਬਣ ਨਹੀਂ ਸੀ ਸਕਿਆ, ਤੇ ਭੁੱਖ ਦਾ ਚਿਹਰਾ, ਤੇ ਫ਼ਿਲਮ ਡਾਇਰੈਕਟਰ ਦੇ ਚੌਥੇ ਅਸਿਸਟੈਂਟ ਦਾ ਚਿਹਰਾ, ਤੇ ਇਕ ਅਸਫ਼ਲ ਕਹਾਣੀਕਾਰ ਦਾ ਚਿਹਰਾ।...

ਹਾਂ, ਇਹੋ ਵੱਖ-ਵੱਖ ਚਿਹਰੇ ਹਨ, ਉਸ ਨੇ ਸੋਚਿਆ, ਜਿਨ੍ਹਾਂ ਦੇ ਟੋਟਿਆਂ ਨੂੰ ਜੋੜ ਕੇ ਮੁਕਲ ਸੈਲਫ਼-ਪੋਰਟਰੇਟ ਬਣਾਉਂਦਾ ਏ। ਜਿਵੇਂ ਉਸ ਦੇ ਸੈਲਫ਼-ਪੋਰਟਰੇਟ ਵਿਚਲੇ

ਕਈ ਟੋਟੇ—ਪਰ ਨਹੀਂ, ਹੁਣ ਤਾਂ ਉਹ ਸਿਰਫ਼ ਤਿੰਨ ਹੀ ਟੋਟੇ ਹਨ। ਇਕ ਟੋਟਾ, ਜੋ ਵਰਤਮਾਨ ਏ। ਦੂਜਾ ਟੋਟਾ, ਜੋ ਭੂਤਕਾਲ ਏ—ਜ਼ਿੰਦਗੀ ਦੇ ਬੀਤੇ ਹੋਏ ਵਰ੍ਹਿਆਂ ਦਾ ਚਿਹਰਾ। ਜ਼ਿੰਦਗੀ ਦੇ ਬੀਤੇ ਹੋਏ ਵਰ੍ਹੇ...

ਉਸ ਨੇ ਉਸ ਟੋਟੇ ਵਲ ਵੇਖਦਿਆਂ ਕਿਤੇ ਪਿਛਾਂਹ ਵਲ ਵੇਖਿਆ—ਆਪਣੀ ਜ਼ਿੰਦਗੀ ਦੇ ਬੀਤੇ ਹੋਏ ਵਰ੍ਹਿਆਂ ਨੂੰ। ਉਹ ਧੁੰਦਲੇ ਜਹੇ ਜਾਪੇ। ਉਸ ਨੇ ਉਹਨਾਂ ਨੂੰ ਸਾਫ਼ ਤੌਰ 'ਤੇ ਵੇਖਣ ਲਈ ਆਪਣੇ ਦਿਮਾਗ਼ 'ਤੇ ਜ਼ੋਰ ਪਾਇਆ। ਪਰ ਉਸ ਦੇ ਸਾਹਮਣੇ ਜੋ ਧੁੰਦ ਸੀ, ਉਸ ਵਿਚ ਉਹ ਵਰ੍ਹੇ ਸਾਫ਼ ਤੌਰ 'ਤੇ ਵਿਖਾਈ ਨਾ ਦਿੱਤੇ। ਉਸ ਨੇ ਸੋਚਿਆ, ਭਲਾ ਉਨ੍ਹਾਂ ਵਰ੍ਹਿਆਂ ਵਿਚ ਮੇਰਾ ਚਿਹਰਾ ਕਿਹੋ ਜਿਹਾ ਸੀ? ਉਹ ਉਸ ਦੀ ਕਲਪਨਾ ਨਾ ਕਰ ਸਕਿਆ। ਤਦ ਉਸ ਨੇ ਆਪਣੀ ਕਿਸੇ ਪੁਰਾਣੀ ਫੋਟੋ ਨੂੰ ਸਾਹਮਣੇ ਲਿਆਉਣ ਦਾ ਜਤਨ ਕੀਤਾ। ਕਾਲਜ ਦੇ ਦਿਨਾਂ ਦੀ ਇਕ ਫੋਟੋ ਉਸ ਦੇ ਸਾਹਮਣੇ ਆਈ, ਜੋ ਉਸ ਦੇ 'ਆਈਡੈਂਟਿਟੀ-ਕਾਰਡ' 'ਤੇ ਲੱਗੀ ਹੋਈ ਸੀ। ਕਾਲਜ ਵਿਚ ਉਸ ਦਾ ਉਹ ਪਹਿਲਾ ਸਾਲ ਸੀ, ਤੇ ਅੰਤਲਾ ਵੀ। ਅੱਗੋਂ ਕਾਲਜ ਦੀ ਪੜ੍ਹਾਈ ਉਸ ਤੋਂ ਛੁੱਟ ਗਈ ਸੀ। ਪਰ ਉਹ ਇਕ ਵਰ੍ਹਾ ਉਸ ਦੀ ਜ਼ਿੰਦਗੀ ਦਾ ਕਿਹੋ ਜਿਹਾ ਵਰ੍ਹਾ ਸੀ! ਉਦੋਂ ਉਹ ਅੱਜ ਵਰਗਾ ਨਹੀਂ ਸੀ। ਉਦੋਂ ਦਾ ਚਿਹਰਾ—ਉਸ ਨੇ ਆਪਣੇ ਆਈਡੈਂਟਿਟੀ-ਕਾਰਡ ਵਾਲੇ ਚਿਹਰੇ ਨੂੰ ਸਾਹਮਣੇ ਲਿਆਂਦਾ, ਤਾਂ ਉਸ ਦੇ ਨਾਲ ਹੀ ਇਕ ਹੋਰ ਚਿਹਰਾ ਉਸ ਦੇ ਸਾਹਮਣੇ ਆਇਆ—ਤ੍ਰਿਪਤਾ, ਨਹੀਂ ਤ੍ਰਿਪਤੀ ਦਾ ਚਿਹਰਾ। 'ਤ੍ਰਿਪਤਾ' ਉਸ ਨੂੰ ਕੁਝ ਅਜੀਬ ਜਿਹਾ ਨਾਂ ਲਗਦਾ ਸੀ। ਉਹ ਉਸ ਬਾਰੇ ਜਦ ਵੀ ਸੋਚਦਾ, ਮਨ ਵਿਚ 'ਤ੍ਰਿਪਤੀ' ਕਹਿ ਕੇ ਹੀ ਸੋਚਦਾ। ਉਹ ਉਸ ਨੂੰ ਅੰਤਾਂ ਦੀ ਚੰਗੀ ਲਗਦੀ ਸੀ। ਉਹ ਰਾਤ-ਦਿਨ ਉਸ ਬਾਰੇ ਸੋਚਦਾ ਰਹਿੰਦਾ, ਪਰ ਉਸ ਨਾਲ ਕਦੇ ਗੱਲ ਕਰਨ ਦਾ ਹੀਆ ਨਹੀਂ ਸੀ ਕਰ ਸਕਿਆ। ਉਹ ਬਸ ਇਹੋ ਸੋਚਦਾ ਸੀ ਕਿ ਕਦੇ ਮੌਕਾ ਲੱਗਾ, ਤਾਂ ਆਪਣੇ ਆਪ ਗੱਲ ਹੋ ਜਾਏਗੀ। ਅਖ਼ੀਰ, ਇਕ ਵਾਰ ਜਦ ਉਸ ਨੇ ਤ੍ਰਿਪਤੀ ਨੂੰ ਕਿਸੇ ਹੋਰ ਮੁੰਡੇ ਨਾਲ—ਉਸੇ ਜਗਮੋਹਨ ਨਾਲ, ਜੋ ਕਾਲਜ ਵਿਚ ਸਭ ਤੋਂ ਸ਼ੁਕੀਨ ਤੇ ਸਭ ਤੋਂ ਲੋਫਰ ਮੁੰਡਾ ਸੀ—ਪਾਰਕ ਦੀ ਇਕ ਨੁਕਰੇ ਹੱਸ-ਹੱਸ ਕੇ ਗੱਲਾਂ ਕਰਦਿਆਂ ਵੇਖਿਆ ਸੀ, ਤਾਂ ਉਸ ਨੂੰ ਲੱਗਾ ਸੀ ਕਿ ਤ੍ਰਿਪਤੀ ਕੱਚ ਦੀ ਇਕ ਕੁੜੀ ਸੀ, ਜੋ ਉਸੇ ਬਿੰਦ ਟੁੱਟ ਕੇ ਚੂਰ-ਚੂਰ ਹੋ ਗਈ ਸੀ, ਤੇ ਉਸ ਦੀਆਂ ਅਣਗਿਣਤ ਚਿੰਚਰਾਂ ਉਸ ਦੀ ਜ਼ਿੰਦਗੀ ਵਿਚ ਖੁੱਭ ਗਈਆਂ ਸਨ। ਉਹਨਾਂ ਦੀ ਚੁਭਣ ਅਜ ਵੀ ਬਾਕੀ ਸੀ। ਉਦੋਂ ਉਸ ਨੂੰ ਆਪਣਾ ਚਿਹਰਾ ਅੰਤਾਂ ਦਾ ਨਿਗੂਣਾ ਜਾਪਿਆ ਸੀ। ਉਂਜ,ਕਿੰਨੇ ਤਿੱਖੇ ਨੈਣ-ਨਕਸ਼ ਸਨ ਉਸ ਦੇ! ਗੋਰਾ ਰੰਗ ਸੀ, ਤੇ ਕੱਕੇ ਵਾਲ। ਨਿਰਾ-ਪੁਰਾ ਉਸ ਦੀ ਮਾਂ ਦਾ ਚਿਹਰਾ ਜਾਪਦਾ ਸੀ—ਸੁਬਕ ਤੇ ਮਲੂਕ, ਤੇ ਕੁੜੀਆਂ ਵਰਗਾ। ਸਕੂਲ ਦੇ ਨਾਟਕਾਂ ਵਿਚ ਉਸ ਨੇ ਕਈ ਵਾਰ ਕੁੜੀ ਦਾ ਰੋਲ ਕੀਤਾ ਸੀ। ਫੇਰ, ਉਸ ਦੇ ਦਾੜ੍ਹੀ ਆ ਗਈ—ਕੱਕੇ, ਮੁਲਾਇਮ, ਘੁੰਗਰਾਲੇ ਵਾਲ। ਤੇ ਉਸ ਦਾੜ੍ਹੀ ਸਦਕਾ ਉਸ ਦਾ ਚਿਹਰਾ ਹੋਰ ਦਾ ਹੋਰ ਬਣ ਗਿਆ ਸੀ। ਉਂਜ ਵੀ, ਉਸ ਦਾ ਚਿਹਰਾ ਭਰ ਗਿਆ ਸੀ ਤੇ ਬੜਾ ਮਰਦਾਵਾਂ ਜਾਪਣ ਲੱਗ ਪਿਆ ਸੀ। ਪਰ ਇਸ ਸ਼ਹਿਰ ਵਿਚ ਆ ਕੇ ਉਸ ਨੇ ਦਾੜ੍ਹੀ ਤੇ ਵਾਲ ਕਟਵਾ ਸੁੱਟੇ ਸਨ। "ਏਥੇ ਤਾਂ ਆਪਣੇ ਆਪ ਨੂੰ ਹੀ ਸੰਭਾਲਣਾ

ਔਖਾ ਏ, ਦਾੜ੍ਹੀ-ਵਾਲਾਂ ਨੂੰ ਕੌਣ ਸੰਭਾਲੇ ?" ਉਸ ਨੇ ਕਿਹਾ ਸੀ। ਫੇਰ, ਇਕ ਵਾਰ ਹਾਲਾਤ ਅਜਿਹੇ ਬਣੇ ਸਨ ਕਿ ਦਾੜ੍ਹੀ ਵਧਣ ਲਗੀ ਸੀ, ਤਾਂ ਵਧਦੀ ਰਹੀ ਸੀ। ਉਹ ਕਟਵਾ ਨਹੀਂ ਸੀ ਸਕਿਆ। ਬੇਕਾਰੀ ਦਾ ਉਹ ਬੜਾ ਔਖਾ ਦੌਰ ਸੀ। ਉਂਜ, ਉਹਨੀਂ ਦਿਨੀਂ ਦਾੜ੍ਹੀ ਰਖਣ ਦਾ ਉਸ ਨੂੰ ਕੁਝ ਫ਼ਾਇਦਾ ਹੀ ਹੋਇਆ ਸੀ। ਹੜ੍ਹਬਾਂ ਅੰਦਰ ਵੜ ਜਾਣ 'ਤੇ ਉਸ ਦਾ ਚਿਹਰਾ, ਜੋ ਬੜਾ ਹੀ ਮਾੜੂਆ ਜਿਹਾ ਲਗਦਾ ਸੀ, ਦਾੜ੍ਹੀ ਸਦਕਾ ਕੁਝ ਰੋਬਦਾਰ ਬਣ ਗਿਆ ਸੀ। ਉਸ ਨੂੰ ਖ਼ੁਦ ਨੂੰ ਵੀ ਲਗਦਾ ਸੀ ਕਿ ਉਹ ਏਨਾਂ ਕਮਜ਼ੋਰ ਤਾਂ ਨਹੀਂ ਸੀ ਹੋਇਆ। ਫੇਰ, ਇਕ ਵਾਰ ਜਦ ਉਹ ਚੌਥੇ ਅਸਿਸਟੈਂਟ ਡਾਇਰੈਕਟਰ ਦੇ ਤੌਰ 'ਤੇ ਸੱਤਰਾਂ ਰੁਪਿਆਂ ਦੀ ਨੌਕਰੀ ਕਰ ਰਿਹਾ ਸੀ, ਤਾਂ ਫ਼ਿਲਮ ਵਿਚ ਇਕ ਛੋਟਾ ਜਿਹਾ ਰੋਲ ਮਿਲਣ 'ਤੇ ਉਸ ਨੂੰ ਦਾੜ੍ਹੀ ਕਟਵਾਉਣੀ ਪਈ ਸੀ। ਉਸ ਰੋਲ ਵਿਚ ਮਸਾਂ ਪੰਦਰਾਂ ਸਕਿੰਟਾਂ ਦਾ ਕੰਮ ਸੀ ਉਸ ਦਾ। ਤੇ ਉਸ ਦੇ ਢਾਈ ਸੌ ਰੁਪਏ ਮਿਲੇ ਸਨ ਉਸ ਨੂੰ। ਮਗਰੋਂ ਉਸੇ ਪਾਤਰ ਦੇ ਰੂਪ ਵਿਚ, ਫ਼ਿਲਮ 'ਚ ਅਗੇ ਜਾ ਕੇ, ਉਸ ਨੂੰ ਇਕ ਵਾਰ ਫੇਰ ਕੰਮ ਮਿਲਿਆ ਸੀ। ਡਾਇਰੈਕਟਰ ਨੇ ਉਸ ਦੇ ਕੰਮ ਦੀ ਬੜੀ ਤਾਰੀਫ਼ ਕੀਤੀ ਸੀ। ਤਦ ਉਸ ਨੂੰ ਆਸ ਬੱਝੀ ਸੀ ਕਿ ਫ਼ਿਲਮ ਚਲ ਗਈ, ਤਾਂ ਉਸ ਰੋਲ ਸਦਕਾ ਉਸ ਨੂੰ ਹੋਰਨਾਂ ਫ਼ਿਲਮਾਂ 'ਚ ਕੰਮ ਮਿਲਣ ਲਗੇਗਾ। ਪਰ ਫ਼ਿਲਮ ਰਿਲੀਜ਼ ਹੋਣ 'ਤੇ ਉਸ ਦਾ ਰੋਲ ਕਿਤੇ ਨਹੀਂ ਸੀ। ਐਡੀਟਿੰਗ ਵੇਲੇ ਉਹ ਪਾਤਰ ਹੀ ਫ਼ਿਲਮ 'ਚੋਂ ਕੱਢ ਦਿੱਤਾ ਗਿਆ ਸੀ। ਉਂਜ, ਫ਼ਿਲਮ ਚਲੀ ਵੀ ਨਹੀਂ ਸੀ। ਫ਼ਿਲਮ ਨਹੀਂ ਸੀ ਚੱਲੀ, ਤਾਂ ਉਸ ਦਾ ਡਾਇਰੈਕਟਰ ਵੀ ਨਹੀਂ ਸੀ ਚੱਲਿਆ। ਅੱਗੋਂ ਉਸ ਨੂੰ ਕੋਈ ਫ਼ਿਲਮ ਨਹੀਂ ਸੀ ਮਿਲੀ। ਸੋ, ਉਸ ਦੇ ਨਾਲ ਚੌਥੇ ਅਸਿਸਟੈਂਟ ਦੇ ਰੂਪ ਵਿਚ ਉਸ ਦੀ ਨੌਕਰੀ ਵੀ ਜਾਂਦੀ ਰਹੀ ਸੀ।

ਤਦ ਫੇਰ ਉਹੋ ਸੜਕਾਂ ਦੀ ਗਰਦਿਸ਼ ਸੀ।

ਇਕ ਗੱਲੋਂ ਉਹ ਖ਼ੁਸ਼ ਸੀ ਕਿ ਉਸ ਨੂੰ ਛੇਤੀ ਹੀ ਫ਼ਿਲਮ-ਲਾਈਨ 'ਚੋਂ ਛੁਟਕਾਰਾ ਮਿਲ ਗਿਆ ਸੀ, ਨਹੀਂ ਤਾਂ ਉਸ ਨੇ ਸਾਲਾਂ ਬੱਧੀ ਉਸ ਵਿਚ ਫਸੇ ਰਹਿਣਾ ਸੀ, ਤੇ ਵਰਤਮਾਨ ਵਿਚ ਫਸਿਆਂ ਕਿਸੇ ਆਸ ਸਦਕਾ ਭਵਿੱਖ ਵਲ ਵੇਖਦੇ ਰਹਿਣਾ ਸੀ। ਫ਼ਿਲਮ-ਲਾਈਨ ਵਿਚ ਭਵਿੱਖ ਕਿੱਡਾ ਸੁਨਹਿਰਾ ਤੇ ਸ਼ਾਨਦਾਰ ਵਿਖਾਈ ਦਿਆ ਕਰਦਾ ਸੀ !...

ਹੁਣ ਉਹ ਪਿਛਾਂਹ ਵਲ ਨਹੀਂ, ਅਗਾਂਹ ਵਲ ਵੇਖ ਰਿਹਾ ਸੀ—ਅਗਾਂਹ, ਆਪਣੇ ਭਵਿੱਖ ਵਲ; ਫ਼ਿਲਮੀ ਜ਼ਿੰਦਗੀ ਵਾਲੇ ਭਵਿੱਖ ਵਲ ਨਹੀਂ, ਆਪਣੀ ਹੁਣ ਦੀ ਜ਼ਿੰਦਗੀ ਦੇ ਭਵਿੱਖ ਵਲ।

ਪਰ ਭਵਿੱਖ ਉਸ ਨੂੰ ਹਨੇਰਾ ਦਿਸ ਰਿਹਾ ਸੀ।

ਭਵਿੱਖ ਦੇ ਉਸ ਹਨੇਰੇ ਵਿਚ ਉਸ ਨੇ ਆਪਣਾ ਚਿਹਰਾ ਵੇਖਣਾ ਚਾਹਿਆ, ਪਰ ਉਹ ਵਖਾਈ ਨਾ ਦਿੱਤਾ।

ਭਵਿੱਖ ਦਾ ਚਿਹਰਾ ! ਉਸ ਨੇ ਸੋਚਿਆ ਤੇ ਸਾਹਮਣੇ ਚਿੱਤਰ ਵਲ ਵੇਖਿਆ। ਉਸ ਦੇ ਇਕ ਟੋਟੇ ਨੂੰ ਉਹ ਦੇਰ ਤਕ ਵੇਖਦਾ ਰਿਹਾ, ਪਰ ਉਸ ਵਿਚੋਂ ਵੀ ਆਪਣਾ ਭਵਿੱਖ ਦਾ ਚਿਹਰਾ ਨਾ ਵੇਖ ਸਕਿਆ।

ਸ਼ਾਇਦ ਕੁਝ ਬੰਦਿਆਂ ਦਾ ਭਵਿੱਖ ਹੁੰਦਾ ਹੀ ਨਹੀਂ, ਉਸ ਨੇ ਸੋਚਿਆ ।

ਕੁਝ ਚਿਰ ਪਿੱਛੋਂ ਉਸ ਨੂੰ ਆਪਣੀਆਂ ਅੱਖਾਂ ਬੋਝਲ ਹੁੰਦੀਆਂ ਜਾਪੀਆਂ । ਉਨ੍ਹਾਂ ਵਿਚ ਨੀਂਦ ਸੀ, ਤੇ ਥਕੇਵਾਂ ਸੀ । ਪਰ ਉਹ ਚਿੱਤਰ ਵਲ ਇਕ ਟਕ ਵੇਖਦਾ ਰਿਹਾ। ਉਸ ਦੀਆਂ ਅੱਖਾਂ ਮੀਟੀਆਂ ਜਾਣ ਲਗੀਆਂ । ਅਖ਼ੀਰ, ਉਹ ਲੰਮਾ ਪੈ ਗਿਆ ਤੇ ਉਸ ਨੂੰ ਨੀਂਦ ਆ ਗਈ ।

ਸੁੱਤੇ ਪਿਆਂ ਉਸ ਨੇ ਜਿਵੇਂ ਸੁਪਨੇ ਵਿਚ ਵੇਖਿਆ, ਚਿੱਤਰ ਦੇ ਟੁੱਟੇ ਹੋਏ ਕੱਚ ਦੀ ਥਾਂ ਨਵਾਂ ਸਾਬਤ ਕੱਚ ਲੱਗਾ ਹੋਇਆ ਸੀ, ਤੇ ਉਹ ਕਈ ਟੋਟਿਆਂ ਵਾਲਾ ਚਿਹਰਾ ਵੀ ਜਿਵੇਂ ਪੂਰਾ ਬਣ ਗਿਆ ਸੀ । ਮੁਕਲ ਦੇ ਬਣਾਏ ਚਿਹਰੇ ਨਾਲੋਂ ਉਹ ਬਿਲਕੁਲ ਹੀ ਵੱਖਰਾ ਚਿਹਰਾ ਜਾਪ ਰਿਹਾ ਸੀ । ਤੇ ਉਹ ਚਿਹਰਾ—ਉਸ ਨੇ ਝਟ ਪਛਾਣ ਲਿਆ—ਉਸ ਦੀ ਮਾਂ ਦਾ ਚਿਹਰਾ ਸੀ । ਬਿਲਕੁਲ ਪੂਰਾ ਚਿਹਰਾ । ਪਰ ਤਦ ਉਸ ਨੇ ਵੇਖਿਆ, ਮਾਂ ਦੀਆਂ ਅੱਖਾਂ ਵਿਚ ਹੰਝੂ ਸਨ, ਤੇ ਉਸ ਦੇ ਬੁੱਲ੍ਹਾਂ 'ਤੇ ਜੋ ਸਦੀਵੀ ਮੁਸਕਰਾਹਟ ਹੁੰਦੀ ਸੀ, ਉਹ ਗ਼ਾਇਬ ਸੀ । ਉਸ ਮੁਸਕਰਾਹਟ ਤੋਂ ਬਿਨਾਂ, ਉਸ ਨੂੰ ਲੱਗਾ, ਉਹ ਚਿਹਰਾ ਉਸ ਦੀ ਮਾਂ ਦਾ ਨਹੀਂ ਸੀ। ਉਹ ਕੋਈ ਬੜਾ ਓਪਰਾ ਚਿਹਰਾ ਸੀ ।

# ਘੋੜਾ

## ਪ੍ਰੇਮ ਪ੍ਰਕਾਸ਼

ਮੇਰੀ ਮਾਸੀ ਦਾ ਪੁੱਤ ਮਾਸਟਰ ਰਮੇਸ਼ ਬੁੱਢਾ ਨਹੀਂ ਸੀ, ਪਰ ਪਰਹੇਜ਼ੀ ਖਾਣਾ ਖਾਂਦਾ ਸੀ। ਪੀਣ ਦਾ ਤਾਂ ਸਵਾਲ ਈ ਪੈਦਾ ਨਹੀਂ ਹੁੰਦਾ। ਵਿਆਹ 'ਚ ਫ਼ਰਜ਼ ਨਿਭਾਣ ਆਇਆ ਸੀ। ਸਬੱਬ ਨਾਲ ਵਰ੍ਹਿਆਂ ਬਾਅਦ ਮਿਲਿਆ ਸੀ।

ਮੈਂ ਜੀਅ ਭਰ ਕੇ ਰਾਤ ਦਾ ਖਾਣਾ ਖਾ ਕੇ ਜਦ ਸਿਗਰਟ ਲਾਉਣ ਲੱਗਾ ਤਾਂ ਉਸ ਨੇ ਮੈਨੂੰ ਇਕ ਪਾਸੇ ਕਰ ਕੇ ਕਿਹਾ, 'ਛੱਡੋ ਪਰੇ ਮੁੰਡਿਆਂ ਖੁੰਡਿਆਂ ਨੂੰ। ਮੈਂ ਕਿਸੇ ਰਿਸ਼ਤੇਦਾਰ ਦੇ ਘਰ ਵੱਖਰੇ ਕਮਰੇ ਦਾ ਪਰਬੰਧ ਕਰ ਲਿਐ। ਬਿਸਤਰੇ ਲੁਆ ਲਏ ਨੇ। ਲੇਟ ਕੇ ਗੱਪਾਂ ਮਾਰਾਂਗੇ।' ਮੈਂ ਉਹਦੇ ਨਾਲ ਟੁਰ ਪਿਆ।

ਰਿਸ਼ਤੇਦਾਰਾਂ ਦੀਆਂ ਗੱਲਾਂ ਤੋਂ ਅੱਕ ਕੇ ਉਹਨੇ ਮੈਨੂੰ ਆਪਣੀ ਪ੍ਰੇਮ ਕਹਾਣੀ ਸੁਣਾਈ। ਤੇ ਫੇਰ ਉਹਨੂੰ ਠੀਕ ਤੇ ਅਸਰਦਾਰ ਸਾਬਤ ਕਰਨ ਲਈ ਇਕ ਲੇਖਕ ਦੀਆਂ ਕਹਾਣੀਆਂ ਸੁਣਾਂਦਾ ਰਿਹਾ। ਜਿਨ੍ਹਾਂ 'ਚ ਬੰਦਾ ਕਿਸੇ ਵੀ ਉਮਰ 'ਚ ਕਿਸੇ ਪਰਾਈ ਔਰਤ ਨਾਲ ਦੋਸਤੀ ਕਰ ਕੇ ਆਪਣੇ ਆਪ ਨੂੰ ਮਾਲਾ ਮਾਲ ਹੋਇਆ ਮਹਿਸੂਸ ਕਰਦਾ ਏ। ਹਰੇਕ ਕਹਾਣੀ ਏਸ ਗੱਲ ਤੇ ਮੁੱਕਦੀ ਕਿ ਓਸ ਜ਼ਨਾਨੀ ਦੇ ਪਿਆਰ ਨੇ ਉਹਨੂੰ ਹੱਥ ਭਰ ਉੱਚਾ ਚੁੱਕ ਦਿਤਾ। ਉਹਦੀ ਸਾਰੀ ਸ਼ਖ਼ਸੀਅਤ ਈ ਬਦਲ ਗਈ। ਉਹ ਵਧੀਆ ਇਨਸਾਨ ਬਣ ਗਿਆ। ਜੀਣਾ ਸਿਰਫ਼ ਉਹਦੇ ਲਈ ਈ ਨਹੀਂ, ਸਗੋਂ ਉਹਦੇ ਸਾਰੇ ਸਕਿਆਂ ਤੇ ਘਰਦਿਆਂ ਲਈ ਵੀ ਸੌਖਾ ਹੋ ਗਿਆ।

ਰਮੇਸ਼ ਨੇ ਆਪਣੀ ਕਹਾਣੀ ਦਾ ਸਿੱਟਾ ਵੀ ਇਹੋ ਕੱਢਿਆ ਕਿ ਪਿਆਰ ਦੇ ਉਹ ਦੋ ਵਰ੍ਹੇ ਉਹਦੀ ਜ਼ਿੰਦਗੀ ਦੇ ਵੀਰਾਨ ਰੇਗਿਸਤਾਨ 'ਚ ਨਖ਼ਲਿਸਤਾਨ ਵਰਗੇ ਸਨ। ਜਿਨ੍ਹਾਂ ਨੂੰ ਯਾਦ ਕਰਕੇ ਹੁਣ ਵੀ ਉਹਨੂੰ ਠੰਢੀ ਛਾਂ ਤੇ ਸੁਖਾਵੀਂ ਹਵਾ ਦੇ ਆਉਣ ਦਾ ਅਹਿਸਾਸ ਹੁੰਦਾ ਏ।

ਮੈਂ ਅੱਕ ਕੇ ਉਹਨੂੰ ਰੋਕ ਦਿਤਾ। ਆਖਿਆ, "ਮੈਨੂੰ ਲਗਦੈ, ਉਹ ਲੇਖਕ ਆਦਰਸ਼ਵਾਦੀ ਏ। ਤੇ ਤੇਰਾ ਤਜਰਬਾ ਕਾਣਾ ਏ।...ਔਰਤ ਦਾ ਪਿਆਰ ਨਿਰਾ ਸੁਖ ਤੇ ਸੁਆਦ ਈ ਨਹੀਂ ਦੇਂਦਾ, ਦੁਖ ਤੇ ਸੰਤਾਪ ਵੀ ਪੈਦਾ ਕਰਦਾ ਏ। ਉਹ ਬੰਦੇ ਨੂੰ ਹੌਲਾ ਤੇ ਜ਼ਲੀਲ ਵੀ ਕਰਦਾ ਏ। ਉਸ ਤੋਂ ਸੜੇ ਮਾਸ ਦੀ ਬੋ ਆਉਂਦੀ ਏ।"

ਮੇਰੀ ਗੱਲ ਸੁਣ ਕੇ, ਉਹੂੰ ਕਹਿ ਕੇ ਉਹ ਸਰ੍ਹਾਣੇ ਤੇ ਖੜ੍ਹੀ ਕੀਤੀ ਬਾਂਹ ਵਾਲੇ ਹੱਥ ਤੇ ਸਿਰ ਰੱਖ ਕੇ ਮੇਰੇ ਵੱਲ ਤੱਕਣ ਲੱਗਾ। ਮੈਂ ਸਿਗਰਟ ਲਾ ਕੇ ਆਪਣੀ ਗੱਲ ਮਨ-ਵਾਉਣ ਲਈ ਉਹਨੂੰ ਆਪਣੇ ਦੋਸਤ ਦੀ ਗੱਲ ਸੁਣਾਈ।

ਕੁਲਦੀਪ ਮਹਿਤਾ ਕਾਲਜ 'ਚ ਮੇਰੇ ਨਾਲ ਪੜ੍ਹਿਆ ਸੀ। ਅਸੀਂ ਬੀ. ਕਾਮ. ਕਰ ਕੇ ਓਸੇ ਸਾਲ ਕਪੜੇ ਦੀ ਇਕ ਵੱਡੀ ਫਰਮ 'ਚ ਨੌਕਰ ਹੋਏ ਸੀ। ਹੁਣ ਉਹ ਦਫ਼ਤਰ 'ਚ ਹੈੱਡ ਅਕਾਊਂਟੈਂਟ ਏ ਤੇ ਮੈਂ ਆਖਣ ਨੂੰ ਤਾਂ ਡਿਪਟੀ ਮੈਨੇਜਰ ਹਾਂ, ਪਰ ਮੇਰਾ ਕੰਮ ਬਹੁਤਾ ਬਾਹਰ ਜਾਣ ਦਾ ਈ ਹੁੰਦਾ ਏ। ਕਦੇ ਵਿੰਗੀ ਹੋਈ ਪਾਰਟੀ ਸਿੱਧੀ ਕਰਨ, ਕਦੇ ਮਰੀ ਸਾਮੀ ਤਾਰਨ ਤੇ ਕਦੇ ਡੁੱਬਦੀ ਰਕਮ ਉਗਰਾਹੁਣ। ਦਫ਼ਤਰ 'ਚ ਮਹਿਤੇ ਦੀ ਬੜੀ ਪੁੱਛ ਏ। ਪੰਝੀ ਤੀਹ ਬੰਦੇ ਉਹਦੇ ਥੱਲੇ ਕੰਮ ਕਰਦੇ ਨੇ। ਆਪਣੇ ਕੰਮ ਤੇ ਅਸਵਾਰ ਹੋਣ ਕਰ ਕੇ ਮਾਲਕ ਵੀ ਉਹਦੀ ਪੁਚ ਪੁਚ ਕਰਦੇ ਨੇ, ਇਸ ਲਈ ਦਫ਼ਤਰ 'ਚ ਉਹਦਾ ਦਬਦਬਾ ਏ। ਪਰ ਮੈਂ ਦਫ਼ਤਰ 'ਚ ਵੀ ਉਹਨੂੰ 'ਮਹਿਤਾ' ਕਹਿ ਕੇ ਸੱਦਦਾ ਹਾਂ।

ਚਾਲ੍ਹੀ ਵਰ੍ਹਿਆਂ ਨੂੰ ਢੁੱਕ ਕੇ ਵੀ ਅਸੀਂ ਬਾਹਰ ਇਕ ਦੂਜੇ ਨੂੰ 'ਓਏ ਕਮੀਨੇ' ਕਹਿ ਲੈਂਦੇ ਹਾਂ। ਤੇ ਚਾਹ ਖਾਨੇ 'ਚ ਬੈਠੇ ਸਾਰੀਆਂ ਨਿੱਕੀਆਂ ਮੋਟੀਆਂ ਲੁੱਚੀਆਂ ਗੱਲਾਂ ਕਰ ਲੈਂਦੇ ਹਾਂ।

ਛੇ ਕੁ ਮਹੀਨੇ ਹੋਏ, ਮੈਨੂੰ ਮਹਿਸੂਸ ਹੋਇਆ ਮਹਿਤਾ ਜਦੋਂ ਮੇਰੇ ਘਰ ਆਉਂਦਾ ਏ ਤਾਂ ਉਹਦਾ ਚਿਹਰਾ ਕੁਝ ਕਸਿਆ ਜਿਹਾ ਹੁੰਦਾ ਏ। ਜਾਂਦਾ ਏ ਤਾਂ ਵੀ ਕਸਿਆ ਜਿਹਾ। ਗੱਲਾਂ ਕਰਦੇ ਦੀ ਉਹਦੀ ਸੁਰਤ ਕਿਤੇ ਹੋਰ ਹੁੰਦੀ ਏ। ਕਈ ਵਾਰੀ ਉਹ ਮੇਰੀ ਗੱਲ ਈ ਨਹੀਂ ਫੜਦਾ। ਤੇ ਕਦੇ ਕਿਸੇ ਬਾਰੇ ਦਸੀ ਗੱਲ ਕਿਸੇ ਹੋਰ ਨਾਲ ਈ ਜੋੜ ਲੈਂਦਾ ਏ। ਦਫ਼ਤਰ 'ਚ ਵੀ ਕਿਸੇ ਨਿੱਕੀ ਜਿਹੀ ਗੱਲ ਤੇ ਭੜਕ ਪੈਂਦਾ ਏ। ਕਿਸੇ ਦਾ ਲਹਿਜ਼ਾ ਉਹਨੂੰ ਮਾੜਾ ਜਿਹਾ ਕੁਰਖ਼ਤ ਮਹਿਸੂਸ ਹੋਇਆ ਨਹੀਂ, ਉਹਨੇ ਕਾਗਜ਼ ਵਗਾਹ ਮਾਰੇ ਨਹੀਂ।

ਮੈਂ ਸਮਝਿਆ ਕਿ ਇਹ ਢਲਦੀ ਉਮਰ ਦੀ ਨਿਸ਼ਾਨੀ ਏ। ਘਰ ਦੀਆਂ ਜ਼ਿੰਮੇਵਾਰੀਆਂ ਦੇ ਬੋਝ ਕਰ ਕੇ ਏ। ਇਕ ਦਿਨ ਮੈਨੇਜਰ ਨੇ ਮੈਨੂੰ ਬੁਲਾ ਕੇ ਉਹਦੇ ਘਰ ਦੀ ਹਾਲਤ ਪੁੱਛੀ। ਮੈਂ ਕੀ ਦਸਦਾ ? ਮੈਂ ਭਰਜਾਈ ਨਾਲ ਉਹਦੀ ਲੜਾਈ ਕਦੇ ਸੁਣੀ ਈ ਨਹੀਂ ਸੀ। ਇਕ ਦਿਨ ਭਰਜਾਈ ਨੇ ਸ਼ਿਕਾਇਤ ਕੀਤੀ ਸੀ ਕਿ ਉਹ ਹੁਣ ਘੱਟ ਬੋਲਦਾ ਏ। ਹੱਸਦਾ ਨਹੀਂ। ਅਕਸਰ ਬਾਹਰ ਘੁੰਮਦਾ ਰਹਿੰਦਾ ਏ।

ਜਦ ਮੈਂ ਉਹਨੂੰ ਪੁੱਛਿਆ ਤਾਂ ਕਹਿਣ ਲੱਗਾ—''ਐਵੇਂ ਯਾਰ ਬਲੱਡ ਪਰੈਸ਼ਰ ਠੀਕ ਨਹੀਂ ਰਹਿੰਦਾ। ਕਦੇ ਲੋ ਹੋ ਜਾਂਦਾ ਏ ਤੇ ਕਦੇ ਹਾਈ। ਚੈਕ-ਅੱਪ ਕਰਾਇਆ ਏ। ਦਵਾਈ ਖਾ ਰਿਹਾਂ।'

ਇਕ ਦਿਨ ਮੈਨੂੰ ਉਸ ਦੇ ਬਲੱਡ ਪਰੈਸ਼ਰ ਦੇ ਲੋ ਹਾਈ ਹੋਣ ਦਾ ਕਾਰਨ ਲੱਭ ਪਿਆ।...ਉਹ ਸੀ ਮੇਰੇ ਬਿਹਾਰੀ ਕਿਰਾਏਦਾਰ ਸਕਸੈਨਾ ਦੀ ਪਤਨੀ ਆਸ਼ਾ। ਐਵੇਂ ਮਾੜੀ ਮੋਟੀ ਸ਼ਕਲ ਵਾਲੀ। ਪੱਕੇ ਰੰਗ, ਚੌੜੇ ਮੱਥੇ, ਮੋਟੇ ਬੁੱਲ੍ਹ ਤੇ ਮਧਰੇ ਕੱਦ ਵਾਲੀ ਔਰਤ। ਉਹਦਾ ਸ਼ਰੀਰ ਤਾਂ ਕਹਿਰਾ ਸੀ, ਪਰ ਅੱਗਾ ਪਿੱਛਾ ਭਾਰਾ ਸੀ। ਉਹ ਬੜਾ

ਮਿੱਠਾ ਬੋਲਣ ਵਾਲੀ, ਸੰਗਾਊ ਤੇ ਸ਼ਰੀਫ ਔਰਤ ਸੀ। ਉਹ ਮੇਕਅੱਪ ਨਹੀਂ ਸੀ ਕਰਦੀ। ਸਿਰਫ਼ ਬਿੰਦੀ ਲਾਉਂਦੀ ਸੀ। ਨੱਕ 'ਚ ਕੋਕਾ ਪਾਉਂਦੀ ਸੀ ਤੇ ਕੰਨਾਂ 'ਚ ਸਾਦੇ ਜਿਹੇ ਟਾਪਸ। ਉਹ ਬਜ਼ਾਰਾਂ 'ਚ ਆਵਾਗੌਣ ਨਹੀਂ ਸੀ ਫਿਰਦੀ ਤੇ ਨਾ ਈ ਕੋਈ ਓਪਰਾ ਬੰਦਾ ਉਹਦੇ ਕੋਲ ਆਉਂਦਾ ਸੀ। ਸਾਰਾ ਦਿਨ ਆਪਣੇ ਤਿੰਨਾਂ ਕੁ ਵਰ੍ਹਿਆਂ ਦੇ ਪੁੱਤਰ ਨਾਲ ਖੇਡਦੀ ਰਹਿੰਦੀ ਜਾਂ ਮੇਰੀ ਘਰ ਵਾਲੀ ਕੋਲ ਬੈਠੀ ਗੱਲਾਂ ਕਰਦੀ ਕੁਝ ਸਿਉਂਦੀ ਕੱਢਦੀ ਰਹਿੰਦੀ।...

ਉਹ ਟੁੱਟੀਆਂ ਭੱਜੀਆਂ ਬੇਕਾਰ ਚੀਜ਼ਾਂ ਨੂੰ ਜੋੜ ਕੇ ਬੜੇ ਸ਼ਾਨਦਾਰ ਬਨਾਵਟੀ ਨਮੂਨੇ ਬਣਾ ਲੈਂਦੀ ਸੀ। ਸਕਸੈਨਾ ਦਵਾਈਆਂ ਦੀ ਕੰਪਨੀ 'ਚ ਏਜੰਟ ਸੀ। ਉਹ ਘਰ ਘੱਟ ਵੱਧ ਈ ਰਹਿੰਦਾ ਸੀ। ਉਹਦੇ ਟੱਬਰ ਦੀ ਦੇਖ ਭਾਲ ਅਸੀਂ ਈ ਕਰਦੇ ਸੀ। ਮਕਾਨ ਦਾ ਉਹਦੇ ਵਾਲਾ ਹਿੱਸਾ ਇਕ ਪਾਸੇ ਸੀ। ਮੈਂ ਉਹਨਾਂ ਦੀ ਸਹੂਲਤ ਲਈ ਉਹਨਾਂ ਵਾਲੇ ਪਾਸੇ ਇਕ ਨਿੱਕਾ ਜਿਹਾ ਗੇਟ ਲਵਾ ਦਿੱਤਾ ਸੀ। ਸਕਸੈਨਾ ਰਾਤ ਬਰਾਤੇ ਦੇਰ ਸਵੇਰ ਨਾਲ ਆਉਂਦਾ ਸੀ ਨਾ। ਮਕਾਨ ਦੇ ਦੋਹਾਂ ਹਿੱਸਿਆਂ ਵਿਚਕਾਰ ਨਿੱਕੀ ਜਿਹੀ ਕੰਧ ਏ, ਜੀਹਨੂੰ ਬੱਚੇ ਵੀ ਟੱਪ ਸਕਦੇ ਨੇ।

ਮਹੀਨਾ ਕੁ ਹੋਇਆ, ਮੈਂ ਦੇਖਿਆ ਕਿ ਕੋਈ ਬੰਦਾ ਸਕਸੈਨਾ ਦੇ ਗੇਟ 'ਚੋਂ ਨਿਕਲਿਆ ਤੇ ਤੇਜ਼ੀ ਨਾਲ ਹਸਪਤਾਲ ਵਾਲੀ ਗਲੀ 'ਚ ਵੜ ਗਿਆ। ਹਾਲੇ ਰਾਤ ਦੇ ਅੱਠ ਕੁ ਵਜੇ ਸਨ। ਮੈਂ ਉਹਦੇ ਪਿੱਛੇ ਗਿਆ। ਉਹ ਟੀ ਸਟਾਲ ਵਾਲੇ ਮੋੜ ਤੋਂ ਮੁੜ ਕੇ ਵੱਡੀ ਸੜਕ ਵੱਲ ਨੂੰ ਹੋਇਆ ਤਾਂ ਮੈਂ 'ਭਾਈ ਸਾਹਬ' ਕਹਿ ਕੇ ਉਹਨੂੰ ਬੁਲਾਇਆ ਤੇ ਤੇਜ਼ੀ ਨਾਲ ਅੱਗੇ ਵਧ ਕੇ ਰੋਕ ਲਿਆ।...ਮੈਂ ਦੇਖ ਕੇ ਹੈਰਾਨ ਹੋ ਗਿਆ, ਉਹ ਮਹਿਤਾ ਸੀ। ਮੈਂ ਆਖਿਆ—ਕਮੀਨਿਆ, ਚੋਰਾਂ ਵਾਂਗੂ ਮੁੜ ਚਲਿਐਂ। ਚੱਲ ਘਰ ਨੂੰ।—ਪਰ ਉਹ ਇਹੀ ਕਹੀ ਗਿਆ, ਅੱਜ ਮੈਨੂੰ ਜਾਣ ਦੇ। ਮੂਡ ਠੀਕ ਨਹੀਂ।

ਮੈਂ ਉਹਦੇ ਨਾਲ ਈ ਟੁਰ ਪਿਆ। ਉਹ ਆਪਣੇ ਘਰ ਵੱਲ ਨੂੰ ਨਹੀਂ ਗਿਆ। ਰੇਲਵੇ ਰੋਡ ਤੇ ਨੂੰ ਹੋ ਲਿਆ। ਟੁਰਦਿਆਂ ਟੁਰਦਿਆਂ ਮੈਂ ਪੁੱਛਿਆ ਗੱਲ ਕੀ ਏ?—ਕਹਿੰਦਾ ਦੱਸਣ ਜੋਗੀ ਨਹੀਂ। ਮੈਂ ਹੈਰਾਨ ਸੀ ਕਿ ਅਜਿਹੀ ਗੱਲ ਕੀ ਹੋ ਸਕਦੀ ਏ? ਉਹ ਤਾਂ ਮੈਥੋਂ ਆਪਣੀਆਂ ਜਿਨਸੀ ਕਮਜ਼ੋਰੀਆਂ ਤੇ ਕਮੀਨਗੀਆਂ ਵੀ ਨਹੀਂ ਲੁਕਾਂਦਾ। ਜਦ ਵੀ ਕੋਈ ਘਟਨਾ ਹੁੰਦੀ ਏ, ਝਟ ਮੈਨੂੰ ਸੁਣਾ ਦੇਂਦਾ ਏ।

ਮੈਂ ਉਹਨੂੰ ਬੇਸਮੈਂਟ ਵਾਲੀ ਬਾਰ 'ਚ ਲੈ ਗਿਆ। ਬੀਅਰ ਆ ਗਈ। ਪੀਣ ਲੱਗੇ ਤਾਂ ਉਹ ਮੁਸਕਰਾ ਪਿਆ। ਮੈਂ ਸੋਚਿਆ, ਲੈ ਹੁਣ ਫੜਿਆ ਗਿਆ। ਇਹ ਉਹਦੀ ਆਦਤ ਏ, ਜਦ ਮੇਰੇ ਵੱਲ ਵੇਖ ਕੇ ਮੁਸਕਰਾਂਦਾ ਏ ਤਾਂ ਉਹ ਆਪਣੇ ਦਿਲ ਦੀ ਗੱਲ ਦੱਸਣ ਲਈ ਆਪਣੇ ਆਪ ਨੂੰ ਤਿਆਰ ਕਰ ਰਿਹਾ ਹੁੰਦਾ ਏ। ਆਖਰ ਉਹ ਦੱਸਣ ਈ ਲੱਗ ਪਿਆ। ਕਹਿੰਦਾ..."ਕੀ ਦੱਸਾਂ ਯਾਰ, ਮੈਂ ਫਸ ਗਿਆ ਸੀ। ਪਰ ਹੁਣ ਕੋਈ ਗੱਲ ਨਹੀਂ; ਮੈਂ ਉਸ ਦਲਦਲ ਚੋਂ ਨਿਕਲ ਆਇਆ ਹਾਂ।...ਤੂੰ ਸੋਚ, ਆਪਣੀ ਕੋਈ ਉਮਰ ਏ ਫਸਣ ਵਾਲੀ? ਨਾਲੇ ਉਹ ਫੇਰ ਉਹ ਸਾਲੀ ਛੋਕਰੀ ਜਿਹੀ। ਪਤਾ ਨਹੀਂ ਆਪਣੇ ਆਪ ਨੂੰ ਕੀ ਸਮਝਦੀ ਏ।"

ਮੈਂ ਆਖਿਆ, "ਕਮੀਨਿਆ, ਤੈਂ ਮੈਨੂੰ ਫਸਣ ਵਾਲੀ ਗੱਲ ਤਾਂ ਦਸੀ ਈ ਨਹੀਂ।

ਹੁਣ ਨਿਕਲਣ ਵਾਲੀ ਦਸਣ ਲੱਗ ਪਿਐਂ।...ਮੂੰਹੋਂ ਦਸ।" ਕਹਿੰਦਾ, "ਮੂੰਹੋਂ ਵਿਚੋਂ ਤਾਂ ਮੈਨੂੰ ਦਸਣੀ ਆਉਂਦੀ ਨਹੀਂ। ਜਿਹੜੀ ਗੱਲ ਹੋਈ, ਸੁਣ ਲੈ। ਪਰ ਕਿਸੇ ਹੋਰ ਕੋਲ ਨਾ ਕਰੀਂ। ਟਿੱਚਰ ਸੈਣਤ ਵੀ ਨਾ ਕਰੀਂ, ਮੇਮ ਕੋਲ।"

ਉਹ ਆਪਣੀ ਗੋਰੀ ਪਤਨੀ ਨੂੰ 'ਮੇਮ' ਕਹਿ ਕੇ ਸੱਦਦਾ ਏ। ਮੈਂ ਬੀਅਰ ਦਾ ਗਲਾਸ ਚੁੱਕ ਕੇ ਸਹੁੰ ਖਾਧੀ। ਇਕ ਹੋਰ ਦਾ ਆਰਡਰ ਦੇ ਦਿੱਤਾ। ਮਹਿਤਾ ਝਿਜਕਦਾ ਗੱਲ ਸੁਨਾਣ ਲੱਗ ਪਿਆ। ਕਹਿੰਦਾ, "ਤੈਨੂੰ ਯਾਦ ਹੋਵੇਗਾ, ਇਕ ਵਾਰ ਤੇਰੇ ਘਰ ਬੈਠੇ ਆਪਾਂ ਚਾਹ ਪੀ ਰਹੇ ਸੀ। ਮੈਂ ਆਸ਼ਾ ਦੇ ਬਣਾਏ ਓਸ ਬੈਗ ਦੀ ਤਾਰੀਫ਼ ਕੀਤੀ ਸੀ, ਜੀਹਦੇ ਤੇ ਸਿੱਪੀਆਂ ਦੇ ਰੰਗ ਬਰੰਗੇ ਮੂੰਗੇ ਮੋਤੀਆਂ ਨਾਲ ਇਕ ਤਸਵੀਰ ਬਣਾਈ ਹੋਈ ਸੀ। ਖਜੂਰ ਦੇ ਦਰੱਖਤ ਹੇਠ ਮਿੱਟੀ ਦੀ ਢੇਰੀ ਤੇ ਬੈਠਾ ਮਛੇਰਾ ਬੰਸਰੀ ਵਜਾ ਰਿਹਾ ਸੀ।...ਜਦ ਉਹ ਉਠ ਕੇ ਜਾਣ ਲੱਗੀ ਤਾਂ ਇਕ ਵਾਰ ਫੇਰ ਤਾਰੀਫ਼ ਕਰ ਦਿਤੀ। ਬਾਅਦ 'ਚ ਮੈਂ ਸੋਚਦਾ ਰਿਹਾ ਕਿ ਇਹ ਮੈਂ ਕਿਉਂ ਕੀਤੀ? ਮੈਥੋਂ ਕਿਵੇਂ ਹੋ ਗਈ? ਉਹ ਬੈਗ ਮੈਨੂੰ ਏਨਾ ਸੋਹਣਾ ਨਹੀਂ ਲਗਿਆ ਸੀ।...ਰਾਤ ਨੂੰ ਮੈਂ ਸੋਚਦਾ ਰਿਹਾ ਕਿ ਮੈਨੂੰ ਸੋਹਣੀ ਕਿਹੜੀ ਗੱਲੋਂ ਲੱਗੀ? ਸੋਚ ਸੋਚ ਕੇ ਮੈਨੂੰ ਮਹਿਸੂਸ ਹੋਇਆ ਕਿ ਉਹਦੇ ਸਾਵਲੇ ਚਿਹਰੇ ਤੇ ਮੋਟੇ ਬੁੱਲ੍ਹ ਤੇ ਅੱਖਾਂ ਦੇ ਲਾਲ ਡੋਰੇ ਚੰਗੇ ਲਗਦੇ ਨੇ। ਗੱਲ ਆਈ ਗਈ ਹੋ ਗਈ। ਫੇਰ ਵੀ ਉਹ ਮੇਰੇ ਸਾਹਮਣੇ ਹੁੰਦੀ, ਮੈਨੂੰ ਕੁਝ ਨਾ ਹੁੰਦਾ। ਜਦ ਉਹ ਚਲੀ ਜਾਂਦੀ, ਮੈਨੂੰ ਉਹਦੀਆਂ ਅੱਖਾਂ ਤੇ ਬੁੱਲ੍ਹ ਯਾਦ ਆਉਂਦੇ।...ਇਕ ਰਾਤ ਮੇਮ ਸਾਹਬ ਨਾਲ ਲੇਟਿਆਂ, ਮੈਨੂੰ ਖ਼ਿਆਲ ਆਇਆ ਕਿ ਜੇ ਏਸ ਗੋਰੀ ਤੇ ਸੋਹਣੀ ਔਰਤ ਦਾ ਰੰਗ ਸਾਂਵਲਾ ਹੁੰਦਾ, ਬੁੱਲ੍ਹ ਮੋਟੇ ਹੁੰਦੇ ਤੇ ਅੱਖਾਂ ਮਸਕੀਨ ਜਿਹੀਆਂ ਹੁੰਦੀਆਂ... ਮਸਕੀਨ ਨਹੀਂ, ਕੁਝ ਭਾਲਦੀਆਂ ਜਿਹੀਆਂ। ਜਿਨ੍ਹਾਂ ਦੀ ਚਿਟਿਆਈ 'ਚ ਲਾਲ ਡੋਰੇ ਹੋਣ। ਜਿਹੜੀਆਂ ਪਹਿਲੀ ਵਾਰ ਦੇਖ ਕੇ ਆਮ ਜਿਹੀਆਂ ਲੱਗਣ, ਪਰ ਹੌਲੀ ਹੌਲੀ ਬੰਦੇ ਅੰਦਰ ਖੁਭਦੀਆਂ ਜਾਣ। ਤੇ ਬੰਦੇ ਨੂੰ ਕੱਸ ਦੇਣ।

"ਇਕ ਦਿਨ ਮੇਮ ਗਈ ਹੋਈ ਸੀ। ਵਿਹਲ ਤੋਂ ਅੱਕਿਆ ਮੈਂ ਉਹਦੇ ਘਰ ਚਲਿਆ ਗਿਆ। ਉਹ ਬਹੁਤ ਖ਼ੁਸ਼ ਹੋਈ। ਅਸੀਂ ਚਾਹ ਪੀਂਦੇ ਰਹੇ। ਉਹ ਕਦੇ ਕੋਈ ਫਲ ਕੱਟ ਕੇ ਅੱਗੇ ਰੱਖਦੀ ਤੇ ਕਦੇ ਕੋਈ ਨਮਕੀਨ ਚੀਜ਼। ਫ਼ੇਰ ਮੈਨੂੰ ਆਪਣੇ ਸਜਾਵਟੀ ਨਮੂਨੇ ਕੱਢ ਕੱਢ ਵਖਾਂਦੀ ਰਹੀ ਮੈਂ ਤਾਰੀਫ਼ ਕਰਦਾ ਰਿਹਾ। ਓਦਣ ਮੈਨੂੰ ਉਹਦੀਆਂ ਅੱਖਾਂ ਤੇ ਬੁੱਲ੍ਹਾਂ ਦੀ ਖਿੱਚ ਦਾ ਠੀਕ ਅਹਿਸਾਸ ਹੋਇਆ। ਮੈਂ ਛੇਤੀਂ ਘਬਰਾ ਗਿਆ ਤੇ ਉਠ ਕੇ ਤੇਰੇ ਘਰ ਚਲਿਆ ਗਿਆ।...ਓਸ ਦਿਨ ਸ਼ਾਮ ਨੂੰ ਉਹ ਤੁਹਾਡੇ ਘਰ ਆਈ ਤਾਂ ਮੈਨੂੰ ਓਹਦਾ ਬੱਚਾ ਬੜਾ ਪਿਆਰਾ ਲੱਗਾ। ਮੈਂ ਉਹਨੂੰ ਲਾਡ ਕਰਦਾ ਰਿਹਾ।...ਇਕ ਵਾਰ ਤੁਸੀਂ ਸਾਰੇ ਕਿਤੇ ਗਏ ਹੋਏ ਸੀ। ਉਹਨੇ ਮੈਨੂੰ ਆਪ ਦਾਵਤ ਦਿੱਤੀ। ਉਹ ਮੈਨੂੰ ਬਜ਼ਾਰ 'ਚ ਮਿਲੀ ਸੀ। ਮੈਂ ਉਹਨੂੰ ਦਸਿਆ ਸੀ ਕਿ ਮੈਂ ਅੱਜ ਕੱਲਾ ਹਾਂ।

"ਮੈਂ ਦਫ਼ਤਰ ਤੋਂ ਆਇਆ ਤਾਂ ਉਹ ਵਰਾਂਡੇ 'ਚ ਖੜੀ ਸੀ। ਮੈਨੂੰ ਲਗਿਆ, ਮੈਨੂੰ ਉਡੀਕ ਰਹੀ ਏ। ਉਹਨੇ ਲਾਲ ਪੀਲੇ ਰੰਗ ਦੀ ਰਾਜਸਥਾਨੀ ਸਾੜ੍ਹੀ ਲਾਈ ਹੋਈ ਸੀ। ਪਰ ਲਾਈ ਏਸ ਢੰਗ ਨਾਲ ਸੀ ਕਿ ਸ਼ਰੀਰ ਦੀ ਸਿਹਤ ਦਾ ਪੂਰਾ ਪਤਾ

ਲਗਦਾ ਸੀ। ਅਸੀਂ ਚਾਹ ਦਾ ਇਕ ਇਕ ਪਿਆਲਾ ਪੀਤਾ। ਬੱਚਾ ਖੇਡਦਾ ਰਿਹਾ। ਅਚਾਨਕ ਮੈਨੂੰ ਮਹਿਸੂਸ ਹੋਇਆ ਕਿ ਮੈਂ ਉਹਦੇ ਕੋਲ ਹੋਰ ਰੁਕ ਨਹੀਂ ਸਕਦਾ। ਮੈਨੂੰ ਚਲਿਆ ਜਾਣਾ ਚਾਹੀਦਾ ਏ। ਦਿਲ ਘਬਰਾਨ ਲੱਗ ਪਿਆ ਸੀ। ਮੈਂ ਉਠ ਕੇ ਟੁਰਨ ਲੱਗਾ ਤਾਂ ਉਹਨੇ ਰੋਕਦਿਆਂ ਕਿਹਾ, ਕਿਥੇ ਚੱਲੇ ਹੋ। ਮੈਂ ਖਾਣਾ ਤਿਆਰ ਕਰਨ ਲੱਗੀ ਹਾਂ। ਖਾ ਕੇ ਈ ਜਾਣਾ। ਪਰ ਮੈਂ 'ਆਉਂਦਾਂ' ਕਹਿ ਕੇ ਬਾਹਰ ਨਿਕਲ ਗਿਆ। ਦਿਲ ਕਰੇ ਤੈਨੂੰ ਮਿਲ ਕੇ ਆਪਣੇ ਦਿਲ ਦੀ ਹਾਲਤ ਦਸਾਂ। ਪਰ ਡਰ ਗਿਆ। ਕਿਤੇ ਬਾਤ ਦਾ ਬਤੰਗੜ ਈ ਨਾ ਬਣ ਜਾਵੇ।"

"ਸੜਕਾਂ ਤੇ ਅਵਾਰਾ ਘੁੰਮਦਾ ਘੁਮਾਂਦਾ ਨੌਂ ਕੁ ਵਜੇ ਉਹਦੇ ਪਹੁੰਚ ਗਿਆ। ਉਹ ਖਾਣਾ ਤਿਆਰ ਕਰੀ ਬੈਠੀ ਸੀ। ਹਲਕੀ ਹਲਕੀ ਠੰਢ ਸੀ, ਤਾਂ ਵੀ ਉਹਨੇ ਨ੍ਹਾ ਧੋ ਕੇ ਗਾਊਨ ਪਾਇਆ ਹੋਇਆ ਸੀ। ਵਾਲ ਸਲੀਕੇ ਨਾਲ ਵਾਹ ਕੇ ਜੂੜਾ ਕੀਤਾ ਹੋਇਆ ਸੀ। ਹਲਕੀ ਜਿਹੀ ਲਿਪਸਟਿਕ ਲਾਈ ਹੋਈ ਸੀ। ਉਹਦੇ ਨੇੜੇ ਹੋਣ ਤੇ ਪਤਾ ਲਗਾ ਕਿ ਉਹਨੇ ਕੋਈ ਸੈਂਟ ਵੀ ਲਾਇਆ ਹੋਇਆ ਸੀ। ਸ਼ਾਇਦ ਜਿਸਮ ਦੀ ਬੋ ਮਾਰਨ ਲਈ, ਜਿਹੜੀ ਮੈਨੂੰ ਚੰਗੀ ਲਗਦੀ ਸੀ। ਦੋ ਵਾਰ ਮੈਂ ਉਹਦੀ ਬੋ ਕਰਕੇ ਈ ਉਹਦੇ ਨੇੜੇ ਹੋਇਆ। ਦਿਲ ਕਰੇ, ਉਹਦੇ ਜਿਸਮ ਦੀ ਬੋ ਵਾਲੇ ਕਿਸੇ ਹਿੱਸੇ ਨੂੰ ਖੁਰਚ ਕੇ ਰੁਮਾਲ 'ਚ ਰੱਖ ਲਾਂ।"

"ਖਾਣਾ ਬੜਾ ਸੁਆਦ ਸੀ। ਉਹਨੇ ਮੇਰੀ ਪਸੰਦ ਦੇ ਖਿਆਲ ਨਾਲ ਭਰਵੀਆਂ ਭਿੰਡੀਆਂ, ਮੱਛੀ ਤੇ ਕੱਦੂ ਰੈਤਾ ਬਣਾਇਆ ਸੀ।...ਗੱਲਾਂ ਕਰਦਿਆਂ ਉਹਨੇ ਦੱਸਿਆ ਕਿ ਉਹਦਾ ਪਤੀ ਪੂਨੇ ਗਿਆ ਹੋਇਆ ਏ। ਚਿੱਠੀ ਆਈ ਏ।...ਪਰਸੋਂ ਆਵੇਗਾ। ਬੱਚਾ ਦੁੱਧ ਨਾ ਪੀਣ ਦੀ ਜ਼ਿਦ ਕਰਦਾ ਹੋਇਆ ਰੋਣ ਲੱਗ ਪਿਆ। ਉਹਨੇ ਅੰਦਰ ਲਿਆ ਕੇ ਸੁਆ ਦਿੱਤਾ। ਅਸੀਂ ਕਾਫ਼ੀ ਪੀਂਦੇ ਗੱਲਾਂ ਕਰਦੇ ਰਹੇ। ਮੈਨੂੰ ਔਰਤਾਂ ਨਾਲ ਗੱਲਾਂ ਕਰਨੀਆਂ ਨਹੀਂ ਆਉਂਦੀਆਂ। ਮੈਨੂੰ ਜਾਚ ਈ ਨਹੀਂ ਕਿ ਔਰਤ ਦੀ ਕਿਸੇ ਗੱਲ ਦਾ ਕਿਹੜਾ ਜਵਾਬ ਉਹਨੂੰ ਜਚ ਸਕਦਾ ਏ। ਸੋ ਮੈਂ ਉਹਦੇ ਅੱਗੇ ਪਿੱਛੇ ਬਾਰੇ ਪੁੱਛਦਾ ਰਿਹਾ। ਉਹਦੀ ਮਾਂ ਬੰਗਾਲੀ ਸੀ ਤੇ ਪਿਓ ਬਿਹਾਰੀ। ਉਹਨੂੰ ਪੰਜਾਬੀ ਲੋਕ ਚੰਗੇ ਲਗਦੇ ਸਨ, ਪਰ ਉਹਨਾਂ ਦੇ ਸੁਭਾ ਦੀ ਕੁਰਖਤਗੀ ਪਰੇਸ਼ਾਨ ਕਰਦੀ ਸੀ।...ਉਹਨੇ ਮੈਥੋਂ ਕੁਝ ਨਹੀਂ ਪੁੱਛਿਆ। ਜਿਵੇਂ ਮੇਰੇ ਬਾਰੇ ਸਭ ਕੁਝ ਜਾਣਦੀ ਹੋਵੇ ਜਾਂ ਉਹਨੂੰ ਜਾਨਣ ਦੀ ਲੋੜ ਈ ਨਾ ਹੋਵੇ। ਉਹਦੇ ਡਰਾਇੰਗ ਰੂਮ ਦੀਆਂ ਖਿੜਕੀਆਂ ਤੇ ਬੂਹਿਆਂ ਤੇ ਲਟਕਦੇ ਪਰਦੇ ਸ਼ਾਨਦਾਰ ਰੰਗਾਂ ਤੇ ਡੀਜ਼ਾਇਨਾਂ ਦੇ ਸਨ। ਰੰਗਾਂ ਦੀ ਚੋਣ ਉਹਦੇ ਤੇ ਖਤਮ ਸੀ। ਮੈਂ ਤਾਂ ਉਹਦੇ ਸਾਹਮਣੇ ਬਿੱਜੂ ਸੀ। ਸਜਾਵਟ ਦੀ ਤਾਰੀਫ਼ ਕਰਦਿਆਂ ਮੇਰੀ ਨਜ਼ਰ ਕੰਧ ਤੇ ਟੰਗੇ ਇਕ ਸਜਾਵਟੀ ਨਮੂਨੇ ਤੇ ਪਈ। ਉਹਦੇ ਤੇ ਸਾਰੀ ਚਿੱਤਰਕਾਰੀ ਰੰਗ ਬਰੰਗੀਆਂ ਲੀਰਾਂ ਦੀਆਂ ਕਾਤਰਾਂ ਜੋੜਕੇ ਕੀਤੀ ਹੋਈ ਸੀ। ਤਿੰਨ ਜੇਬਾਂ ਵੀ ਸਨ। ਜਿਨ੍ਹਾਂ 'ਚ ਕਾਗਜ਼ ਪੱਤਰ ਪਾਏ ਜਾ ਸਕਦੇ ਸਨ। ਮੈਂ ਉਹਦੀ ਤਾਰੀਫ਼ ਕਰਦਾ ਉਹਦੇ ਨੇੜੇ ਚਲਿਆ ਗਿਆ।...ਠਹਿਰੋ ਮੈਂ ਲਾਹ ਕੇ ਦਿਖਾਉਂਦੀ ਹਾਂ—ਆਖ ਕੇ ਉਹ ਸਟੂਲ ਰੱਖ ਕੇ ਉਹਨੂੰ ਲਾਹੁਣ ਲੱਗੀ ਤਾਂ ਤਿਲਕ ਕੇ ਫਰਸ਼ ਤੇ ਪਿੱਠ ਦੇ ਭਾਰ ਡਿੱਗ ਪਈ। ਉਹਦੀ ਇਕ ਲੱਤ ਸਾਰੀ ਤੇ ਦੂਜੀ ਅੱਧੀ ਨੰਗੀ ਹੋ ਗਈ। ਉਹਦੇ ਦਿਸਦੇ ਪੱਕੇ ਰੰਗ ਤੇ ਪਤਲੇ ਸ਼ਰੀਰ ਦੇ ਉਲਟ ਉਹਦੇ ਕੱਜੇ ਅੰਗ ਗੋਰੇ ਤੇ ਭਰਵੇਂ ਸਨ। ਮੈਂ ਝੱਟ ਦੇਣੀ ਉਸ ਦੀ ਬਾਂਹ ਫੜ ਕੇ

ਉਹਨੂੰ ਉਠਾਇਆ। ਉਹ ਮੇਰੇ ਵੱਲ ਤੱਕਦੀ ਆਪਣੇ ਡਿੱਗਣ ਤੇ ਖੂਬ ਹੱਸੀ। ਫੇਰ ਸਿਰ ਝੁਕਾ ਕੇ ਸੋਚਦੀ ਰਹੀ। ਉਹਦੀ ਬਾਂਹ ਉਵੇਂ ਮੇਰੇ ਹੱਥ 'ਚ ਸੀ।...ਜ਼ਿੰਦਗੀ 'ਚ ਪਹਿਲੀ ਵਾਰ ਮੈਂ ਕਿਸੇ ਓਪਰੀ ਔਰਤ ਦੀ ਬਾਂਹ ਇੰਜ ਫੜੀ ਸੀ। ਓਦਣ ਪਤਾ ਨਹੀਂ ਮੇਰੇ 'ਚ ਹਿੰਮਤ ਕਿਥੋਂ ਆ ਗਈ, ਮੈਂ ਦੂਜੀ ਬਾਂਹ ਮੋਢਿਆਂ ਤੇ ਰਖ ਦਿਤੀ। ਮੈਂ ਉਹਦੇ ਵੱਲ ਤਕਦਿਆਂ ਬੱਤੀ ਬੁਝਾਣ ਲਈ ਸੁਇਚ ਵੱਲ ਹੱਥ ਵਧਾਇਆ ਤਾਂ ਉਹਨੇ ਸਿਰ ਹਿਲਾ ਕੇ ਨਾਂਹ ਕਿਹਾ। ਡਰਦਾ ਮੇਰਾ ਹੱਥ ਪਿੱਛੇ ਹਟ ਗਿਆ। ਮੈਂ ਉਹਦੇ ਸਾਹਮਣੇ ਕੁਰਸੀ ਤੇ ਬਹਿ ਗਿਆ। "ਮੈਂ ਕੌਫੀ ਬਣਾਂਦੀ ਹਾਂ", ਆਖ ਉਹ ਅੰਦਰ ਚਲੀ ਗਈ। ਟਰੇ ਲੈ ਕੇ ਬਾਹਰ ਆਈ ਤਾਂ ਉਹ ਪੂਰੀ ਬੰਗਾਲਣ ਲਗਦੀ ਸੀ। ਉਹਨੇ ਆਪਣੇ ਵਾਲ ਮੋਢਿਆਂ ਤੇ ਖਿਲਾਰੇ ਹੋਏ ਸਨ। ਉਹਦੇ ਸਭ ਕੁਝ ਦੀ ਖਿੱਚ ਬੇ-ਮੁਹਾਰ ਹੋਈ ਪਈ ਸੀ। ਮੈਨੂੰ ਲੱਗਿਆ, ਉਹਨੇ ਇਹ ਰੂਪ ਮੈਨੂੰ ਤੰਗ ਕਰਨ ਲਈ ਬਣਾਇਆ ਏ। ਕਾਫੀ ਪੀ ਕੇ ਮੈਨੂੰ ਕੋਈ ਗੱਲ ਨਹੀਂ ਸੀ ਸੁਝ ਰਹੀ। ਉਹਨੂੰ ਵੀ ਨਹੀਂ ਸੀ। ਉਹ ਉਠ ਕੇ ਅੰਦਰਲੇ ਕਮਰੇ 'ਚ ਚਲੀ ਗਈ ਤਾਂ ਮੈਂ ਉਹਦੇ ਮਗਰ ਹੀ ਚਲਿਆ ਗਿਆ। ਉਹਨੇ ਮੇਰੀ ਬਾਂਹ ਕਬੂਲ ਕੀਤੀ ਮੈਨੂੰ ਪਤਾ ਈ ਨਾ ਰਿਹਾ ਕਿ ਮੈਂ ਕਿਥੇ ਹਾਂ।"

"ਦਸਾਂ ਕੁ ਦਿਨਾਂ ਬਾਅਦ ਇਕ ਮੌਕਾ ਫੇਰ ਮਿਲਿਆ। ਚਾਹ ਪੀਂਦਿਆਂ ਮੈਨੂੰ ਲੱਗਾ ਉਹ ਜਿਹੜੀਆਂ ਗੱਲਾਂ ਕਰਦੀ ਪਈ ਏ, ਉਹਨਾਂ 'ਚ ਕਦੇ ਮਿੱਠੀ ਜਿਹੀ ਚੋਭ ਹੁੰਦੀ ਏ ਤੇ ਕਦੇ ਕਸਕ ਤੇ ਕਦੇ ਕੁਤਕੁਤੀ। ਉਹਨੇ ਬੰਗਲਾ ਦਾ ਇਕ ਲੋਕ ਗੀਤ ਬੜੀ ਨੀਮੀ ਅਵਾਜ਼ 'ਚ ਗਾਇਆ। ਫੇਰ ਉਹ ਬੰਗਲਾ ਕਵਿਤਾ ਦੀ ਗੱਲ ਕਰਨ ਲੱਗ ਪਈ। ਜੀਹਦੀ ਮੈਨੂੰ ਕੋਈ ਸਮਝ ਨਹੀਂ ਸੀ। ਪਰ ਉਹ ਜੋ ਕੁਝ ਬੋਲਦੀ ਸੀ, ਜਿਸ ਸੁਰ 'ਚ ਗਾਉਂਦੀ ਸੀ ਤੇ ਸਿਰ ਨੂੰ ਹਰਕਤ ਦੇਂਦੀ ਚਿਹਰੇ ਦੇ ਭਾਵ ਬਦਲਦੀ ਸੀ, ਉਹ ਸਭ ਕੁਝ ਵਧੀਆ ਸੀ। ਪਰ ਉਹਦੇ ਜਵਾਬ 'ਚ ਮੇਰੇ ਕੋਲ ਕੁਝ ਵੀ ਵਧੀਆ ਨਹੀਂ ਸੀ। ਮੈਨੂੰ ਤਾਂ ਸਿਰਫ ਇਹੀ ਮਹਿਸੂਸ ਹੋ ਰਿਹਾ ਸੀ ਕਿ ਓਸ ਗੀਤ ਦੇ ਸੁਰ, ਉਹਦੇ ਬੁੱਲ੍ਹਾਂ ਤੇ ਅੱਖਾਂ ਭਰਵੱਟਿਆਂ ਦੀਆਂ ਹਰਕਤਾਂ ਮੇਰੀ ਰਗ ਰਗ 'ਚ ਖੁਭ ਰਹੀਆਂ ਸਨ। ਉਹ ਚੁੱਪ ਹੋਈ ਤਾਂ ਮੈਂ ਉੱਠ ਕੇ ਉਹਦੇ ਕੋਲ ਖਲੋ ਗਿਆ। ਉਹ ਖਿਝ ਗਈ ਕਹਿੰਦੀ—"ਇਹ ਕੀ ਡੰਗਰਾਂ ਵਾਂਗੂ ਪਿੱਛੇ ਪੈ ਜਾਂਦੇ ਹੋ ?...ਓਦੋਂ ਸੱਚ ਮੁੱਚ ਮੈਂ ਡੰਗਰ ਈ ਸਾਂ। ਮੇਰਾ ਡੰਗਰਪੁਣਾ ਮੁੱਕਦਾ ਸੀ, ਤਦੇ ਮੈਂ ਕੁਝ ਹੋਰ ਸੋਚਣ ਜੋਗਾ ਹੁੰਦਾ ਸੀ।...ਪਤਾ ਨਹੀਂ ਕਿਉਂ, ਜਦ ਮੈਂ ਉਹਦੇ ਕੋਲ ਆ ਜਾਂਦਾ ਸੀ ਤਾਂ ਮੇਰੇ ਦਿਲ ਦੀ ਧੜਕਣ ਏਨੀ ਵਧ ਜਾਂਦੀ ਸੀ ਕਿ ਮੈਨੂੰ ਆਪ ਨੂੰ ਉਹਦੀ ਅਵਾਜ਼ ਸੁਣਨ ਲਗ ਪੈਂਦੀ ਸੀ। ਫੇਰ ਲਗਾਤਾਰ ਸੁਣਦੀ ਰਹਿੰਦੀ। ਜਿਵੇ ਘੋੜੇ ਦੇ ਟਾਪ ਵੱਜ ਰਹੇ ਹੋਣ। ਹੌਲੀ ਹੌਲੀ ਉਹ ਟਾਪ ਏਨੀ ਉੱਚੀ ਹੋ ਜਾਂਦੀ ਕਿ ਮੈਨੂੰ ਹੋਰ ਕੁਝ ਸੁਣਨੋਂ ਈ ਰਹਿ ਜਾਂਦਾ। ਬਸ ਘੋੜਾ ਸਰਪਟ ਦੌੜਦਾ ਰਹਿੰਦਾ।

"ਇਹ ਗੱਲ ਇਕ ਦਿਨ ਮੈਂ ਉਹਨੂੰ ਦੱਸੀ ਤਾਂ ਉਹ ਬੜਾ ਹੱਸੀ। ਕਹਿੰਦੀ—'ਸਾਡੇ ਇਕ ਲੋਕ ਗੀਤ 'ਚ ਆਉਂਦਾ ਏ— ਘੋੜੇ ਲਗਾਮਾਂ ਨਾਲ ਈ ਸੋਂਹਦੇ ਨੇ।'

"ਉਹਦੇ ਘਰੋਂ ਉਠ ਕੇ ਜਾਂਦਾ ਤਾਂ ਮੈਨੂੰ ਕੁਝ ਵੀ ਚੰਗਾ ਨਾ ਲਗਦਾ। ਘਰ ਪਤਨੀ, ਬੱਚੇ, ਦਫ਼ਤਰ ਤੇ ਦੋਸਤ, ਕੁਝ ਵੀ ਨਹੀਂ। ਦਫ਼ਤਰ 'ਚ ਦਿਲ ਨਾ ਟਿਕਦਾ, ਛੁੱਟੀ ਲੈ

ਲੈਂਦਾ। ਘਰ ਜਾਂਦਾ ਤਾਂ ਮੇਮ ਕਾਰਨ ਪੁਛਦੀ। ਬੀਮਾਰੀ ਦਾ ਪੱਜ ਪਾਉਂਦਾ ਤਾਂ ਉਹ ਡਾਕਟਰ ਦੇ ਜਾਣ ਨੂੰ ਮਜ਼ਬੂਰ ਕਰ ਦੇਂਦੀ। ਮੈਂ ਐਵੇਂ ਕੋਈ ਟੌਨਿਕ ਲੈ ਕੇ ਮੁੜ ਆਉਂਦਾ। ਸ਼ਹਿਰ 'ਚ ਘੁੰਮਦਾ ਰਹਿੰਦਾ। ਅਖ਼ੀਰ ਉਹਦੇ ਚਲਿਆ ਜਾਂਦਾ। ਵਾਰ ਵਾਰ ਦੇ ਆਉਣ ਤੇ ਉਹ ਵੀ ਪਰੇਸ਼ਾਨ ਹੋ ਜਾਂਦੀ। ਮੈਨੂੰ ਘੂਰਨ ਲਗ ਪੈਂਦੀ। ਇਕ ਦਿਨ ਕਹਿੰਦੀ—"ਮੈਂ ਐਸੀ ਵੈਸੀ ਔਰਤ ਨਹੀਂ। ਤੁਸੀਂ ਕੀ ਸਮਝ ਕੇ ਆ ਜਾਂਦੇ ਹੋ ?" ...ਮੈਂ ਕੀ ਕਹਿੰਦਾ ? ਮੈਨੂੰ ਇਹ ਗੱਲ ਦੱਸਣ ਦੀ ਜਾਚ ਈ ਨਹੀਂ ਸੀ ਕਿ ਜਦ ਮੈਂ ਓਸ ਤੋਂ ਦੂਰ ਹੁੰਦਾ ਹਾਂ ਤਾਂ ਮੇਰੀ ਜਾਨ ਖੁੱਸਦੀ ਏ। ਉਹ ਨਹੀਂ ਦਿਸਦੀ ਤਾਂ ਔਖਾ ਹੁੰਦਾ ਹਾਂ। ਦਿਸਦੀ ਏ, ਮਿਲਦੀ ਏ ਤਾਂ ਵੀ ਔਖਾ ਰਹਿੰਦਾ ਹਾਂ। ਕੋਲ ਬਹਿੰਦਾ ਹਾਂ, ਤਾਂ ਬਲੱਡ ਪਰੈਸ਼ਰ ਵਧਦਾ ਏ। ਪਰੇ ਹੁੰਦਾ ਹਾਂ, ਤਾਂ ਘਟਦਾ ਰਹਿੰਦਾ ਹੈ। ਅਜੀਬ ਦਲਦਲ 'ਚ ਫਸ ਗਿਆ।

"ਇਕ ਵਾਰੀ ਜੀ ਮੈਂ ਕਾਹਲਾ ਪੈ ਗਿਆ। ਮੈਨੂੰ ਲਗਿਆ ਕਿ ਘੋੜਾ ਬੇਲਾਗਾਮ ਹੋ ਗਿਆ ਏ। ਮੈਨੂੰ ਉਹਦੀਆਂ ਟਾਪਾਂ ਦੀ ਅਵਾਜ਼ ਵੀ ਸੁਣਨੋਂ ਹਟ ਗਈ ਏ। ਮੈਥੋਂ ਇਕ ਗਲਤ ਜਿਹੀ ਹਰਕਤ ਹੋ ਗਈ ਤਾਂ ਉਹਨੇ ਮੈਨੂੰ ਬੜਾ ਮੰਦਾ ਚੰਗਾ ਬੋਲਿਆ। ਏਥੋਂ ਤਕ ਕਿਹਾ ਕਿ ਮੇਰੇ ਘਰ ਤੋਂ ਬਾਹਰ ਹੋ ਜਾ। ਕੋਈ ਲੋੜ ਨਹੀਂ ਮੇਰੇ ਕੋਲ ਆਉਣ ਦੀ। ਮੈਨੂੰ ਬੜੀ ਬੇਇੱਜ਼ਤੀ ਮਹਿਸੂਸ ਹੋਈ। ਆਪਣੇ ਆਪ ਨੂੰ ਬੜੀਆਂ ਫਿੱਟ ਲਾਹਨਤਾਂ ਪਾਈਆਂ। ਫੈਸਲਾ ਕੀਤਾ ਕਿ ਹੁਣ ਨਹੀਂ ਜਾਣਾ। ਪਰ ਚੌਥੇ ਪੰਜਵੇਂ ਮੈਂ ਫੇਰ ਉਹਦੇ ਘਰ ਸੀ। ਪਹਿਲਾਂ ਤਾਂ ਉਹਦੇ ਘਰ ਨੂੰ ਜਾਂਦਾ ਜਾਂਦਾ ਮੈਂ ਗੁੱਸੇ ਨਾਲ ਤੁਹਾਡੇ ਘਰ ਜਾ ਵੜਿਆ ਸੀ। ਉਥੋਂ ਨਿਕਲ ਕੇ ਮੈਂ ਆਪਣੇ ਘਰ ਜਾਣ ਦਾ ਫੈਸਲਾ ਕੀਤਾ ਸੀ। ਪਰ ਜਦ ਉਹਦਾ ਗੇਟ ਆਇਆ ਤਾਂ ਮੈਂ ਅੰਦਰ ਵੜ ਗਿਆ। ਮੈਨੂੰ ਦੇਖ ਕੇ ਉਹ ਕੁਝ ਨਾ ਬੋਲੀ। ਕਰੋਸ਼ੀਏ ਨਾਲ ਕੁਝ ਕੱਢਦੀ ਦੇਖਦੀ ਰਹੀ। ਮੈਂ ਖੜ੍ਹਾ ਖੜੋਤਾ ਮੁੜਨ ਲਗਾ ਤਾਂ ਉਹਨੇ ਉਠ ਕੇ ਮੇਰੀ ਬਾਂਹ ਫੜ ਲਈ। ਕਹਿੰਦੀ 'ਨਰਾਜ਼ ਹੋ ਗਏ ?'...ਮੈਂ ਕੀ ਕਹਿੰਦਾ। ਕਹਿਣ ਜੋਗਾ ਈ ਨਹੀਂ ਸੀ। ਬਹਿ ਗਿਆ। ਉਹ ਕੋਫ਼ੀ ਬਣਾ ਲਿਆਈ। ਕੋਫੀ ਪੀਂਦਿਆਂ ਮੈਨੂੰ ਮਹਿਸੂਸ ਹੋਇਆ ਕਿ ਮੈਨੂੰ ਤਾਂ ਕੁਝ ਸੁੱਝ ਈ ਨਹੀਂ ਰਿਹਾ ਕਹਿਣ ਲਈ। ਉਹ ਮੇਰੇ ਚੰਗੇ, ਸੱਚੇ ਸੁੱਚੇ ਇਨਸਾਨ ਹੋਣ ਦੀ ਤਾਰੀਫ਼ ਕਰਨ ਲੱਗ ਪਈ। ਉਹਨੇ ਸਿਧਾ ਕੁਝ ਨਹੀਂ ਕਿਹਾ ਕਿ ਉਹ ਮੈਨੂੰ ਉਡੀਕਦੀ ਰਹੀ ਏ। ਆਪਣੇ ਆਖੇ ਦੀ ਮਾਫੀ ਮੰਗਦੀ ਏ।... ਦਫ਼ਤਰ ਦਾ ਖਿਆਲ ਆਉਣ ਤੇ ਮੈਂ ਉਠ ਖਲੋਤਾ। ਉਹਨੇ ਮੇਰਾ ਹੱਥ ਫੜ ਕੇ ਚੁੰਮਿਆ ਤੇ ਵਿਦਾ ਕਰਦਿਆਂ ਕਿਹਾ...'ਇਹਨਾਂ ਸੋਹਣੇ ਹੱਥਾਂ ਵਾਲਾ ਆਦਮੀ ਕੋਈ ਮਹਾਨ ਹੋਣਾ ਚਾਹੀਦਾ ਏ। ਆਪਣੇ ਆਲੇ ਦੁਆਲੇ ਫੁੱਲ ਖਿੜਾਉਣ ਵਾਲਾ।'

"ਇਕ ਵਾਰ ਮੈਂ ਤੇਰੇ ਘਰ ਗਿਆ। ਭਾਬੀ ਨੇ ਦਸਿਆ, ਆਸ਼ਾ ਬੀਮਾਰ ਪਈ ਏ। ਮੈਂ ਉਸਨੂੰ ਦੇਖਣ ਗਿਆ। ਉਸਨੂੰ ਕਈ ਦਿਨਾਂ ਤੋਂ ਹਲਕਾ ਹਲਕਾ ਬੁਖਾਰ ਆ ਰਿਹਾ ਸੀ। ਸਕਸੈਨਾ ਉਸਨੂੰ ਡਾਕਟਰ ਨੂੰ ਵਿਖਾ ਕੇ ਦਵਾਈ ਦੁਆ ਕੇ ਟੂਰ ਤੇ ਚਲਿਆ ਗਿਆ ਸੀ। ਬੁਖਾਰ ਨਹੀਂ ਸੀ ਟੁੱਟਾ। ਮੈਂ ਉਸਦੇ ਸਾਰੇ ਹਾਲਾਤ ਜਾਣ ਕੇ ਪੁਛਿਆ— ਸਟੂਲ ਤੇ ਪੇਸ਼ਾਬ ਟੈਸਟ ਕਰਵਾਇਆ ? ਉਹਨੇ ਬੇਚਾਰਗੀ ਜ਼ਾਹਰ ਕਰਦਿਆਂ ਕਿਹਾ—ਕੌਣ

ਕਰਾਵੇ ? ਮੈਂ ਆਖਿਆ— ਲਾਹਨਤ ਏ ਮੇਰੇ ਤੇ। ਤੂੰ ਮੈਨੂੰ ਆਪਣਾ ਕੁਝ ਨਹੀਂ ਸਮਝਦੀ ? ਮੈਨੂੰ ਕਿਉਂ ਨਾ ਬੁਲਾਇਆ ?''

''ਮੈਂ ਦਫ਼ਤਰ ਨੂੰ ਲੇਟ ਆਉਣ ਦਾ ਫ਼ੋਨ ਕੀਤਾ। ਤੇ ਉਹਦਾ ਸਟੂਲ ਤੇ ਪਸ਼ਾਬ ਟੈਸਟ ਕਰਵਾਉਣ ਲਈ ਲੈ ਗਿਆ। ਭਾਬੀ ਨੂੰ ਮੈਂ ਇਹੀ ਦਸਿਆ ਕਿ ਦਵਾ ਲੈਣ ਚਲਿਆ ਹਾਂ।''

''ਤੁਹਾਡਾ ਸਾਰਾ ਟੱਬਰ ਉਹਦੀ ਸੇਵਾ 'ਚ ਲਗਿਆ ਰਿਹਾ। ਉਹ ਰਾਜ਼ੀ ਹੋ ਗਈ ਤਾਂ ਸਭ ਦਾ ਬੜਾ ਅਹਿਸਾਨ ਮੰਨਦੀ ਰਹੀ। ਉਹਦਾ ਪਤੀ ਆਇਆ ਤਾਂ ਉਹਦੀ ਸਿਹਤ ਬਣਾਉਣ ਲਈ ਸ਼ਿਮਲੇ ਲੈ ਗਿਆ। ਮੈਂ ਉਦਾਸ ਹੋ ਗਿਆ। ਖਾਣ ਹੰਢਾਣ, ਗੱਲਾਂ ਕਰਨ ਤੇ ਕੰਮ ਕਰਨ ਦੇ ਸਾਰੇ ਸੁਆਦ ਮਾਰੇ ਗਏ। ਆਪਣਾ ਇਹ ਫਿਲਮੀ ਜਿਹਾ ਰਵੱਈਆ ਮੈਨੂੰ ਆਪ ਨੂੰ ਵੀ ਫਜ਼ੂਲ ਜਿਹਾ ਲਗਿਆ ਕਰੇ। ਤੈਨੂੰ ਜੇ ਪਤਾ ਲਗਦਾ ਤਾਂ ਪਤਾ ਨਹੀਂ ਮੇਰੇ ਤੇ ਕਿੰਨੀਆਂ ਲਾਹਣਤਾਂ ਪਾਉਂਦਾ।''

''ਉਹ ਆਈ ਤਾਂ ਮੈਨੂੰ ਫੇਰ ਮਹਿਸੂਸ ਹੋਣ ਲੱਗ ਪਿਆ ਕਿ ਮੇਰਾ ਅੱਧ ਮੇਰੇ ਵੱਸ ਤੋਂ ਫੇਰ ਬਾਹਰ ਹੋਣ ਲੱਗ ਪਿਆ ਏ। ਮੈਂ ਆਪਣੇ ਓਸ ਅੱਧ ਨੂੰ ਉਹਦੇ ਵੱਲ ਜਾਣ ਤੋਂ ਰੋਕਦਾ। ਅੰਦਰ ਵਰੋਲਾ ਜਿਹਾ ਉਠਦਾ ਤਾਂ ਦਫ਼ਤਰ ਤੋਂ ਥੋੜ੍ਹੇ ਚਿਰ ਦੀ ਛੁੱਟੀ ਕਰ ਕੇ ਟੁਰ ਪੈਂਦਾ। ਪਰ ਕਦੇ ਸੜਕ ਤੋਂ ਈ ਮੁੜ ਆਉਂਦਾ ਤੇ ਕਦੇ ਉਹਦੇ ਘਰ ਦੇ ਗੇਟ ਤੋਂ। ਤੇ ਕਦੇ ਆਪਣੇ ਆਪ ਨੂੰ ਧਰੂ ਕੇ ਤੁਹਾਡੇ ਘਰ ਵਾੜ ਲੈਂਦਾ।''

''ਇਕ ਦਿਨ ਕਰਨਾਟਕ ਦੀ ਇਕ ਫਰਮ ਦੇ ਮੈਨੇਜਰ ਨੇ ਮੈਨੂੰ ਤਿੰਨ ਸਾੜ੍ਹੀਆਂ ਦਿੱਤੀਆਂ। ਉਹਨਾਂ 'ਚੋਂ ਇਕ ਸੀ ਤਾਂ ਥੋੜ੍ਹੀ ਕੀਮਤ ਦੀ, ਪਰ ਪ੍ਰਿੰਟ ਬਹੁਤ ਸ਼ਾਨਦਾਰ ਸੀ। ਮੈਂ ਮਲਕੜੇ ਜਿਹੇ ਉਹ ਸਾੜ੍ਹੀ ਲਪੇਟੀ ਤੇ ਉਹਦੇ ਘਰ ਚਲਿਆ ਗਿਆ। ਉਹਨੇ ਸਾੜ੍ਹੀ ਖੋਹਲੀ। ਪਸੰਦ ਕੀਤੀ। ਪਰ ਕੁਰਸੀ ਤੇ ਬਹਿ ਕੇ ਸੋਚਦੀ ਰਹੀ। ਉਹ ਮੈਨੂੰ ਪਹਿਲਾਂ ਨਾਲੋਂ ਵੀ ਵੱਧ ਸੋਹਣੀ ਲੱਗ ਰਹੀ ਸੀ। ਚਿਹਰੇ ਤੇ ਲਾਲੀ ਆ ਗਈ ਸੀ। ਸ਼ਿਮਲੇ ਨੇ ਉਹਦਾ ਰੰਗ ਨਿਖਾਰ ਦਿੱਤਾ ਸੀ। ਮੈਂ ਅੱਗੇ ਵਧ ਕੇ ਉਹਦਾ ਹੱਥ ਫੜਨਾ ਚਾਹਿਆ ਤਾਂ ਉਹਨੇ ਸਿਰ ਹਲਾ ਕੇ ਨਾਂਹ ਕਰ ਦਿੱਤੀ। ਕੁਰਸੀ ਤੇ ਬੈਠੀ ਲੱਤ ਹਿਲਾਉਂਦੀ ਰਹੀ। ਮੇਰੇ ਅੰਦਰ ਚਾਹਣਾ, ਨਿਰਾਸ਼ਾ, ਗੁੱਸਾ, ਹੱਤਕ ਤੇ ਹੋਰ ਪਤਾ ਨਹੀਂ ਕਿਹੋ ਜਿਹੀਆਂ ਭਾਵਨਾਵਾਂ ਆਪੋ ਵਿਚ ਘੁਲਦੀਆਂ ਰਹੀਆਂ। ਫੇਰ ਘੋੜੇ ਦੀ ਟਾਪ ਇਕ ਦਮ ਤੇਜ਼ ਹੋ ਗਈ। ਜਿਵੇਂ ਚਮਕ ਪਿਆ ਹੋਵੇ। ਵਹਿਸ਼ੀ ਹੋ ਗਿਆ ਹੋਵੇ। ਮਾਲਕ ਤੋਂ ਵੀ ਬਾਗ਼ੀ।...ਮੈਂ ਉਹਦੇ ਨਾਲ ਧੱਕਾ ਕਰਨਾ ਚਾਹਿਆ। ਮੈਂ ਉਹਦਾ ਹੱਥ ਫੜਿਆ। ਉਹ ਮੈਥੋਂ ਏਨੇ ਜ਼ੋਰ ਦੀ ਘੁਟ ਹੋ ਗਿਆ ਕਿ ਉਹਦੀ ਚੀਕ ਨਿਕਲ ਗਈ। ਉਹ ਰੋਣ ਲਗ ਪਈ। ਮੈਂ ਗੂੰਗਾ ਬਣਿਆ ਖੜ੍ਹਾ ਰਿਹਾ। ਉਹਨੇ ਉਠ ਕੇ ਮੇਰਾ ਕਸਿਆ ਹੋਇਆ ਚਿਹਰਾ ਦੇਖਿਆ। ਫੇਰ ਤਿਪਾਈ ਤੇ ਪਈ ਸਾੜ੍ਹੀ ਚੁੱਕ ਕੇ ਵਗਾਹ ਕੇ ਮਾਰੀ। ਅੰਗਰੇਜ਼ੀ 'ਚ ਮੈਨੂੰ ਬੇਰਹਿਮ, ਬਦਤਮੀਜ਼, ਅਸਭਿਅ ਤੇ ਹੋਰ ਕਿੰਨਾ ਕੁਝ ਕਿਹਾ। ਹੁਕਮ ਕੀਤਾ ਕਿ ਏਸੇ ਵੇਲੇ ਮੇਰੇ ਘਰ ਤੋਂ ਨਿਕਲ ਜਾ, ਮੁੜ ਕੇ ਨਾ ਆਵੀਂ।''—

''ਮੈਨੂੰ ਬੜੀ ਸ਼ਰਮ ਆਈ। ਡਰ ਵੀ ਲਗਿਆ। ਦੁੱਖ ਵੀ ਹੋਇਆ। ਉਹਦੇ

ਹੱਥ ਤੇ ਮੈਂ ਤਾਂ ਦਬਾਅ ਪਾਇਆ ਈ ਨਹੀਂ ਸੀ। ਉਹਦਾ ਹੱਥ ਜਿਵੇਂ ਰਬੜ ਦਾ ਹੋ ਗਿਆ ਸੀ। ਆਪਣੀ ਬੇਵਕੂਫੀ ਤੇ ਪਛਤਾਂਦਾ ਰਿਹਾ। ਰਾਹ 'ਚ ਸੋਚਦਾ ਰਿਹਾ, ਛੱਡੋ ਪਰੇ, ਕੀ ਪਿਐ ਏਸ ਪਾਗਲਪਨ 'ਚ।

"ਪਰ ਪੰਜ ਕੁ ਦਿਨਾਂ ਬਾਦ ਮੈਂ ਫੇਰ ਉਹਦੇ ਕਮਰੇ 'ਚ ਸੀ। ਉਹਦਾ ਬੱਚਾ ਘਰ ਨਹੀਂ ਸੀ। ਸਕੂਲ ਗਿਆ ਹੋਇਆ ਸੀ। ਮੈਨੂੰ ਦੇਖ ਕੇ ਉਹਦਾ ਚਿਹਰਾ ਪੱਥਰ ਦਾ ਹੋ ਗਿਆ। ਮੈਂ ਆਪਣੀ ਗਲਤੀ ਮੰਨੀ। ਉਹ ਸਤੀ ਬੈਠੀ ਰਹੀ। ਉਹ ਸਮਝੌਤੇ ਦੇ ਮੂਡ 'ਚ ਨਹੀਂ ਸੀ। ਮੇਰਾ ਬਲੱਡ ਪਰੈਸ਼ਰ ਫੇਰ ਇਕ ਦਮ ਵਧਣ ਘਟਣ ਲੱਗ ਪਿਆ। ਫੇਰ ਪਤਾ ਨਹੀਂ ਮੈਨੂੰ ਕੀ ਹੋਇਆ, ਮੈਂ ਉਹਦੀ ਚੱਪਲ ਚੁਕ ਕੇ ਆਪਣੇ ਸਿਰ 'ਚ ਮਾਰਨ ਲੱਗ ਪਿਆ। ਤੇ ਆਖੀ ਗਿਆ—ਮੈਂ ਇਸੇ ਕਾਬਲ ਹਾਂ—। ਉਹਨੇ ਉਠ ਕੇ ਮੇਰਾ ਹੱਥ ਫੜ ਲਿਆ। ਖੜ੍ਹੀ ਖੜ੍ਹੀ ਨੇ ਹੱਥ ਪਲੋਸਿਆ। ਕਹਿੰਦੀ—'ਤੈਨੂੰ ਕੀ ਹੋ ਜਾਂਦਾ ਏ ?'—ਮੇਰਾ ਰੋਣ ਨਿਕਲ ਗਿਆ। ਮੇਰੇ ਅੰਦਰ ਕੁਝ ਟੁੱਟਣ ਭੱਜਣ ਲੱਗ ਪਿਆ। ਮੈਂ ਹੱਥ ਜੋੜ ਕੇ ਆਖਿਆ—ਮੈਂ ਤੈਨੂੰ ਮਿਲੇ ਬਿਨਾ ਨਹੀਂ ਰਹਿ ਸਕਦਾ। ਮੇਰੇ ਤੇ ਰਹਿਮ ਕਰ। ਮੇਰੇ ਛੋਟੇ ਛੋਟੇ ਬੱਚੇ ਨੇ।—ਫੇਰ ਮੈਂ ਕੁੱਤੇ ਵਾਂਗੂ ਝੁਕ ਕੇ ਉਹਦੇ ਪੈਰ ਚੁੰਮਣ ਲੱਗ ਪਿਆ। ਉਹਨੇ ਪੈਰ ਨਹੀਂ ਖਿੱਚੇ। ਉਂਜ ਹਟਾਂਦੀ ਰਹੀ। ਫੇਰ ਪਿਛਾਂਹ ਹਟ ਕੇ ਕੁਰਸੀ ਤੇ ਬਹਿ ਗਈ। ਅੱਖਾਂ ਮੀਚ ਕੇ ਸੋਚਦੀ ਰਹੀ।...ਤਦੇ ਮੈਨੂੰ ਯਾਦ ਆਇਆ ਕਿ ਮੈਂ ਤਾਂ ਕਰਨਾਟਕ ਵਾਲੀ ਪਾਰਟੀ ਨੂੰ ਤਿੰਨ ਵਜੇ ਦਾ ਟਾਇਮ ਦੇ ਕੇ ਆਇਆ ਹੋਇਆ ਹਾਂ। ਮੈਂ ਉਸ ਨੂੰ ਸੋਚਦੀ ਨੂੰ ਛੱਡ ਕੇ ਮੁੜ ਆਇਆ।"

"ਦਫ਼ਤਰ ਤੋਂ ਘਰ ਨੂੰ ਜਾਂਦਾ ਹੋਇਆ ਸੋਚਦਾ ਰਿਹਾ ਕਿ ਇਹ ਮੈਂ ਕੀ ਕਰ ਰਿਹਾ ਹਾਂ ?...ਰਾਤ ਨੂੰ ਵੀ ਇਹੀ ਸੋਚ ਹਾਵੀ ਰਹੀ।...ਤਦੇ ਮੈਨੂੰ ਆਪਣੇ ਛੋਟੇ ਸ਼ਹਿਰ ਦੀ ਇਕ ਗੱਲ ਚੇਤੇ ਆਈ।...ਜਗੀਰਦਾਰ ਅਜਮਲ ਖ਼ਾਂ, ਜੀਹਨੂੰ ਪਿਛੋਂ ਲੋਕ ਅੱਜੂ ਪਠਾਣ ਕਹਿਣ ਲੱਗ ਪਏ ਸੀ, ਬੜਾ ਰੋਹਬ ਦਾਬ ਵਾਲਾ ਬੰਦਾ ਸੀ। ਉਹ ਘੋੜੀ ਤੇ ਲੰਘਦਾ ਸੀ ਤਾਂ ਦਰਵਾਜ਼ੇ 'ਚ ਬੈਠ ਬੰਦੇ ਉਠ ਕੇ ਖੜ੍ਹ ਜਾਂਦੇ ਸੀ। ਉਸ ਦੀ ਘੋੜੀ ਕਿਸੇ ਦੇ ਖੇਤ 'ਚ ਵੜ ਜਾਂਦੀ ਸੀ ਤਾਂ ਉਹਨੂੰ ਮਲਕ ਦੇਣੀ ਛਙਕੇਰ ਕੇ ਤਾਂ ਕੱਢਿਆ ਜਾ ਸਕਦਾ ਸੀ, ਪਰ ਸੋਟੀ ਨਹੀਂ ਸੀ ਮਾਰੀ ਜਾ ਸਕਦੀ। ਨਾ ਈ ਉਲਾਂਭਾ ਦਿੱਤਾ ਜਾ ਸਕਦਾ ਸੀ। ਉਹ ਨਮਾਜ਼ੀ ਬੰਦਾ ਸੀ, ਸ਼ਰਾਬ ਨਹੀਂ ਸੀ ਪੀਂਦਾ। ਕਿਸੇ ਗਰੀਬ ਨਾਲ ਕਿਸੇ ਜੱਟ ਨੂੰ ਧੱਕਾ ਨਹੀਂ ਸੀ ਕਰਨ ਦੇਂਦਾ। ਔਰਤਾਂ ਨਾਲ ਵਧੀਕੀ ਤਾਂ ਉਹ ਉੱਕਾ ਝੱਲ ਈ ਨਹੀਂ ਸੀ ਸਕਦਾ।

"ਉਹਦਾ ਓਸ ਉਮਰ 'ਚ ਜਦ ਉਹਦਾ ਪੁੱਤਰ ਜਵਾਨ ਹੋ ਗਿਆ ਸੀ, ਇਕ ਕੰਜਰੀ ਨਿਆਮਤਾਂ ਨਾਲ ਇਸ਼ਕ ਹੋ ਗਿਆ ਸੀ। ਅਜਮਲ ਖ਼ਾਂ ਪਹਿਲਾਂ ਤਾਂ ਉਹਦੇ ਕੋਠੇ ਤੇ ਜਾਂਦਾ ਰਿਹਾ, ਫੇਰ ਉਹਨੂੰ ਆਪਣੇ ਸ਼ੀਸ਼ ਮਹਿਲ 'ਚ ਬੁਲਾ ਕੇ ਮੁਜਰੇ ਕਰਵਾਂਦਾ ਰਿਹਾ। ਕਹਿੰਦੇ ਨੇ ਜਦ ਉਹਦਾ ਵੱਡ ਮੁੰਡਾ ਨੂਰ ਖ਼ਾਂ ਏਸ ਤੇ ਏਤਰਾਜ਼ ਕਰਨ ਲਗਾ ਤਾਂ ਖ਼ਾਨ ਨੇ ਜ਼ਮੀਨ ਦਾ ਇਕ ਹਿੱਸਾ ਵੇਚ ਕੇ ਨਿਆਮਤਾਂ ਲਈ ਲਾਹੌਰ 'ਚ ਕੋਠੀ ਪੁਆ ਦਿੱਤੀ ਤੇ ਆਪ ਵੀ ਉਥੇ ਰਹਿਣ ਲੱਗ ਪਿਆ। ਕਹਿੰਦੇ ਨੇ, ਲੋਕਾਂ ਆਪਣੀਆਂ ਅੱਖਾਂ ਨਾਲ ਦੇਖਿਆ ਕਿ ਅਜਮਲ ਖ਼ਾਂ ਪਠਾਣ ਓਸ ਕੰਜਰੀ ਦੀਆਂ ਜੁੱਤੀਆਂ ਸਾਫ਼ ਕਰਦਾ

ਸੀ । ਉਹ ਆਖਦੀ ਤਾਂ ਗੋਡਿਆਂ ਭਾਰ ਹੋ ਕੇ ਉਹਦੇ ਲਈ ਘੋੜਾ ਬਣ ਜਾਂਦਾ ਸੀ । ਉਹ ਉਹਦੇ ਮੂੰਹ 'ਚ ਲਗਾਮ ਪਾ ਕੇ ਚੁੰਨੀ ਦਾ ਕੋਰੜਾ ਜਿਹਾ ਬਣਾ ਕੇ ਚਾਬਕ ਮਾਰਦੀ ਹੁੰਦੀ ਸੀ । ਤੇ ਖ਼ਾਨ ਸਾਹਬ ਘੋੜੇ ਵਾਂਗੂ ਹਿਣਕ ਕੇ ਕਾਲੀਨ ਤੇ ਚਾਰੇ ਪੈਰਾਂ ਨਾਲ ਟੁਰ ਕੇ ਨਿਆਮਤਾਂ ਨੂੰ ਖ਼ੁਸ਼ ਕਰਿਆ ਕਰਦੇ ਸਨ ।...ਇਹ ਗੱਲ ਸੋਚਦਿਆਂ ਮੈਨੂੰ ਆਪਣਾ ਆਪ ਘੋੜਾ ਬਣਿਆ ਦਿਸਦਾ ਤੇ ਅੰਦਰੋਂ ਹਿਣਕਣ ਦੀਆਂ ਅਵਾਜ਼ਾਂ ਆਉਂਦੀਆਂ ।... ਮੇਮ ਪੁਛਦੀ, ਕੀ ਗੱਲ ਨੀਂਦ ਨਹੀਂ ਆਉਂਦੀ ? ਮੈਂ ਹਾਂ ਆਖਦਾ ਤੇ ਉਹਦੇ ਕਹਿਣ ਤੇ ਨੀਂਦ ਦੀ ਗੋਲੀ ਲੈ ਲੈਂਦਾ । ਉਹ ਸਮਝਦੀ ਸੀ ਕਿ ਦਫ਼ਤਰ ਦੇ ਕੰਮ ਦੀ ਕੋਈ ਪਰੇਸ਼ਾਨੀ ਹੋਣੀ ਏ ।

"ਥੋੜ੍ਹੇ ਦਿਨ ਹੋਏ, ਮੈਂ ਅੰਤਾਂ ਦੀ ਪਰੇਸ਼ਾਨੀ ਕਰ ਕੇ ਇਕ ਹਫ਼ਤੇ ਦੀ ਛੁੱਟੀ ਲੈ ਕੇ ਦਿੱਲੀ ਚਲਿਆ ਗਿਆ ! ਆਵਾਰਾ ਫਿਰਦਾ 'ਦੋਸਤਾਂ ਨੂੰ ਮਿਲਦਾ ਰਿਹਾ ਪਰ ਤਿੰਨ ਦਿਨਾਂ 'ਚ ਅੱਕ ਗਿਆ । ਅੰਦਰ ਵਰੋਲਾ ਜਿਹਾ ਉਠਿਆ ਤਾਂ ਮੁੜ ਆਇਆ । ਸਿੱਧਾ ਉਹਦੇ ਘਰ ਗਿਆ । ਪਰ ਉਥੇ ਜ਼ਿੰਦਰਾ ਵਜਿਆ ਹੋਇਆ ਸੀ । ਫੇਰ ਵੀ ਮੈਂ ਆਪਣੇ ਘਰ ਨਹੀਂ ਗਿਆ ! ਦਫ਼ਤਰੋਂ ਛੁੱਟੀ ਤੇ ਸੀ ਨਾ । ਇਕ ਚਾਹ ਖਾਨੇ 'ਚ ਲੁਕ ਕੇ ਬੈਠਾ ਰਿਹਾ । ਘੰਟੇ ਕੁ ਬਾਅਦ ਗਿਆ ਤਾਂ ਉਹ ਘਰ ਸੀ । ਮੈਂ ਨਮਸਕਾਰ ਕੀਤੀ । ਉਹਨੇ ਕੋਈ ਜਵਾਬ ਨਹੀਂ ਦਿਤਾ । ਸਿਰਫ਼ ਸਿਰ ਹਿਲਾ ਦਿਤਾ । ਬੈਠਣ ਲਈ ਵੀ ਨਹੀਂ ਕਿਹਾ । ਮੈਂ ਆਪ ਈ ਇਕ ਕੁਰਸੀ ਤੇ ਬਹਿ ਗਿਆ । ਉਹ ਇਕ ਲੱਤ ਨਸਾਲੀ ਦੀਵਾਨ ਤੇ ਬੈਠੀ ਕਢਾਈ ਕਰਦੀ ਰਹੀ । ਮੈਂ ਕਿਹਾ—ਮੈਂ ਚਰਨ ਵੰਦਨਾ ਲਈ ਆਇਆ ਹਾਂ । ਉਹ ਚੁੱਪ ਬੈਠੀ ਪੈਰ ਹਿਲਾਉਂਦੀ ਰਹੀ । ਮੈਂ ਹੱਥ ਵਧਾ ਕੇ ਉਹਦਾ ਪੈਰ ਫੜਨਾ ਚਾਹਿਆ ਤਾਂ ਉਹਨੇ ਪੈਰ ਪਿਛਾਂਹ ਖਿੱਚ ਲਿਆ । ਅੰਗਰੇਜ਼ੀ 'ਚ ਕਹਿੰਦੀ— 'ਬੰਦਾ ਬਣ ਕੇ ਬਹੁ ।' ਮੈਨੂੰ ਲਗਿਆ ਕਿ ਇਹ ਚਾਹੁੰਦੀ ਏ ਕਿ ਅੱਜ ਫੇਰ ਮੈਂ ਕੁੱਤੇ ਵਾਂਗੂ ਝੁਕ ਕੇ ਇਹਦੇ ਪੈਰ ਚੁੰਮ ਕੇ ਮਨਾਵਾਂ । ਇਹਦੀਆਂ ਪਾਤਲੀਆਂ ਚੱਟਾਂ ।...ਫੇਰ ਪਤਾ ਨਹੀਂ ਮੈਨੂੰ ਕੀ ਹੋਇਆ । ਮੈਂ ਉਠ ਕੇ ਉਹਦੇ ਲੱਫੜ ਮਾਰਿਆ । ਉਹਦੇ ਖੁੱਲ੍ਹੇ ਵਾਲ ਫੜ ਕੇ ਹਿਲੂਣੇ । ਤੇ ਉਹਨੂੰ ਫ਼ਰਸ਼ ਤੇ ਸੁੱਟ ਦਿਤਾ । ਕੁਝ ਗੰਦੀਆਂ ਜਿਹੀਆਂ ਗਾਹਲਾਂ ਕੱਢੀਆਂ । ਤੇ ਬਾਹਰ ਨਿਕਲ ਆਇਆ ।...ਮੋੜ ਤੇ ਮੇਰਾ ਪਿੱਛਾ ਕਰ ਕੇ ਤੂੰ ਮੈਨੂੰ ਫੜ ਲਿਆ ।"

"ਅੱਜ ਮੈਂ ਖ਼ੁਸ਼ ਹਾਂ । ਆਜ਼ਾਦ ਹਾਂ । ਨਿਕਲ ਆਇਆ ਹਾਂ ਜ਼ਿੱਲਤ ਦੀ ਦਲਦਲ ਵਿਚੋਂ ।...ਅੱਜ ਸ਼ਰਾਬ ਮੰਗਾ । ਆਪਾਂ ਰੱਜ ਕੇ ਪੀਵਾਂਗੇ ।" ਆਖ ਕੇ ਉਹਨੇ ਸੌ ਸੌ ਦੇ ਨੋਟ ਕੱਢ ਕੇ ਮੇਰੇ ਅੱਗੇ ਰਖ ਦਿਤੇ ।

'ਸਮਝਿਆ ਗੱਲ ?' ਮੈਂ ਆਪਣੀ ਮਾਸੀ ਦੇ ਪੁੱਤ ਮਾਸਟਰ ਰਮੇਸ਼ ਨੂੰ ਪੁਛਿਆ 'ਸੌਂ ਗਿਆ ਏਂ ?'

'ਨਹੀਂ ਤਾਂ ।' ਉਹ ਅੱਭੜਵਾਹਾ ਉਠ ਕੇ ਅੱਖਾਂ ਉਘਾੜਦਾ ਮੇਰੇ ਵੱਲ ਤੱਕਦਾ ਬੋਲਿਆ, 'ਤੂੰ ਦਸ ਰਿਹਾ ਸੀ ਕਿ ਫੇਰ ਤੁਸੀਂ ਸ਼ਰਾਬ ਪੀਣ ਲੱਗ ਪਏ । ਫੇਰ ਕੀ ਹੋਇਆ ?' ਉਹਨੇ ਉਠ ਕੇ ਸਿਗਰਟ ਲਾ ਲਈ ! ਮੈਂ ਵੀ ਸਿਗਰਟ ਲਾ ਕੇ ਤਾਜ਼ਾ ਦਮ ਹੋ ਕੇ ਦੱਸਣ ਲਗਿਆ, 'ਮੈਂ ਸਕਸੈਨਾ ਨੂੰ ਪੱਜ ਪਾ ਕੇ ਕਿਹਾ ਕਿ ਮੇਰੇ ਰਿਸ਼ਤੇਦਾਰ ਨੂੰ

ਮਕਾਨ ਦੀ ਲੋੜ ਏ, ਖਾਲੀ ਕਰ ਦੇ। ਪਰ ਉਹਨੂੰ ਹੋਰ ਮਕਾਨ ਲੱਭਣ ਦੀ ਲੋੜ ਈ ਨਾ ਪਈ। ·ਉਹਦੀ ਬਦਲੀ ਦਿੱਲੀ ਦੀ ਹੋ ਗਈ ਸੀ।

ਉਹਨਾਂ ਦੇ ਜਾਣ ਤੋਂ ਕੁਝ ਦਿਨ ਬਾਅਦ ਔਰੰਗਾਬਾਦ ਤੋਂ ਇਕ ਚਿੱਠੀ ਆਈ। ਆਸ਼ਾ ਵਲੋਂ ਆਪਣੀ ਸਹੇਲੀ ਲਲਿਤਾ ਨੂੰ ਲਿਖੀ ਹੋਈ ਸੀ। ਸਹੇਲੀ ਦਾ ਪਤਾ ਠੀਕ ਨਾ ਹੋਣ ਕਰ ਕੇ ਉਹ ਮੁੜ ਕੇ ਆ ਗਈ ਸੀ। ਮਿਸਿਜ਼ ਸਕਸੈਨਾ ਨੇ ਲਿਖਿਆ ਸੀ,...। —'ਤੂੰ ਇਹ ਤਾਂ ਲਿਖਿਆ ਈ ਨਹੀਂ ਕਿ ਤੁਸੀਂ ਹੋਰ ਕਿੰਨੇ ਦਿਨ ਔਰੰਗਾਬਾਦ ਰਹਿਣਾ ਏ। ਸਕਸੈਨਾ ਸਾਹਿਬ ਦਾ ਤਬਾਦਲਾ ਹੋਣ ਵਾਲਾ ਏ। ਸ਼ਾਇਦ ਅਸੀਂ ਏਸ ਮਹੀਨੇ ਦਿੱਲੀ ਚਲੇ ਜਾਈਏ।

ਤੈਂ ਆਪਣੇ ਪੰਜਾਬੀ ਗੁਆਂਢੀ ਬਾਰੇ ਜਿਹੜਾ ਤਜਰਬਾ ਲਿਖਿਆ ਸੀ, ਮੇਰੇ ਲਈ ਉਹ ਉਲਟ ਸਾਬਤ ਹੋਇਆ ਏ। ਕੁਝ ਅਜੀਬ ਜਿਹਾ ਵੀ। ਮੈਨੂੰ ਤਾਂ ਲਗਦਾ ਏ ਕਿ ਇਹ ਚੰਗਾ ਖਾਂਦੇ, ਚੰਗਾ ਹੰਢਾਂਦੇ, ਪੰਜਾਬੀ ਲੋਕ ਰੁੱਖੇ, ਕੌੜੇ ਤੇ ਸੂਹਜ ਸੁਆਦ ਤੋਂ ਬਿਰਵੇ ਨੇ। ਇਹਨਾਂ ਦਾ ਸੁਭਾਅ ਮੱਧ ਪ੍ਰਦੇਸ਼ ਦੇ ਹੋਤ ਕਬੀਲੇ ਦੇ ਲੋਕਾਂ ਨਾਲ ਮਿਲਦਾ ਜੁਲਦਾ ਏ। ਜਿਹੜੇ ਖਾਣ ਪੀਣ ਦਾ ਜਸ਼ਨ ਕਰਦੇ ਨੇ ਤਾਂ ਕਈ ਜਾਨਵਰ ਮਾਰਦੇ, ਭੁੰਨਦੇ, ਖਾਂਦੇ ਤੇ ਸ਼ਰਾਬ ਪੀਂਦੇ ਰਹਿੰਦੇ ਨੇ। ਸ਼ਾਦੀਆਂ ਕਰਦੇ ਨੇ ਤਾਂ ਕਬੀਲੇ ਦੀ ਇਕ ਵੀ ਕੁੜੀ ਕੁਆਰੀ ਨਹੀਂ ਰਹਿਣ ਦੇਂਦੇ। ਲੜਦੇ ਨੇ ਤਾਂ ਟੱਬਰਾਂ ਦੇ ਟੱਬਰ ਸਾਫ ਕਰਦੇ ਨੇ।...ਪੰਜਾਬੀ ਹਰ ਕੰਮ ਧੂੰਆਂ ਧਾਰ ਕਰਦੇ ਨੇ। ਭਾਵੇਂ ਗਹਿਣੇ ਕਪੜਿਆਂ ਦਾ ਵਖਾਵਾ ਹੋਵੇ ਜਾਂ ਖਰਚ। ਪਿਆਰ ਤੇ ਨਫ਼ਰਤ ਵੀ ਰੱਜ ਕੇ ਈ ਕਰਦੇ ਨੇ।...ਅਜਿਹੇ ਇਕ ਬਖੇੜੇ 'ਚ ਮੈਂ ਫੱਸੀ ਹੋਈ ਹਾਂ।

ਸਕਸੈਨਾ ਸਾਹਿਬ ਦਾ ਇਕ ਦੋਸਤ ਏ। ਅਕਸਰ ਘਰ ਆਉਣ ਜਾਣ ਵਾਲਾ। ਬੜਾ ਸਾਦਾ, ਸਾਉ ·ਤੇ ਨਿਰਛਲ ਜਿਹਾ ਬੰਦਾ ਏ। ਸੱਚ ਬੋਲਣ ਵਾਲਾ ਤੇ ਦੂਜੇ ਦੇ ਕੰਮ ਆਉਣ ਵਾਲਾ। ਮੈਨੂੰ ਉਹ ਏਸ ਲਈ ਵੀ ਚੰਗਾ ਲੱਗਿਆ ਕਿ ਉਹਨੂੰ ਰੰਗਾਂ ਤੇ ਕਪੜਿਆਂ ਦੀ ਚਿੱਤਰਕਾਰੀ ਦੀ ਸਮਝ ਏ। ਉਹ ਸੁਹਣੀ ਚੀਜ਼ ਨੂੰ ਦੇਖ ਕੇ ਸਰਾਹ ਸਕਦਾ ਏ।...ਦੋ ਚਾਰ ਮੁਲਾਕਾਤਾਂ ਤੇ ਮੈਨੂੰ ਮਹਿਸੂਸ ਹੋਣ ਲੱਗ ਪਿਆ ਸੀ ਕਿ ਉਹਦੇ ਮੱਥੇ ਤੇ ਅੱਖਾਂ ਦੀ ਚਮਕ, ਸੱਚ ਦੀ ਡੂੰਘਾਈ ਤੇ ਅਵਾਜ਼ ਦੀ ਥਰਥਰਾਹਟ ਮੈਨੂੰ ਲੁਭਾਉਂਦੀ ਏ। ਮੈਨੂੰ ਬੜੇ ਚਿਰ ਬਾਅਦ ਚੰਗੇ ਬੰਦੇ ਦੀ ਸੰਗਤ ਦੇ ਸੁਖ ਦਾ ਅਹਿਸਾਸ ਹੋਇਆ। ਤੇ ਬੋਰਡਮ ਦੇ ਬੋਝ ਦੇ ਦਬਾਅ ਦਾ ਪਤਾ ਲਗਾ। ਉਹਦੇ ਨਾਲ ਬੈਠ ਕੇ, ਚਾਹ ਪੀ ਕੇ ਤੇ ਗੱਲਾਂ ਕਰ ਕੇ ਅਜੀਬ ਜਿਹੇ ਸੁਖ ਦਾ ਅਨੁਭਵ ਹੋਇਆ।

ਪਰ ਮੇਰਾ ਕੱਲੀ ਹੋਣ ਦਾ ਡਰ ਤੇਰੇ ਵਾਲਾ ਨਹੀਂ ਸੀ, ਭਟਕਾਣ ਵਾਲਾ। ਤੇ ਕੋਈ ਐਂਡਵੇਂਚਰ ਕਰਨ ਨੂੰ ਉਕਸਾਨ ਵਾਲਾ। ਮੈਨੂੰ ਤਾਂ ਇਹ ਸਹਿਜ ਜਿਹੀ ਅਵਸਥਾ ਲਗਦੀ ਸੀ। ਸੁਖ ਦੇਣ ਵਾਲੀ। ਮਨ 'ਚ ਮਿੱਠੀ ਜਿਹੀ ਖ਼ੁਸ਼ਬੂ ਪੈਦਾ ਕਰਨ ਵਾਲੀ, ਜਿਹੜੀ ਹੌਲੀ ਹੌਲੀ ਤੁਹਾਡੇ ਅੰਦਰੋਂ ਨਿਕਲੇ ਤੇ ਚੁਫੇਰੇ ਨੂੰ ਮਾਦਕ ਬਣਾ ਦੇਵੇ। ਜਿਹੜੀ ਬੰਦੇ ਨੂੰ ਵਿਆਕੁਲ ਨਾ ਕਰੇ, ਸਗੋਂ ਵਿਆਕੁਲਤਾ ਦੇ ਦਰਦ ਨੂੰ ਰਸੀਲਾ ਬਣਾ ਦੇਵੇ।

ਜਦ ਸਾਡੀਆਂ ਕਈ ਮੁਲਾਕਾਤਾਂ ਹੋਈਆਂ ਤਾਂ ਮੈਨੂੰ ਮਹਿਸੂਸ ਹੋਣ ਲਗਿਆ ਕਿ

ਮੇਰਾ ਮਨ ਕਮਜ਼ੋਰ ਹੋਣ ਲੱਗ ਪਿਆ ਏ । ਉਹ ਨਾ ਆਉਂਦਾ; ਮੈਨੂੰ ਉਡੀਕ ਰਹਿੰਦੀ । ਉਹ ਚਲਿਆ ਜਾਂਦਾ, ਮੈਂ ਉਦਾਸ ਹੋ ਜਾਂਦੀ । ਮੇਰੀ ਇਹ ਸੋਚ ਕਦੇ ਮੈਨੂੰ ਡਰਾ ਵੀ ਦੇਂਦੀ । ਇਹਦਾ ਅੰਤ ਕੀ ਹੋਵੇਗਾ ? ਕਿਤੇ ਤੇਰੇ ਵਾਲਾ ਤੇ ਨਹੀਂ ?...

ਮੈਂ ਜਿਹੜੇ ਅੰਤ ਤੋਂ ਡਰਦੀ ਸੀ, ਆਪਣੀ ਕਮਜ਼ੋਰੀ ਤੋਂ, ਉਹ ਨਹੀਂ ਹੋਇਆ । ਸਗੋਂ ਇਕ ਹੋਰ ਈ ਹੋਣ ਲੱਗ ਪਿਆ ।...ਥੋੜ੍ਹੀਆਂ ਮੁਲਾਕਾਤਾਂ ਦੇ ਬਾਅਦ ਈ ਉਹ ਭਾਵੁਕ ਹੋ ਗਿਆ । ਉਹਦੇ ਅੰਦਰ ਮੱਧ ਪ੍ਰਦੇਸ਼ ਦੇ ਆਦੀਵਾਸੀਆਂ ਵਾਂਗ ਚੁਮਾਸੇ ਦੀ ਰਾਮ ਗੰਗਾ ਦਾ ਹੜ੍ਹ ਆ ਗਿਆ । ਉਹ ਪਿਆਰ ਜਤਾਂਦਾ ਤਾਂ ਵਹਿਸ਼ੀਆਂ ਵਾਂਗੂ ਹਮਲੇ ਕਰਨ ਲੱਗ ਪੈਂਦਾ ।...ਉਹ ਆਪ ਕਹਿੰਦਾ ਕਿ ਉਹਦੇ ਅੰਦਰ ਕੋਈ ਘੋੜਾ ਦੌੜਦਾ ਏ । ਜੀਹਦੇ ਦੌੜਨ ਦੀ ਉਹਨੂੰ ਅਵਾਜ਼ ਸੁਣਦੀ ਏ ।...ਪਰ ਮੈਨੂੰ ਲਗਦਾ ਏ ਕਿ ਉਹਦਾ ਘੋੜਾ ਸਿਧਾਰੇ ਜਾਣ ਵਾਲੀ ਨਸਲ ਦਾ ਨਹੀਂ ਏ । ਮੈਨੂੰ ਕਦੇ ਉਹ ਬੁਰਾ ਲਗਦਾ ਤੇ ਕਦੇ ਬੜਾ ਚੰਗਾ...ਹੌਲੀ ਹੌਲੀ ਮੈਨੂੰ ਪਤਾ ਲੱਗਾ ਕਿ ਉਹਦੇ ਵਿਚ ਸੁਹਜ ਸੁਆਦ ਵਾਲੀ ਕੋਈ ਗੱਲ ਈ ਨਹੀਂ । ਉਹਦੇ ਸਿਰ 'ਚ ਸੁਰ ਨਹੀਂ । ਉਹ ਕਪੜਿਆਂ ਦੇ ਸਜਾਵਟੀ ਰੰਗਾਂ ਤੇ ਡੀਜ਼ਾਈਨਾਂ ਦੀਆਂ ਗੱਲਾਂ ਏਸ ਲਈ ਕਰ ਲੈਂਦਾ ਸੀ ਕਿ ਉਹ ਟੈਕਸਟਾਈਲ ਫਰਮ 'ਚ ਕੰਮ ਕਰਦਾ ਏ । ਮੈਂ ਬੜੀ ਕੋਸ਼ਿਸ਼ ਕੀਤੀ, ਉਹਦੀ ਸੋਚ ਨੂੰ ਬਦਲਣ ਤੇ ਉਹਦੇ 'ਚ ਠਰੰਮ੍ਹਾ ਲਿਆਉਣ ਦੀ । ਪਿਆਰ ਦੀਆਂ ਗੱਲਾਂ ਕਰਨ ਤੇ ਫੇਰ ਉਹਨਾਂ ਬਾਰੇ ਸੋਚ ਕੇ ਅਨੰਦ ਲੈਣ ਦੀ । ਪਰ ਉਹਦਾ ਆਦੀਵਾਸੀ ਹੋਣਾ ਨਾ ਗਿਆ । ਏਸ ਗੱਲੋਂ ਮੈਂ ਬਹੁਤ ਦੁਖੀ ਹੋ ਜਾਂਦੀ ।

ਮੈਂ ਨਹੀਂ ਸਮਝਦੀ ਕਿ ਉਹਦਾ ਮਕਸਦ ਮੈਨੂੰ ਕਸ਼ਟ ਦੇਣਾ ਏ । ਉਹ ਤਾਂ ਪਿਆਰ ਦੇ ਹੜ੍ਹ 'ਚ ਵਹਿ ਕੇ ਏਨਾ ਪਾਗ਼ਲ ਹੋ ਜਾਂਦਾ ਏ ਕਿ ਭੁੱਲ ਹੀ ਜਾਂਦਾ ਏ ਕਿ ਉਹਦੀ ਕਿਸੇ ਹਰਕਤ ਨਾਲ ਮੈਨੂੰ ਕਿੰਨਾ ਕਸ਼ਟ ਹੁੰਦਾ ਏ । ਉਹ ਹੱਥ ਘੁੱਟਦਾ ਜਾਂ ਬਾਂਹਵਾਂ 'ਚ ਲੈਂਦਾ, ਮੇਰੀਆਂ ਹੱਡੀਆਂ ਕੜਕ ਜਾਂਦੀਆਂ ।

ਇਕ ਵਾਰ ਮੈਂ ਚਾਹਿਆ ਉਹਨੂੰ ਸਖ਼ਤੀ ਨਾਲ ਰੋਕ ਕੇ ਸਮਝਾਵਾਂ । ਪਰ ਉਹਨੇ ਜਦੇ ਰਾਈ ਦਾ ਪਹਾੜ ਬਣਾ ਲਿਆ । ਇਕ ਦਮ ਬਿਫ਼ਰ ਗਿਆ । ਰੁਸ ਕੇ ਭੱਜ ਗਿਆ । ਇਕ ਦਿਨ ਮੈਨੂੰ ਵੀ ਗੁੱਸਾ ਆ ਗਿਆ । ਮੈਂ ਉਹਦੀ ਦਿੱਤੀ ਸਾੜ੍ਹੀ ਵਗਾਹ ਕੇ ਮਾਰੀ । ਉਹ ਖਿਸਕ ਗਿਆ ।

ਫੇਰ ਇਕ ਦਿਨ ਆਇਆ ਤਾਂ 'ਸਾਰੀ' ਕਹਿ ਕੇ ਗੱਲ ਮੁਕਾਣ ਦੀ ਥਾਂ ਮੇਰੀ ਚੱਪਲ ਚੁੱਕ ਕੇ ਆਪਣੇ ਸਿਰ 'ਚ ਮਾਰਨ ਲੱਗ ਪਿਆ । ਮੈਂ ਰੋਕਿਆ ਤਾ ਧਾਹਾਂ ਮਾਰ ਕੇ ਰੋ ਪਿਆ । ਮੈਂ ਫਸ ਗਈ ਇਸ ਨਵੀਂ ਪਰੀਸਥਿਤੀ 'ਚ । ਮੈਨੂੰ ਬੜੀ ਸ਼ਰਮ ਆਈ । ਤਰਸ ਆਇਆ, ਉਹਦੀ ਤੇ ਆਪਣੀ ਹਾਲਤ ਤੇ । ਸੋਚਿਆ, ਅਰਦਾਸ ਕੀਤੀ ਕਿ ਮੇਰੀ ਇਹਦੇ ਨਾਲ ਗੱਲ ਮੁਕ ਜਾਵੇ ਤਾਂ ਚੰਗਾ ।...ਮੈਂ ਫੈਸਲਾ ਕਰ ਲਿਆ, ਗੱਲ ਖ਼ਤਮ ਕਰਨ ਦਾ ।

ਉਹ ਇਕ ਸ਼ਾਮ ਫੇਰ ਆਇਆ । ਮੈਂ ਹਾਲੇ ਫੈਸਲਾ ਵੀ ਨਹੀਂ ਸੀ ਕਰ ਸਕੀ ਕਿ ਮੇਰਾ ਰਵੱਈਆ ਕੀ ਹੋਵੇ, ਉਹ ਮੂੰਹ 'ਚ ਬੁੜਬੁੜਾਇਆ । ਮੈਂ ਉਡੀਕਾਂ ਕਿ ਉਹ ਬੋਲੇ, ਆਪਣੀ ਗੱਲ ਸਪੱਸ਼ਟ ਕਰੇ । ਪਰ ਉਹਨੂੰ ਪਤਾ ਨਹੀਂ ਕੀ ਹੋਇਆ ਵਾ ਸੀ,

ਇਕਦਮ ਮੇਰੇ ਤੇ ਹਮਲਾ ਕਰ ਦਿੱਤਾ । ਮੇਰੇ ਵਾਲ ਫੜ ਕੇ ਮੈਨੂੰ ਫਰਸ਼ ਤੇ ਸੁਟ ਦਿੱਤਾ ਤੇ ਭਿਣਭਿਣਾਂਦਾ ਬਾਹਰ ਨਿਕਲ ਗਿਆ ।...ਮੈਂ ਹੈਰਾਨ ਪਰੇਸ਼ਾਨ ਰਹਿ ਗਈ !

ਲਲਿਤਾ, ਤੂੰ ਦਸ ਸਕਦੀ ਏਂ ਕਿ ਉਹਦਾ ਇਹ ਰਵੱਈਆ ਕਿਉਂ ਏ ?...ਲਿਖੀਂ, ਹੁਣ ਮੈਨੂੰ ਕੀ ਕਰਨਾ ਚਾਹੀਦਾ ਏ ?...ਤੇਰੇ ਜਵਾਬ ਦੀ ਬੇਸਬਰੀ ਨਾਲ ਉਡੀਕ ਕਰਾਂਗੀ ।...

'ਤੂੰ ਸੁਣਦਾ ਏਂ, ਰਮੇਸ਼ ?' ਮੈਂ ਪੁੱਛਿਆ ਤਾਂ ਉਹ ਘੂਕ ਸੁੱਤਾ ਪਿਆ ਸੀ ।...

ਜੇ ਉਹ ਜਾਗਦਾ ਹੁੰਦਾ ਤਾਂ ਮੈਂ ਉਹਨੂੰ ਦੱਸ ਦੇਣਾ ਸੀ ਕਿ ਇਹ ਕਹਾਣੀ ਮੇਰੇ ਦੋਸਤ ਦੀ ਨਹੀਂ, ਮੇਰੀ ਏ ।...ਤੇ ਇਹ ਵੀ ਦੱਸ ਦੇਣਾ ਸੀ ਕਿ ਮੈਂ ਓਸ ਚਿੱਠੀ ਦੇ ਜਵਾਬ 'ਚ ਆਸ਼ਾ ਨੂੰ ਲਿਖਿਆ ਸੀ, '...ਆਸ਼ਾ, ਏਸ ਜਨਮ 'ਚ ਤੈਂ ਮੈਨੂੰ ਜਿਹੜਾ ਦੁੱਖ ਦਿਤਾ ਏ, ਮੈਂ ਅਗਲੇ ਜਨਮ 'ਚ ਵੀ ਉਡੀਕਾਂਗਾ ।'

# ਸ਼ੀਸ਼ੇ ਸਾਹਮਣੇ ਖੜਾ ਵਿਅਕਤੀ

## ਮਨਮੋਹਨ ਬਾਵਾ

ਛੁੱਟੀ ਹੋਣ ਵਿਚ ਦਸ ਮਿੰਟ ਰਹਿ ਗਏ ਸਨ । ਪਰਮਜੀਤ ਨੇ ਬਾਥ-ਰੂਮ 'ਚ ਜਾ ਕੇ ਅੱਖਾਂ ਤੇ ਪਾਣੀ ਦੇ ਛਿੱਟੇ ਮਾਰੇ, ਪੱਗ ਨੂੰ ਸਵਾਰਿਆ, ਪੁੜਪੁੜੀਆਂ ਕੋਲ ਝਾਕ ਰਹੇ ਚਿੱਟੇ ਵਾਲਾਂ ਨੂੰ ਪੱਗ ਅੰਦਰ ਕੀਤਾ, ਰੁਮਾਲ ਨਾਲ ਮੂੰਹ ਪੂੰਝਿਆ ਤੇ ਮੁੜ ਆਪਣੀ ਸੀਟ ਤੇ ਆ ਬੈਠਾ । ਛੁੱਟੀ ਹੋਣ ਵਿਚ ਪੰਜ ਮਿੰਟ ਰਹਿ ਗਏ ਸਨ, ਪਰ ਹਾਲੇ ਵੀ ਉਸ ਦੇ ਮਨ ਵਿਚ ਕੋਈ ਉਤਸ਼ਾਹ ਨਹੀਂ ਸੀ । ਸਾਰਿਆਂ ਦੇ ਨਾਲ ਉਹ ਵੀ ਕੋਟ ਪਾ ਕੇ ਬਾਹਰ ਵਲ ਤੁਰ ਪਿਆ ।

ਰਿਸੈਪਸ਼ਨ ਹਾਲ ਵਿਚ ਰਿਸ਼ੈਪਸ਼ਨਿਸਟ ਕੁੜੀ ਮੇਜ਼ ਦੇ ਦਰਾਜ਼ਾਂ ਨੂੰ ਬੰਦ ਕਰਕੇ ਜਾਣ ਦੀ ਤਿਆਰੀ ਕਰ ਰਹੀ ਸੀ । ਇਸ ਦਫ਼ਤਰ 'ਚ ਆਇਆਂ ਇਸ ਨੂੰ ਥੋੜ੍ਹੇ ਹੀ ਦਿਨ ਹੋਏ ਸਨ । ਪਰਮਜੀਤ ਨੂੰ ਕੁਝ ਇੰਝ ਲਗਿਆ, ਜਿਵੇਂ ਕੁੜੀ ਉਸ ਵਲ ਵੇਖ ਕੇ ਮੁਸਕਰਾਈ ਹੋਵੇ । ਪਹਿਲਾਂ ਵੀ ਇਕ ਦੋ ਵਾਰ ਉਸ ਨੂੰ ਇੰਝ ਹੀ ਭਾਉਲਾ ਜਿਹਾ ਪਿਆ ਸੀ ਜਿਵੇਂ ਕੁੜੀ ਨੇ ਸਿਰ ਹਿਲਾ ਕੇ ਬੁਲ੍ਹਾਂ ਵਿਚ ਕੁਝ ਆਖਿਆ ਹੋਵੇ ।

ਪਰਮਜੀਤ ਨੇ ਫੇਰ ਸੋਚਿਆ, "ਹਾਲੇ ਘਰ ਜਾ ਕੀ ਕਰਾਂਗਾ । ਕਿਤੇ ਇਕ-ਦੋ ਘੰਟੇ ਬੈਠਾਂ, ਦੋਸਤਾਂ ਨਾਲ ਗੱਪਾਂ ਮਾਰਾਂ, ਪਹਿਲਾਂ ਵਾਂਗ ਹਾਕੀ ਖੇਡਣ ਜਾਵਾਂ ਜਾਂ ਵੀਨਾ ਨੂੰ ਟੈਲੀਫ਼ੂਨ ਕਰਾਂ......।" ਪਰ ਜਿਵੇਂ ਉਸ ਲਈ ਸਾਰੇ ਦਰਵਾਜ਼ੇ ਬੰਦ ਹੋ ਚੁੱਕੇ ਸਨ ਤੇ ਉਸ ਨੂੰ ਲੱਗਿਆ ਜਿਵੇਂ ਸ਼ੀਸ਼ੇ 'ਚ ਖੜਾ ਵਿਅਕਤੀ ਉਸ ਵਲ ਬੁਝੀਆਂ-ਬੁਝੀਆਂ ਅੱਖਾਂ ਨਾਲ ਵੇਖਦਾ ਜਾ ਰਿਹਾ ਹੋਵੇ ।

ਉਸ ਨੇ ਸਕੂਟਰ ਸਟਾਰਟ ਕੀਤਾ । ਪਹਿਲਾਂ ਘਰ ਵਲ ਮੋੜਿਆ । ਕੁਝ ਦੂਰ ਜਾ ਕੇ ਫੇਰ ਦੂਜੇ ਪਾਸੇ ਮੋੜ ਲਿਆ । ਬਸ ਸਟੈਂਡ ਕੋਲ ਦਫ਼ਤਰ ਦੇ ਕੁਝ ਆਦਮੀ ਬਸ ਦੀ ਉਡੀਕ 'ਚ ਖੜੇ ਸਨ । ਉਨ੍ਹਾਂ ਵਿਚ ਉਹ ਨਵੀਂ ਰਿਸ਼ੈਪਸ਼ਨਿਸਟ ਕੁੜੀ ਵੀ ਸੀ । ਕੁੜੀ ਨੇ ਉਸ ਨੂੰ ਵੇਖਿਆ ਪਰ ਏਸ ਵਾਰ ਉਹ ਮੁਸਕਰਾਈ ਨਹੀਂ । ਪਰਮਜੀਤ ਦਾ ਸਕੂਟਰ ਅਚਾਨਕ ਉਸ ਪਾਸ ਆ ਕੇ ਰੁਕ ਗਿਆ । ਕੁੜੀ ਦੇ ਬੁਲ੍ਹਾਂ ਤੇ ਫ਼ੇਰ ਮੁਸਕਰਾਹਟ ਆ ਗਈ ।

"ਤੁਸੀਂ ਕਨਾਟ ਪਲੇਸ ਵਲ ਤੇ ਨਹੀਂ ਜਾ ਰਹੇ ?" ਪਰਮਜੀਤ ਨੇ ਪੁਛਿਆ ।

"ਹਾਂ ! ਜਾਣਾ ਤੇ ਉਸੇ ਪਾਸੇ ਹੈ ।"

"ਮੈਂ ਵੀ ਓਧਰ ਹੀ ਜਾ ਰਿਹਾ ਹਾਂ, ਜੇ ਚਾਹੋ ਤਾਂ ਬੈਠ ਜਾਓ ।"

ਕੁੜੀ ਨੇ ਇਕ ਵਾਰ ਬਸ ਸਟੈਂਡ ਤੇ ਖੜੇ ਬੰਦਿਆਂ ਵਲ ਤੱਕਿਆ ਤੇ ਝਟ ਸਕੂਟਰ ਦੇ ਪਿੱਛੇ ਬੈਠ ਗਈ ।

ਪਰਮਜੀਤ ਨੂੰ ਲੱਗਿਆ, ਸ਼ੀਸ਼ੇ 'ਚ ਖੜਾ ਵਿਅਕਤੀ ਉਸ ਵਲ ਵੇਖ ਕੇ ਮੁਸਕਰਾ ਰਿਹਾ ਹੈ ।

ਉਹ ਸਕੂਟਰ ਚਲਾਂਦਾ ਹੋਇਆ ਸੋਚ ਰਿਹਾ ਸੀ ਕਿ ਕਿਵੇਂ ਗੱਲ ਸ਼ੁਰੂ ਕਰਾਂ : ਤੁਸੀਂ ਨਵੇਂ ਆਏ ਹੋ ? ਪਹਿਲਾਂ ਕਿਥੇ ਕੰਮ ਕਰਦੇ ਸੀ ? ਮੇਰੇ ਵਲ ਕਦੀ ਕਦੀ ਇੰਝ ਕਿਉਂ ਵੇਖਦੇ ਹੋ ? ਪਰ ਵਾਕ ਉਸ ਦੇ ਗਲੇ ਵਿਚ ਆ ਕੇ ਰੁਕ ਜਾਂਦੇ ।

ਕੁੜੀ ਉਸ ਦੇ ਮੋਢੇ ਤੇ ਹੱਥ ਰਖੀ ਚੁਪ-ਚਾਪ ਬੈਠੀ ਸੀ ।

"ਤੁਹਾਨੂੰ ਠੰਢ ਤੇ ਨਹੀਂ ਲਗ ਰਹੀ ?" ਆਖ਼ਰ ਪਰਮਜੀਤ ਨੇ ਹੌਸਲਾ ਕਰਕੇ ਪੁਛਿਆ ।

"ਨਹੀਂ ।" ਫੇਰ ਚੁਪ ।

ਉਹ ਉਦਯੋਗ ਭਵਨ ਦੇ ਕੋਲ ਪਹੁੰਚ ਗਏ ਸਨ ।

ਪਰਮਜੀਤ ਦੇ ਮਨ ਵਿਚ ਉੱਠਿਆ ਕਿ ਸਕੂਟਰ ਪੈਂਚਰ ਹੋ ਜਾਏ, ਕੋਈ ਛੋਟਾ ਜਿਹਾ ਹਾਦਸਾ ਹੋ ਜਾਏ ਤੇ ਜਾਂ ਕਨਾਟ ਪਲੇਸ ਹੀ ਕਿਤੇ ਦੂਰ ਚਲਾ ਜਾਏ ।

"ਤੁਸੀਂ ਕਾਫ਼ੀ ਦੇਰ ਤੋਂ ਏਥੇ ਹੀ ਕੰਮ ਕਰਦੇ ਹੋ ?" ਕੁੜੀ ਆਪ ਹੀ ਬੋਲੀ ।

"ਹਾਂ, ਬਾਰਾਂ ਸਾਲ ਹੋ ਗਏ ਨੇ ।"

"ਇਸੇ ਦਫ਼ਤਰ 'ਚ ?"

"ਹਾਂ, ਇਸੇ ਦਫ਼ਤਰ 'ਚ ।"

"ਤੁਸੀਂ ਗਾਣ ਵਜਾਉਣ ਦਾ ਸ਼ੌਕ ਵੀ ਰਖਦੇ ਹੋ ?" ਕੁੜੀ ਨੇ ਪੁਛਿਆ ।

"ਸਿਰਫ਼ ਸੁਣਨ ਦਾ ਸ਼ੌਕ ਰਖਦਾ ਹਾਂ । ਪਰ ਤੁਸੀਂ ਕਿਵੇਂ ਅੰਦਾਜ਼ਾ ਲਾ ਲਿਆ ?"

"ਤੁਸੀਂ ਸੰਗੀਤ ਵਿਦਿਆਲੇ 'ਚ ਆਇਆ ਕਰਦੇ ਸੀ ।"

"ਇਹ ਤੇ ਬਹੁਤ ਸਾਲ ਪਹਿਲਾਂ ਦੀ ਗੱਲ ਏ !"

ਰਾਜ-ਪਥ ਆ ਗਿਆ ਸੀ ਤੇ ਨਾਲ ਹੀ ਬੋਟਿੰਗ ਕਲੱਬ ! ਗੱਲ ਤੁਰ ਪਈ ਸੀ । ਪਰਮਜੀਤ ਸਕੂਟਰ ਹੌਲੀ ਕਰਦਾ ਹੋਇਆ ਬੋਲਿਆ,

"ਤੁਹਾਨੂੰ ਘਰ ਜਾਣ ਦੀ ਬਹੁਤ ਛੇਤੀ ਤੇ ਨਹੀਂ ?" ਪਰਮਜੀਤ ਦੇ ਮਨ ਵਿਚ ਇਕ ਲਾਲਚ ਜਿਹਾ ਉੱਠਿਆ ।

"ਜਲਦੀ ਤੇ ਨਹੀਂ, ਫੇਰ ਵੀ ਪਹੁੰਚਣਾ ਤੇ ਹੈ ਹੀ ।"

"ਕੋਈ ਗੱਲ ਨਹੀਂ, ਮੈਂ ਪੁਚਾ ਦਿਆਂਗਾ । ਆਓ ਥੋੜ੍ਹੀ ਦੇਰ ਏਥੇ ਰੁਕਦੇ ਹਾਂ ! ਮੈਨੂੰ ਏਥੇ ਨਹਿਰ ਦੇ ਕੰਢੇ ਸੈਰ ਕਰਨਾ ਬਹੁਤ ਚੰਗਾ ਲਗਦਾ ਏ ।"

ਪਰਮਜੀਤ ਨੂੰ ਆਸ ਨਹੀਂ ਸੀ ਕਿ ਉਹ ਮੰਨ ਜਾਏਗੀ । ਪਰ ਅੱਗਿਉਂ ਕੁਝ ਨਹੀਂ ਬੋਲੀ ਤੇ ਸਕੂਟਰ ਰੁੱਕਦਿਆਂ ਹੀ ਉਹ ਉੱਤਰ ਕੇ ਖੜੀ ਹੋ ਗਈ ।

ਦੋਵੇਂ ਚੁਪ-ਚਾਪ ਨਹਿਰ ਦੇ ਕੰਢੇ ਹਰੀ ਹਰੀ ਘਾਹ ਤੇ ਤੁਰਨ ਲੱਗੇ ।

"ਇੰਝ ਹੀ, ਹਾਂ ਇੰਝ ਹੀ, ਸ਼ਾਮ ਨੂੰ ਛੁੱਟੀ ਹੋਣ ਬਾਅਦ, ਕਿੰਨੇ ਸਾਲ ਬੀਤ ਗਏ, ਜਿਵੇਂ ਪਿਛਲੇ ਜਨਮ ਦੀ ਗੱਲ ਹੋਵੇ। ਕਿਸੇ ਦੇ ਮਿਠੇ ਮਿਠੇ ਬੋਲ, ਕਿਸੇ ਦੇ ਪਦ-ਚਾਪ ਦੀ ਆਵਾਜ਼, ਕਿਸੇ ਦੇ ਬੇਸਬਰ ਹੱਥਾਂ ਦੀ ਪਕੜ ਤੇ ਤੁਰਦਿਆਂ-ਤੁਰਦਿਆਂ ਖਹਿੰਦੇ ਪਿੰਡੇ ਦੀਆਂ ਝਰਨਾਟਾਂ ਛੇੜ ਦੇਣ ਵਾਲੀ ਛੋਹ......। ਇੰਝ ਹੀ ਜਿਵੇਂ ਇਸ ਅਣਜਾਣ ਕੁੜੀ ਨਾਲ......! ਕਿੰਨਾ ਅੰਤਰ ! ਕਿੰਨੀ ਦੂਰੀ !" ਉਹ ਭੁਲ ਗਿਆ ਸੀ ਕਿ ਉਹ ਇਸ ਕੁੜੀ ਨਾਲ ਕੀ ਗੱਲ ਕਰ ਰਿਹਾ ਸੀ।

"ਤੁਹਾਨੂੰ ਛੇਤੀ ਤੇ ਨਹੀਂ ਘਰ ਜਾਣ ਦੀ ?" ਪਰਮਜੀਤ ਨੇ ਰੁੱਕਦੇ ਹੋਏ ਫੇਰ ਪੁਛਿਆ।

"ਨਹੀਂ, ਮੈਨੂੰ ਛੇਤੀ ਨਹੀਂ......ਪਰ ?"

"ਮੈਂ ਐਵੇਂ ਪੁਛਿਆ, ਕਿਤੇ ਤੁਸੀਂ......।"

"ਘਬਰਾ ਨਾ ਗਈ ਹੋਵਾਂ, ਏਹੀ ਨਾਂ" ਕੁੜੀ ਨੇ ਫ਼ਿਕਰਾ ਪੂਰਾ ਕਰਦੇ ਹੋਏ ਆਖਿਆ।

"ਤੁਸੀਂ ਕਿਥੇ ਰਹਿੰਦੇ ਹੋ ?" ਪਰਮਜੀਤ ਨੇ ਪੁਛਿਆ।

"ਪਟੇਲ ਨਗਰ।"

"ਬੜੀ ਦੂਰ ਏ। ਬਹੁਤ ਦੇਰ ਕਰ ਕੇ ਘਰ ਪਹੁੰਚਦੇ ਹੋਵੋਗੇ ?"

"ਹਾਂ, ਇਕ ਡੇਢ੍ਹ ਘੰਟਾ ਤੇ ਲੱਗ ਹੀ ਜਾਂਦਾ ਏ।"

ਪਰਮਜੀਤ ਦਾ ਜੀ ਕੀਤਾ ਕਿ ਉਹ ਪੁੱਛੇ, ਹੋਰ ਕੌਣ ਕੌਣ ਰਹਿੰਦਾ ਏ ਉਸ ਘਰ ਵਿਚ ? ਵਿਆਹੁਤਾ ਏ ਜਾਂ ਕੁਆਰੀ ? ਕੁਆਰੀ ਤੇ ਨਹੀਂ ਲੱਗਦੀ। ਉਮਰ ਤੀਹ ਤੋਂ ਘਟ ਨਹੀਂ। ਵਿਆਹੁਤਾ ਵੀ ਨਹੀਂ ਲੱਗਦੀ। ਜੇ ਹੁੰਦੀ ਤਾਂ ਮੇਰੇ ਨਾਲ ਇੰਝ ਨਾ ਤੁਰ ਪੈਂਦੀ। ਇਸ ਦਾ ਕੋਈ ਜਾਣ-ਪਛਾਣ ਵਾਲਾ ਵੇਖ ਸਕਦਾ ਏ। ਮੇਰਾ ਕੋਈ ਵਾਕਫ਼-ਕਾਰ ਵੀ ਵੇਖ ਸਕਦਾ ਏ। ਜੇ ਕਿਸੇ ਨੇ ਮੇਰੀ ਵਹੁਟੀ ਨੂੰ ਜਾ ਆਖਿਆ ? ਉਹ ਤੇ ਪਹਿਲਾਂ ਹੀ ਮੇਰੀ ਹਰ ਗੱਲ ਤੇ ਸ਼ਕ ਕਰਦੀ ਏ। ਚਾਹੇ ਮੇਰਾ ਸਕੂਟਰ ਹੀ ਰਸਤੇ 'ਚ ਖ਼ਰਾਬ ਹੋ ਗਿਆ ਹੋਵੇ; ਉਹ ਆਖੇਗੀ, "ਜ਼ਰੂਰ ਕੋਈ ਗੱਲ ਏ, ਪਤਾ ਨਹੀਂ ਦਫ਼ਤਰ ਤੋਂ ਬਾਅਦ ਕਿਥੇ ਕਿਥੇ ਫਿਰਦੇ ਰਹਿੰਦੇ ਹੋ। ਘਰ ਦੀ ਤੇ ਕੋਈ ਚਿੰਤਾ ਹੀ ਨਹੀਂ। ਮੈਂ ਇਕੱਲੀ ਸਾਰਾ ਦਿਨ ਬੋਰ ਹੁੰਦੀ ਰਹਿੰਦੀ ਹਾਂ।" ਪਰ ਉਸ ਦੇ ਠੀਕ ਟਾਈਮ ਤੇ ਘਰ ਪਹੁੰਚਣ ਨਾਲ ਵੀ ਉਸ ਦੀ ਬੋਰੀਅਤ ਦੂਰ ਨਹੀਂ ਸੀ ਹੁੰਦੀ। ਉਸ ਦੇ ਮੱਥੇ ਤੇ ਉਂਝ ਹੀ ਤਿਊੜੀਆਂ ਪਈਆਂ ਰਹਿੰਦੀਆਂ, ਜਿਵੇਂ ਉਸ ਦੀ ਬੋਰੀਅਤ, ਉਸ ਦੀ ਹਰ ਦੁੱਖ ਤਕਲੀਫ਼ ਦਾ ਜ਼ਿੰਮੇਵਾਰ ਪਰਮਜੀਤ ਹੀ ਹੋਵੇ।

"ਹਾਂ ! ਫਿਰਦਾ ਰਹਿੰਦਾ ਹਾਂ, ਕੁਝ ਬੀਤੇ ਪਲਾਂ ਦੇ ਨਾਲ, ਕੁਝ ਯਾਦਾਂ ਦੇ ਨਾਲ।"

ਤੇ ਇਹ ਇਕ ਅਣਜਾਣ ਕੁੜੀ, ਉਸ ਦੇ ਬੀਤੇ ਪਲਾਂ 'ਚੋਂ ਜਿਵੇਂ ਸਾਕਾਰ ਹੋ ਕੇ ਆਈ ਸੀ।

"ਤੁਸੀਂ ਵੀ ਸੰਗੀਤ ਸਿੱਖਣ ਆਉਂਦੇ ਸੀ ?" ਪਰਮਜੀਤ ਨੇ ਕੁਝ ਦੇਰ ਚੁਪ ਰਹਿਣ ਤੋਂ ਬਾਅਦ ਪੁਛਿਆ।

"ਹਾਂ ਸਿਖਦੀ ਤਾਂ ਹੁੰਦੀ ਸਾਂ, ਪਰ ਵਿਚੇ ਛੱਡ ਦਿੱਤਾ।"

"ਕਿਉਂ ?"

"ਬਸ ਇੰਝ ਹਾਲਾਤ ਹੀ ਐਸੇ ਹੋ ਗਏ ਸਨ।"

ਪਰਮਜੀਤ ਨੇ ਸੋਚਿਆ, ਸ਼ਾਇਦ ਆਖੇਗੀ, ਵਿਆਹ ਹੋ ਗਿਆ। ਉਨ੍ਹਾਂ ਨੂੰ ਚੰਗਾ ਨਹੀਂ ਸੀ ਲੱਗਦਾ, ਮੇਰਾ ਉਥੇ ਜਾਣਾ...।

"ਤੁਸੀਂ ਸ਼ਾਇਦ ਪ੍ਰਕਾਸ਼ ਨੂੰ ਮਿਲਣ ਆਉਂਦੇ ਸੀ ਉਥੇ।" ਕੁੜੀ ਨੇ ਆਖਿਆ।

"ਹਾਂ, ਉਹ ਮੇਰਾ ਦੋਸਤ ਸੀ। ਤੇ ਤੁਸੀਂ ?"

"ਉਹ ਮੇਰਾ ਵੀ ਦੋਸਤ ਸੀ।" ਕੁੜੀ ਨੇ ਕੁਝ ਇਸ ਤਰ੍ਹਾਂ ਆਖਿਆ, ਜਿਵੇਂ ਇਕ ਵਾਕ ਵਿਚ ਬਹੁਤ ਕੁਝ ਕਹਿ ਗਈ ਹੋਵੇ। ਉਸ ਦੇ ਬੁੱਲ੍ਹਾਂ ਤੇ ਇਕ ਕੌੜੀ ਮੁਸਕਰਾਹਟ ਫੈਲ ਗਈ।

ਪਰਮਜੀਤ ਸੋਚਣ ਲੱਗਾ, "ਪ੍ਰਕਾਸ਼ ਨਾਲ ਇਸ ਦੀ ਦੋਸਤੀ ਸੀ ? ਪਰ ਉਸ ਨੇ ਮੇਰੇ ਨਾਲ ਕਦੀ ਗੱਲ ਨਹੀਂ ਕੀਤੀ। ਸ਼ਾਇਦ ਇਸ ਕਰ ਕੇ ਕਿ ਉਹ ਮੇਰਾ ਏਨਾ ਡੂੰਘਾ ਦੋਸਤ ਨਹੀਂ ਸੀ। ਉਸ ਦੇ ਵਿਆਹ ਤੇ ਗਿਆ ਸਾਂ। ਉਥੇ ਸ਼ਾਇਦ ਇਹ ਕੁੜੀ ਵੀ ਆਈ ਹੋਵੇ। ਸ਼ਾਇਦ ਨਾ ਹੀ ਆਈ ਹੋਵੇ। ਸ਼ਾਇਦ ਹੁਣ ਇਹ ਮੈਨੂੰ ਉਸ ਬਾਰੇ ਪੁਛੇਗੀ।"

ਪਰ ਉਸ ਕੁਝ ਵੀ ਨਾ ਪੁਛਿਆ। ਦੋਵੇਂ ਚੁੱਪ ਚਾਪ ਪਾਣੀ ਦੇ ਕੰਢੇ ਤੁਰਦੇ ਰਹੇ। ਸ਼ਾਇਦ ਇਹ ਵੀ ਕਦੀ ਪ੍ਰਕਾਸ਼ ਨਾਲ ਇਥੇ ਆਈ ਹੋਵੇ ?

"ਤੁਸੀਂ ਥੱਕ ਤੇ ਨਹੀਂ ਗਏ ?" ਪਰਮਜੀਤ ਬੋਲਿਆ।

"ਨਹੀਂ।"

"ਏਥੇ ਬੈਠ ਜਾਈਏ, ਥੋੜ੍ਹੀ ਦੇਰ ?" ਪਰਮਜੀਤ ਨੇ ਇਕ ਬੈਂਚ ਵਲ ਇਸ਼ਾਰਾ ਕਰਦੇ ਹੋਏ ਆਖਿਆ।

"ਐਜ਼ ਯੂ ਲਾਈਕ।"

ਉਹ ਦੋਵੇਂ ਬੈਂਚ ਤੇ ਬੈਠ ਗਏ ਤੇ ਸਾਹਮਣੇ ਪਾਣੀ 'ਚ ਚਲ ਰਹੀਆਂ ਕਿਸ਼ਤੀਆਂ ਵਿਚ ਬੈਠੇ ਲੋਕਾਂ ਵਲ ਵੇਖਦੇ ਰਹੇ। ਹਵਾ ਨਾਲ ਕੁੜੀ ਦੇ ਵਾਲਾਂ ਦੀ ਲਿੱਟ ਉੱਡ ਕੇ ਕਦੀ ਕਦੀ ਉਸ ਦੇ ਚੇਹਰੇ ਨੂੰ ਛੋਹ ਜਾਂਦੀ। ਉਸ ਦਾ ਮੋਢਾ ਕੁੜੀ ਦੇ ਮੋਢੇ ਨਾਲ ਖਹਿ ਰਿਹਾ ਸੀ। ਪਰ ਨਾ ਪਰਮਜੀਤ ਪਰੇ ਹੋਇਆ ਤੇ ਨਾ ਹੀ ਹੋਰ ਨੇੜੇ। ਕੁੜੀ ਨੂੰ ਵੀ ਜਿਵੇਂ ਇਸ ਦੀ ਕੋਈ ਸੁੱਧ ਹੀ ਨਹੀਂ ਸੀ।

"ਗਰਮ ਚਨੇ ਬਾਬੂ ਜੀ...ਮਸਾਲੇ ਵਾਲੇ।" ਇਕ ਛੋਲਿਆਂ ਵਾਲਾ ਮੁੰਡਾ ਕੋਲ ਆ ਕੇ ਬੋਲਿਆ।

"ਦੋ ਦੇ ਦੇ।"

ਦੋਵੇਂ ਜਣੇ ਇੰਝ ਹੀ ਬੈਠੇ ਛੋਲੇ ਖਾਂਦੇ ਰਹੇ।

ਪਰਮਜੀਤ ਨੂੰ ਲਗਿਆ ਸ਼ੀਸ਼ੇ 'ਚ ਖੜਾ ਵਿਅਕਤੀ ਹੁਣ ਪਾਣੀ ਵਿਚੋਂ ਉਸ ਵਲ ਝਾਕ ਰਿਹਾ ਹੋਵੇ, ਕਹਿ ਰਿਹਾ ਹੋਵੇ :

"ਕਾਹਦੇ ਲਈ ਬੈਠਾ ਏਂ, ਏਥੇ ? ਕਾਹਦੇ ਲਈ ?"

ਉਸ ਨੇ ਜਵਾਬ ਲੱਭਣਾ ਚਾਹਿਆ, ਪਰ ਉਸ ਕੋਲ ਕੋਈ ਜਵਾਬ ਨਹੀਂ ਸੀ ।

"ਚਲੋ ਹੁਣ ਚਲਦੇ ਹਾਂ । ਤੁਹਾਨੂੰ ਦੇਰ ਹੋ ਰਹੀ ਹੋਵੇਗੀ ।" ਪਰਮਜੀਤ ਨੇ ਉਸ ਦਾ ਹੱਥ ਫੜ ਕੇ ਉਠਾਂਦੇ ਹੋਏ ਆਖਿਆ ।

"ਚਲੋ ।" ਕੁੜੀ ਵੀ ਖੜੀ ਹੋ ਗਈ ।

ਸਾਰਾ ਰਸਤਾ ਉਹ ਚੁੱਪ ਚਾਪ ਤੁਰਦੇ ਗਏ । ਪਾਣੀ ਵਿਚ ਚਲਦੀਆਂ ਕਿਸ਼ਤੀਆਂ ਦੇ ਚੱਪੂਆਂ ਦੀ ਛਪ-ਛਪ ਦੀ ਆਵਾਜ਼ ਕਿਤੋਂ ਬਹੁਤ ਦੂਰੋਂ ਆਉਂਦੀ ਮਲੂਮ ਹੋ ਰਹੀ ਸੀ । ਸਕੂਟਰ ਕੋਲ ਆ ਕੇ ਪਰਮਜੀਤ ਬੋਲਿਆ :

"ਤੁਹਾਨੂੰ ਘਰ ਤਕ ਛੱਡ ਆਵਾਂ ?"

"ਨਹੀਂ, ਬਸ ਵਿਚ ਚਲੀ ਜਾਵਾਂਗੀ; ਬਹੁਤ ਦੇਰ ਨਹੀਂ ਹੋਈ ।"

ਥੋੜ੍ਹੀ ਦੇਰ ਰੁਕਣ ਤੋਂ ਬਾਅਦ ਉਹ ਫੇਰ ਬੋਲਿਆ, "ਚੰਗਾ ਫੇਰ, ਅੱਜ ਦੀ ਸ਼ਾਮ ਲਈ ਤੁਹਾਡਾ ਧੰਨਵਾਦੀ ਹਾਂ ।"

ਕੁੜੀ ਥੋੜ੍ਹਾ ਜਿਹਾ ਮੁਸਕਰਾਈ ਤੇ ਫੇਰ ਹੌਲੀ ਹੌਲੀ ਪੈਰ ਚੁਕਦੀ ਬਸ-ਸਟੈਂਡ ਵਲ ਤੁਰ ਪਈ ।

ਪਰਮਜੀਤ ਨੇ ਸਕੂਟਰ ਨੂੰ ਕਿੱਕ ਮਾਰੀ, ਪਰ ਫੇਰ ਬੰਦ ਕਰ ਦਿੱਤਾ । ਉਹ ਬੂਟ ਲਾਹ ਕੇ ਮੁੜ ਠੰਢੀ ਠੰਢੀ ਘਾਹ ਤੇ ਸੈਰ ਕਰਨ ਲੱਗ ਪਿਆ । ਤੇ ਫੇਰ ਉਸੇ ਪੱਥਰ ਦੇ ਬੈਂਚ ਤੇ ਜਾ ਕੇ ਬੈਠ ਗਿਆ । ਉਹ ਏਨੀ ਛੇਤੀ ਜਾ ਕੇ ਅਜ ਦੇ ਇਸ ਪਲ ਨੂੰ ਗਵਾਉਣਾ ਨਹੀਂ ਸੀ ਚਾਹੁੰਦਾ ।

ਅਗਲੀ ਸ਼ਾਮ ਛੁੱਟੀ ਤੋਂ ਬਾਅਦ ਉਸ ਨੇ ਸਕੂਟਰ ਸਟਾਰਟ ਕੀਤਾ । ਇਕ ਵਾਰ ਬਸ ਸਟੈਂਡ ਵਲ ਮੋੜਿਆ ਤਾਂ ਉਸ ਨੂੰ ਲੱਗਾ ਕਿ ਸ਼ੀਸ਼ੇ 'ਚ ਖੜਾ ਵਿਅਕਤੀ ਉਸ ਵਲ ਘੂਰ-ਘੂਰ ਕੇ ਵੇਖ ਰਿਹਾ ਏ ਤੇ ਕਹਿ ਰਿਹਾ ਏ, "ਕੀ ਕਰਨ ਜਾ ਰਿਹਾ ਏਂ, ਉਸ ਪਾਸੇ ? ਜੋ ਰਾਹ ਪਿਛੇ ਰਹਿ ਗਏ, ਸੋ ਰਹਿ ਗਏ ।"

ਤੇ ਉਸ ਫੇਰ ਸਕੂਟਰ ਵਾਪਸ ਮੋੜ ਲਿਆ । ਘਰ ਜਾਣ ਤੋਂ ਪਹਿਲਾਂ ਉਹ ਕੁਝ ਦੇਰ ਲਈ ਉਸ ਕਲ੍ਹ ਵਾਲੇ ਪੱਥਰ ਦੇ ਬੈਂਚ ਤੇ ਬੈਠ ਕੇ ਪਾਣੀ ਵਿਚ ਚਲ ਰਹੀਆਂ ਕਿਸ਼ਤੀਆਂ ਵਲ ਵੇਖਦਾ ਰਿਹਾ ।

# ਬਘੇਲੋ ਸਾਧਣੀ

## ਰਾਮ ਸਰੂਪ ਅਣਖੀ

ਗਲ-ਤੇੜ ਕੁੜਤੀ ਸਲਵਾਰ ਤੇ ਸਿਰ ਦੇ ਵਾਲਾਂ ਦਾ ਬੰਦਿਆਂ ਵਾਂਗ ਜੂੜਾ ਕਰ ਕੇ ਦੋ ਗਜ਼ ਚਾਰਖਾਨੇ ਸਮੋਸੇ ਦਾ ਸਾਫਾ ਬੰਨਿਆ ਹੋਇਆ, ਨੱਕ-ਕੰਨ ਦੀ ਟੂਮ ਕੋਈ ਨਹੀਂ ਪੈਰੀਂ ਮੱਡੀ ਜੁੱਤੀ, ਮੋਢੇ ਧਰੀ ਕੰਨ ਤੱਕ ਉੱਚੀ ਡਾਂਗ, ਇਹ ਬਘੇਲੋ ਸਾਧਣੀ ਹੈ। ਉਹਦੇ ਮੂੰਹ ਤੇ ਉਹਨੂੰ ਬਘੇਲ ਕੁਰ ਆਖਦੇ ਹਰ ਕੋਈ। ਅੱਗੇ ਜਾ ਰਹੀਆਂ ਦੋ ਮੱਝਾਂ ਤੇ ਇੱਕ ਵੱਛੀ, ਪਿੱਛੇ ਉਹਦਾ ਛੋਟਾ ਪੋਤਾ, ਵੱਡੇ ਮੁੰਡੇ ਦਾ, ਨੱਚਦਾ-ਟੱਪਦਾ, ਥਾਂ ਦੀ ਥਾਂ ਖੜ੍ਹਦਾ ਤੇ ਫੇਰ ਤੁਰ ਪੈਂਦਾ।

ਪਸ਼ੂ ਅਗਾਂਹ ਨਿੱਕਲ ਗਏ। ਬਘੇਲੋ ਸੱਥ ਵਿਚ ਖੜ੍ਹ ਗਈ ਹੈ। ਖੁੰਢ ਉੱਤੇ ਦੋ ਬੰਦੇ ਬੈਠੇ ਹਨ। ਉਹ ਉਹਨਾਂ ਨਾਲ ਕੋਈ ਗੱਲ ਕਰਦੀ ਹੈ। ਖੜ੍ਹੇ ਹੋਣ ਦਾ ਅੰਦਾਜ਼-ਡਾਂਗ ਦੀ ਇਕ ਹੁੱਜ ਖੁੰਢ ਦੇ ਓਟੇ ਨਾਲ, ਦੂਜੀ ਹੁੱਜ ਠੋਡੀ ਹੇਠ। ਡਾਂਗ ਦਾ ਸਿਰਾ ਮੁੱਠੀ ਵਿਚ ਘੁੱਟ ਰੱਖਿਆ ਹੈ। ਦੂਜਾ ਹੱਥ ਵੱਖੀ ਉੱਤੇ। ਬੜੇ ਠਰ੍ਹੰਮੇ ਨਾਲ ਗੱਲ ਕਰਦੀ ਹੈ। ਖੁੰਢ ਉੱਤੇ ਬੈਠੇ ਬੰਦੇ ਪੂਰੇ ਗੰਭੀਰ ਹਨ। ਗੱਲ ਮੁਕਾ ਕੇ ਉਹ ਮੱਝਾਂ ਮਗਰ ਤੁਰ ਪੈਂਦੀ ਹੈ। ਸੱਥ ਦੇ ਬੰਦੇ ਉਹਦੀ ਪਿੱਠ ਪਿੱਛੇ ਕੋਈ ਗੱਲ ਨਹੀਂ ਕਰਦੇ।

ਉਹ ਕਦੇ ਬੜੀ ਚਰਚਿਤ ਔਰਤ ਹੁੰਦੀ ਸੀ। ਹਰ ਮੂੰਹ ਉਹਦੀਆਂ ਗੱਲਾਂ ਕਰਦਾ। ਹਰ ਕੋਈ ਉਹਦੇ ਵੱਲ ਵੱਢ-ਖਾਣੀਆਂ ਅੱਖਾਂ ਨਾਲ ਝਾਕਦਾ। ਹਰ ਕੋਈ ਉਹਨੂੰ ਹੜੱਪ ਕਰ ਜਾਣਾ ਚਾਹੁੰਦਾ। ਪਰ ਹਰ ਕੋਈ ਉਹਤੋਂ ਡਰਦਾ। ਹਰ ਕੋਈ ਆਪਣੀ ਇੱਜ਼ਤ ਬਚਾ ਕੇ ਰੱਖਦਾ।

ਪੇਕਿਆਂ ਦੇ ਪਿੰਡ ਉਹ ਸਾਧ ਦੇ ਡੇਰੇ ਪੜ੍ਹਦੀ ਹੁੰਦੀ। ਹੋਰ ਮੁੰਡੇ-ਕੁੜੀਆਂ ਵੀ ਪੜ੍ਹਦੇ। ਸਭ ਚਿੱਟਾ ਬਾਣਾ ਪਹਿਨਦੇ। ਕੁੜੀਆਂ ਮੁੰਡਿਆਂ ਵਾਂਗ ਰਹਿੰਦੀਆਂ। ਮੁੰਡਿਆਂ ਵਾਂਗ ਸਿਰ ਦੇ ਵਾਲਾਂ ਦਾ ਜੂੜਾ ਕਰਦੀਆਂ ਤੇ ਪੱਗਾਂ ਬੰਨ੍ਹਦੀਆਂ। ਬਘੇਲੋ ਸਾਰੀਆਂ ਕੁੜੀਆਂ ਨਾਲੋਂ ਵੱਧ ਹੁੰਦੜ ਹੇਲ ਸੀ। ਹੱਡਾਂ-ਪੈਰਾਂ ਦੀ ਖੁੱਲ੍ਹੀ ਤੇ ਉੱਚੇ ਕੱਦ ਵਾਲੀ। ਲਗਦੀ ਜਿਵੇਂ ਉਹ ਕੋਈ ਭਰ ਜਵਾਨ ਤੇ ਸੁਹਣਾ-ਸੁਣੱਖਾ ਮੁੰਡਾ ਹੋਵੇ। ਉਹ ਬੋਲਦੀ ਵੀ ਮੁੰਡਿਆਂ ਵਾਂਗ—'ਮੈਂ ਨ੍ਹੀ ਜਾਂਦਾ ਅੱਜ ਪਿੰਡ 'ਚ ਦੁੱਧ ਦੇ ਗਜੇ ਨੂੰ।' ਜਾਂ—'ਬਈ ਮੈਂ ਖਾਊਂਗਾ ਪਹਿਲਾਂ, ਪਰਸ਼ਾਦਿਆਂ ਦੀ ਬੜੀ ਭੁੱਖ ਲੱਗੀ ਐ।'

ਡੇਰੇ ਦੇ ਮਹੰਤ ਦੀ ਉਹ ਕੁੰਜੀ-ਮੁਖ਼ਤਿਆਰ ਬਣ ਗਈ। ਪੰਜ ਕਰੇ, ਪੰਜਾਹ ਕਰੇ, ਮਹੰਤ ਉਹਨੂੰ ਟੋਕਦਾ-ਵਰਜਦਾ ਨਹੀਂ ਸੀ। ਉਹ ਇੱਕ ਅੱਖੋਂ ਕਾਣਾ ਸੀ। ਖਾਸੀ ਉਮਰ ਦਾ ਹੋ ਚੁੱਕਿਆ ਸੀ। ਧਾਗੇ-ਤਵੀਤ ਦਿੰਦਾ ਤੇ ਵੈਦਗੀ ਵੀ ਕਰਦਾ। ਡੇਰੇ ਨਾਉਂ ਥੋੜੀ-ਘਣੀ ਜ਼ਮੀਨ ਵੀ ਸੀ। ਪਰ ਪਿੰਡ ਵਿਚ ਮਹੰਤ ਦੀ ਬਹੁਤ ਮੰਨਤਾ ਸੀ। ਬਰਾਂਡੇ ਵਿਚ ਕਣਕ ਦੀਆਂ ਬੋਰੀਆਂ ਛੱਤਣ ਨੂੰ ਲੱਗੀਆਂ ਰਹਿੰਦੀਆਂ। ਦੁੱਧ-ਮੱਖਣ ਆਮ ਸੀ। ਲੰਗਰ ਚੌਵੀ ਘੰਟੇ ਖੁੱਲ੍ਹਾ ਰਹਿੰਦਾ। ਤੱਤਾ ਚਾਹੇ ਠੰਡਾ, ਪਰਸ਼ਾਦਾ ਹਰ ਸਮੇਂ ਮਿਲਦਾ। ਰਾਹੀ-ਪਾਂਧੀ ਕੋਈ ਆਉਂਦਾ, ਹਰ ਇੱਕ ਦੀ ਸੇਵਾ-ਸੰਭਾਲ ਹੁੰਦੀ।

ਮਹੰਤ ਨਰੈਣ ਦਾਸ ਦਾ ਛੋਟਾ ਭਾਈ ਕਾਕੂ ਦੂਰ ਆਪਣੇ ਪਿੰਡ ਰਹਿੰਦਾ ਤੇ ਖੇਤੀ-ਪੱਤੀ ਦਾ ਕੰਮ ਕਰਦਾ। ਮਹੰਤ ਨੇ ਉਹਦਾ ਵਿਆਹ ਕੀਤਾ। ਉਹਨੂੰ ਹੋਰ ਜ਼ਮੀਨ ਲੈ ਕੇ ਦਿੱਤੀ। ਕਾਕੂ ਇੱਕ ਸੀਰੀ ਰਲਾ ਕੇ ਖੱਬੀਖਾਨ ਦੀ ਕਰਦਾ ਤੇ ਫੇਰ ਕਾਕੂ ਤੋਂ ਕਾਕਾ ਸਿਓਂ ਅਖਵਾਉਣ ਲੱਗ ਪਿਆ। ਕਾਕੇ ਦੀ ਬਹੂ ਕੋਲ ਦੋ ਕੁੜੀਆਂ ਸਨ। ਉਹ ਪੰਜਾਹਾਂ ਨੂੰ ਢੁਕਣ ਵਾਲਾ ਸੀ। ਉਹਦੀ ਬਹੂ ਮੁੰਡਾ ਜੰਮ ਕੇ ਮਰ ਗਈ। ਦੋ ਸਾਲਾਂ ਦਾ ਹੋ ਕੇ ਫੇਰ ਮੁੰਡਾ ਵੀ ਮਰ ਗਿਆ। ਕੁੜੀਆਂ ਉਡਾਰ ਸਨ। ਬੁਰਾ ਹਾਲ ਹੋ ਗਿਆ, ਕਾਕਾ ਸਿਓਂ ਦੇ ਘਰ ਦਾ। ਵਾਹੀ ਦਾ ਕੰਮ ਖੁਚਲ ਗਿਆ। ਉਹਦੀ ਬਹੂ ਉਹਤੋਂ ਪੰਦਰਾਂ-ਸੋਲ੍ਹਾਂ ਸਾਲ ਛੋਟੀ ਸੀ। ਇਹ ਸਾਕ ਓਦੋਂ ਵੀ ਉਹਨੂੰ ਮਸਾਂ ਹੋਇਆ ਸੀ। ਹੁਣ ਏਸ ਉਮਰ ਉਹਨੂੰ ਡੋਲਾ ਕਿੱਥੋਂ ? ਨਰੈਣ ਦਾਸ ਤੋਂ ਭਾਈ ਦਾ ਦੁੱਖ ਝੱਲਿਆ ਨਹੀਂ ਜਾਂਦਾ ਸੀ। ਉਹ ਸਮਝਦਾ ਕਾਕੂ ਦਾ ਦੁੱਖ ਉਹਦਾ ਆਪਣਾ ਦੁੱਖ ਹੈ। ਉਹ ਹੋਰਾਂ ਲੋਕਾਂ ਦੇ ਕਸ਼ਟ ਨਿਵਾਰਣ ਕਰਦਾ ਸੀ, ਉਹਦਾ ਆਪਣਾ ਮਾਂ-ਜਾਇਆ ਦੁੱਖੀ ਕਿਉਂ ਰਹੇ ? ਉਹਦਾ ਤਾਂ ਅੱਧ-ਵਿਚਕਾਰ ਬੇੜਾ ਡੁੱਬ ਗਿਆ ਸੀ। ਡੇਰੇ ਦੀ ਮਹੰਤੀ ਕਿਸ ਕੰਮ ?

ਤੇ ਫੇਰ ਬਘੇਲੋ ਦੇ ਮਾਪਿਆਂ ਨੇ ਮਹੰਤ ਨਰੈਣ ਦਾਸ ਉੱਤੇ ਉਪਕਾਰ ਕੀਤਾ। ਉਹ ਗ਼ਰੀਬ ਜੱਟ ਸਨ। ਜ਼ਮੀਨ ਥੋੜ੍ਹੀ ਸੀ। ਖੇਤੀ ਦਾ ਕੰਮ ਮਸਾਂ ਤੁਰਦਾ। ਜਵਾਕਾਂ ਦੀ ਪੂਰੀ ਪਾਲ। ਪੰਜ ਕੁੜੀਆਂ ਪਿੱਛੋਂ ਦੋ ਮੁੰਡੇ। ਬਘੇਲੋ ਸਭ ਤੋਂ ਵੱਡੀ। ਉਹਦਾ ਬਾਪ ਲਾਲਚ ਕਰ ਗਿਆ। ਅੰਦਰਖਾਤੇ ਉਹਨੇ ਮਹੰਤ ਤੋਂ ਪਤਾ ਨਹੀਂ ਕੀ ਕੁਝ ਲੈ ਲਿਆ ਹੋਵੇਗਾ। ਬਘੇਲੋ ਕਾਕੂ ਨੂੰ ਵਿਆਹ ਦਿੱਤੀ ਗਈ। ਜਿਵੇਂ ਕੋਈ ਗਾਂ ਦਾ ਰੱਸਾ ਕੀਲੀਓਂ ਖੋਲ੍ਹ ਕੇ ਕਿਸੇ ਤੀਜੇ-ਤਿਹਾਕ ਨੂੰ ਫੜਾ ਦਿੰਦਾ ਹੋਵੇ। ਉਸ ਵੇਲੇ ਉਹਦੀ ਉਮਰ ਵੀਹ ਵਰ੍ਹਿਆਂ ਦੀ ਹੋਵੇਗੀ। ਉਹ ਤਾਂ ਜਿਵੇਂ ਗੁੰਮ-ਸੁੰਮ ਹੋ ਕੇ ਹੀ ਰਹਿ ਗਈ ਹੋਵੇ। ਕੀ ਉਭਾਸਰਦੀ ਉਹ ? ਇੱਕ ਪਾਸੇ ਮਾਪਿਆਂ ਦੇ ਘਰ ਦੀ ਮੰਦਹਾਲੀ, ਦੂਜਾ ਆਪਣੇ ਗੁਰੂ ਮਹੰਤ ਨਰੈਣ ਦਾਸ ਦਾ ਨੇਕ ਹੁਕਮ।

ਕਾਕੂ ਨੇ ਦੂਜਾ ਵਿਆਹ ਕਰਵਾ ਤਾਂ ਲਿਆ, ਚਲੋ ਰੋਟੀ ਪੱਕਦੀ ਹੋ ਗਈ, ਕੁੜੀਆਂ ਕਿੰਨੇ ਕੁ ਸਾਲ ਘਰ ਬੈਠੀਆਂ ਰਹਿੰਦੀਆਂ, ਪਰ ਉਹ ਇਸ ਉਤਾਰ ਉਮਰ ਵਿਚ ਮਰਦਾਂ ਜਿਹਾ ਮਰਦ ਨਹੀਂ ਰਹਿ ਗਿਆ ਸੀ। ਥੋਥ ਸੀ, ਝੂਟੀਂ ਜਾਂਦਾ। ਬਘੇਲੋ ਕੁੜੀਆਂ ਵਿਚ ਕੁੜੀ ਬਣ ਕੇ ਰਹਿੰਦੀ। ਉਹਨਾਂ ਨਾਲ ਹੱਸ-ਖੇਡ ਕੇ ਦਿਨ ਨਿਕਲ ਜਾਂਦਾ। ਕਾਕਾ ਸੂੰ ਦਾੜ੍ਹੀ ਰੰਗ ਕੇ ਰਖਦਾ। ਸਿਆਲਾਂ ਵਿਚ ਦੁਆਈਆਂ ਪਾ ਕੇ ਪੰਜੀਰੀ ਰਲਾਉਂਦਾ। ਮਹੰਤ ਨਰੈਣ ਦਾਸ ਉਹਦੇ ਲਈ 'ਤਾਕਤ' ਦੀਆਂ ਗੋਲੀਆਂ

ਭੇਜਦਾ । ਕਾਕਾਂ ਸਿਓਂ ਚਾਹੁੰਦਾ, ਉਹ ਮੁੜ ਕੇ ਅਠਾਰਾਂ ਬਰਸਾ ਬਣ ਜਾਵੇ । ਉਹ ਸਦਾ-ਜਵਾਨ ਰਹਿਣ ਦੀ ਕੋਸ਼ਿਸ ਕਰਦਾ ਰਹਿੰਦਾ । ਬਣ-ਠਣ ਕੇ ਰਹਿਣ ਲੱਗਿਆ । ਪਰ ਸੁੱਕੀ ਲੱਕੜ ਉੱਤੇ ਚਾਹੇ ਘਿਓ ਦੇ ਪੀਪੇ ਮੂਧੇ ਕਰ ਦਿਓ, ਹਰੀ ਨਹੀਂ ਹੁੰਦੀ । ਪੁਰਾਣੇ ਹੱਡਾਂ ਦਾ ਨਵੇਂ ਹੱਡ ਨਾਲ ਕਾਹਦਾ ਮੇਲ ?

ਤੇ ਫੇਰ ਵੱਢੀ ਬਾਂਹ ਵਾਲੇ ਜੈਮਲ ਦਾ ਉਹਨਾਂ ਦੇ ਘਰ ਪਤਾ ਨਹੀਂ ਕਦੋਂ ਆਉਣ-ਜਾਣ ਹੋ ਗਿਆ । ਤੇ ਉਹ ਕਿਵੇਂ ਕਾਕਾ ਸਿਓਂ ਦੇ ਐਨਾ ਨੇੜੇ ਹੋ ਗਿਆ । ਜਿਵੇਂ ਕਾਕਾ ਸਿਓਂ ਨੂੰ ਜੈਮਲ ਬਗੈਰ ਸਾਹ ਨਾ ਆਉਂਦਾ ਹੋਵੇ । ਘਰੇ ਵੀ ਉਹਦੇ ਨਾਲ, ਖੇਤ ਵੀ ਉਹਦੇ ਨਾਲ । ਕਾਕਾ ਸਿੰਘ ਕਿਧਰੇ ਗਰਾਂ-ਘੋਹੀ ਜਾਂਦਾ, ਜੈਮਲ ਉਹਦੇ ਨਾਲ ਹੁੰਦਾ । ਜੈਮਲ ਜਿਵੇਂ ਏਸੇ ਘਰ ਵਿਚ ਜੰਮਿਆ ਪਲਿਆ ਹੋਵੇ ।

ਜੈਮਲ ਦੇ ਪਿਓ ਕੋਲ ਜ਼ਮੀਨ ਥੋੜ੍ਹੀ ਸੀ । ਦਿਨ ਕਟੀ ਜਿਹੀ ਕਰਦਾ ਉਹ । ਜੈਮਲ ਜਦੋਂ ਜੁਆਨ ਹੋਇਆ, ਲੋਕਾ ਦੇ ਕੰਮ-ਧੰਦੇ ਕਰਦਾ ਰਹਿੰਦਾ । ਇੱਕੋ ਪੁੱਤ ਸੀ ਮਾਂ ਦਾ । ਪਿਓ ਜਦੋਂ ਥਿਵ ਗਿਆ, ਜੈਮਲ ਏਧਰੋਂ-ਓਧਰੋਂ ਦਾਣਾ-ਫੱਕਾ ਇਕੱਠਾ ਕਰਕੇ ਮਾਂ ਨੂੰ ਦਿੰਦਾ ਰਹਿੰਦਾ, ਘਰ ਦਾ ਗੁਜ਼ਾਰਾ ਚੱਲੀ ਜਾਂਦਾ । ਜੈਮਲ ਨੂੰ ਐਬ ਕੋਈ ਨਹੀਂ ਸੀ । ਉਹ ਸ਼ਰਾਬ ਨਹੀਂ ਪੀਂਦਾ ਸੀ । ਮੁੰਡਿਆਂ ਦੀ ਢਾਣੀ ਵਿਚ ਬੈਠ ਕੇ ਮੁੰਡਿਆਂ ਵਾਲੀਆਂ ਗੱਲਾਂ ਨਾ ਕਰਦਾ । ਉਹਨਾਂ ਦੀਆਂ ਗੰਦੀਆਂ ਗੱਲਾਂ ਸੁਣਦਾ ਵੀ ਨਾ । ਉੱਠ ਕੇ ਤੁਰ ਜਾਂਦਾ । ਮੁੰਡੇ ਉਹਨੂੰ 'ਮੋਨੀ ਸਾਧ' ਆਖਦੇ ਹੁੰਦੇ । ਕੰਮ ਨੂੰ ਪੂਰਾ ਜ਼ੋਰਾਵਰ ਸੀ ।

ਸੰਧੂਆਂ ਦੀ ਘੁਲਾੜੀ ਤੇ ਉਹ ਦੋ ਰਾਤਾਂ ਦਾ ਉਂਘਾਇਆ ਸੀ । ਗੱਡਿਆਂ ਦੇ ਗੱਡੇ ਇੱਖ ਮੁੱਕਣ ਵਿਚ ਹੀ ਨਹੀਂ ਸੀ ਆਉਂਦਾ । ਤੀਜੀ ਰਾਤ ਵੀ ਉਹ ਘੁਲਾੜੀ ਵਿਚ ਗੰਨੇ ਲਾ ਰਿਹਾ ਸੀ । ਪਤਾ ਨਹੀਂ ਕਦੋਂ ਉਹਦਾ ਖੱਬਾ ਹੱਥ ਗੰਨਿਆਂ ਦੇ ਨਾਲ ਹੀ ਵੇਲਣਿਆਂ ਵਿਚ ਚਲਿਆ ਗਿਆ । ਤੇ ਫੇਰ ਇਕ ਉੱਚੀ ਦਿਲ ਪਾੜਵੀਂ ਚੀਕ । ਬਲਦ ਹਿੱਕਣ ਵਾਲੇ ਨੇ ਬਲਦ ਥਾਂ ਦੀ ਥਾਂ ਖੜ੍ਹਾ ਲਏ । ਉਹ ਭੱਜ ਕੇ ਜੈਮਲ ਕੋਲ ਆਇਆ । ਉਹ ਬੁਰੀ ਤਰ੍ਹਾਂ ਕਰਾਹ ਰਿਹਾ ਸੀ । ਝੁੰਬੀ ਵਿਚ ਗੰਡ ਦੁਆਲੇ ਬੈਠੇ ਬੰਦੇ ਵੀ ਭੱਜ ਕੇ ਆਏ । 'ਓਏ ਕੀ ਹੋ ਗਿਆ...ਓਏ ਕੀ ਹੋ ਗਿਆ...।' ਤੇ ਫੇਰ ਬਲਦ ਪਿੱਛੇ ਨੂੰ ਮੋੜੇ ਗਏ । ਪਰ ਭਾਣਾ ਤਾਂ ਬੀਤ ਚੁੱਕਿਆ ਸੀ । ਕੂਹਣੀ ਤੱਕ ਬਾਂਹ ਗੰਨੇ ਦਾ ਫੋਕ ਬਣੀ ਪਈ ਸੀ । ਦੋ ਜਣੇ ਉਹਨੂੰ ਮੰਜੇ ਉੱਤੇ ਪਾ ਕੇ ਪਿੰਡ ਲੈ ਗਏ । ਬਾਂਹ ਉੱਤੇ ਸਮੋਸਾ ਬੰਨ੍ਹ ਦਿੱਤਾ ਸੀ । ਪਿੰਡ ਦੇ ਹੀ ਪ੍ਰਾਈਵੇਟ ਡਾਕਟਰ ਨੂੰ ਜਗਾਇਆ ਗਿਆ । ਅੱਧੀ ਰਾਤ ਹੋ ਚੁੱਕੀ ਸੀ । ਉਹਨੇ ਪੱਟੀਆਂ ਕਰ ਦਿੱਤੀਆਂ ਤੇ ਸੂਆ ਲਾ ਦਿੱਤਾ । ਦਿਨ ਚੜ੍ਹਦੇ ਤੱਕ ਉਹਨੂੰ ਘਰ ਦੀ ਕੱਢੀ ਸ਼ਰਾਬ ਪਿਆਉਂਦੇ ਰਹੇ । ਸਿਤਮ ਇਹ ਕਿ ਉਹ ਉਸ ਦਿਨ ਪਹਿਲੀ ਵਾਰ ਸ਼ਰਾਬ ਪੀ ਰਿਹਾ ਸੀ । ਫੇਰ ਵੀ ਬਾਂਹ ਦੀ ਪੀੜ ਐਨੀ, ਪਹਿਲੇ ਤੋੜ ਦੀ ਸ਼ਰਾਬ ਜਿਵੇਂ ਫੋਕਾ ਪਾਣੀ ਹੋਵੇ । ਮੁੱਕਦੀ ਗੱਲ, ਸ਼ਹਿਰ ਦੇ ਸਰਕਾਰੀ ਹਸਪਤਾਲ ਜਾ ਕੇ ਉਹਦੀ ਬਾਂਹ ਕੱਟਣੀ ਪਈ । ਕੂਹਣੀ ਤੱਕ ਸਾਰੀ ਦੀ ਸਾਰੀ ਬਾਂਹ । ਮੁੰਡੇ ਦਾ ਲਹੂ ਜਿਵੇਂ ਤਿੱਪ-ਤਿੱਪ ਕਰਕੇ ਸੁੱਕ ਗਿਆ ਹੋਵੇ । ਬੱਕਰੇ ਜਿੱਡਾ ਮੂੰਹ ਬਾਂਦਰ ਦੀ ਬੂਥੀ ਨਿਕਲ ਆਇਆ । ਪਰ ਦਿਨ ਪਾ ਕੇ ਉਹ ਫੇਰ ਭਰਨ ਲੱਗਿਆ । ਨਵਾਂ ਹੱਡ ਸੀ, ਸਰੀਰ ਵਿਚ ਥੱਜ ਤਾਂ ਪੈ ਗਈ, ਪਰ ਉਹ ਇਕ ਹੱਥ ਨਾਲ ਵੀ ਪਹਿਲਾਂ

ਜਿੰਨਾ ਹੀ ਕੰਮ ਕਰਦਾ। ਉਹਦੀ ਸੱਜੀ ਬਾਂਹ ਜਿਵੇਂ ਲੋਹੇ ਦੀ ਬਣੀ ਹੋਵੇ। ਇਕ ਬਾਂਹ ਨਾਲ ਹੀ ਉਹ ਕੌਡੀ ਖੇਡਦਾ। ਟੁੰਡੀ ਬਾਹ ਦੇ ਡੌਲੇ ਹੇਠ ਨੱਪੇ ਅਗਲੇ ਦੇ ਮੁਰਚੇ ਨੂੰ ਸ਼ਕੰਜੇ ਵਾਂਗ ਕਸ ਲੈਂਦਾ। ਵੱਡੀ ਉਮਰ ਦੇ ਬੰਦੇ ਉਹਨੂੰ ਸ਼ਾਬਾਸ਼ ਦਿੰਦੇ—'ਜੈਮਲ ਤਾਂ ਕਿੱਲ੍ਹ ਆਂਗੂ ਠੁਕ ਜਾਂਦੈ।'

ਬਘੇਲੋ ਨੇ ਦੋ-ਦੋ ਸਾਲ ਦੀ ਵਿੱਥ ਨਾਲ ਉੱਪਰੋਥਲੀ ਤਿੰਨ ਪੁੱਤ ਜੰਮੇ। ਤਿੰਨੇ ਪੁੱਤ ਪਾਲ-ਪੋਸ ਕੇ ਸ਼ੇਰ-ਜਵਾਨ ਕੀਤੇ। ਸੌਂਕਣ ਦੀਆਂ ਦੋਵੇਂ ਧੀਆਂ ਦਾ ਸਾਰਾ ਬਣਤ ਬਣਾਇਆ। ਉਹਨਾਂ ਨੂੰ ਚੰਗੇ ਘਰੀਂ ਤੋਰਿਆ। ਫੇਰ ਆਪਣੇ ਪੁੱਤ ਵਿਆਹੁਣ ਲੱਗੀ। ਦਿਨ-ਪੈਂਦੇ ਗਏ। ਇਕ-ਇਕ ਕਰਕੇ ਤਿੰਨੇ ਨੂੰਹਾਂ ਘਰ ਆ ਗਈਆਂ। ਫੇਰ ਪੁੱਤਾਂ ਦਾ ਪਰਿਵਾਰ ਵਧਣ ਲੱਗਿਆ। ਮੁੰਡੇ ਇਕੱਠੇ ਸਨ। ਮਾਂ ਦੀ ਆਗਿਆ ਵਿਚ ਰਹਿੰਦੇ। ਸਿਰ-ਤੋੜ ਕਮਾਈ ਕਰਦੇ ਤੇ ਚੌਥੇ-ਪੰਜਵੇਂ ਵਰ੍ਹੇ ਨਵੀਂ ਭੋਇੰ ਗਹਿਣੇ-ਬੈਅ ਲੈਂਦੇ ਤੁਰੇ ਜਾਂਦੇ।

ਕਾਕਾ ਸਿੰਘ ਮਰ ਗਿਆ ਹੈ। ਤੀਜੇ ਮੁੰਡੇ ਨੂੰ ਵਿਆਹ ਕੇ ਮਰਿਆ। ਮੁੰਡਿਆਂ ਨੇ ਉਹਦਾ ਹਕਾਮਾ ਕੀਤਾ। ਦਾਨ-ਪੁੰਨ ਤੇ ਪੂਰਾ ਪੈਸਾ ਲਾਇਆ। ਅਗਵਾੜ ਵਿਚ ਕਾਕਾ ਸਿਓਂ ਦੇ ਘਰ ਦੀ ਬੱਲੇ-ਬੱਲੇ ਹੋ ਗਈ।

ਜੈਮਲ ਜਿਉਂਦਾ ਹੈ। ਉਹ ਬਘੇਲੋ ਦੇ ਘਰ ਹੀ ਰਹਿੰਦਾ ਹੈ। ਹੁਣ ਤਾਂ ਉਹ ਵੀ ਖਾਸਾ ਬੁੜ੍ਹਾ ਲੱਗਦਾ ਹੈ। ਬਘੇਲੋ ਦੇ ਮੁੰਡੇ ਤੇ ਨੂੰਹਾਂ ਉਹਦਾ ਪੂਰਾ ਉਕਰ-ਆਦਰ ਕਰਦੇ ਹਨ। ਚਾਚਾ-ਚਾਚਾ ਹੁੰਦੀ ਰਹਿੰਦੀ ਹੈ। ਉਹਨੂੰ ਮੰਜੇ ਤੇ ਬੈਠੇ ਨੂੰ ਰੋਟੀ-ਟੁੱਕ ਮਿਲਦਾ ਹੈ। ਘਰ ਦੀ ਇਕ ਅੱਡ ਬੈਠਕ ਵਿਚ ਉਹ ਰਹਿੰਦਾ ਹੈ। ਬੈਠਕ ਦੀ ਇਕ ਅਲਮਾਰੀ ਨੂੰ ਜਿੰਦਰੀ ਲਾ ਕੇ ਰਖਦਾ ਹੈ। ਬਘੇਲੋ ਦੇ ਪੋਤੇ-ਪੋਤੀਆਂ ਜੈਮਲ ਦੇ ਅੱਗੇ ਪਿੱਛੇ ਰਹਿੰਦੇ ਹਨ ਤੇ ਰੋ-ਪਿੱਟ ਕੇ ਉਹਦੇ ਕੋਲੋਂ ਪੈਸੇ ਲੈ ਜਾਂਦੇ ਹਨ। ਕਦੇ ਕਦੇ ਕੋਈ ਭਤੀਜਾ ਬੈਠਕ ਵਿਚ ਆ ਕੇ ਉਹਤੋਂ ਕੋਈ ਨੇਕ-ਸਲਾਹ ਲੈਣ ਲੱਗਦਾ ਹੈ।

ਬਘੇਲੋ ਹੀ ਜਾਣਦੀ ਹੈ, ਰੰਡੇਪੇ ਜਿਹਾ ਸੁਹਾਗ ਉਹਨੇ ਕਿਵੇਂ ਹੰਢਾਇਆ। ਸ਼ੇਰਾਂ ਦੇ ਮੂੰਹ ਵਿਚ ਰਹਿ ਕੇ ਉਹ ਕਿਵੇਂ ਆਪਣੀ ਜਾਨ ਬਚਾਈ ਰੱਖਦੀ ਸੀ।

ਪਹਿਲਾਂ-ਪਹਿਲਾਂ ਤਾਂ ਇਹੀ ਦੂਰ-ਚਰਚਾ ਕਿ ਉਹ ਨੰਗੇ-ਮੂੰਹ ਰਹਿੰਦੀ ਹੈ, ਕਿਸੇ ਬੁੱਢੇ-ਠੇਰੇ ਦੀ ਕੋਈ ਸੰਗ-ਸ਼ਰਮ ਨਹੀਂ, ਪਸ਼ੂਆਂ ਨੂੰ ਬੰਦਿਆਂ ਵਾਂਗ ਗਾਲ੍ਹਾਂ ਕੱਢਦੀ ਹੈ।

ਫੇਰ ਉਹਨੂੰ ਸੁਣਾਅ-ਸੁਣਾਅ ਲੋਕ ਬੋਲੀਆਂ ਮਾਰਦੇ। ਕੋਈ ਆਖਦਾ—'ਕਾਣੇ ਨੇ ਆਵਦੀ ਜੂਠੀ ਬਾਟੀ ਐਥੇ ਵਗਾਹ ਮਾਰੀ ਚੱਟੀਂ ਜਾਂਦੇ ਕਾਕੂ ਧੌਲ-ਦਾੜ੍ਹੀਆ।'

'ਓਏ ਧੌਲ-ਦਾੜ੍ਹੀਆ ਤਾਂ ਘਰ-ਬਾਰੀ ਐ, ਬੱਸ। ਬਾਟੀ ਨੂੰ ਤਾਂ ਟੁੰਡਾ ਮਾਂਜਦੈ।'

'ਖੰਡ ਦੀ ਬੋਰੀ ਐ, ਤੈਨੂੰ ਕੀ ਡਰ ਐ ਕੋਈ, ਤੂੰ ਮਾਰ ਲੈ ਫੱਕਾ।' ਪਹਿਲਾ ਦੂਜੇ ਨੂੰ ਸਮਝੌਤੀ ਦਿੰਦਾ।

ਤੇ ਫੇਰ ਦੋਵੇਂ ਮੁਸਕੜੀਏ ਹੱਸਣ ਲੱਗਦੇ। ਬਘੇਲੋ ਕੁਝ ਨਾ ਬੋਲਦੀ, ਕੁਝ ਨਾ ਆਖਦੀ। ਜਿਵੇਂ ਉਹਨੂੰ ਕੋਈ ਗੱਲ ਸੁਣੀ ਹੀ ਨਾ ਹੋਵੇ।

ਕਦੇ ਉਹ ਖੇਤ ਨੂੰ ਜਾ ਰਹੀ ਹੁੰਦੀ, ਕਾਕਾ ਸਿਓਂ ਦਾ ਕੋਈ ਹਾਣੀ-ਬੰਦਾ ਪੈਰ

ਪੁੱਟ ਕੇ ਉਹਦੇ ਨਾਲ ਜਾ ਰਲਦਾ ਤੇ ਉਹਨੂੰ ਗੱਲੀਂ ਪਾ ਲੈਂਦਾ ! ਏਧਰ-ਓਧਰ ਦੀਆਂ ਮਾਰ ਕੇ ਆਪਣੀ ਜਾਣ 'ਚ ਫੇਰ ਉਹ ਮਿੱਠੀ ਚਹੇਡ ਕਰਦਾ—'ਬਘੇਲ ਕੁਰੇ, ਭਾਈ ਤਾਂ ਸਾਡਾ ਹੁਣ ਹਾਰ ਗਿਆ ਲੱਗਦੇ ।'

'ਐਵੇਂ ਲਗਦੈ, ਓਹਿਆ ਜੂਾ ਈ ਪਿਐ । ਡਾਲ ਨ੍ਹੀ ਬਿਗੜਿਆ ਉਹਦਾ ਤਾਂ ।' ਅਗਲੇ ਵੱਲ ਉਹ ਕੌੜੀ ਅੱਖ ਨਾਲ ਝਾਕਦੀ । ਤੇ ਫੇਰ ਉਹ ਅਗਲੀ ਗੱਲ ਕਹੇ ਬਗ਼ੈਰ ਉਹਦੇ ਕੋਲੋਂ ਪਾਸਾ ਵੱਟਣ ਦੀ ਕਰਦਾ । ਉਹ ਅੱਗੇ ਜਾਂਦੇ ਆਪਣੇ ਡੰਗਰ ਪਸ਼ੂਆਂ ਨੂੰ ਤਿੱਖੀਆਂ ਗਾਲ੍ਹਾਂ ਕੱਢਣ ਲੱਗਦੀ ।

ਇਕ ਦਿਨ ਅਗਵਾੜ ਦਾ ਕਰੜ-ਬਰੂੜੀ ਦਾੜ੍ਹੀ ਵਾਲਾ ਇਕ ਬੰਦਾ ਉਹਨੂੰ ਕਹਿੰਦਾ—'ਸਾਡਾ ਦੱਸ ਕੀ ਭੁੰਨ ਕੇ ਬੀਜਿਆ ਹੋਇਐ, ਸਾਡੇ ਨਾਲ ਤੂੰ ਗੱਲ ਈ ਨ੍ਹੀ ਕਰਦੀ, ਟੁੰਡਾ ਸਾਲਾ ਤੀਜੇ ਗਵਾੜੋਂ ।'

'ਆਵਦੀ ਇੱਜ਼ਤ ਆਵਦੇ ਕੋਲ ਰੱਖ, ਭਲਿਆ ਮਾਣਸਾ । ਮੈਂ ਕੰਜਰੀ ਤਾਂ ਹੈ ਨ੍ਹੀ, ਬਈ...। ਦਾੜ੍ਹੀ ਪੱਟ ਕੇ ਹੱਥ 'ਚ ਫੜਾ ਦੂੰਗੀ ।' ਉਹ ਪੈਰ ਗੱਡ ਕੇ ਖੜ੍ਹੀ ਬੋਲ ਰਹੀ ਸੀ ।

ਤੇ ਫੇਰ ਹੋਰ ਇਕ ਦਿਨ, ਉਹ ਖੇਤੋਂ ਆ ਰਹੀ ਸੀ । ਹੱਥ ਵਿਚ ਡਾਂਗ, ਸਿਰ ਉੱਤੇ ਚਾਰੇ ਦੀ ਭਰੀ । ਇਕ ਬੰਦਾ ਉਹਦੇ ਮਗਰ-ਮਗਰ ਚੁੱਪ-ਚੁਪੀਤਾ ਤੁਰਿਆ ਆਵੇ । ਮਗਰੋਂ ਪੈੜ-ਚਾਲ ਸੁਣ ਕੇ ਬਘੇਲੋ ਨੇ ਗਰਦਨ ਭੇਵਾਈ । ਉਹ ਦੂਜੇ ਅਗਵਾੜ ਦਾ ਇਕ ਲੰਡਰ ਮੁੰਡਾ ਸੀ । ਪਤਾ ਨਹੀਂ ਕਿਧਰੋਂ ਆ ਰਿਹਾ ਸੀ । ਪਹਿਲਾਂ ਵੀ ਉਹ ਦੋ ਤਿੰਨ ਵਾਰੀ ਉਹਦੇ ਵਲ ਮੈਲੀ ਅੱਖ ਨਾਲ ਝਾਕਦਾ, ਉਹਨਾਂ ਦੇ ਘਰ ਮੂਹਰਦੀ ਲੰਘਿਆ ਸੀ । ਜਦੋਂ ਹੀ ਕੱਸੀ ਦੇ ਵੱਡੇ ਖਾਲ ਕੋਲ ਉਹ ਆਈ, ਮੁੰਡੇ ਨੇ ਉਹਦਾ ਹੱਥ ਫੜ ਕੇ ਉਹਦੇ ਸਿਰ ਤੋਂ ਚਾਰੇ ਦੀ ਭਰ੍ਹੀ ਡੇਗ ਦਿੱਤੀ । ਉਹ ਆਪ ਵੀ ਪਹੇ ਵਿਚ ਡਿੱਗ ਪਈ ਸੀ । ਮੁੰਡਾ ਉਹਦੇ ਨਾਲ ਗੁੱਥਮ-ਗੁੱਥਾ ਹੋ ਗਿਆ । ਉਹਨੂੰ ਡੌਲਿਓਂ ਫੜ ਕੇ ਖਾਲ ਵਲ ਖਿੱਚ ਰਿਹਾ ਸੀ । ਬਘੇਲੋ ਨੇ ਬਥੇਰਾ ਗਾਲ੍ਹਾਂ ਕੱਢੀਆਂ, ਉੱਚੀਆਂ ਚੀਕਾਂ ਮਾਰੀਆਂ, ਬਈ ਕੋਈ ਸੁਣ ਲਵੇ, ਮੁੰਡਾ ਉਹਤੋਂ ਤਕੜਾ ਵੀ ਨਹੀਂ ਸੀ, ਪਰ ਉਹ ਉਹਦਾ ਖਹਿੜਾ ਨਹੀਂ ਛੱਡ ਰਿਹਾ ਸੀ । ਬਘੇਲੋ ਨੇ ਪਰ੍ਹਾਂ ਪਈ ਡਾਂਗ ਦੇਖੀ । ਆਪਣੇ ਆਪ ਨੂੰ ਉਹਦੇ ਕੋਲੋਂ ਛੁਡਾਅ ਕੇ ਉਹ ਡਾਂਗ ਵੱਲ ਭੱਜੀ । ਅਗਲੇ ਬਿੰਦ ਮੁੰਡੇ ਦਾ ਮੱਥਾ ਪਾੜਿਆ ਪਿਆ ਸੀ । ਧਰਤੀ ਉੱਤੇ ਪਿਆ ਉਹ ਮੱਛੀ ਵਾਂਗ ਤੜਫ ਰਿਹਾ ਸੀ । ਬਘੇਲੋ ਨੇ ਦੋ ਡਾਂਗਾਂ ਉਹਦੇ ਗਿੱਟਿਆਂ ਉੱਤੇ ਵੀ ਜੜ ਦਿੱਤੀਆਂ ਸਨ । ਤੇ ਫੇਰ ਉਹਨੇ ਆਪ ਹੀ ਆਪਣੀ ਭਰੀ ਚੁੱਕੀ, ਭੁੰਜੇ ਪਈ ਡਾਂਗ ਨੂੰ ਪੈਰ ਨਾਲ ਖੜ੍ਹਾ ਕੀਤਾ, ਮੁੰਡੇ ਉੱਤੇ ਥੁੱਕਿਆ ਤੇ ਆਰਾਮ ਨਾਲ ਆਪਣੇ ਰਾਹ ਤੁਰਨ ਲੱਗੀ ।

ਉਹ ਦਿਨ ਸੋ ਉਹ ਦਿਨ, ਮੁੜ ਕੇ ਕੋਈ ਬੰਦਾ ਬਘੇਲੋ ਵੱਲ ਮਾੜੀ ਨਿਗਾਹ ਨਾਲ ਝਾਕਿਆ ਤੱਕ ਨਹੀਂ ।

# ਜ਼ਿੰਦਗੀ ਦੀ ਕੀਮਤ

## ਹਰਬਖ਼ਸ਼ ਸਿੰਘ ਹੰਸਪਾਲ

ਐਤਕੀਂ ਗਰਮੀਆਂ ਸ਼ੁਰੂ ਹੁੰਦਿਆਂ ਹੀ ਫਿਰ ਸਾਡਾ ਫਰਿੱਜ ਜੁਆਬ ਦੇ ਗਿਆ।

ਐਤਕੀਂ ਫਿਰ ਰਾਕੇਸ਼ ਕੁਮਾਰ, ਫਰਿੱਜ ਮਕੈਨਿਕ, ਨੂੰ ਬੁਲਾਉਣਾ ਪੈਣਾ ਸੀ।

ਜਦੋਂ ਦਾ ਅਸੀਂ ਇਹ ਫਰਿੱਜ ਲਿਆ ਸੀ, ਇਸ ਨੇ ਪੂਰਾ ਤਸੱਲੀਬਖਸ਼ ਕੰਮ ਨਹੀਂ ਸੀ ਦਿੱਤਾ। ਇਹ ਕੁਝ ਨਾ ਕੁਝ ਬਲੀ ਹਰ ਸਾਲ ਮੰਗਦਾ ਰਿਹਾ ਹੈ ਅਤੇ ਮਕੈਨਿਕਾਂ ਨੂੰ ਕੁਝ ਨਾ ਕੁਝ ਪੂਜ ਕੇ ਹੀ ਸਾਡੀਆਂ ਗਰਮੀਆਂ ਕਢਦਾ ਰਿਹਾ ਹੈ।

ਕਈ ਵਾਰੀ ਸੋਚਿਆ ਕਿ ਹਰ ਸਾਲ ਰੀਪੇਅਰ ਕਰਾਉਣ ਨਾਲੋਂ ਨਵਾਂ ਫਰਿੱਜ ਹੀ ਕਿਉਂ ਨਾ ਲੈ ਲਿਆ ਜਾਵੇ, ਪਰ ਚੜ੍ਹਦੀਆਂ ਕੀਮਤਾਂ ਵੇਖ ਕੇ ਫਿਰ ਮਕੈਨਿਕਾਂ ਦਾ ਮੂੰਹ ਹੀ ਵੇਖਣਾ ਪੈਂਦਾ ਸੀ। ਵਾਰੀ ਵਾਰੀ ਕਰਕੇ ਇਸ ਦੇ ਸਭ ਪੁਰਜ਼ੇ ਬਦਲੇ ਜਾ ਚੁੱਕੇ ਸਨ—ਕੰਮਪ੍ਰੈਸਰ, ਥਰਮੋਸਟੈਟ, ਰੀਲੇ ਸਵਿੱਚ, ਵਗੈਰਾ, ਵਗੈਰਾ ! ਗੈਸ ਤਾਂ ਤਿੰਨ ਚਾਰ ਵਾਰੀ ਭਰੀ ਜਾ ਚੁੱਕੀ ਸੀ।

ਜਦੋਂ ਇਹ ਫਰਿੱਜ ਲਿਆ ਸੀ, ਓਦੋਂ ਵੀ ਕੁਝ ਅਨਮਨੀ ਜਹੀ ਹੀ ਸੀ। ਲੋਕੀਂ ਸਲਾਹ ਦਿੰਦੇ ਸਨ ਕਿ ਕੋਈ ਸਟੈਂਡਰਡ ਦਾ ਫਰਿੱਜ ਹੀ ਲੈਣਾ ਚਾਹੀਦਾ ਹੈ ਜਿਵੇਂ ਕੇਲਵੀਨੇਟਰ, ਗੋਡਰੇਜ ਵਗੈਰਾ। ਖ਼ਰਚਿਆਂ ਵਿਚੋਂ ਗੁੰਜਾਇਸ਼ ਹੀ ਨਹੀਂ ਸੀ ਨਿਕਲਦੀ। ਪਰ ਫਰਿੱਜ ਦਾ ਘਰ ਵਿਚ ਹੋਣਾ ਜ਼ਰੂਰੀ ਬਣ ਗਿਆ ਲਗਦਾ ਸੀ। ਇਹ ਇਕ ਅੱਯਾਸ਼ੀ ਜਾਂ ਅਮੀਰੀ ਦੀ ਸ਼ੈਅ ਨਹੀਂ ਸੀ ਰਹਿ ਗਈ, ਪਰ ਘਰ ਵਿਚ ਇਕ ਜ਼ਰੂਰੀ ਲੋੜ। ਪਹਿਲੋਂ ਜ਼ਰੂਰ ਵੱਡੀ ਰਕਮ ਖ਼ਰਚ ਕਰਨ ਲਗਿਆਂ ਕੌੜਾ ਘੁੱਟ ਕਰਨਾ ਪੈਂਦਾ ਸੀ, ਪਰ ਹੈਨ ਇਸ ਦੇ ਫ਼ਾਇਦੇ ਹੀ ਫ਼ਾਇਦੇ। ਚੀਜ਼ਾਂ ਜ਼ਾਇਆ ਨਹੀਂ ਹੁੰਦੀਆਂ। ਬਰਫ਼ ਘਰ ਬਣੀ ਬਣਾਈ ਮਿਲ ਸਕਦੀ ਹੈ, ਠੰਢਾ ਪਾਣੀ ਪੀਣ ਨੂੰ। ਸਬਜ਼ੀ ਵਗੈਰਾ ਆਪਣੀ ਸਹੂਲਤ ਅਨੁਸਾਰ ਅੱਗੋਂ ਪਿਛੋਂ ਵੀ ਬਣਾ ਲਵੋ, ਬਸ ਬੱਚਤ ਹੀ ਬੱਚਤ। ਜੇ ਨੁਕਸਾਨ ਹੈ ਤਾਂ ਮਾਈਆਂ ਜਮਾਦਾਰਨੀਆਂ ਨੂੰ ਜਿਨ੍ਹਾਂ ਨੂੰ ਬਚੀਆਂ ਖੁਚੀਆਂ ਚੀਜ਼ਾਂ ਵੀ ਨਹੀਂ ਮਿਲਦੀਆਂ। ਉਹ ਤਾਂ ਫਰਿੱਜ ਨੂੰ ਆਪਣਾ ਦੁਸ਼ਮਣ ਸਮਝਦੀਆਂ ਨੇ। ਪਰ ਪਹਿਲਾ ਕੌੜਾ ਘੁੱਟ, ਸ਼ੁਰੂ ਵਿਚ ਤਿੰਨ ਚਾਰ ਹਜ਼ਾਰ ਰੁਪਏ ਕਢਣੇ ਮੁਸ਼ਕਿਲ ਹੀ ਲਗਦੇ ਸਨ। ਕਈ ਵਾਰੀ ਪ੍ਰੋਗ੍ਰਾਮ ਬਣਾਇਆ, ਪਰ ਫਿਰ ਹਰ ਸਾਲ ਚੜ੍ਹਦੀਆਂ

ਕੀਮਤਾਂ ਬੱਜਟ ਨੂੰ ਫੇਲ੍ਹ ਕਰ ਦਿੰਦੀਆਂ ।

ਸੋਚੀ ਦਾ, ਸਰਦੀਆਂ ਵਿਚ ਆਫ-ਸੀਜ਼ਨ ਤੇ ਕੁਝ ਸਸਤਾ ਹੋ ਜਾਂਦਾ ਹੈ, ਓਦੋਂ ਕੋਸ਼ਿਸ਼ ਕਰਾਂਗੇ ਲੈਣ ਦੀ । ਪਰ ਸਸਤਾ ਮਸਾਂ ਤਿੰਨ-ਚਾਰ ਸੌ ਹੀ ਹੁੰਦਾ । ਫਿਰ ਸੋਚੀ ਦਾ, ਚਲੋ ਜੇ ਏਨਾ ਥੋੜ੍ਹਾ ਹੀ ਫਰਕ ਪੈਂਦਾ ਹੈ ਤਾਂ ਗਰਮੀਆਂ ਚੜ੍ਹਦਿਆਂ ਹੀ ਨਵੇਂ ਸਟਾਕ ਵਿਚੋਂ ਲਵਾਂਗੇ । ਓਦੋਂ ਨਵੇਂ ਬਜਟ ਆਉਣ ਤੇ ਕੀਮਤਾਂ ਹੋਰ ਉਤਾਂਹ ਚੜ੍ਹ ਜਾਂਦੀਆਂ । ਫਿਰ ਸੋਚੀ ਦਾ, ਅਗਲੀ ਵਾਰੀ ਲੈ ਲਵਾਂਗੇ ਅਤੇ ਫਿਰ ਓਹੀ ਚੱਕਰ । ਇਸੇ ਤਰ੍ਹਾਂ ਹੀ ਦੋ ਤਿੰਨ ਸਾਲ ਦਾ ਹੋਰ ਫ਼ਰਕ ਪੈ ਗਿਆ । ਜਿਹੜੇ ਵੀ ਸਾਡੇ ਦੋਸਤ ਮਿੱਤਰ ਸਾਡੀ ਫਰਿੱਜ ਦੀ ਲੋੜ ਨੂੰ ਜਾਣਦੇ ਸਨ, ਉਹਨਾਂ ਸਾਡਾ ਮਜ਼ਾਕ ਬਣਾ ਲਿਆ— ਬਈ ਫਰਿੱਜ ਕਦੋਂ ਲੈਣਾ ਜੇ ? ਕਦੋਂ ਤੁਹਾਡੇ ਫਰਿੱਜ ਦਾ ਠੰਢਾ ਪਾਣੀ ਪੀ ਸਕਾਂਗੇ ? ਜਾਂ ਥੋੜ੍ਹੇ ਪਹੁੰਚੇ ਹੋਏ, ਮੱਯਾਰ ਵਾਲੇ, ਕਹਿੰਦੇ ਬਈ ਜਿੱਦਣ ਤੇਰਾ ਫਰਿੱਜ ਆਇਆ ਬੀਅਰ ਦੀਆਂ ਬੋਤਲਾਂ ਅਸੀਂ ਲਿਆ ਕੇ ਰੱਖਾਂਗੇ ਵਿਚ...ਇਕ ਨੇ ਫਿਕਰਾ ਕੱਸ ਦਿੱਤਾ, ਤੂੰ ਕਿਤੇ ਕਿਸੇ ਨਵੇਂ ਮਾਡਲ ਦੀ ਉਡੀਕ ਤੇ ਨਹੀਂ ਕਰ ਰਿਹਾ ?

ਸਾਡੀ ਪ੍ਰੇਸ਼ਾਨੀ ਹਰ ਗਰਮੀਆਂ ਵਿਚ ਵਧਣ ਲੱਗੀ । ਪਰ ਫਰਿੱਜਾ ਦੀਆਂ ਕੀਮਤਾਂ ਵੇਖ ਕੇ ਸਬਰ ਦੇ ਘੁੱਟ ਭਰਦੇ । ਫਿਰ ਇਕ ਚਮਤਕਾਰ ਹੋ ਹੀ ਗਿਆ । ਗੁਆਂਢ ਵਿਚ ਕੋਈ ਪਰਿਵਾਰ ਬਾਹਰ ਵਿਦੇਸ਼ ਜਾ ਰਿਹਾ ਸੀ ਅਤੇ ਘਰ ਦੀਆਂ ਸਭ ਚੀਜ਼ਾਂ ਵਿਕਾਊ ਰੱਖੀਆਂ ਗਈਆਂ ਸਨ । ਫ਼ਰਨੀਚਰ ਤੋਂ ਇਲਾਵਾ ਫਰਿੱਜ ਵੀ ਸੀ । ਕਹਿੰਦੇ ਸਨ, ਫਰਿੱਜ ਵੀ ਬਸ ਦੋ ਤਿੰਨ ਸਾਲ ਹੀ ਪੁਰਾਣਾ ਹੈ, ਸੰਭਾਲ ਬਹੁਤ ਅੱਛੀ ਰਹੀ ਸੀ । ਬਸ ਨਵਿਆਂ ਵਰਗਾ ਹੀ ਲਗਦਾ ਹੈ ।

ਵਾਕਿਆ ਈ ਫ਼ਰਿੱਜ ਦੇਖਣ ਨੂੰ ਠੀਕ ਹੀ ਲਗਦਾ ਸੀ । ਕੀਮਤ ਬਜ਼ਾਰ ਨਾਲੋਂ ਅੱਧੀ । ਸਾਡੇ ਲਈ ਹੋਰ ਦੋ ਸੌ ਘਟਾਉਣ ਲਈ ਤਿਆਰ ਹੋ ਗਏ । ਗੁਆਂਢ ਮੱਥਾ ਜੋ ਸੀ । ਤੁਹਾਡੇ ਵਲੋਂ ਨਾਂਹ ਹੋਵੇਗੀ ਫੇਰ ਹੀ ਕਿਸੇ ਹੋਰ ਨੂੰ ਦਿਆਂਗੇ ।" ਲੱਗਾ, ਕੀਮਤ ਸਾਡੇ ਬਜਟ ਵਿਚ ਆ ਜਾਏਗੀ । ਪਰ ਪੁਰਾਣਾ ਫਰਿੱਜ ! ਮਨ ਨਹੀਂ ਸੀ ਮੰਨਦਾ । ਪੂਰੀ ਤਸੱਲੀ ਮਨ ਨੂੰ ਨਹੀਂ ਸੀ ਹੁੰਦੀ । ਨਵੀਂ ਚੀਜ਼ ਨਵੀਂ ਹੀ ਹੁੰਦੀ ਹੈ, ਨਾਲੇ ਪੂਰੀ ਗਰੰਟੀ । ਨਵੇਂ ਫਰਿੱਜ ਜੋਗੇ ਪੈਸੇ ਨਹੀਂ, ਪੁਰਾਣੇ ਲਈ ਮਨ ਨਹੀਂ ਮੰਨਦਾ, ਪਰ ਕੀਤਾ ਕੀ ਜਾਵੇ । ਹਾਰ ਕੇ ਮਨ ਨੂੰ ਮਨਾਇਆ । ਜ਼ਿੰਦਗੀ ਵਿਚ ਬੜੇ ਸਮਝੌਤੇ ਕਰਨੇ ਪੈਂਦੇ ਹਨ ! ਲੋਕਾਂ ਦੇ ਫਰਿੱਜ ਪੰਦਰਾਂ ਪੰਦਰਾਂ ਸਾਲ ਚਲਦੇ ਹਨ, ਕੁਝ ਨਹੀਂ ਹੁੰਦਾ, ਫਿਰ ਇਹ ਤਾਂ ਦੋ ਤਿੰਨ ਸਾਲ ਹੀ ਚਲਿਆ ਹੈ । ਲੋਕੀਂ ਸੈਕਿੰਡ ਹੈਂਡ ਕਾਰਾਂ ਵੀ ਤਾਂ ਲੈਂਦੇ ਹਨ । ਅਸੀਂ ਸੈਕਿੰਡ ਹੈਂਡ ਫਰਿੱਜ ਲੈ ਲਿਆ ਤਾਂ ਕੀ ਹੋਇਆ ? ਉਂਜ ਵੀ ਤਾਂ ਡਿਸਕਾਊਂਟ ਸੇਲਾਂ ਤੇ ਕੀ ਪਤਾ ਪੁਰਾਣਾ ਸਟਾਕ ਹੀ ਕਢਦੇ ਹੋਣ । ਖ਼ੈਰ ਆਪਣੇ ਮਨ ਨੂੰ ਮਨਾ ਲਿਆ । ਘਰ ਦਾ ਬਜਟ ਹੋਰ ਟਾਈਟ ਕਰਕੇ, ਪੈਸਿਆਂ ਦਾ ਇੰਤਜ਼ਾਮ ਕਰਕੇ ਫਰਿੱਜ ਘਰ ਲੈ ਹੀ ਆਂਦਾ ।

ਵਾਕਿਆ ਈ, ਬੜਾ ਹੀ ਸੁੱਖ ਸੀ ਫਰਿੱਜ ਦਾ । ਥੋੜ੍ਹੀ ਸ਼ਾਨ ਵੀ । ਅਸੀਂ ਵੀ ਫਰਿੱਜ ਵਾਲਿਆਂ ਦੀ ਸ਼ਰੇਣੀ ਵਿਚ ਆ ਗਏ ਸਾਂ । ਜਮਾਂਦਾਰਨੀ ਜੋ ਪਹਿਲੋਂ ਸਾਡੇ ਘਰੋਂ ਕਦੇ ਪਾਣੀ ਨਹੀਂ ਸੀ ਪੀਂਦੀ, ਉਹਨੇ ਵੀ ਹੁਣ ਫਰਿੱਜ ਦਾ ਠੰਢਾ ਪਾਣੀ ਮੰਗਣਾ

ਸ਼ੁਰੂ ਕਰ ਦਿੱਤਾ। ਘਰ ਆਏ ਮਹਿਮਾਨ ਨੂੰ ਪਾਣੀ ਪਿਲਾਉਣ ਲਗਿਆਂ ਜਦੋਂ ਫਰਿੱਜ ਦਾ ਦਰਵਾਜ਼ਾ ਖੋਲ੍ਹ ਕੇ ਠੰਢੇ ਪਾਣੀ ਦੀ ਬੋਤਲ ਕੱਢ ਕੇ ਗਲਾਸ ਵਿਚ ਕੜਲ ਕੜਲ ਕਰਕੇ ਪਾਣੀ ਉਲਟਣਾ ਤਾਂ ਮਨ ਵਿਚ ਅਨੋਖੀ ਜਹੀ ਤਸੱਲੀ, ਇਕ ਨਸ਼ੇ ਜਹੇ ਦਾ ਅਹਿਸਾਸ ਹੋਣਾ।

ਇਹ ਨਸ਼ਾ ਦੋ ਕੁ ਸਾਲ ਫਰਿੱਜ ਨੇ ਖ਼ੂਬ ਬਰਕਰਾਰ ਰੱਖਿਆ।

ਤੀਸਰੇ ਸਾਲ। ਗਰਮੀਆਂ ਸ਼ੁਰੂ ਹੁੰਦਿਆਂ, ਵੋਲਟੇਜ ਦੇ ਉਤਾਰ ਚੜ੍ਹਾ ਦਾ ਸਦਕਾ ਫਰਿੱਜ ਨੇ ਕੰਮ ਕਰਨਾ ਬੰਦ ਕਰ ਦਿੱਤਾ।

ਕੰਪਨੀ ਨੂੰ ਸ਼ਿਕਾਇਤ ਲਿਖਾਈ। ਉਹਨਾਂ ਦਾ ਮਕੈਨਿਕ ਆਇਆ। ਐਧਰ ਓਧਰ ਤਾਰਾਂ ਲਾ ਕੇ, ਕੋਈ ਮੀਟਰ ਜੋੜ ਕੇ, ਕਦੀ ਬਲਬ ਜਗਾ, ਕਦੀ ਬੁਝਾ, ਉਸ ਨੇ ਫੈਸਲਾ ਸੁਣਾ ਦਿੱਤਾ, "ਕੰਪ੍ਰੈਸਰ ਸੜ ਗਿਆ ਹੈ। ਕੰਪ੍ਰੈਸਰ ਦੀ ਗਰੰਟੀ ਪੰਜ ਸਾਲ ਦੀ ਹੁੰਦੀ ਹੈ। ਕਦੋਂ ਲਿਆ ਸੀ ਫਰਿੱਜ?"

ਉਸ ਨੂੰ ਗਰੰਟੀ ਕਾਰਡ ਵਿਖਾਇਆ। ਉਸ ਨੇ ਤ੍ਰੀਕ ਵੇਖੀ, ਹਿਸਾਬ ਕਿਤਾਬ ਲਾਇਆ, "ਹੂੰ! ਦੋ ਮਹੀਨੇ ਉੱਤੇ ਹੋ ਗਏ ਨੇ। ਤੁਹਾਡੀ ਗਰੰਟੀ ਖ਼ਤਮ ਹੈ। ਹੁਣ ਤਾਂ ਪੂਰੇ ਚਾਰਜਿਜ਼ ਲੱਗਣਗੇ। ਹਜ਼ਾਰ ਦੇ ਆਸ ਪਾਸ, ਸੋਚ ਲਓ। ਕੰਪਨੀ ਦੀ ਚੈਕਿੰਗ ਫ਼ੀਸ ਇਸ ਵੇਲੇ ਦੇ ਦਿਓ, ਪੈਂਤੀ ਰੁਪਏ। ਕੰਪ੍ਰੈਸਰ ਠੀਕ ਕਰਵਾਉਣਾ ਹੋਵੇ ਤਾਂ ਦਸ ਦੇਣਾ। ਮੈਂ ਆਪਣੀ ਰੀਪੋਰਟ ਵਿਚ ਲਿਖ ਦਿਆਂਗਾ।"

"ਰੀਪੇਅਰ ਤੋਂ ਬਾਅਦ ਫਿਰ ਗਰੰਟੀ ਕਿੰਨੇ ਚਿਰ ਦੀ ਹੁੰਦੀ ਹੈ? ਫਿਰ ਪੰਜ ਸਾਲ?" ਅਸਾਂ ਡਰਦੇ ਡਰਦੇ ਪੁੱਛਿਆ।

"ਜੀ ਨਹੀਂ, ਸਿਰਫ਼ ਇਕ ਸਾਲ।" ਅਤੇ ਉਹ ਆਪਣਾ ਬੈਗ ਚੁੱਕ ਚਲਾ ਗਿਆ।

ਅਤੇ ਓਦੋਂ ਤੋਂ ਹੀ ਸਾਡੀ ਸਾਲਾਨਾ ਫਰਿੱਜ-ਪੂਜਾ ਦੀ ਕਹਾਣੀ ਚਲੀ ਆ ਰਹੀ ਹੈ।

ਸਮੱਸਿਆ ਸੀ ਫਰਿੱਜ ਨੂੰ ਠੀਕ ਕਰਵਾਉਣ ਦੀ। ਹੁਣ ਆਦਤ ਪੈ ਚੁੱਕੀ ਸੀ। ਫਰਿੱਜ ਤੋਂ ਬਗੈਰ ਗੁਜ਼ਾਰਾ ਮੁਸ਼ਕਿਲ ਲਗਦਾ ਸੀ। ਫਰਿੱਜ਼ ਖ਼ਰਾਬ ਵੀ ਸਾਡੀ ਬਦਕਿਸਮਤੀ ਨੂੰ ਦੋ ਮਹੀਨੇ ਬਾਅਦ ਹੋਇਆ। ਜੇ ਦੋ ਮਹੀਨੇ ਪਹਿਲੋਂ ਹੁੰਦਾ ਤਾਂ ਕੰਪ੍ਰੈਸਰ ਦਾ ਖ਼ਰਚਾ ਤਾਂ ਬਚ ਜਾਂਦਾ ਕੰਪਨੀ ਕੋਲੋਂ ਠੀਕ ਕਰਵਾਉਣ ਵਿਚ ਹਜ਼ਾਰ ਦੇ ਲਗਭਗ ਖ਼ਰਚ ਆ ਜਾਣਾ ਸੀ। ਦੂਸਰੇ ਮਕੈਨਿਕਾਂ ਦਾ ਕੱਖ ਭਰੋਸਾ ਨਹੀਂ ਸੀ ਲਗਦਾ। ਐਵੇਂ ਪੈਸੇ ਵੀ ਮੁੱਛ ਲੈਣ ਤੇ ਕੰਮ ਵੀ ਠੀਕ ਨਾ ਹੋਵੇ। ਦੁਚਿੱਤੀ ਜਿਹੀ ਵਿਚ ਪੈ ਗਏ। ਨੇੜੇ ਤੇੜੇ ਕੋਈ ਚੰਗਾ ਮਕੈਨਿਕ ਮਿਲ ਜਾਏ ਤਾਂ ਪੁੱਛਣ ਵਿਚ ਕੀ ਹਰਜ਼ ਏ। ਸਗੋਂ ਕੋਈ ਸ਼ਿਕਾਇਤ ਹੋਵੇ ਤਾਂ ਉਹਨੂੰ ਝਟ ਪਕੜ ਸਕਦੇ ਹਾਂ।

ਕਿਸੇ ਨੇ ਨੇੜੇ ਇਕ ਦੁਕਾਨ ਦੀ ਦਸ ਪਾਈ ਕਿ ਫਲਾਣਾ ਰਾਕੇਸ਼ ਕੁਮਾਰ ਕੰਮ ਵਿਚ ਮਾਹਿਰ ਹੈ। ਹੈ ਥੋੜਾ ਮੌਜੀ ਪਰ ਕੰਮ ਠੀਕ ਕਰਦਾ ਹੈ।

ਦੁਕਾਨ ਭਾਵੇਂ ਮੇਨ ਸੜਕ ਤੇ ਹੀ ਸੀ। ਪਰ ਲਭਣੀ ਹੀ ਪਈ। ਦੋ ਵੱਡੀਆਂ ਦੁਕਾਨਾਂ-ਇਕ ਮੋਟਰ ਪਾਰਟਸ ਦੀ ਤੇ ਦੂਸਰੀ ਬਿਜਲੀ ਦੇ ਸਾਮਾਨ ਦੀ—ਵਿਚ ਫਸੀ ਹੋਈ ਛੋਟੀ ਜਹੀ ਦੁਕਾਨ ਸੀ। ਬੰਦਾ ਬੇਧਿਆਨੇ ਹੀ ਕੋਲੋਂ ਲੰਘ ਜਾਏ। ਬੋਰਡ ਵੀ

ਛੋਟਾ ਜਿਹਾ, ਪੁਰਾਣਾ ਜਿਹਾ ਲੱਗਾ ਹੋਇਆ ਸੀ—ਰਾਕੇਸ਼ ਰੈਫਰੀਜਰੇਸ਼ਨਜ਼। ਇਕ ਪਾਸੇ ਇਕ ਮਾੜਚੂ ਜਿਹਾ ਬੰਦਾ, ਮੈਲੇ ਕੁਚੈਲੇ ਕਪੜਿਆਂ ਵਿਚ, ਪਸੀਨੇ ਨਾਲ ਲੱਥ ਪੱਥ, ਇਕ ਡੱਬੇ ਜਿਹੇ ਫਰਿੱਜ ਕੋਲ ਬੈਠਾ ਕੰਮ ਵਿਚ ਮਗਨ ਸੀ।

ਪੁੱਛਣ ਤੇ ਕਪੜੇ ਝਾੜਦਾ ਹੋਇਆ, ਪਸੀਨਾ ਪੂੰਝਦਾ ਹੋਇਆ ਉਠਿਆ, "ਹਾਂ ਜੀ, ਦੱਸੋ ਜੀ, ਸਰਦਾਰ ਜੀ।"

ਆਪਣਾ ਫਰਿੱਜ ਦੀ ਸਮੱਸਿਆ ਦੱਸੀ। ਨਾਲੇ ਕਿਹਾ ਆ ਕੇ ਵੇਖ ਜਾਏ ਤੇ ਦੱਸੇ ਕਿ ਕਿੰਨੇ ਕੁ ਪੈਸੇ ਲਗ ਜਾਣਗੇ।

"ਪੈਸੇ ਤਾਂ ਬਾਊ ਜੀ ਦੇਖ ਕੇ ਹੀ ਪਤਾ ਲਗੂਗਾ। ਪਹਿਲੋਂ ਦੇਖਣ ਦੀ ਫੀਸ ਵੀਹ ਰੁਪਏ ਦੇ ਜਾਓ, ਫਿਰ ਤੁਹਾਡਾ ਨੰਬਰ ਵੀ ਲਾ ਦਿਆਂਗੇ। ਪਰਸੋਂ ਆਵਾਂਗਾ ਦੇਖਣ। ਹਾਲੇ ਟਾਈਮ ਨਹੀਂ ਹੈ, ਐਵੇਂ ਤੁਹਾਨੂੰ ਕਹੀਏ। ਫਾਲਤੂ ਗੱਲ ਅਸੀਂ ਕਰਦੇ ਨਹੀਂ ਤੇ ਵਾਧੂ ਪੈਸੇ ਲੈਂਦੇ ਨਹੀਂ। ਈਮਾਨਦਾਰੀ ਦੀ ਰੋਟੀ ਖਾਈ ਦੀ ਹੈ।"

"ਪਰ ਪੈਸੇ ਜਦੋਂ ਆਏਂਗਾ ਲੈ ਲਵੀਂ। ਫਲਾਣੇ ਨੇ ਤੇਰੀ ਦੱਸ ਪਾਈ ਏ।"

"ਨਹੀਂ ਜੀ, ਅਸਾਂ ਵੀ ਤਾਂ ਰੋਟੀ ਖਾਣੀ ਏਂ, ਫੀਸ ਪਹਿਲੋਂ।"

ਉਸ ਦੀ ਬੇਬਾਕੀ ਅਜੀਬ ਜਿਹੀ ਲਗੀ। ਇਹ ਤਾਂ ਕੰਪਨੀ ਵਾਲਿਆਂ ਤੋਂ ਵੀ ਵੱਧ ਨਿਕਲਿਆ। ਪਰ ਪ੍ਰਭਾਵਤ ਵੀ ਹੋਏ ਕਿ ਏਨਾ ਕੰਮ ਹੈ ਉਹਦੇ ਕੋਲ ਕਿ ਪਰਸੋਂ ਤੋਂ ਪਹਿਲਾਂ ਆ ਨਹੀਂ ਸਕਦਾ। ਜ਼ਰੂਰ ਮਾਹਿਰ ਕਾਰੀਗਰ ਹੋਵੇਗਾ। ਮੌਜੀ ਤਬੀਅਤ ਦਾ ਵੀ ਪ੍ਰਮਾਣ ਮਿਲ ਗਿਆ ਸੀ। ਕਦੀ ਬਾਊ ਜੀ ਅਤੇ ਕਦੀ ਸਰਦਾਰ ਜੀ ਕਹਿੰਦਾ ਸੀ।

ਵੀਹ ਰੁਪਏ ਦੇ ਦਿੱਤੇ। ਪਰਸੋਂ ਦਾ ਵੀ ਉਹ ਦੋ ਦਿਨ ਹੋਰ ਠਹਿਰ ਕੇ ਆਇਆ। ਇਕ ਵਾਰੀ ਪੁੱਛਣ ਦੁਕਾਨ ਤੇ ਫੇਰਾ ਵੀ ਮਾਰਨਾ ਪਿਆ।

"ਕੀ ਕਰੀਏ ਮਾਲਕੋ, ਬੱਤੀ ਚਲੀ ਜਾਂਦੀ ਏ, ਕੰਮ ਨਹੀਂ ਮੁਕਦਾ। ਪਰ ਅਸੀਂ ਤਾਂ ਏਥੇ ਆਂ, ਭੱਜੇ ਤਾਂ ਨਹੀਂ ਜਾਂਦੇ।"

ਉਸ ਨੇ ਆ ਕੇ ਫਰਿੱਜ ਚੈਕ ਕੀਤਾ। ਕੰਪ੍ਰੈਸਰ ਵਾਕਿਆ ਈ ਸੜ ਗਿਆ ਸੀ। "ਖ਼ਰਚਾ ਤੁਹਾਡਾ ਸਤ ਸੌ ਹੋ ਜਾਊਗਾ, ਬਾਊ ਜੀ।"

"ਬਈ ਭਰਾਵਾ, ਕੋਈ ਹੋਰ ਰਿਆਇਤ ਨਹੀਂ ਹੋ ਸਕਦੀ ?"

"ਲਓ ਸ਼ਾਹ ਜੀ, ਕੰਪਨੀ ਕੋਲ ਜਾਓਗੇ, ਹਜ਼ਾਰ ਦਿਓਗੇ। ਹੋਰਨਾਂ ਕੋਲੋਂ ਤਾਂ ਸਾਢੇ ਸਤ ਸੌ ਤੋਂ ਇਕ ਪੈਸਾ ਘੱਟ ਨਹੀਂ ਸੀ ਲੈਣਾ।"

ਕੰਪ੍ਰੈਸਰ ਯੂਨਿਟ ਉਸ ਨੇ ਲਾਹ ਲਿਆ। "ਲਓ ਫਿਰ ਦੋ ਸੌ ਰੁਪਿਆ ਐਸ ਵੇਲੇ ਦੇ ਦਿਓ।"

ਮੱਥਾ ਠਣਕਿਆ ਕਿ ਕਿਤੇ ਫਸ ਹੀ ਨਾ ਜਾਈਏ। ਅੱਗੇ ਹੀ ਦੋ ਦਿਨ ਲੇਟ ਆਇਆ ਸੀ। ਹੁਣ ਫਿਰ ਨਾ ਕਿਤੇ ਚੱਕਰ ਹੀ ਲਾਉਂਦੇ ਰਹੀਏ। ਆਪੇ ਹੀ ਕਹਿਣ ਲੱਗਾ, "ਕੁਝ ਖ਼ਰਚਾ ਤਾਂ ਹੋਵੇਗਾ ਉੱਤੇ, ਤੁਹਾਥੋਂ ਈ ਲੈਣਾ। ਲੇਬਰ ਤਾਂ ਆਪਣੀ ਏ, ਬਾਅਦ ਵਿਚ ਲੈ ਲਵਾਂਗੇ।"

ਦੋ ਕੁ ਹਫ਼ਤੇ ਬਾਅਦ ਆ ਕੇ ਕੰਪ੍ਰੈਸਰ ਫਿਟ ਕਰਕੇ ਬਾਕੀ ਪੈਸੇ ਲੈ ਕੇ ਚਲਾ

ਗਿਆ। ਫਿਰ ਦੋ ਦਿਨ ਬਾਅਦ ਚੈਕ ਕਰਨ ਆਇਆ, "ਠੀਕ ਚਲ ਰਿਹਾ ਏ ਨਾ ਮਾਲਕੋ ?"

"ਬਈ ਹਾਲੇ ਤਾਂ ਠੀਕ ਈ ਲਗਦਾ ਏ ।"

"ਓ ਸਰਦਾਰ ਜੀ, ਅੱਗੇ ਵੀ ਠੀਕ ਈ ਰਹੇਗਾ। ਆਪਣੇ ਹੱਥੀਂ ਕੰਮ ਕੀਤਾ ਏ।"

ਜ਼ਰਾ ਝਿਜਕਦਿਆਂ ਪੁੱਛਿਆ, "ਕਿੰਨੀ ਕੁ ਗਰੰਟੀ ਏ ਤੇਰੀ ?"

"ਸਾਡੀ ਗਰੰਟੀ ਤਾਂ ਸਾਲ ਦੀ ਏ, ਪਰ ਚਲੂਗਾ ਕਈ ਸਾਲ। ਉਂਜ ਮੈਂ ਹੈਗਾਂ, ਜਦੋਂ ਵਾਜ ਮਾਰੋਂਗੇ, ਹਾਜ਼ਰ ਹੋ ਜਾਊਂਗਾ। ਲਓ ਫਿਰ ਚਾਹ ਦਾ ਕੱਪ ਪਿਲਾਓ, ਸਿਰ ਬੜਾ ਭਾਰੀ ਏ ।"

ਸਾਡੀਆਂ ਗਰਮੀਆਂ ਠੀਕ ਨਿਕਲ ਗਈਆਂ। ਸੜਕ ਤੇ ਜਾਂਦੇ ਕਦੀ ਉਹਦੀ ਦੁਕਾਨ ਦੇ ਕੋਲੋਂ ਲੰਘਣ ਹੁਦਾ ਅਤੇ ਜੇ ਉਹਦੀ ਨਜ਼ਰ ਪੈਂਦੀ ਤਾਂ ਆਪੇ ਹੀ ਆਵਾਜ਼ ਮਾਰਦਾ, "ਸਰਦਾਰ ਜੀ, ਸਾਡਾ ਫਰਿੱਜ ਠੀਕ ਚਲ ਰਿਹਾ ਏ ਨਾ ?"

ਫਿਰ ਅਗਲੇ ਸਾਲ ਗਰਮੀਆਂ ਵਿਚ ਫਰਿੱਜ ਦੀ ਠੰਢਕ ਘਟ ਗਈ। ਬਰਫ਼ ਜੰਮਣੋਂ ਬੰਦ ਹੋ ਗਈ। ਰਾਕੇਸ਼ ਨੂੰ ਬੁਲਾਉਣਾ ਪਿਆ, "ਲਓ ਜੀ, ਬਾਊ ਜੀ, ਗੱਲ ਈ, ਕੋਈ ਨਹੀਂ। ਮੈਂ ਸਮਝ ਗਿਆਂ ਫਾਲਟ। ਐਸ ਵੇਲੇ ਪੰਜੀ ਰੁਪਏ ਦੇ ਦਿਓ।"

ਫ਼ੀਸ ਸਾਲ ਬਾਅਦ ਉਹਦੀ ਹੁਣ ਪੰਜ ਰੁਪਏ ਵਧ ਗਈ ਸੀ।

"ਹੈਂ, ਹੁਣੇ ਈ ?"

"ਓ ਸ਼ਾਹ ਜੀ, ਰੋਟੀ ਤਾਂ ਖਾਣੀ ਹੋਈ ਨਾ। ਬਾਕੀ ਸਾਡਾ ਕੰਮ।"

ਵਿਹਲਾ ਸੀ, ਨਾਲ ਹੀ ਤੁਰ ਪਿਆ। "ਸਰਦਾਰ ਜੀ, ਸਾਡਾ ਕੰਪ੍ਰੈਸਰ ਠੀਕ ਏ, ਸਾਡੇ ਹੱਥ ਲੱਗੇ ਹੋਏ ਨੇ ਨਾ। ਪਰ ਗੈਸ ਖ਼ਤਮ ਹੋ ਗਈ ਏ। ਗੈਸ ਪਾਉਣੀ ਪਵੇਗੀ। ਡੇਢ ਸੌ ਰੁਪਏ ਦਾ ਖ਼ਰਚਾ ਏ।"

"ਹੈਂ ! ਤੇ ਤੇਰੀ ਗਰੰਟੀ ਦਾ ਕੀ ਹੋਇਆ ?"

"ਮਾਲਕੋ, ਕੀ ਗੱਲਾਂ ਕਰਦੇ ਓ ? ਗਰੰਟੀ ਤਾਂ ਕੰਪ੍ਰੈਸਰ ਦੀ ਸੀ ਸਾਲ ਦੀ। ਗੈਸ ਦੀ ਸਿਰਫ ਛੇ ਮਹੀਨੇ ਦੀ ਹੁੰਦੀ ਏ। ਇਹ ਤਾਂ ਤੁਹਾਥੋਂ ਡੇਢ ਸੌ ਮੰਗਿਆ ਹੈ, ਦੂਸਰਿਆਂ ਤੋਂ ਤਾਂ ਢਾਈ ਸੌ ਲੈਂਦਾ ਹਾਂ। ਇਹ ਮਸ਼ੀਨ ਮੇਰੇ ਹੱਥੋਂ ਲੰਘ ਚੁੱਕੀ ਏ ਨਾ, ਇਸ ਲਈ।"

ਸੋ ਡੇਢ ਸੌ ਪੂਜਣਾ ਪਿਆ ਤੇ ਸਾਲ ਹੋਰ ਲੰਘ ਗਿਆ।

ਅਗਲੇ ਸਾਲ ਥਰਮੋਸਟੇਟ ਖ਼ਰਾਬ ਹੋ ਗਿਆ। ਫਿਰ ਰਾਕੇਸ਼ ਜੀ ਦੋ ਸੌ ਲੈ ਗਏ। ਫਿਰ ਕਦੀ ਰੀਲੇ ਖ਼ਰਾਬ, ਕਦੀ ਸਵਿੱਚ ਖਰਾਬ, ਕਦੀ ਠੰਡਕ ਘਟ। ਕਦੀ ਗੈਸ ਫਿਰ ਭਰਨੀ। ਗੱਲ ਕੀ ਹਰ ਸਾਲ ਫਰਿੱਜ ਜੀ ਮਹਾਰਾਜ ਨੂੰ ਕੁਝ ਨਾ ਕੁਝ ਪੂਜਣਾ ਪੈਂਦਾ ਸੀ ਤੇ ਸਾਰੀਆਂ ਗਰਮੀਆਂ ਵਾਹਿਗੁਰੂ ਵਾਹਿਗੁਰੂ ਕਰਦਿਆਂ ਕੱਢੀ ਦੀਆਂ ਸਨ।

ਸੋਚਣ ਤੇ ਮਜਬੂਰ ਹੋ ਗਏ ਕਿ ਰਲਾ ਮਲਾ ਕੇ ਖ਼ਰਚਾ ਸਾਡਾ ਹੋਰ ਡੂੜ੍ਹ ਹਜ਼ਾਰ ਰੀਪੇਅਰਾਂ ਤੇ ਹੀ ਹੋ ਗਿਆ ਹੋਣਾ ਹੈ। ਕੀ ਫ਼ਾਇਦਾ ਹੋਇਆ ਪੁਰਾਣੇ ਫਰਿੱਜ ਲੈਣ ਦਾ। ਫਿਰ ਫ਼ੈਸਲਾ ਕੀਤਾ ਕਿ ਜੇ ਐਤਕੀਂ ਫਰਿੱਜ ਖ਼ਰਾਬ ਹੋਇਆ, ਖ਼ਾਸ ਕਰਕੇ ਜੇ ਕੰਪ੍ਰੈਸਰ ਸੜਿਆ ਤਾਂ ਰੀਪੇਅਰ ਨਹੀਂ ਕਰਵਾਉਣਾ, ਫਰਿੱਜ ਨਵਾਂ ਹੀ ਲਵਾਂਗੇ ਜਾਂ

ਫਿਰ ਬਗੈਰ ਫਰਿੱਜੋਂ ਹੀ ਗੁਜ਼ਾਰਾ ਕਰਾਂਗੇ। ਘੜੀ ਘੜੀ ਦੀ ਰੀਪੇਅਰ ਨਹੀਂ ਪੁੱਗਦੀ।

ਬੱਜਟ ਦੀ ਆਸ ਵੀ ਬੱਝ ਗਈ ਸੀ। ਇਕ ਪੁਰਾਣੀ ਜੀਵਨ ਬੀਮਾ ਕੀਤੀ ਹੋਈ ਪੰਜ ਹਜ਼ਾਰ ਦੀ ਪਾਲਿਸੀ ਖ਼ਤਮ ਹੋ ਰਹੀ ਸੀ ਅਤੇ ਆਸ ਸੀ ਕਿ ਫਰਿੱਜ ਦੀ ਕੀਮਤ ਉਸ ਵਿਚੋਂ ਨਿਕਣ ਆਵੇਗੀ।

ਅਤੇ ਉਹੋ ਹੀ ਗੱਲ ਹੋਈ। ਇਸ ਸਾਲ ਵੀ ਗਰਮੀਆਂ ਵਿਚ ਫਰਿੱਜ ਜੀ ਨੇ ਕੰਮ ਕਰਨੋਂ ਨਾਂਹ ਕਰ ਦਿੱਤੀ।

ਰਾਕੇਸ਼ ਨੂੰ ਬੁਲਾਇਆ। ਪੰਝੀ ਰੁਪਏ ਉਸ ਪਹਿਲੋਂ ਰਖਾ ਲਏ, "ਬਾਊ ਜੀ, ਰੋਟੀ ਤਾਂ ਖਾਣੀ ਹੋਈ ਨਾ। ਬਸ ਹੁਣੇ ਈ ਆ ਕੇ ਦੇਖਦਾਂ।"

ਦੇਖ ਚਾਖ ਕੇ ਕਹਿੰਦਾ, "ਲਓ, ਬਾਊ ਜੀ, ਕੰਪ੍ਰੈਸਰ ਉੱਡ ਗਿਆ ਜੇ। ਵੋਲਟੇਜ ਦਾ ਕੋਈ ਭਰੋਸਾ ਨਹੀਂ ਅੱਜ ਕੱਲ੍ਹ। ਬੜੀ ਥੋੜ੍ਹੀ ਆ ਰਹੀ ਏ। ਉਤਾਰ ਚੜ੍ਹਾ ਏਨਾ ਏ ਕਿ ਬੰਦਾ ਉਡਦਿਆਂ ਵੀ ਕੁਝ ਪਤਾ ਨਹੀਂ ਲਗਦਾ।"

"ਪਰ ਐਤਕੀਂ ਖ਼ਰਚਾ ਕਿੰਨਾ ਕੁ ਆਏਗਾ ?"

"ਅੱਠ ਸੌ, ਉਹ ਵੀ ਤੁਹਾਡੇ ਕੋਲੋਂ। ਵੈਸੇ ਤਾਂ ਹਜ਼ਾਰ ਈ ਸਮਝੋ।"

"ਗਰੰਟੀ ਸਾਲ ਦੀ ?"

"ਹਾਂ ਮਾਲਕੋ। ਸਾਲ ਦੀ ਸਾਡੀ ਗਰੰਟੀ ਪਰ ਚੱਲੂਗਾ ਬੜੇ ਸਾਲ।"

"ਅੱਗੇ ਵੀ ਤੂੰ ਇਹੀ ਕਹਿੰਦਾ ਸੈਂ।"

"ਪਰ ਸਰਦਾਰ ਜੀ, ਤਿੰਨ ਚਾਰ ਸਾਲ ਤਾਂ ਚਲ ਈ ਗਿਆ ਏ। ਆਖ਼ਰ ਮਸ਼ੀਨ ਏ, ਘੱਸ ਜਾਂਦੀ ਏ ਚਲ ਚਲ ਕੇ। ਬੰਦਾ ਵੀ ਤਾਂ ਚੌਂਹ ਸਾਲਾਂ ਵਿਚ ਕਈ ਵਾਰ ਬਿਮਾਰ ਪੈ ਜਾਂਦਾ ਏ, ਕਮਜ਼ੋਰ ਹੋ ਜਾਂਦਾ ਏ। ਕਈ ਤਾਂ ਬੱਸ ਈ ਹੋ ਜਾਂਦੇ ਨੇ ਕੰਪ੍ਰੈਸਰ ਵਾਂਗੂ।"

"ਤੇ ਜੇ ਇਹਨੂੰ ਵੇਚਣਾ ਹੋਏ ?"

"ਇਸ ਤਰ੍ਹਾਂ ਤਾਂ ਸ਼ਾਇਦ ਪੰਜ ਸੋ ਹੀ ਮਿਲੇ। ਔਹ ਡੱਬਾ ਅਲਮਾਰੀ ਤਾਂ ਰਹਿ ਜਾਂਦੀ ਏ। ਹਾਂ ਰੀਪੇਅਰ ਤੋਂ ਬਾਅਦ ਦੋ ਕੁ ਹਜ਼ਾਰ ਦੇ ਕਰੀਬ ਮਿਲ ਸਕਦਾ ਏ। ਗਾਹਕ ਵੀ ਲਭ ਦਿਆਂਗੇ।"

"ਅੱਛਾ ਫਿਰ ਸੋਚ ਲੈਂਦੇ ਆਂ।"

"ਚਲੋ ਬਾਊ ਜੀ ਸੋਚ ਲੈਣਾ। ਤੁਹਾਡੇ ਪੰਝੀ ਫਿਰ ਘਟਾ ਦਿਆਂਗੇ ਜੇ ਠੀਕ ਕਰਵਾਉਣਾ ਹੋਊ। ਅੱਛਾ ਫਿਰ ਚਾਹ ਥੋੜ੍ਹੀ ਪਿਲਾ ਦਿਓ। ਸਿਰ ਪੀੜ ਹੋ ਰਹੀ ਏ। ਕੋਈ ਗੋਲੀ ਹੈਗੀ ਉਹ ਵੀ ਦੇ ਦੇਣੀ।"

"ਭਲਿਆ ਮਾਣਸਾ, ਆਪਣੀ ਡਾਕਟਰੀ ਦਾ ਖ਼ਰਚਾ ਵੀ ਸਾਡੀਆਂ ਗੋਲੀਆਂ ਚਾਹਵਾਂ ਤੋਂ ਹੀ ਬਚਾ ਲੈਨੈ। ਹੈਂ ਤੂ ਬੜਾ ਹੁਸ਼ਿਆਰ।"

"ਲਓ ਸਰਦਾਰ ਜੀ, ਇਹ ਤਾਂ ਇਨਸਾਨੀ ਦੁੱਖ ਨੇ। ਉਹ ਤਾਂ ਭਲਾ ਧੰਦਾ ਹੋਇਆ। ਰੋਟੀ ਜੁ ਖਾਣੀ ਹੋਈ। ਵਰਨਾ ਬੰਦੇ ਦੀ ਕੀ ਜ਼ਿੰਦਗੀ ਹੁੰਦੀ ਏ। ਹੈ ਕੋਈ ਕੀਮਤ ?"

ਕੰਪ੍ਰੈਸਰ ਰੀਪੇਅਰ ਕਰਵਾਉਣ ਦਾ ਜੀਅ ਨਾ ਕੀਤਾ। ਕੀ ਹਰ ਵਾਰੀ ਠੀਕ ਕਰਵਾਈ

ਜਾਓ ਤੇ ਪਰੇਸ਼ਾਨ ਹੁੰਦੇ ਰਹੋ ! ਨਵਾਂ ਫਰਿੱਜ ਹੋਵੇਗਾ, ਕੁਝ ਗਰੰਟੀ ਹੋਵੇਗੀ ਤੇ ਕੁਝ ਸਾਲ ਆਰਾਮ ਨਾਲ ਕੱਟੇ ਜਾਣਗੇ। ਅਫ਼ਸੋਸ ਹੋਇਆ ਕਿ ਇਹ ਫ਼ੈਸਲਾ ਪਹਿਲੀ ਵਾਰ ਹੀ ਕਿਉਂ ਨਾ ਕਰ ਲਿਆ ਸੀ। ਹੁਣ ਐਵੇਂ ਖਾਹ ਮਖਾਹ ਹਜ਼ਾਰ ਰੁਪਿਆ ਪੁੱਟੋ। ਕਿਉਂ ਨਾ ਛੇ-ਸਤ ਹੋਰ ਪਾ ਕੇ ਨਵਾਂ ਹੀ ਲਿਆ ਜਾਏ, ਨਾਲੇ ਵੱਡੇ ਸਾਈਜ਼ ਦਾ। ਬੀਮਾ ਪਾਲਿਸੀ ਦਾ ਪੈਸਾ ਵੀ ਮਿਲ ਜਾਣਾ ਸੀ। ਬੋਨਸਾਂ ਸਮੇਤ ਕੋਈ ਅੱਠ ਹਜ਼ਾਰ ਦੇ ਕਰੀਬ। ਇਧਰ ਕੰਮ ਆ ਜਾਵੇਗਾ।

ਬੀਮੇ ਦਾ ਚੈੱਕ ਆਉਣ ਤਕ ਬਗੈਰ ਫਰਿੱਜ ਦੇ ਹੀ ਕੰਮ ਚਲਾਉਣਾ ਉੱਚਿਤ ਸਮਝਿਆ। ਆਖ਼ਰ ਉਹ ਵੀ ਜ਼ਮਾਨਾ ਸੀ ਜਦੋਂ ਅਸੀਂ ਬਗ਼ੈਰ ਫਰਿੱਜ ਤੋਂ ਰਹਿੰਦੇ ਸਾਂ। ਮੁਲਕ ਵਿਚ ਕਰੋੜਾਂ ਗ਼ਰੀਬ ਲੋਕ ਫਰਿੱਜਾਂ ਤੋਂ ਬਗ਼ੈਰ ਹੀ ਤਾਂ ਗੁਜ਼ਾਰਾ ਕਰ ਰਹੇ ਹਨ। ਆਪਣੇ ਤੋਂ ਥੱਲੇ ਦੇਖਣ ਵਾਲੀ ਫ਼ਲਾਸਫ਼ੀ ਅਪਨਾਉਣੀ ਬੜੀ ਠੀਕ ਲੱਗੀ।

ਪਰ ਰਾਕੇਸ਼ ਫਿਰ ਇਕ ਦਿਨ ਆ ਗਿਆ। "ਮੇਰੀ ਇਕ ਸਲਾਹ ਲਓ। ਮੇਰੇ ਕੋਲ ਇਕ ਗਾਹਕ ਹੈ। ਫਰਿੱਜ ਆਪਣਾ ਰੀਪੇਅਰ ਕਰਵਾ ਲਓ। ਦੋ ਹਜ਼ਾਰ ਮਿਲ ਜਾਵੇਗਾ। ਉਂਜ ਤਾਂ ਤੁਹਾਨੂੰ ਪੰਜ ਸੌ ਨਹੀਂ ਮਿਲਣੇ। ਅਲਮਾਰੀ ਹੀ ਤਾਂ ਰਹਿ ਜਾਂਦੀ ਏ। ਇਸ ਤਰ੍ਹਾਂ ਮੇਰਾ ਰੀਪੇਅਰ ਦਾ ਖ਼ਰਚਾ ਕਢ ਕੇ ਤੁਹਾਨੂੰ ਹਜ਼ਾਰ ਤੋਂ ਵੱਧ ਬਚ ਜਾਵੇਗਾ। ਨਾਲੇ ਜਿੰਨੀ ਦੇਰ ਗਾਹਕ ਨਹੀਂ ਆਉਂਦਾ ਤੁਸੀਂ ਫਰਿੱਜ ਵਰਤੋ। ਫਰਿੱਜ ਤੋਂ ਬਗੈਰ ਸਰਦਾਰ ਜੀ ਘਰ ਵਿਚ ਰੌਣਕ ਨਹੀਂ ਰਹਿੰਦੀ।"

ਗੱਲ ਉਹਦੀ ਜਚ ਗਈ ਅਤੇ ਉਹਨੂੰ ਕੰਪ੍ਰੈਸਰ ਰੀਪੇਅਰ ਕਰਨ ਲਈ ਹਾਮੀ ਭਰ ਦਿੱਤੀ।

"ਮਾਲਕੋ, ਆ ਹੋਈ ਨਾ ਸਰਦਾਰਾਂ ਵਾਲੀ ਗੱਲ। ਲਉ ਫੇਰ ਦੋ ਤਿੰਨ ਸੌ ਆਪਾਂ ਨੂੰ ਵੀ ਦੇ ਦਿਓ।"

ਕੰਪ੍ਰੈਸਰ ਯੂਨਿਟ ਉਹ ਖੋਲ੍ਹ ਕੇ ਲੈ ਗਿਆ, ਨਾਲ ਦੋ ਸੌ ਰੁਪਿਆ ਵੀ ਤੇ ਹਫ਼ਤੇ ਦਾ ਵਾਅਦਾ ਕਰ ਗਿਆ।

ਪਰ ਹਫ਼ਤੇ ਬਾਅਦ ਜਦੋਂ ਪਤਾ ਕਰਨ ਗਏ ਤਾਂ ਉਹ ਦੁਕਾਨ ਤੇ ਨਹੀਂ ਸੀ। ਕੰਪ੍ਰੈਸਰ ਉਸੇ ਤਰ੍ਹਾਂ ਖੁੱਲ੍ਹਾ ਪਿਆ ਹੋਇਆ ਸੀ। ਫਿਰ ਦੋ ਦਿਨਾਂ ਬਾਅਦ ਜਾ ਕੇ ਦੇਖਿਆ ਤਾਂ ਦੁਕਾਨ ਤੇ ਤਾਲਾ ਲੱਗਾ ਹੋਇਆ ਸੀ। ਨਾਲ ਦੀ ਦੁਕਾਨ ਵਾਲੇ ਨੇ ਦੱਸਿਆ ਕਿ ਕਹਿੰਦਾ ਸੀ ਪੰਜਾਬ ਜਾਣਾ ਹੈ, ਆਉਣ ਬਾਰੇ ਕੁਝ ਕਹਿ ਕੇ ਨਹੀਂ ਗਿਆ।

ਬੜੀ ਕੋਫ਼ਤ ਹੋਈ ਕਿ ਏਨੀ ਚਲਾਕੀ ਕਰ ਗਿਆ ਇਸ ਵਾਰੀ ਤੇ ਪੈਸੇ ਵੀ ਲੈ ਗਿਆ।

ਏਨੇ ਨੂੰ ਬੀਮਾ ਕੰਪਨੀ ਦਾ ਚੈਕ ਵੀ ਪਹੁੰਚ ਗਿਆ। ਪਾਲਿਸੀ ਪੂਰੇ ਹੋਣ ਦੇ ਕੋਈ ਪੌਣੇ ਅੱਠ ਹਜ਼ਾਰ ਦੇ ਕਰੀਬ ਪੈਸੇ ਮਿਲੇ। ਸੋਚਿਆ ਕਿ ਉਂਜ ਤਾਂ ਪੈਸੇ ਖ਼ਰਚੇ ਵਿਚ ਹੀ ਲਗ ਜਾਣੇ ਹਨ, ਕਿਉਂ ਨਾ ਤੱਤੇ ਘਾਹ ਹੀ ਵਰਤ ਲਏ ਜਾਣ। ਸੋ ਬਗੈਰ ਕੁਝ ਲੰਮਾ ਚੌੜਾ ਸੋਚਿਆਂ, ਬਗ਼ੈਰ ਕਿਸੇ ਜੱਕੋ ਤੱਕਿਆਂ ਦੇ ਇਕ ਮਸ਼ਹੂਰ ਕੰਪਨੀ ਦਾ

ਫ਼ਰਿੱਜ ਲੈ ਹੀ ਆਂਦਾ । ਰਾਕੇਸ਼ ਨੂੰ ਤਾਂ ਦੋ ਸੌ ਹੀ ਦਿੱਤੇ ਸਨ । ਕਹਿ ਦਿਆਂਗੇ ਕਿ ਹੁਣ ਰੀਪੇਅਰ ਕਰਨ ਦੀ ਲੋੜ ਨਹੀਂ ।

ਕੁਝ ਦਿਨਾਂ ਬਾਅਦ ਰਾਕੇਸ਼ ਆ ਗਿਆ ।

"ਮਾਲਕੋ, ਆਪਣੀ ਮਸ਼ੀਨ ਦੀ ਵਾਤ ਨਹੀਂ ਜੇ ਪੁੱਛੀ ? ਮੈਂ ਤਾਂ ਤਕਰੀਬਨ ਤਿਆਰ ਕਰੀ ਬੈਠਾਂ । ਕੋਈ ਦੋ ਕੁ ਸੌ ਰੁਪਿਆ ਹੋਰ ਦੇ ਦਿਓ, ਕੰਮ ਪੂਰਾ ਕਰੀਏ ।"

"ਪਰ ਭਲਿਆ ਮਾਣਸਾ, ਤੇਰੀ ਤਾਂ ਦੁਕਾਨ ਈ ਬੰਦ ਸੀ, ਕੋਈ ਦਸ ਦਿਨ ਹੋਏ । ਐਤਕੀਂ ਤੂੰ ਬੜਾ ਲਾਰਾ ਲਾਇਆ ਸਾਨੂੰ ।"

"ਸ਼ਾਹ ਜੀ, ਮੈਨੂੰ ਪੰਜਾਬ ਜਾਣਾ ਪੈ ਗਿਆ ਸੀ, ਮੈਂ ਤਾਂ ਬੜੀ ਮੁਸ਼ਕਿਲ ਨਾਲ ਬਚ ਕੇ ਆਇਆ ਹਾਂ । ਕੁਝ ਪੈਸੇ ਚਾਹੀਦੇ ਸਨ ।"

"ਅੱਛਾ, ਪਰ ਹੁਣ ਤਾਂ ਅਸੀਂ ਫਰਿੱਜ ਵੀ ਨਵਾਂ ਲੈ ਲਿਆ ਏ ।"

"ਲਓ ਇਹ ਕੋਈ ਗੱਲ ਹੋਈ । ਸਾਡੇ ਹੁੰਦਿਆਂ ਤੁਸੀਂ ਏਨਾ ਖ਼ਰਚਾ ਕਿਉਂ ਕਰ ਲਿਆ ?"

"ਚੰਗਾ ਹੁਣ ਤਾਂ ਹੋ ਗਿਆ । ਤੂੰ ਸਾਡਾ ਇਹ ਅਲਮਾਰੀ-ਡੱਬਾ ਵਿਕਵਾ ਦੇ ।"

"ਇਹ ਕੰਮ ਤਾਂ ਹੁੰਦੇ ਈ ਰਹਿਣਗੇ । ਰੋਟੀ ਤਾਂ ਖਾਣੀ ਹੋਈ । ਮੈਂ ਤਾਂ ਸੋਚਿਆ ਸੀ ਕੁਝ ਪੈਸੇ ਹੋਰ ਮਿਲ ਜਾਣਗੇ । ਜ਼ਿੰਦਗੀ ਦੀ ਕੀਮਤ ਈ ਕੀ ਏ । ਚਲੋ, ਜ਼ਿੰਦਗੀ ਤਾਂ ਬਚ ਗਈ ।"

ਲਗਦਾ ਸੀ, ਕੋਈ ਮੁਨਾਸਿਬ ਬਹਾਨਾ ਸੋਚ ਰਿਹਾ ਸੀ ਆਪਣੀ ਇਸ ਦੇਰੀ ਦਾ, ਸਾਡੀ ਤਸੱਲੀ ਕਰਵਾਉਣ ਖ਼ਾਤਰ ।

"ਪਰ ਕੀਹਦੀ ਜ਼ਿੰਦਗੀ ਬਚ ਗਈ ?"

"ਮੈਂ ਦਸਿਆ ਨਹੀਂ, ਮੈਂ ਤਾਂ ਕਾਬੂ ਆ ਗਿਆ ਸਾਂ ਉਨ੍ਹਾਂ ਦੇ ।"

"ਕਿਨ੍ਹਾਂ ਦੇ ?" ਮੈਂ ਉਤਸੁਕਤਾ ਜ਼ਾਹਿਰ ਕੀਤੀ ।

"ਉਨ੍ਹਾਂ ਦੇ, ਹੋਰ ਕਿਨ੍ਹਾਂ ਦੇ ।" ਉਸ ਹੌਲੀ ਆਵਾਜ਼ ਵਿਚ ਕਿਹਾ, "ਉਗਰ-ਵਾਦੀਆਂ ਦੇ ।"

"ਹੈਂ !" ਮੈਂ ਤ੍ਰੱਬਕ ਗਿਆ, "ਫੇਰ ?"

"ਮੇਰੀ ਦੁਕਾਨ ਬੰਦ ਸੀ ਨਾ । ਮੈਂ ਪੰਜਾਬ ਗਿਆ ਸਾਂ, ਅੰਬਾਲੇ । ਸੋਚਿਆ ਦਰਸ਼ਨ ਕਰ ਆਈਏ ਦਰਬਾਰ ਸਾਬ ਜਾ ਕੇ । ਓਥੋਂ ਬੱਸ ਫੜੀ ਤੇ ਅੰਮ੍ਰਿਤਸਰ ਨੂੰ ਚਲ ਪਿਆ । ਰਸਤੇ ਵਿਚ ਸਾਡੀ ਬਸ ਖੜੀ ਕਰ ਲਈ ਪਤਾ ਨਹੀਂ ਕਿੱਥੇ । ਸਾਰਿਆਂ ਨੂੰ ਲਾਹ ਲਿਆ ਥੱਲੇ ਤੇ ਸਭ ਤੋਂ ਪਹਿਲਾਂ ਬੰਦੂਕ ਮੇਰੇ ਵਲ ਕਰ ਦਿੱਤੀ ਤੇ ਕਿਹਾ, "ਕਢ ਦੇ ਜੋ ਕੁਝ ਹੈਗਾ ਈ ਨਹੀਂ ਤੇ ਗੋਲੀ ਮਾਰ ਦਿਆਂਗੇ ।"

ਮੈਨੂੰ ਲੱਗਾ, ਆਪਣੇ ਮੌਜੀਪੁਣੇ ਦੇ ਅਸਰ ਹੇਠ ਐਵੇਂ ਕਹਾਣੀਆਂ ਘੜ ਰਿਹਾ ਏ ਹਮਦਰਦੀ ਜਿੱਤਣ ਖ਼ਾਤਰ । ਮੈਂ ਟਟੋਲਿਆ, "ਪਰ ਉਹ ਤਾਂ ਬੜੇ ਖ਼ੂੰਨਖ਼ਾਰ ਹੁੰਦੇ ਸੁਣੀਂਦੇ ਨੇ, ਕਿਸੇ ਨੂੰ ਛਡਦੇ ਨਹੀਂ । ਤੂੰ ਕਿਵੇਂ ਬਚ ਗਿਆ ?"

"ਇਹ ਤਾਂ ਜੀ ਬਾਬੇ ਦੀ ਕਿਰਪਾ ਰਹੀ ਏ । ਮੈਨੂੰ ਝਟ ਫੁਰਿਆ । ਮੈਂ ਉਹਨਾਂ ਨੂੰ ਕਿਹਾ, ਓ ਬਾਦਸ਼ਾਹੋ । ਮੈਂ ਵੀ ਤੁਹਾਡੇ ਵਿਚੋਂ ਈ ਆਂ । ਹੁਣੇ ਪੁਲਿਸ ਦੇ ਜਾਲ

ਵਿਚੋਂ ਫਸਿਆ ਨਿਕਲ ਕੇ ਆਇਆ ਹਾਂ। ਬਸ ਇਹ ਪਹਿਲੀ ਬੱਸ ਸੀ ਜਿਹੜੀ ਮੈਨੂੰ ਮਿਲੀ ਭੱਜਣ ਤੋਂ ਬਾਅਦ। ਉਹਨਾਂ ਕਿਹਾ, ਅੱਛਾ ਜਾ ਜਾ ਕੇ ਜੀਪ ਵਿਚ ਬੈਠ। ਮੈਂ ਪੇਸ਼ਾਬ ਕਰਨ ਦੇ ਬਹਾਨੇ ਜ਼ਰਾ ਪਰ੍ਹੇ ਹੋ ਗਿਆ ਤੇ ਬਸ ਭੱਜ ਉੱਠਿਆ ਤੇ ਭੱਜਦਾ ਈ ਗਿਆ। ਜਿਉਂ ਸ਼ੂਟ ਲਾਈ ਤੇ ਫਿਰ ਦੂਜੇ ਪਾਸਿਓਂ ਆਉਂਦੀ ਬੱਸ ਫੜ ਕੇ ਵਾਪਸ ਪਹੁੰਚਾ ਤੇ ਸੁੱਖ ਦਾ ਸਾਹ ਲਿਆ।"

"ਤੇ ਬਾਕੀਆਂ ਦਾ ਕੀ ਹੋਇਆ? ਉਹਨਾਂ ਗੋਲੀ ਨਹੀਂ ਚਲਾਈ? ਤੈਨੂੰ ਕੁਝ ਨਹੀਂ ਸੁਣਿਆ?"

"ਉਹਨਾਂ ਦਾ ਮੈਨੂੰ ਕੀ ਪਤਾ। ਮੈਂ ਤਾਂ ਬਸ ਆਪਣੀ ਜਾਨ ਬਚਾਈ ਤੇ ਵਾਹਿਗੁਰੂ ਦਾ ਸ਼ੁਕਰ ਮਨਾਇਆ।"

ਕਹਾਣੀ ਬੜੀ ਦਿਲਚਸਪ ਘੜੀ ਸੀ ਉਸ ਨੇ। ਦੇਰੀ ਕਰਨ ਦਾ ਜਾਂ ਦੁਕਾਨ ਬੰਦ ਹੋਣ ਦਾ ਬੜਾ ਸਨਸਨੀਖੇਜ਼ ਬਹਾਨਾ ਲਭਿਆ ਸੀ। ਫਿਰ ਵੀ ਉਹਨੂੰ ਬਾਹਰੀ ਹਮਦਰਦੀ ਜਤਾਉਂਦਿਆਂ ਕਿਹਾ, "ਹਾਂ ਭਈ ਬੜਾ ਬਚਾ ਹੋ ਗਿਆ।"

"ਆਹੋ ਜੀ, ਨਹੀਂ ਤਾਂ ਉਨ੍ਹਾਂ ਤਾਂ ਮਾਰ ਹੀ ਦੇਣਾ ਸੀ। ਮੁੜਕੇ ਜੀ, ਸਰਕਾਰ ਨੇ ਘਰ ਦਿਆਂ ਨੂੰ ਵੀਹ ਵੀਹ ਹਜ਼ਾਰ ਇਵਜ਼ਾਨੇ ਦੇਣ ਦਾ ਐਲਾਨ ਕਰ ਦੇਣਾ ਸੀ। ਉਹ ਵੀ ਪਤਾ ਨਹੀਂ ਘਰਦਿਆਂ ਤਕ ਰਕਮ ਪਹੁੰਚਣੀ ਵੀ ਸੀ ਕਿ ਨਹੀਂ। ਵੀਹ ਹਜ਼ਾਰ! ਆਖ਼ਰ ਕੀ ਕੀਮਤ ਏ ਜ਼ਿੰਦਗੀ ਦੀ?"

"ਹਾਂ ਭਲਿਆ ਲੋਕਾ, ਸੱਚ ਹੈ। ਪਤਾ ਨਹੀਂ ਜ਼ਿੰਦਗੀ ਦੀ ਕੀਮਤ ਵੀਹ ਹਜ਼ਾਰ ਹੈ ਕਿ ਜ਼ਿਆਦਾ", ਮੈਥੋਂ ਕਹਿਣੋਂ ਨਾ ਰਿਹਾ ਗਿਆ, "ਪਰ ਆਪਣੀ ਜ਼ਿੰਦਗੀ ਦੀ ਕੀਮਤ ਦਾ ਤਾਂ ਇਹ ਫਰਿੱਜ ਸਾਹਮਣੇ ਪਿਆ ਹੈ, ਬੀਮੇ ਦੀ ਰਕਮ ਵਾਲਾ।"

# ਪੋਲੀਓ

## ਕੁਲਦੀਪ ਬੱਗਾ

ਮਣਿਕਾ ਉਹਨਾਂ ਦਿਨਾਂ ਵਿਚ ਬੜੀ ਨਿਆਸਰੀ ਹੋ ਗਈ ਸ਼ੀ। ਉਦਾਸੀ ਵਿਚ ਉਹ ਚੁੱਪਚਾਪ ਆਪਣੇ ਵਿਚ ਡੁੱਬੀ ਰਹਿੰਦੀ।

ਮੈਨੂੰ ਹਮੇਸ਼ਾਂ ਹੀ ਇਹੋ ਜਿਹੀਆਂ ਕੁੜੀਆਂ ਦਾ ਸਾਥ ਚੰਗਾ ਲਗਦਾ ਹੈ। ਉਦਾਸ, ਗ਼ਮਗੀਨ ਤੇ ਆਪਣੇ ਆਪ ਤੋਂ ਬੇਖ਼ਬਰ ਕੁੜੀਆਂ। ਮੈਂ ਉਦਾਸੀ ਦੇ ਘੇਰੇ ਨੂੰ ਆਪਣੇ ਠਹਾਕਿਆਂ ਨਾਲ ਦੂਰ ਕਰਨ ਦੀ ਕੋਸ਼ਿਸ਼ ਕਰਦਾ ਹਾਂ ਕਿਉਂਕਿ ਮਨ ਦੀ ਗਹਿਰਾਈ ਵਿਚ ਮੈਨੂੰ ਹਮੇਸ਼ਾਂ ਇਹੀ ਡਰ ਲੱਗਾ ਰਹਿੰਦਾ ਹੈ ਕਿ ਕਿਧਰੇ ਇਹ ਉਦਾਸੀ ਮੈਨੂੰ ਹੀ ਨਾ ਘੇਰ ਲਵੇ। ਇਕ ਵਾਰ ਉਦਾਸੀ ਨੇ ਘੇਰ ਲਿਆ ਤਾਂ ਫਿਰ ਆਪਣੇ ਢੇਰ ਸਾਰੇ ਜ਼ਖ਼ਮ ਹਰੇ ਹੋ ਜਾਣਗੇ।

ਮਣਿਕਾ ਨੂੰ ਮੈਂ ਖ਼ੁਸ਼ ਕਰਨ ਦੀ ਕੋਸ਼ਿਸ ਕਰਦਾ। ਉਸ ਦੀ ਚੁੱਪ ਨੂੰ ਤੋੜਦਾ ਰਹਿੰਦਾ। ਉਹਨੂੰ ਖੋਤਰ ਖੋਤਰ ਕੇ ਗੱਲਾਂ ਪੁੱਛਦਾ ਰਹਿੰਦਾ ਤਾਂ ਜੋ ਉਹਦਾ ਜੰਮਿਆ ਹੋਇਆ ਗ਼ਮ ਬਾਹਰ ਨਿਕਲ ਆਵੇ ਤੇ ਉਹ ਕੁਝ ਸੁੱਖ ਦਾ ਸਾਹ ਲੈ ਸਕੇ।

ਮਨੀਸ਼ ਨਾਲ ਉਹਦੀ ਨਵੀਂ ਨਵੀਂ ਦੋਸਤੀ ਵੱਧ ਰਹੀ ਸੀ। ਮਨੀਸ਼ ਗੋਰੇ ਰੰਗ ਦਾ ਚੰਗਾ ਸਮਾਰਟ ਲੜਕਾ ਸੀ। ਕਿਸੇ ਆਫ਼ਿਸ ਵਿਚ ਕੰਮ ਕਰਦਾ ਸੀ।

ਮੈਂ ਉਹਦੇ ਤੋਂ ਪੁੱਛਿਆ ਸੀ, 'ਮਨੀਸ਼ ਨਾਲ ਤੇਰੇ ਸੰਬੰਧ ਬਹੁਤ ਵੱਧ ਗਏ ਹਨ ?" ਮੇਰੇ ਸਾਹਮਣੇ ਉਹ ਕਦੀ ਝੂਠ ਨਹੀਂ ਬੋਲਦੀ। ਉਹ ਮੈਨੂੰ ਆਪਣੀ ਹਰ ਗੱਲ ਦਸ ਦਿੰਦੀ ਸੀ।

ਉਸ 'ਹਾਂ' ਵਿਚ ਸਿਰ ਹਿਲਾ ਦਿਤਾ ਸੀ।

ਉਹ ਕੁਝ ਕਹਿਣ ਤੋਂ ਸੰਕੋਚ ਜਾਂ ਲਾਜ ਮਹਿਸੂਸ ਕਰ ਰਹੀ ਸੀ। ਮੈਨੂੰ ਸਮਝਣ ਵਿਚ ਕੁਝ ਦੇਰ ਨਾ ਲਗੀ ਕਿ ਮਣਿਕਾ ਤੇ ਮਨੀਸ਼ ਦੇ ਸੰਬੰਧ ਕਿਥੋਂ ਤਕ ਪਹੁੰਚ ਗਏ ਹਨ। ਤਦੇ ਮੇਰੀਆਂ ਅੱਖਾਂ ਉਹਦੇ ਪੈਰਾਂ ਵੱਲ ਚਲੀਆਂ ਗਈਆਂ। ਉਸ ਦੇ ਪੋਲੀਓ ਵਾਲੇ ਪੈਰ ਬਾਰੇ ਸੋਚ ਕੇ ਮੈਂ ਕੰਬ ਗਿਆ ਸਾਂ। ਮੈਂ ਉਦਾਸ ਹੋ ਗਿਆ ਸਾਂ।

ਇਹ ਗੱਲ ਨਹੀਂ ਕਿ ਮੈਂ ਉਹਦਾ ਪੈਰ ਪਹਿਲੀ ਵਾਰ ਵੇਖ ਰਿਹਾ ਸਾਂ। ਮਨੀਸ਼ ਅਤੇ ਮਣਿਕਾ ਦੇ ਸੰਬੰਧਾਂ ਦੇ ਵਿਚ ਇਹ ਵੱਡਾ ਸੈਂਡਲ ਵਾਲਾ ਪੈਰ ਵੇਖ ਕੇ ਮੈਂ ਡਰ ਗਿਆ ਸਾਂ।

ਉਹ ਵੇਖਣ ਵਿਚ ਬੜੀ ਦਿਲਕਸ਼ ਹੈ। ਤਿੱਖੇ ਨੈਣ ਨਕਸ਼, ਗੰਦਮੀ ਰੰਗ। ਪਰ ਜਦੋਂ ਉਹ ਚਲਦੀ ਹੈ ਤਾਂ ਉਹਨੂੰ ਵੇਖ ਕੇ ਆਦਮੀ ਖ਼ੁਦ ਹੀ ਉਦਾਸ ਹੋਣ ਲੱਗ ਜਾਂਦਾ ਹੈ। ਉਹ ਕਾਫੀ ਖੁੱਲ੍ਹੇ ਸੁਭਾ ਦੀ ਹੈ। ਜਦੋਂ ਉਹ ਨਵੀਂ ਨਵੀਂ ਆਈ ਸੀ ਤਾਂ ਉਸ ਇਕ ਦਿਨ ਦਸਿਆ ਸੀ, "ਬਈ, ਮੈਂ ਤਾਂ ਜ਼ਿੰਦਗੀ ਵਿਚ ਹਮੇਸ਼ਾ ਕੁਝ ਗਵਾਇਆ ਹੈ।"

'ਬਈ' ਕਹਿਣਾ ਉਹਦਾ ਤਕੀਆ ਕਲਾਮ ਸੀ।

ਉਸ ਦੀ ਆਵਾਜ਼ ਵਿਚ ਕੜਵਾਹਟ ਸੀ। ਮੈਨੂੰ ਲਗਾ ਕਿ ਅੱਜ ਉਹ ਰੋ ਪਵੇਗੀ। ਮੈਂ ਕੁਝ ਕਹਿਣ ਲਈ ਸੋਚ ਹੀ ਰਿਹਾ ਸਾਂ ਕਿ ਉਹ ਆਪ ਹੀ ਬੋਲ ਪਈ—

"ਪੋਲੀਓ ਨੇ ਇਕ ਲੱਤ ਲੈ ਲਈ। ਵੱਡਾ ਭਰਾ ਖ਼ੂਬ ਕੁਟਦਾ ਹੁੰਦਾ ਸੀ ਤੇ ਮੇਰੇ ਸਾਰੇ ਖਿਡੌਣੇ ਖੋਹ ਲੈਂਦਾ ਸੀ। ਤਦ ਮੈਂ ਇਕ ਟੁੱਟੀ ਹੋਈ ਗੁੱਡੀ ਆਪਣੀ ਗੋਦ ਵਿਚ ਰੱਖ ਕੇ ਉਹਨੂੰ ਵੇਖਦੀ ਰਹਿੰਦੀ ਸਾਂ।"

ਮੈਂ ਉਹਦੇ ਬਾਰੇ ਸੋਚ ਰਿਹਾ ਸਾਂ। ਅਚਾਨਕ ਮੇਰੇ ਮੂੰਹੋਂ ਨਿਕਲਿਆ, "ਮਣਿਕਾ ਤੈਨੂੰ ਕਈ ਸਮਝੌਤੇ ਕਰਨੇ ਪੈਣਗੇ। ਹੁਣ ਵੀ ਕਈ ਵਾਰ ਕਿੰਨਾ ਕੁਝ ਗਵਾਣਾ ਪਵੇਗਾ।"

"ਤੁਸੀਂ ਵੀ ਇਹੀ ਕਹਿੰਦੇ ਹੋ?" ਉਹਦੀਆਂ ਅੱਖਾਂ ਗਿੱਲੀਆਂ ਹੋ ਗਈਆਂ ਸਨ। ਮੇਰਾ ਵੀ ਗੱਚ ਭਰ ਆਇਆ ਸੀ। ਮੈਂ ਉਹਦਾ ਹੱਥ ਹੌਲੇ ਜਹੇ ਦਬਾਇਆ ਸੀ। ਸਾਡੀ ਦੋਹਾਂ ਦੀ ਸਾਂਝ ਗੂੜ੍ਹੀ ਹੀ ਹੁੰਦੀ ਗਈ ਸੀ।

ਉਸ ਦਿਨ ਉਹ ਮੇਰੇ ਨਾਲ ਕਨਾਟ ਪਲੇਸ ਵਿਚ ਘੁੰਮ ਰਹੀ ਸੀ। ਉਹ ਸ਼ਾਇਦ ਬੜੇ ਚੰਗੇ ਮੂਡ ਵਿਚ ਸੀ। ਉਸ ਮੇਰੇ ਕੋਲੋਂ ਪੁੱਛਿਆ, "ਤੁਹਾਨੂੰ ਮੇਰੇ ਨਾਲ ਚਲਣ ਵਿਚ ਸ਼ਰਮ ਤਾਂ ਮਹਿਸੂਸ ਨਹੀਂ ਹੋ ਰਹੀ?"

"ਮਣਿਕਾ, ਤੈਨੂੰ ਕੀ ਲੱਗ ਰਿਹੈ?"

ਉਹ ਮੁਸਕਰਾ ਪਈ ਸੀ। ਮੇਰੇ ਸਵਾਲ ਦਾ ਉਸ ਕੋਈ ਜਵਾਬ ਨਹੀਂ ਸੀ ਦਿਤਾ। ਕਾਫੀ ਪੀਂਦੇ ਹੋਏ ਉਹ ਬੋਲੀ ਸੀ, "ਅੱਜ ਮੈਂ ਬਹੁਤ ਖ਼ੁਸ਼ ਹਾਂ। ਅੱਜ ਮੈਂ ਪਹਿਲੀ ਵਾਰ ਮਹਿਸੂਸ ਕਰ ਰਹੀ ਹਾਂ ਕਿ ਮੈਨੂੰ ਇਕ ਚੰਗਾ ਦੋਸਤ ਮਿਲ ਗਿਆ ਹੈ।"

"ਅਚਾਨਕ ਤੈਨੂੰ ਇਹ ਖ਼ਿਆਲ ਕਿੰਜ ਆ ਗਿਆ?"

ਉਹ 'ਕਾਫੀ' ਸਿਪ ਕਰਦੀ ਰਹੀ! ਉਹ ਬੜੀ ਖ਼ੁਸ਼ ਵਿਖਾਈ ਦੇ ਰਹੀ ਸੀ। ਕੁਝ ਦੇਰ ਬਾਅਦ ਉਹ ਬੋਲੀ, "ਕੁਝ ਲੋਕ ਮੇਰੇ ਨਾਲ ਹਮਦਰਦੀ ਵਿਖਾਂਦੇ ਹਨ, ਉਹ ਆਪਣੇ ਚੰਗੇ ਹੋਣ ਦਾ ਸਬੂਤ ਦੇਣ ਦੀ ਕੋਸ਼ਿਸ਼ ਕਰਦੇ ਹਨ। ਮੈਨੂੰ ਇਹੋ ਜਿਹੀ ਹਮਦਰਦੀ ਤੋਂ ਨਫ਼ਰਤ ਹੈ।" ਮਣਿਕਾ ਤੇ ਮਨੀਸ਼ ਦੇ ਵਧਦੇ ਸੰਬੰਧਾਂ ਨੂੰ ਵੇਖ ਕੇ ਮੈਨੂੰ ਕੁਝ ਘਬਰਾਹਟ ਜਿਹੀ ਹੋਣ ਲਗਦੀ। ਇਕ ਹੀ ਸਵਾਲ ਮੇਰੇ ਮਨ ਵਿਚ ਉਠਦਾ—ਕੀ ਉਹ ਮਣਿਕਾ ਨਾਲ ਵਿਆਹ ਕਰੇਗਾ?

ਇਕ ਦਿਨ ਉਸ ਆਪ ਹੀ ਆ ਕੇ ਦੱਸਿਆ ਕਿ ਮਨੀਸ਼ ਦੀ ਮਾਂ ਉਹਨੂੰ ਵੇਖਣ ਆ ਰਹੀ ਹੈ। ਮੈਨੂੰ ਬੜੀ ਖ਼ੁਸ਼ੀ ਹੋਈ। ਦੂਜੇ ਦਿਨ ਉਹ ਆਈ ਤਾਂ ਬੜੀ ਉਦਾਸ ਸੀ। ਮੈਂ ਸਾਰੀ ਗੱਲ ਸਮਝ ਗਿਆ। ਉਸ ਨੇ ਆਪ ਹੀ ਦੱਸਣਾ ਸ਼ੁਰੂ ਕੀਤਾ—

"ਕੱਲ੍ਹ ਮਨੀਸ਼ ਦੀ ਮਾਂ ਆਈ ਸੀ, ਮੇਰੇ ਲੰਬੇ ਵਾਲਾਂ ਦੀ, ਮੇਰੀਆਂ ਅੱਖਾਂ ਦੀ

ਬੜੀ ਤਾਰੀਫ਼ ਕਰਦੀ ਰਹੀ, ਮੈਂ ਜਾਣ ਬੁਝ ਕੇ ਉਠ ਕੇ ਦੂਜੇ ਕਮਰੇ ਵਿਚ ਚਲੀ ਗਈ। ਵਾਪਸ ਆ ਕੇ ਦੇਖਿਆ ਤਾਂ ਉਹਦੀ ਮਾਂ ਦੇ ਚਿਹਰੇ ਦਾ ਰੰਗ ਬਦਲਿਆ ਹੋਇਆ ਸੀ।"

"ਕੀ ਮਨੀਸ਼ ਨੇ ਆਪਣੀ ਮਾਂ ਨੂੰ ਤੇਰੇ ਪੈਰ ਦੇ ਬਾਰੇ ਕੁਝ ਨਹੀਂ ਸੀ ਦੱਸਿਆ ?"

ਉਹ ਉਦਾਸ ਬੈਠੀ ਰਹੀ। ਬਹੁਤ ਦੇਰ ਬਾਅਦ ਉਹ ਬੋਲੀ, "ਮਨੀਸ਼ ਦਾ ਤਰਕ ਕੁਝ ਹੋਰ ਹੀ ਸੀ। ਉਹ ਮਾਂ ਨੂੰ ਪੈਰ ਦੇ ਬਾਰੇ ਸ਼ਾਦੀ ਤੋਂ ਬਾਅਦ ਦੱਸਣਾ ਚਾਹੁੰਦਾ ਸੀ।"

"ਹੁਣ ਉਹ ਕੀ ਕਹਿੰਦਾ ਹੈ ?"

"ਬਈ, ਉਹ ਹੁਣ ਆਪਣੀ ਮਾਂ ਦੀ ਆਗਿਆ ਦਾ ਪਾਲਣ ਕਰੇਗਾ।" ਇਹ ਕਹਿ ਕੇ ਉਹ ਠਹਾਕਾ ਲਗਾ ਕੇ ਹੱਸ ਪਈ।

ਮੈਂ ਸ਼ੁਰੂ ਤੋਂ ਹੀ ਮਨੀਸ਼ ਨਾਲ ਉਸ ਦੇ ਇਸ ਹੱਦ ਤਕ ਦੇ ਸੰਬੰਧਾਂ ਨੂੰ ਬੇਵਕੂਫੀ ਸਮਝਦਾ ਸਾਂ, ਪਰ ਮੈਂ ਜਾਣਦਾ ਸਾਂ ਕਿ ਇਹੋ ਜਿਹੀ ਬੇਵਕੂਫੀ ਅਸੀਂ ਸਭ ਕਰਦੇ ਹਾਂ।

ਇਕ ਵਕਤ ਇਹੋ ਜਿਹਾ ਵੀ ਆਇਆ ਜਦੋਂ ਉਹ ਦੋ ਲੜਕਿਆਂ ਨਾਲ ਰੋਮਾਂਸ ਕਰਨ ਲੱਗ ਪਈ ਸੀ। ਮੈਨੂੰ ਉਹਦੇ ਤੇ ਹੈਰਾਨੀ ਹੁੰਦੀ ਸੀ। ਮੈਂ ਉਹਦੇ ਤੋਂ ਪੁੱਛਿਆ ਤਾਂ ਬੋਲੀ, 'ਤੁਸੀਂ ਮੈਨੂੰ ਜਾਣਦੇਂ ਹੋ ਕਿ ਮੈਂ ਕੀ ਚਾਹੁੰਦੀ ਹਾਂ। ਮੈਨੂੰ ਤਾਂ ਇਕ ਸਹਾਰਾ ਚਾਹੀਦਾ ਹੈ। ਮੈਂ ਇਕ ਜੀਵਨ ਸਾਥੀ ਚਾਹੁੰਦੀ ਹਾਂ।"

ਮੈਨੂੰ ਵਿਸ਼ਵਾਸ ਹੋ ਗਿਆ ਸੀ ਕਿ ਮਣਿਕਾ ਆਪਣਾ ਵਰ ਆਪ ਨਹੀਂ ਢੂੰਡ ਸਕਦੀ। ਉਹ ਜਿਹੋ ਜਿਹਾ ਮੁੰਡਾ ਚਾਹੁੰਦੀ ਸੀ ਉਹਦੇ ਪੈਰ ਕਰ ਕੇ ਉਹੋ ਜਿਹਾ ਮੁੰਡਾ ਮਿਲਣਾ ਔਖਾ ਸੀ।

ਉਸ ਦੀ ਉਮਰ ਵਧ ਰਹੀ ਸੀ। ਘਰ ਦੇ ਲੋਕ ਸ਼ਾਇਦ ਭੁਲ ਗਏ ਸਨ ਕਿ ਉਹਨਾਂ ਦੀ ਇਕ ਜਵਾਨ ਕੁੜੀ ਹੈ। ਮਣਿਕਾ ਹੁਣ ਬਿਖਰਦੀ ਜਾਂਦੀ ਸੀ।

"ਸ਼ਾਦੀ ਕੋਈ ਜ਼ਰੂਰੀ ਹੈ, ਸ਼ਲਿੰਦਰ ?"

ਕਦੀ ਉਹ ਕਹਿੰਦੀ, "ਹੁਣ ਮੇਰੀ ਸ਼ਾਦੀ ਨਹੀਂ ਹੋ ਸਕਦੀ।"

ਉਹਦੀ ਤੇ ਮੇਰੀ ਸਾਂਝ ਬਹੁਤ ਵਧ ਗਈ ਸੀ, ਮੈਂ ਚਾਹੁੰਦਾ ਸਾਂ ਕਿ ਉਹਦੀ ਸ਼ਾਦੀ ਜਲਦੀ ਤੋਂ ਜਲਦੀ ਹੋ ਜਾਵੇ, ਉਸ ਦੀ ਉਦਾਸੀ ਮੈਨੂੰ ਹਰ ਵੇਲੇ ਚੁਭਦੀ ਰਹਿੰਦੀ।

ਮੇਰੇ ਇਕ ਦੋਸਤ ਨੇ ਉਸ ਲਈ ਇਕ ਲੜਕਾ ਦੱਸਿਆ, ਉਸ ਲੜਕੇ ਦੀਆਂ ਦੋਵੇਂ ਲੱਤਾਂ ਰੇਲ ਨਾਲ ਕੱਟੀਆਂ ਗਈਆਂ ਸਨ। ਉਹ ਚੰਗੇ ਵਿਉਪਾਰ ਵਿਚ ਲੱਗਾ ਹੋਇਆ ਸੀ। ਉਮਰ ਦੇ ਹਿਸਾਬ ਨਾਲ ਵੀ ਮਣਿਕਾ ਦੇ ਯੋਗ ਸੀ। ਮੈਂ ਇਕ ਦਿਨ ਮਣਿਕਾ ਨੂੰ ਨੂੰ ਕਿਹਾ, "ਮੈਂ ਤੇਰੇ ਲਈ ਇਕ ਲੜਕਾ ਢੂੰਡ ਲਿਆ ਹੈ।"

"ਅੱਛਾ!" ਇਕ ਫਿੱਕੀ ਜਿਹੀ ਮੁਸਕਰਾਹਟ ਉਹਦੇ ਚਿਹਰੇ ਤੇ ਫੈਲ ਗਈ।

ਉਹ ਗੱਲ ਟਾਲ ਗਈ।

ਦੂਜੇ ਤੀਜੇ ਦਿਨ ਮੈਂ ਫਿਰ ਉਹੀ ਗੱਲ ਦੁਹਰਾਈ। ਤਦ ਉਹ ਬੋਲੀ, "ਦੱਸੋ ਨਾ ਉਹ ਕਿਹੋ ਜਿਹਾ ਹੈ ? ਮੇਰੀ ਪਸੰਦ ਦਾ ਤਾਂ ਤੁਹਾਨੂੰ ਪਤਾ ਹੀ ਹੈ।"

ਇਹ ਸੁਣ ਕੇ ਮੈਨੂੰ ਕੰਬਣੀ ਜਿਹੀ ਮਹਿਸੂਸ ਹੋਈ।

"ਮਣਿਕਾ ਸ਼ਾਦੀ ਤੇ ਪਸੰਦ ਬਿਲਕੁਲ ਅਲੱਗ ਅਲੱਗ ਚੀਜ਼ਾਂ ਹਨ।"

ਤਦੇ ਉਹ ਬੋਲੀ, "ਤੁਸੀਂ ਠੀਕ ਕਹਿੰਦੇ ਹੋ, ਮਣਿਕਾ ਨੂੰ ਆਪਣੀ ਪੋਲੀਉ ਵਾਲੀ

ਲਤ ਕਦੀ ਨਹੀਂ ਭੁਲਣੀ ਚਾਹੀਦੀ ।"

"ਮਣਿਕਾ, ਪਲੀਜ਼, ਇਹ ਗੱਲ ਸਾਡੇ ਸਭ ਤੇ ਲਾਗੂ ਹੁੰਦੀ ਹੈ। ਇਹ ਨਿਯਮ ਸਿਰਫ਼ ਤੇਰੇ ਲਈ ਨਹੀਂ ।"

ਉਹ ਮੇਰੇ ਸਾਹਮਣੇ ਉਦਾਸ ਅਤੇ ਗ਼ਮਗੀਨ ਬੈਠੀ ਸੀ। ਉਹ ਇੰਜ ਬੈਠੀ ਸੀ ਜਿਵੇਂ ਕੋਈ ਨਿਰਦੋਸ਼ ਸਜ਼ਾ ਸੁਣਨ ਲਈ ਬੈਠਾ ਹੋਵੇ, ਗ਼ਮ ਦਾ ਘੇਰਾ ਵਧਣ ਲੱਗ ਪਿਆ। ਮੈਂ ਸ਼ਸ਼ੋਪੰਜ ਵਿਚ ਫਸ ਗਿਆ ਕਿ ਗੱਲ ਕਿਵੇਂ ਸ਼ੁਰੂ ਕਰਾਂ, ਮੈਂ ਉਠ ਖਲੋਤਾ।

"ਹਾਂ, ਪਰ ਮੈਨੂੰ ਡਰ ਹੈ ਕਿ ਤੂੰ ਨਾਰਾਜ਼ ਹੋ ਜਾਵੇਂਗੀ ।"

"ਮੈਂ ਬਹੁਤ ਦੁਨੀਆਂ ਵੇਖੀ ਹੈ, ਰਾਹ ਚਲਦੇ ਹੋਏ ਕਿੰਨੀਆਂ ਹੀ ਅੱਖਾਂ ਦਾ ਸ਼ਿਕਾਰ ਹੁੰਦੀ ਹਾਂ, ਕਿਸ ਕਿਸ ਨਾਲ ਨਾਰਾਜ਼ ਹੋਵਾਂਗੀ ?"

"ਇਕ ਮੁੰਡਾ ਹੈ, ਰੇਲ ਐਕਸੀਡੈਂਟ ਵਿਚ ਉਸ ਦੀਆਂ ਦੋਵੇਂ ਲੱਤਾਂ ਕੱਟ ਗਈਆਂ ਸਨ। ਵਿਉਪਾਰ ਕਰਦਾ ਹੈ, ਚੰਗਾ ਕਮਾਂਦਾ ਹੈ ।"

"ਨਾ ਬਈ, ਤੁਸੀਂ ਮੇਰੀਆਂ ਸਾਰੀਆਂ ਲੱਤਾਂ ਹੀ ਨਾ ਖੋਹ ਲਵੋ", ਇਹ ਕਹਿ ਕੇ ਲੰਗੜਾਂਦੀ ਹੋਈ ਉਹ ਚਲੀ ਗਈ ਸੀ।

ਇਕ ਦਿਨ ਉਸ ਦਸਿਆ ਕਿ ਇਕ ਮੁੰਡਾ ਉਹਨੂੰ ਵੇਖਣ ਆਇਆ ਸੀ। ਗੱਲ ਪੱਕੀ ਹੋ ਗਈ। ਇਹ ਸੁਣ ਕੇ ਮੈਨੂੰ ਬਹੁਤ ਖ਼ੁਸ਼ੀ ਹੋਈ। ਹੌਲੀ ਹੌਲੀ ਮੈਂ ਉਦਾਸ ਹੋਣ ਲੱਗ ਪਿਆ।

"ਕਿਹੋ ਜਿਹਾ ਹੈ ?" ਪੁੱਛਿਆ।

"ਉਸ ਦੇ ਇਕ ਹੱਥ ਤੇ ਸਫੈਦ ਦਾਗ਼ ਹੈ, ਇਹ ਦਾਗ਼ ਉਸ ਦੇ ਸਾਰੇ ਸਰੀਰ ਤੇ ਫੈਲ ਸਕਦਾ ਹੈ ।"

"ਮਣਿਕਾ, ਇਹ ਠੀਕ ਹੈ, ਇਹ ਮਾਮੂਲੀ ਗੱਲ ਹੈ, ਇਕ ਸਮਝੌਤਾ ਸਾਨੂੰ ਸਭ ਨੂੰ ਕਰਨਾ ਪੈਂਦਾ ਹੈ ।"

ਮੇਰੀ ਗੱਲ ਸੁਣ ਕੇ ਉਹ ਬੋਲੀ, "ਪਰ ਮੈਂ 'ਹਾਂ' ਨਹੀਂ ਕੀਤੀ ।"

"ਕਿਉਂ ?"

"ਤੁਹਾਨੂੰ ਵਿਖਾਏ ਬਗੈਰ ਮੈਂ 'ਹਾਂ' ਕਿਵੇਂ ਕਰ ਦਿੰਦੀ ?"

ਇਹ ਸੁਣ ਕੇ ਮੈਂ ਖ਼ੁਸ਼ ਹੋਇਆ ਪਰ ਦੂਜੇ ਹੀ ਪਲ ਮੈਂ ਫਿਰ ਉਦਾਸ ਹੋ ਗਿਆ।

ਮੈਂ ਲੜਕੇ ਨੂੰ ਵੇਖਿਆ, ਲੜਕਾ ਮਣਿਕਾ ਦੇ ਬਿਲਕੁਲ ਯੋਗ ਲੱਗਾ, ਮੈਨੂੰ ਲੱਗਾ ਕਿ ਮਣਿਕਾ ਨੂੰ ਜਿਸ ਪਿਆਰ ਅਤੇ ਸਨੇਹ ਦੀ ਲੋੜ ਹੈ ਉਹ ਉਸ ਨੂੰ ਮਿਲੇਗਾ।

ਉਸ ਦੀ ਸ਼ਾਦੀ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ, ਉਹ ਹਰ ਗੱਲ ਮੇਰੇ ਫ਼ੈਸਲੇ ਤੇ ਛੱਡ ਦੇਂਦੀ। ਉਸ ਦੀਆਂ ਸਾੜੀਆਂ ਦੇ ਰੰਗ ਕਿੰਝ ਦੇ ਹੋਣੇ ਚਾਹੀਦੇ ਹਨ। ਮੁੰਡੇ ਦੇ ਸੂਟ ਦਾ ਕਪੜਾ ਕਿਹੋ ਜਿਹਾ ਹੋਵੇ, ਇਹ ਸਭ ਫ਼ੈਸਲਾ ਉਸ ਮੇਰੇ ਉਤੇ ਛੱਡ ਦਿੱਤਾ ਸੀ। ਉਹਦਾ ਵਿਆਹ ਹੋ ਗਿਆ। ਕੁਝ ਦਿਨ ਮੈਂ ਉਖੜਿਆ ਰਿਹਾ। ਲੱਗਾ ਕਿ ਆਪਣਾ ਇਕ ਹਿੱਸਾ ਟੁੱਟ ਕੇ ਅਲੱਗ ਹੋ ਗਿਆ ਹੈ। ਮੈਨੂੰ ਇਸ ਗੱਲ ਦੀ ਖ਼ੁਸ਼ੀ ਵੀ ਸੀ ਕਿ ਮਣਿਕਾ ਨੂੰ ਜੀਵਨ ਸਾਥੀ ਮਿਲ ਗਿਆ ਹੈ। ਮਨ ਨੂੰ ਕੁਝ ਰਾਹਤ ਜਿਹੀ ਹੋਈ।

ਕੁਝ ਹੀ ਦਿਨ ਬੀਤੇ ਸਨ ਕਿ ਉਹ ਆਪਣੇ ਪਤੀ ਨਾਲ ਸਾਨੂੰ ਮਿਲਣ ਆਈਂ। ਸ਼ਾਦੀ ਤੋਂ ਬਾਅਦ ਲੜਕੀ ਕਿੰਨੀ ਜ਼ਿੰਮੇਵਾਰ ਬਣ ਜਾਂਦੀ ਹੈ, ਉਹਨੂੰ ਵੇਖ ਕੇ ਇੰਜ ਲੱਗਾ। ਉਹ ਬੱਚਿਆਂ ਲਈ ਖਿਡੌਣੇ ਅਤੇ ਮਿਠਾਈ ਦਾ ਡੱਬਾ ਲੈ ਆਈ, ਆਉਂਦੇ ਹੀ ਸਭ ਨੂੰ ਲਿਪਟ ਕੇ ਮਿਲੀ।

"ਤੇਰਾ ਕੀ ਹਾਲ ਹੈ, ਮਣਿਕਾ ?"

"ਬਹੁਤ ਵਧੀਆ" ਮਣਿਕਾ ਹੱਸ ਰਹੀ ਸੀ।

ਉਸ ਦਾ ਪਤੀ ਪ੍ਰੀਤਮ ਬੋਲਿਆ, "ਬੱਸ, ਤੁਹਾਡੀਆਂ ਗੱਲਾਂ ਸੁਣਾਂਦੀ ਰਹਿੰਦੀ ਹੈ, ਤੁਹਾਨੂੰ ਬਹੁਤ ਮੰਨਦੀ ਏ, ਕਈ ਦਿਨਾਂ ਤੋਂ ਤੁਹਾਡੇ ਵਲ ਆਉਣ ਲਈ ਕਹਿ ਰਹੀ ਸੀ।"

"ਤੁਸੀਂ ਦੋਵੇਂ ਖ਼ੁਸ਼ ਹੋ ਨਾ ?" ਮੈਂ ਪੁੱਛਿਆ।

"ਆਪਣੀ ਮਣਿਕਾ ਤੋਂ ਪੁੱਛੋ।" ਪ੍ਰੀਤਮ ਨੇ ਹੱਸਦੇ ਹੋਏ ਕਿਹਾ।

ਲੱਗਾ ਕਿ ਮਣਿਕਾ ਦੀਆਂ ਅੱਖਾਂ ਕੁਝ ਕਹਿਣਾ ਚਾਹੁੰਦੀਆਂ ਹਨ, ਉਸ ਦਾ ਪਤੀ ਬਾਥਰੂਮ ਵਿਚ ਗਿਆ, ਮੇਰੀ ਪਤਨੀ ਉਹਨਾਂ ਲਈ ਚਾਹ ਬਨਾਣ ਚਲੀ ਗਈ।

ਉਹ ਉਦਾਸ ਜਿਹੀ ਮੇਰੇ ਸਾਹਮਣੇ ਬੈਠੀ ਸੀ।

ਤਦੇ ਬੱਚੇ ਆਪਣੀ ਦੀਦੀ ਦੇ ਖਿਡੌਣੇ ਵਿਖਾਣ ਆ ਗਏ, ਉਸ ਦੀਆਂ ਅੱਖਾਂ ਕੁਝ ਕਹਿ ਰਹੀਆਂ ਸਨ, ਉਹ ਕੁਝ ਦਸਣਾ ਚਾਹੁੰਦੀ ਸੀ।

ਕੁਝ ਦਿਨ ਬਾਅਦ ਉਹਦਾ ਫ਼ੋਨ ਆਇਆ। "ਕੀ ਤੁਸੀਂ ਕੁਝ ਵਕਤ ਕੱਢ ਸਕਦੇ ਹੋ ?"

"ਕਿਉਂ ?"

"ਬੈਠ ਕੇ ਕੁਝ ਗੱਲਾਂ ਕਰਾਂਗੇ।"

ਉਸ ਨਵੀਂ ਵਹੁਟੀ ਵਰਗੇ ਕਪੜੇ ਪਾਏ ਹੋਏ ਸਨ। ਅਜੀਬ ਤਰ੍ਹਾਂ ਦੀ ਮਹਿਕ ਉਹਦੇ ਕਪੜਿਆਂ 'ਚੋਂ ਆ ਰਹੀ ਸੀ।

"ਮੈਂ ਉਹਨੂੰ ਛੇੜਣ ਦੇ ਮੂਡ ਵਿਚ ਕਿਹਾ, 'ਹਨੀਮੂਨ ਕਿਵੇਂ ਮਨਾ ਰਹੇ ਹੋ ?"

ਉਹ ਚੁੱਪ-ਚਾਪ ਮੇਰੇ ਸਾਹਮਣੇ ਬੈਠੀ ਸੀ, ਆਪਣੀ ਸਾੜੀ ਦੇ ਪੱਲੂ ਨਾਲ ਖੇਡ ਰਹੀ ਸੀ, ਕਦੀ-ਕਦੀ ਉਸ ਦੀਆਂ ਚੂੜੀਆਂ ਦੀ ਛਣਕਾਰ ਸੁਣਾਈ ਦਿੰਦੀ।

"ਸੁਹਾਗ ਰਾਤ ਠੀਕ ਰਹੀ ਨਾ ?"

ਉਹ ਅੱਖਾਂ ਥੱਲੇ ਕਰ ਕੇ ਆਪਣੇ ਸਾੜ੍ਹੀ ਦੇ ਪੱਲੂ ਨੂੰ ਗੰਢਾਂ ਮਾਰ ਰਹੀ ਸੀ !

"ਕਿਹੜੇ ਵਿਚਾਰਾਂ ਵਿਚ ਗੁੰਮ ਗਈ ਏਂ ?" ਮੈਂ ਫਿਰ ਮਜ਼ਾਕ ਕੀਤਾ।

ਉਹਦੇ ਚਿਹਰੇ ਤੇ ਇਕ ਫਿੱਕਾ ਜਿਹਾ ਹਾਸਾ ਆਇਆ। ਇਕ ਡੂੰਘਾ ਸਾਹ ਲੈ ਕੇ ਬੋਲੀ, "ਉਹ ਤਾਂ ਇੰਪੋਟੈਂਟ ਹੈ।"

"ਕੀ ਬੱਕ ਰਹੀ ਹੈਂ ?" ਮੈਨੂੰ ਲੱਗਾ ਕਿ ਕਿਤੇ ਜ਼ੋਰ ਦਾ ਧਮਾਕਾ ਹੋਇਆ ਹੈ।

ਮੈਂ ਪੂਰੀ ਤਰ੍ਹਾਂ ਨਾਲ ਹਿੱਲ ਗਿਆ ਸਾਂ।

"ਤੈਨੂੰ ਪੱਕਾ ਯਕੀਨ ਹੈ ?" ਮੈਂ ਫਿਰ ਪੁੱਛਿਆ।

"ਹਾਂ", ਉਹ ਅੱਖਾਂ ਥੱਲੇ ਝੁਕਾ ਕੇ ਬੋਲੀ।

ਮੈਂ ਉਹਦਾ ਪੋਲੀਉ ਦਾ ਸ਼ਿਕਾਰ ਪੈਰ ਵੇਖ ਰਿਹਾ ਸਾਂ, ਮੈਨੂੰ ਉਹਦੇ ਤੇ ਤਰਸ ਆ ਰਿਹਾ ਸੀ, ਵਿਚਾਰੀ ਮਣਿਕਾ ।

ਉਹ ਮੇਰੇ ਸਾਹਮਣੇ ਬੈਠੀ ਸੀ ਤੇ ਮੈਂ ਕੁਝ ਵੀ ਕਹਿਣ ਜੋਗਾ ਨਹੀਂ ਸਾਂ ।

"ਸੁੱਖ ਮੇਰੇ ਜੀਵਨ ਵਿਚ ਨਹੀਂ ਹੈ । ਪਿਛਲੇ ਜਨਮ ਵਿਚ ਮੈਂ ਬਹੁਤ ਪਾਪ ਕੀਤੇ ਨੇ, ਉਹਦੀ ਸਜ਼ਾ ਭੁਗਤਣ ਲਈ ਹੀ ਮੈਂ ਇਹ ਜਨਮ ਲਿਆ ਹੈ ।"

"ਮਣਿਕਾ, ਸ਼ਾਦੀ ਦੇ ਸ਼ੁਰੂ ਸ਼ੁਰੂ ਦੇ ਦਿਨਾਂ ਵਿਚ ਇਹੋ ਜਿਹੀ ਪਰੇਸ਼ਾਨੀ ਲਗਭਗ ਸਭ ਨੂੰ ਆਉਂਦੀ ਹੈ, ਘਬਰਾਣ ਦੀ ਲੋੜ ਨਹੀਂ । ਇਸ ਸਭ ਦਾ ਇਲਾਜ ਹੋ ਸਕਦਾ ਹੈ ।"

'ਉਹ ਪਿਛਲੇ ਕਈ ਸਾਲਾਂ ਤੋਂ ਇਲਾਜ ਕਰਵਾ ਰਹੇ ਨੇ ।"

"ਫਿਰ ਉਸ ਬੇਵਕੂਫ ਨੇ ਸ਼ਾਦੀ ਕਿਉਂ ਕੀਤੀ ?" ਮੈਨੂੰ ਗੁੱਸਾ ਆ ਗਿਆ ਸੀ ।

"ਸ਼ਾਦੀ ਨਾ ਕਰਨਾ ਵੀ ਆਸਾਨ ਕੰਮ ਨਹੀਂ, ਮਾਂ-ਬਾਪ, ਸਮਾਜ ਤੇ ਰਿਸ਼ਤੇਦਾਰ ਸਭ ਨੂੰ ਸ਼ਾਦੀ ਨਾ ਕਰਨ ਦਾ ਜਵਾਬ ਦੇਣਾ ਪੈਂਦਾ ਹੈ ।" ਉਹ ਬੋਲੀ ।

ਉਹਦੇ ਚਿਹਰੇ ਦੀ ਚਮਕ ਵੱਧ ਗਈ ਸੀ । ਹੁਣ ਉਹ ਸਹਿਜ ਹੋ ਗਈ ਸੀ । ਉਹ ਬੋਲੀ, "ਬਈ, ਉਹ ਹੈਣ ਬਹੁਤ ਚੰਗੇ, ਪਿਆਰ ਕਰਦੇ ਹਨ, ਜ਼ਿੰਦਗੀ ਇੰਜ ਲੰਘ ਜਾਵੇਗੀ ।"

ਮੈਂ ਚੁੱਪ-ਚਾਹ, ਉਦਾਸ ਉਹਦੇ ਸਾਹਮਣੇ ਬੈਠਾ ਸਾਂ, ਮੈਨੂੰ ਕੁਝ ਸੁੱਝ ਨਹੀਂ ਸੀ ਰਿਹਾ ।

"ਮੇਰਾ ਇਕ ਦੋਸਤ ਡਾਕਟਰ ਹੈ, ਉਹਦੇ ਤੋਂ ਇਲਾਜ ਕਰਵਾ, ਉਹ ਤੁਹਾਡੀ ਜ਼ਰੂਰ ਮਦਦ ਕਰੇਗਾ ।"

ਮੈਂ ਉਹਨੂੰ ਆਪਣੇ ਡਾਕਟਰ ਦੋਸਤ ਦਾ ਪਤਾ ਤੇ ਫ਼ੋਨ ਨੰਬਰ ਦੇ ਦਿਤਾ, ਵਾਹਦਾ ਕੀਤਾ ਕਿ ਮੈਂ ਵੀ ਉਹਨੂੰ ਫ਼ੋਨ ਕਰਾਂਗਾ ।

ਹੁਣ ਉਹ ਜਦੋਂ ਵੀ ਮਿਲਦੀ, ਮੈਂ ਇਕ ਹੀ ਸਾਹ ਵਿਚ ਕਈ ਸਵਾਲ ਪੁੱਛ ਲੈਂਦਾ :

"ਇਲਾਜ ਚਲ ਰਿਹੈ ?"

"ਹਾਂ ।"

"ਕੁਝ ਫ਼ਰਕ ਪਿਆ ?"

"ਕੁਝ ਵੀ ਨਹੀਂ, ਸਾਰੀ ਰਾਤ ਜਾਗਦਿਆਂ ਕਟਦੀ ਹੈ, ਉਹਦੇ ਕੋਲੋਂ ਕੁਝ ਨਹੀਂ ਹੋ ਸਕਦਾ, ਉਹ ਰੋਣ ਲੱਗ ਪੈਂਦਾ ਹੈ, ਉਹਨੂੰ ਆਤਮ-ਹੱਤਿਆ ਕਰਨ ਦੇ ਦੌਰੇ ਪੈਂਦੇ ਨੇ । ਮੇਰਾ ਜੀ ਕਰਦਾ ਉਸ ਨੂੰ ਕੁੱਟਾਂ । ਉਸ ਦੀ ਬੋਟੀ ਬੋਟੀ ਨੋਚ ਲਵਾਂ ।"

ਮੈਂ ਚੁੱਪ-ਚਾਪ ਬੈਠਾ ਰਿਹਾ ਉਸ ਦਾ ਗ਼ਮ ਮੇਰੇ ਅੰਦਰ ਜੰਮਦਾ ਜਾ ਰਿਹਾ ਸੀ, ਮੈਂ ਚਾਹੁੰਦਾ ਸੀ ਠਹਾਕੇ ਲਗਾ ਕੇ ਉਸ ਘੇਰੇ ਨੂੰ ਤੋੜ ਦਿਆਂ । ਪਰ ਕਰ ਕੁਝ ਨਾ ਸਕਿਆ ।

"ਤੁਸੀਂ ਕੋਈ ਰਾਹ ਦੱਸੋ ।"

"ਤਲਾਕ ਲੈ ਲੈ, ਨਵੇਂ ਸਿਰੇ ਤੋਂ ਜ਼ਿੰਦਗੀ ਸ਼ੁਰੂ ਕਰ ।"

"ਬੜਾ ਦਿਲ ਕਰਦਾ ਹੈ, ਨਵੇਂ ਸਿਰੇ ਤੋਂ ਜ਼ਿੰਦਗੀ ਸ਼ੁਰੂ ਕਰਾਂ, ਤੇਜ਼ ਬੁਖਾਰ ਆਵੇ, ਪੋਲੀਓ ਵਾਪਸ ਚਲਾ ਜਾਵੇ, ਕੀ ਇਹ ਮੁਮਕਿਨ ਹੈ ?"

ਮੈਂ ਉਸ ਦੀ ਗੱਲ ਸੁਣ ਕੇ ਸੁੰਨ ਰਹਿ ਗਿਆ, ਇਹ ਲੜਕੀ ਮੇਰੀ ਉਦਾਸੀ ਦੇ ਘੇਰੇ ਨੂੰ ਟੁੱਟਣ ਨਹੀਂ ਦਿੰਦੀ। ਮੈਂ ਉਸ ਦਾ ਗ਼ਮ ਵੰਡਿਆ ਕਰਦਾ ਸਾਂ, ਅੱਜ ਮੈਂ ਉਹਦੇ ਤੋਂ ਹਾਰ ਗਿਆ ਸਾਂ, ਬਹੁਤ ਦੇਰ ਅਸੀਂ ਚੁੱਪ ਬੈਠੇ ਰਹੇ।

ਉਹ ਬੋਲੀ "ਹੁਣ ਮੇਰੇ ਨਾਲ ਕੌਣ ਵਿਆਹ ਕਰੇਗਾ ? ਮੈਨੂੰ ਪ੍ਰੀਤਮ ਤੇ ਵੀ ਤਰਸ ਆਉਂਦਾ ਹੈ, ਉਹ ਕੁਝ ਕਰ ਨ ਲਵੇ, ਮੇਰੇ ਤੇ ਇਕ ਹੋਰ ਪਾਪ ਚੜ੍ਹ ਜਾਵੇਗਾ।"

"ਇਕ ਬੱਚਾ ਹੋ ਜਾਵੇ ਤਾਂ ਤੁਸੀਂ ਦੋਵੇਂ ਜ਼ਿੰਦਗੀ ਰੱਲ ਕੇ ਕੱਟ ਸਕਦੇ ਹੋ", ਅਚਾਨਕ ਮੇਰੇ ਮੂੰਹੋਂ ਨਿਕਲਿਆ। ਉਹ ਚੁੱਪ-ਚਾਪ ਪੱਥਰ ਦੀ ਤਰ੍ਹਾਂ ਮੇਰੇ ਸਾਹਮਣੇ ਬੈਠੀ ਸੀ।

"ਮਣਿਕਾ, ਇਕ ਹੀ ਰਾਹ ਹੈ, ਗੁੱਪ-ਚੁੱਪ ਸਮਝੌਤਾ, ਇਕ ਬੱਚਾ ਪੈਦਾ ਹੋ ਜਾਵੇ ਤਾਂ ਤੁਸੀਂ ਦੋਵੇਂ ਇਕ ਧਾਗੇ ਵਿਚ ਬੰਨ੍ਹੇ ਹੋਏ ਰਹਿ ਸਕਦੇ ਹੋ", ਮੈਂ ਕਿਹਾ।

"ਛੀ ! ਛੀ ! ਤੁਸੀਂ ਕਿਵੇਂ ਦੀਆਂ ਗੱਲਾਂ ਕਰ ਰਹੇ ਹੋ।"

ਮੈਨੂੰ ਆਪਣੇ ਹੀ ਸੁਝਾ ਤੇ ਹੈਰਾਨੀ ਹੋਈ, ਸ਼ਾਇਦ ਗ਼ਮ ਤੇ ਉਦਾਸੀ ਨੇ ਮੇਰੀ ਅਕਲ ਤੇ ਪਰਦਾ ਪਾ ਦਿਤਾ ਸੀ। ਕੀ ਇਹ ਸਭ ਸੰਭਵ ਹੈ ? ਇਕ ਮਨ ਕਹਿੰਦਾ ਕਿ ਜੀਣ ਲਈ ਸਭ ਕੁਝ ਸੰਭਵ ਹੈ, ਪਰ ਦੂਜਾ ਮਨ ਇਹਨੂੰ ਕਾਲਪਨਿਕ ਗੱਲ ਕਹਿ ਕੇ ਹਵਾ ਵਿਚ ਉਡ ਰਿਹਾ ਸੀ। ਦੂਜੇ ਪਲ ਮੈਨੂੰ ਲੱਗਾ ਕਿ ਕਿਤੇ ਮੇਰੀਆਂ ਅਤ੍ਰਿਪਤ ਇਛਾਵਾਂ ਤਾਂ ਨਹੀਂ ਪ੍ਰਗਟ ਹੋ ਰਹੀਆਂ।

ਇਸ ਦਿਨ ਤੋਂ ਬਾਅਦ ਮਣਿਕਾ ਹੌਲੀ ਹੌਲੀ ਮੇਰੇ ਤੋਂ ਦੂਰ ਰਹਿਣ ਲੱਗ ਪਈ, ਮੈਨੂੰ ਲੱਗਦਾ ਕਿ ਇਹ ਮੇਰਾ ਵਹਿਮ ਸੀ, ਉਸ ਦੀ ਗ੍ਰਿਹਸਥੀ ਹੈ, ਆਪਣਾ ਪਰਿਵਾਰ ਹੈ, ਉਹਦੇ ਸੱਸ ਸਹੁਰਾ, ਜੇਠ, ਦੇਵਰ ਸਭ ਸਨ, ਉਹਨਾਂ ਸਭ ਵਲ ਉਹਦੀ ਜ਼ਿੰਮੇਵਾਰੀ ਹੈ।

ਉਸ ਦਿਨ ਦਫ਼ਤਰ ਤੋਂ ਆਇਆ ਤਾਂ ਪਤਨੀ ਨੇ ਦਸਿਆ ਕਿ ਮਣਿਕਾ ਗਰਭਵਤੀ ਹੈ, ਤੀਸਰਾ ਮਹੀਨਾ ਲੱਗਾ ਹੈ, ਇਹ ਖ਼ਬਰ ਸੁਣ ਕੇ ਮੈਂ ਦੰਗ ਰਹਿ ਗਿਆ, ਪਤਨੀ ਮੇਰੇ ਚਿਹਰੇ ਨੂੰ ਵੇਖ ਕੇ ਘਬਰਾ ਗਈ।

"ਤੁਹਾਨੂੰ ਕੀ ਹੋ ਗਿਐ ?"

"ਕੁਝ ਵੀ ਨਹੀਂ, ਇਹੀ ਸੋਚ ਰਿਹਾ ਸਾਂ ਕਿ ਹਾਲੇ ਕੁਝ ਦਿਨ ਪਹਿਲਾਂ ਹੀ ਤਾਂ ਉਸ ਦਾ ਵਿਆਹ ਹੋਇਆ ਸੀ।"

ਮੇਰੇ ਮਨ ਵਿਚ ਤੂਫ਼ਾਨ ਪੈਦਾ ਹੋ ਗਿਆ। ਹਰ ਸਵਾਲ ਟਕਰਾ ਕੇ ਵਾਪਿਸ ਆ ਜਾਂਦਾ, ਕਿਨਾਰਾ ਨਾ ਮਿਲਦਾ।

ਦੂਜੇ ਦਿਨ ਮੈਂ ਆਪਣੇ ਡਾਕਟਰ ਦੋਸਤ ਦੀ ਕਲੀਨਿਕ ਵਿਚ ਪਹੁੰਚ ਗਿਆ, ਮੈਂ ਉਸ ਤੋਂ ਕੇਸ ਬਾਰੇ ਪੁੱਛਿਆ, ਉਸ ਮੈਨੂੰ ਪੂਰੀ ਕੇਸ ਹਿਸਟਰੀ ਦੱਸੀ।

"ਇਹਦਾ ਕੀ ਹੋ ਸਕਦਾ ਹੈ, ਡਾਕਟਰ ਸਾਹਿਬ ?"

"ਇਲਾਜ" ਉਹ ਮੁਸਕਰਾ ਕੇ ਬੋਲਿਆ।

ਮੈਂ ਝੇਂਪ ਗਿਆ।

"ਮੇਰਾ ਮਤਲਬ ਹੈ ਕਿ ਉਹਨਾਂ ਦਾ ਇਕ ਬੱਚਾ ਹੋ ਜਾਵੇ ਤਾਂ ਦੋਵਾਂ ਦਾ ਜੀਵਨ ਕੱਟ ਜਾਵੇ।"

"ਜੇ ਲਗਾਤਾਰ ਉਹ ਇਲਾਜ ਕਰਵਾਉਣ ਤਾਂ ਸੰਭਵ ਹੈ।"

"ਜੇ ਮਨਿਕਾ ਦਾ ਹੁਣ ਗਰਭ ਠਹਿਰ ਜਾਵੇ ਤਾਂ ?" ਮੈਂ ਕਿਹਾ।

ਫਿਰ ਡਾਕਟਰ ਚਮਤਕਾਰਾਂ ਦੇ ਬਾਰੇ ਦੱਸਣ ਲੱਗ ਪਿਆ, ਉਸ ਮੇਰੇ ਨਾਲ ਹੀ ਮਜ਼ਾਕ ਸ਼ੁਰੂ ਕਰ ਦਿਤਾ।

ਮੇਰੇ ਅੰਦਰ ਕੁਝ ਹਲਚਲ ਜਿਹੀ ਹੋਣ ਲੱਗ ਪਈ, ਅੰਦਰ ਹੀ ਅੰਦਰ ਗ਼ਮ ਵਿਚ ਮੈਂ ਘਿਰ ਗਿਆ, ਕਦੀ ਲੱਗਦਾ ਅੰਦਰੋਂ ਕੁਝ ਤਿੜਕ ਗਿਆ ਹੈ, ਮਾਨਸਿਕ ਤੌਰ ਤੇ ਮੈਂ ਬੀਮਾਰ ਹੋ ਗਿਆ ਹਾਂ।

ਹੁਣ ਜਦੋਂ ਵੀ ਉਹ ਮੈਨੂੰ ਮਿਲਦੀ, ਕੁਝ ਜਲਦੀ ਵਿਚ ਹੀ ਹੁੰਦੀ। ਮੇਰੇ ਤੋਂ ਦੂਰ ਦੂਰ ਰਹਿਣ ਦਾ ਯਤਨ ਕਰਦੀ ਪਹਿਲਾਂ ਵਾਂਗ ਹੁਣ ਕੋਲ ਬੈਠ ਕੇ ਆਪਣੇ ਦਿਲ ਦੀ ਗੱਲ ਨਾ ਕਰਦੀ, ਕਦੀ ਵਕਤ ਸੀ ਕਿ ਉਹ ਹਰ ਗੱਲ ਮੇਰੇ ਨਾਲ ਸਾਂਝੀ ਕਰਦੀ ਸੀ।

ਉਸ ਦਿਨ ਉਹ ਸਾਡੇ ਘਰ ਆਈ, ਸਾਰਾ ਦਿਨ ਉਹ ਸਾਡੇ ਘਰ ਰਹੀ, ਬੱਚਿਆਂ ਨਾਲ ਤੇ ਮੇਰੀ ਪਤਨੀ ਨਾਲ ਗੱਲਾਂ ਕਰਦੀ ਰਹੀ।

ਮੈਂ ਮਨਿਕਾ ਤੋਂ ਪੁੱਛਿਆ, "ਪ੍ਰੀਤਮ ਦਾ ਕੀ ਹਾਲ ਹੈ ?"

"ਠੀਕ ਹੈ", ਕਹਿ ਕੇ ਉਹ ਗੱਲ ਟਾਲ ਗਈ।

"ਮਨਿਕਾ, ਤੇਰਾ ਕੀ ਖ਼ਿਆਲ ਹੈ ਲੜਕਾ ਹੋਵੇਗਾ ਜਾਂ ਲੜਕੀ ?" ਮੇਰੀ ਪਤਨੀ ਨੇ ਉਹਦੇ ਤੋਂ ਪੁੱਛਿਆ।

"ਲੜਕਾ !" ਉਹ ਨਿਸ਼ਚੇ ਨਾਲ ਬੋਲੀ।

ਮੈਨੂੰ ਹੈਰਾਨੀ ਹੋਈ ਕਿ ਉਹ ਕਿੰਨੇ ਆਤਮ ਵਿਸ਼ਵਾਸ ਨਾਲ ਬੋਲ ਰਹੀ ਹੈ।

ਮੇਰੀ ਪਤਨੀ ਨੇ ਪੁੱਛਿਆ, "ਉਸ ਪਰਿਵਾਰ ਵਿਚ ਸਭ ਤੋਂ ਜ਼ਿਆਦਾ ਕੌਣ ਚੰਗਾ ਲਗਦੈ ?'

"ਮੇਰਾ ਜੇਠ ! ਉਹ ਤਾਂ ਮੇਰਾ ਭਗਤ ਹੈ, ਉਹ ਹਰ ਵੇਲੇ ਮੈਨੂੰ ਘੂਰਦਾ ਰਹਿੰਦਾ ਹੈ, ਮੇਰੀ ਹਰ ਗੱਲ ਮੰਨਦਾ ਹੈ, ਉਹਦੇ ਚਾਰ ਲੜਕੇ ਨੇ।"

ਇਕ ਦਿਨ ਖ਼ਬਰ ਮਿਲੀ ਕਿ ਮਨਿਕਾ ਦੇ ਲੜਕਾ ਹੋਇਆ ਹੈ ਤੇ ਹੁਣ ਉਹ ਵੱਖ ਹੋ ਗਈ ਹੈ। ਮੇਰਾ ਮਨ ਉਹਨੂੰ ਮਿਲਨ ਤੇ ਬਹੁਤ ਸੀ। ਕਈ ਵਾਰ ਉਹਨੂੰ ਫੋਨ ਕੀਤਾ ਪਰ ਮੁਲਾਕਾਤ ਨੂੰ ਉਹ ਹਮੇਸ਼ਾਂ ਟਾਲ ਜਾਂਦੀ।

ਅਚਾਨਕ ਹੀ ਇਕ ਦਿਨ ਉਹ ਮੈਨੂੰ ਮਿਲ ਗਈ, ਮੈਂ ਵਿਅੰਗ ਕੀਤਾ, "ਮੇਰੇ ਨਾਲ ਕਨਾਟ ਪਲੇਸ ਘੁੰਮਣ ਵਿਚ ਤੈਨੂੰ ਸ਼ਰਮ ਤਾਂ ਨਹੀਂ ਆਵੇਗੀ ?"

"ਕੀ ਮਤਲਬ ?"

"ਮੇਰਾ ਮਤਲਬ ਹੈ ਕਿ ਹੁਣ ਤੂੰ ਵਡੇ ਟੱਬਰ ਵਾਲੀ ਹੈਂ, ਤੇਰੇ ਸਹੁਰੇ ਘਰ ਦੇ ਲੋਕੀਂ ਹੀ ਕਿਧਰੇ ਨਾ ਮਿਲ ਜਾਣ।"

"ਇੰਜ ਤਾਂ ਕੋਈ ਗੱਲ ਨਹੀਂ, ਪਰ ਹੁਣ ਪਹਿਲਾਂ ਵਰਗੀ ਆਜ਼ਾਦੀ ਵੀ ਨਹੀਂ ਹੈ।"

"ਮੈਂ ਤੈਨੂੰ ਕੁਝ ਪੁੱਛਣਾ ਚਾਹੁੰਦਾ ਹਾਂ।"

"ਪੁੱਛੋ, ਤੁਸੀਂ ਮੇਰੇ ਗੁਰੂ ਹੋ।"

"ਇਹ ਕਹਿ ਕੇ ਤੂੰ ਮੇਰਾ ਮਜ਼ਾਕ ਉਡਾ ਰਹੀ ਹੈਂ, ਮੈਂ ਤਾਂ ਤੇਰਾ ਦੋਸਤ ਹਾਂ।"

"ਤੁਸੀਂ ਮੇਰੀ ਹਮੇਸ਼ਾਂ ਭਲਾਈ ਚਾਹੁੰਦੇ ਹੋ।"

"ਹਾਂ।"

ਮੈਨੂੰ ਲਗਾ ਕਿ ਇਕ ਦੀਵਾਰ ਸਾਡੇ ਦੋਹਾਂ ਦੇ ਵਿਚਕਾਰ ਖੜੀ ਹੋਈ ਹੈ, ਮੈਂ ਦੁਚਿੱਤੀ ਵਿਚ ਫਸ ਗਿਆ, ਇਕ ਸਵਾਲ ਕਿੱਲ ਦੀ ਤਰ੍ਹਾਂ ਮੇਰੇ ਮਨ ਵਿਚ ਚੁੱਭ ਰਿਹਾ ਹੈ, ਮੈਂ ਜਾਣਦਾ ਹਾਂ ਕਿ ਉਹ ਮੇਰੇ ਸਵਾਲ ਨੂੰ ਜਾਣਦੀ ਹੈ, ਉਸ ਦਾ ਉੱਤਰ ਦੇਣ ਤੋਂ ਉਹ ਘਬਰਾ ਰਹੀ ਹੈ। ਮੈਨੂੰ ਕਿਸੇ ਦੇ ਨਿੱਜੀ ਜੀਵਨ ਵਿਚ ਦਖ਼ਲ ਦੇਣ ਦਾ ਕੀ ਹੱਕ ਹੈ?

ਮੈਨੂੰ ਗੁੰਮ-ਸੁੰਮ ਵੇਖ ਕੇ ਉਹ ਬੋਲੀ, "ਤੁਸੀਂ ਕੁਝ ਪੁੱਛਣਾ ਚਾਹੁੰਦੇ ਸੀ ਨਾ?"

"ਹਾਂ, ਇਹੀ ਕਿ ਹੁਣ ਪ੍ਰੀਤਮ ਦਾ ਕੀ ਹਾਲ ਹੈ?"

"ਉਹ ਉਸੇ ਤਰ੍ਹਾਂ ਹਨ", ਉਸ ਸਪੱਸ਼ਟ ਕਰਦੇ ਹੋਏ ਕਿਹਾ, ਫਿਰ ਕੁਝ ਰੁੱਕ ਕੇ ਬੋਲੀ, "ਤੁਸੀਂ ਜੋ ਕੁਝ ਪੁੱਛਣਾ ਚਾਹੁੰਦੇ ਹੋ ਉਹ ਮੈਂ ਜਾਣਦੀ ਹਾਂ, ਤੁਸੀਂ ਮੇਰੇ ਗੁਰੂ ਹੋ ਮੈਂ ਤੁਹਾਡੀ ਬਹੁਤ ਇੱਜ਼ਤ ਕਰਦੀ ਹਾਂ, ਤੁਸਾਂ ਅੰਨ੍ਹੇਰੇ ਦਿਨਾਂ 'ਚ ਮੈਨੂੰ ਰਾਹ ਸੁਝਾਇਆ ਸੀ।"

"ਉਹ ਕੌਣ ਹੈ?"

"ਤੁਹਾਡੇ ਲਈ ਤਾਂ ਇਹ ਇਕ ਛੋਟੀ ਜਿਹੀ ਉਤਸੁਕਤਾ ਹੈ, ਪਰ ਮੇਰੇ ਲਈ ਇਹ ਜੀਵਨ ਹੈ, ਤੁਹਾਡੇ ਤੋਂ ਕਦੀ ਕੁਝ ਨਹੀਂ ਛਿਪਾਇਆ ਪਰ ਇਹ ਗੱਲ..."

ਉਹ ਬਹੁਤ ਗੰਭੀਰ ਹੋ ਗਈ ਸੀ।

ਮੈਂ ਭਭੰਤਰਿਆ ਜਿਹਾ ਉਹਨੂੰ ਵੇਖਦਾ ਰਿਹਾ।

"ਇਕ ਦਿਨ ਤੁਸਾਂ ਸਮਝੌਤਾ ਕਰਨ ਦੀ ਸਲਾਹ ਦਿਤੀ ਸੀ, ਹੁਣ ਤੁਹਾਨੂੰ ਕਹਿੰਦੀ ਹਾਂ, ਕੀ ਤੁਹਾਨੂੰ ਸਮਝੌਤਾ ਕਰਨਾ ਪਵੇਗਾ।"

"ਕੀ?"

"ਉਹ ਸਭ ਕੁਝ ਭੁੱਲ ਜਾਓ ਜੋ ਮੈਂ ਤੁਹਾਨੂੰ ਦੱਸਿਆ ਸੀ।"

ਮੈਂ ਚੁੱਪ-ਚਾਪ ਉਹਦੀ ਗੱਲ ਸੁਣਦਾ ਰਿਹਾ।

ਉਹ ਬੋਲੀ, "ਮੈਂ ਇਕ ਵਾਰ ਤੁਹਾਡੇ ਕੋਲ ਆਉਣਾ ਚਾਹੁੰਦੀ ਸਾਂ, ਬਹੁਤ ਸੋਚਿਆ ਫਿਰ ਲੱਗਾ ਇਹ ਗ਼ਲਤ ਹੋਵੇਗਾ। ਤੁਹਾਨੂੰ ਮੈਂ ਉਚੀ ਥਾਂ ਤੋਂ ਥੱਲੇ ਡਿੱਗਦਾ ਹੋਇਆ ਨਹੀਂ ਵੇਖਣਾ ਚਾਹੁੰਦੀ ਸੀ। ਤੁਹਾਨੂੰ ਇਸ ਸਭ ਤੋਂ ਅਲੱਗ ਰਖਣਾ ਚਾਹੁੰਦੀ ਸਾਂ।"

"ਫਿਰ ਤੂੰ ਕੀ ਯੋਜਨਾ ਬਣਾਈ?"

ਉਹ ਕੁਝ ਦੇਰ ਹੱਸਦੀ ਰਹੀ, ਫਿਰ ਬੋਲੀ, "ਕੋਈ ਯੋਜਨਾ ਬਣਾ ਕੇ ਸ਼ਿਕਾਰ ਨਹੀਂ

ਕੀਤਾ। ਬਸ ਉਸੇ ਮਨੋਸਥਿਤੀ ਵਿਚ ਕਿਸੇ ਨਾਲ ਟੱਕਰ ਹੋ ਗਈ, ਉਸ ਨੇ ਆਪਣੀ ਹਵਸ ਅਤੇ ਅੱਗ ਅਤੇ ਮੈਂ ਆਪਣੀ ਸੰਤਾਨ ਪ੍ਰਾਪਤੀ ਦੀ ਇੱਛਾ ਪੂਰੀ ਕੀਤੀ। ਉਹ ਆਦਮੀ ਸ਼ਾਇਦ ਭੁੱਲ ਗਿਆ ਹੋਵੇਗਾ, ਅਸੀਂ ਸ਼ਾਇਦ ਫਿਰ ਕਦੀ ਜੀਵਨ ਵਿਚ ਮਿਲੀਏ ਤੇ ਪਛਾਣ ਵੀ ਨਾ ਸਕੀਏ।"

"ਕੀ ਪ੍ਰੀਤਮ ਨੂੰ ਪਤਾ ਹੈ?"

"ਉਹ ਕੋਈ ਦੁੱਧ ਪੀਂਦਾ ਬੱਚਾ ਨਹੀਂ ਹੈ। ਉਹਨੂੰ ਪਤਾ ਹੋਣਾ ਚਾਹੀਦੈ। ਮੈਂ ਦਾਅਵੇ ਨਾਲ ਕੁਝ ਨਹੀਂ ਕਹਿ ਸਕਦੀ, ਸਾਡੀ ਆਪਸ ਵਿਚ ਇਸ ਵਿਸ਼ੇ ਤੇ ਕਦੀ ਗੱਲਬਾਤ ਨਹੀਂ ਹੋਈ, ਉਸ ਆਪ ਹੀ ਮੈਨੂੰ ਇਕ ਵਾਰ ਕਿਹਾ ਸੀ—ਤੇਰਾ ਗੁਰੂ ਠੀਕ ਕਹਿੰਦਾ ਹੈ, ਸਾਡਾ ਇਕ ਬੱਚਾ ਹੋ ਜਾਵੇ ਤਾਂ ਅਸੀਂ ਜੁੜੇ ਰਹਿ ਸਕਦੇ ਹਾਂ, ਨਹੀਂ ਤਾਂ ਮੈਨੂੰ ਲਗਦਾ ਹੈ ਕਿ ਤੂੰ ਕਿਸੇ ਨਾਲ ਨੱਠ ਜਾਵੇਂਗੀ ਜਾਂ ਆਤਮ ਹੱਤਿਆ ਕਰ ਲਵੇਂਗੀ।"

ਉਸ ਬੱਚੇ ਲਈ ਕੁਝ ਖਿਡੌਣੇ ਖ਼ਰੀਦੇ ਤੇ ਜਲਦੀ ਜਲਦੀ ਘਰ ਵੱਲ ਚਲੀ ਗਈ।

ਮੈਂ ਉਥੇ ਹੀ ਖੜਾ ਉਹਨੂੰ ਜਾਂਦੀ ਨੂੰ ਵੇਖਦਾ ਰਿਹਾ, ਮੈਨੂੰ ਲੱਗਾ ਕਿ ਉਹ ਬਹੁਤ ਅੱਗੇ ਨਿਕਲ ਗਈ ਹੈ, ਹਾਲਾਤ ਨੇ ਉਹਨੂੰ ਸਮਝੌਤਾ ਕਰਨ ਦੀ ਕਿੰਨੀ ਤਾਕਤ ਦਿੱਤੀ ਹੈ।

ਮੈਂ ਬਹੁਤ ਉਦਾਸ ਹੋ ਗਿਆ ਸਾਂ, ਮੈਂ ਉਹਦੇ ਸਾਹਮਣੇ ਛੋਟਾ ਹੋ ਗਿਆ ਸਾਂ। ਮੇਰਾ ਤਸੱਵਰ ਉਹਦੀਆਂ ਅੱਖਾਂ 'ਚ ਚਕਨਾ ਚੂਰ ਹੋ ਗਿਆ ਸੀ, ਮੈਨੂੰ ਲੱਗਾ ਕਿ ਪੋਲਿਓ ਹੁਣ ਮੈਨੂੰ ਹੋ ਗਿਆ ਹੈ।

# ਰੁਤਬਾ

## ਡਾ. ਅਜੀਤ ਸਿੰਘ

ਬਾਕੀਆਂ ਦਾ ਪਤਾ ਨਹੀਂ, ਸਾਡੇ ਅੱਠਾਂ ਘਰਾਂ ਨੂੰ ਇਹਨਾਂ ਨੇ ਸੂਲੀ ਤੇ ਟੰਗਿਆ ਹੋਇਆ ਸੀ ਤੇ ਇਹਨਾਂ ਅੱਠਾਂ ਵਿਚੋਂ ਵੀ ਅਸੀਂ ਸਭ ਤੋਂ ਵੱਧ ਦੁਖੀ ਸਾਂ।

ਅਸਲ 'ਚ ਅਸੀਂ ਪੰਜ ਕੁ ਦਿਨ ਪਹਿਲਾਂ ਹੀ ਇਸ ਕੁਆਟਰ ਵਿਚ ਆਏ ਸਾਂ। ਜਦੋਂ ਕੁਆਟਰ ਖੋਲਿਆ ਤਾਂ ਸਾਡੇ ਹੋਸ਼ ਉੱਡ ਗਏ। ਸਾਰਾ ਘਰ ਗੰਦ ਨਾਲ ਭਰਿਆ ਹੋਇਆ ਸੀ। ਤਿੰਨੇ ਕਮਰੇ ਇੱਟਾਂ, ਕਾਗਜ਼ ਦੇ ਟੁਕੜਿਆਂ, ਪਾਟੀਆਂ ਲੀਰਾਂ, ਕੰਧਾਂ ਨਾਲੋਂ ਉਖੜੇ ਸੀਮੈਂਟ ਤੇ ਰੇਤੇ ਦੇ ਗਰਦੇ ਨਾਲ ਹੋਰ ਪਤਾ ਨਹੀਂ ਕੀ ਕੀ ਨਾਲ ਭਰਿਆ ਹੋਇਆ ਸੀ। ਅਸੀਂ ਅੰਦਰ ਵੜੇ ਹੀ ਸਾਂ ਕਿ ਗੁਆਂਢੀ ਸ਼ਰਮਾ ਜੀ ਆ ਗਏ। ਆਖਣ ਲੱਗੇ : "ਭਾਈ ਸਾਹਿਬ, ਤੁਸੀਂ ਕਿੱਥੇ ਫਸ ਗਏ? ਆਉਣ ਤੋਂ ਪਹਿਲਾਂ ਪੁੱਛ ਤਾਂ ਲੈਣਾ ਸੀ। ਪਤਾ ਲਗੂ ਜਦੋਂ ਤੁਸੀਂ ਉਪਰ ਛੱਤ ਤੇ ਜਾਓਗੇ।" ਮੈਂ ਤੇ ਮੇਰੀ ਬੀਵੀ ਸੱਚ-ਮੁੱਚ ਆਪਣੀ ਕਾਹਲੀ ਉਤੇ ਪਛਤਾ ਰਹੇ ਸਾਂ। ਬੱਚਿਆਂ ਨੇ ਜਦੋਂ ਅੰਦਰ ਵੜ ਕੇ ਵੇਖਿਆ ਤਾਂ ਉਹਨਾਂ ਕੁਆਟਰ ਵਿਚ ਰਹਿੰਦੇ ਪਹਿਲੇ ਅਲਾਟੀਆਂ ਨੂੰ ਬੁਰਾ ਭਲਾ ਕਹਿਣਾ ਸ਼ੁਰੂ ਕਰ ਦਿਤਾ ਸੀ।

ਛੱਤ ਉਪਰ ਜਹਾਨ ਭਰ ਦਾ ਗੰਦ ਪਿਆ ਹੋਇਆ ਸੀ। 'ਓਹ ਜੀ, ਅਸੀਂ ਤਾਂ ਕਦੇ ਸੂਦ ਸਾਹਿਬ ਦੇ ਘਰ ਹੀ ਨਹੀਂ ਸਾਂ ਗਏ। ਇਕ ਤਾਂ ਦੋ ਦੋ ਕੁੱਤੇ ਰਖੇ ਹੋਏ। ਕਿਸੇ ਨੇ ਦਰਵਾਜ਼ਾ ਠਕੋਰਿਆ ਨਹੀਂ ਤੇ ਉਹ ਖਾਣ ਨੂੰ ਪਏ ਨਹੀਂ। ਉਂ ਸੂਦ ਸਾਹਿਬ ਆਪ ਬੜੇ ਭਾਗਾਂ ਵਾਲੇ ਹਨ। ਆਪ ਕਿਤੇ ਮਾਸਟਰੀ ਕਰਦੇ ਸਨ, ਰੀਟਾਇਰਮੈਂਟ ਲੈ ਲਈ। ਬੀਵੀ ਪੀ. ਐਂਡ ਟੀ. ਵਿਚ ਗਜ਼ਟਿਡ ਪੋਸਟ ਤੇ ਲੱਗੀ ਹੋਈ ਹੈ। ਇਕੋ ਇਕ ਧੀ ਹੈ ਜਿਹੜੀ ਕਾਲਜ ਵਿਚ ਪੜ੍ਹਦੀ ਹੈ। ਦੋ ਦੋ ਟੈਲੀਫ਼ੋਨ ਲਗੇ ਹੋਏ। ਉਪਰੋਂ ਸਜ ਧਜ ਕੇ ਰਹਿਣਾ ਪਰ ਘਰ ਨਿਰਾ ਨਰਕ। ਸੱਚੀਂ ਗੱਲ ਹੈ, ਅਸੀਂ ਤਾਂ ਕਦੇ ਗਰਮੀਆਂ ਵਿਚ ਵੀ ਛੱਤ ਤੇ ਨਹੀਂ ਸੌਂਦੇ ਸਾਂ, ਏਨੀ ਸੜਿਆਂਦ! ਕੁੱਤਿਆਂ ਦਾ ਗੰਦ, ਘਰ ਦਾ ਗੰਦ", ਸ਼ਰਮਾ ਜੀ ਛੱਤ ਉਪਰ ਖੜ੍ਹੇ ਸਾਨੂੰ ਦਸ ਰਹੇ ਸਨ।

ਕੁਆਟਰ ਸਰਕਾਰੀ ਸੀ। ਇਨਕੁਆਰੀ ਵਾਲਿਆਂ ਨੂੰ ਸਫ਼ਾਈ ਲਈ ਕਿਹਾ, ਉਹਨਾਂ ਨੰਨਾ ਪਾ ਦਿਤਾ। "ਛੱਤ ਦੀ ਸਫ਼ਾਈ ਕਰਵਾਉਣੀ ਸਾਡੀ ਜ਼ਿੰਮੇਵਾਰੀ ਨਹੀਂ।

ਤੁਸੀਂ ਕਬਜ਼ਾ ਹੀ ਕਿਉਂ ਲਿਆ ?" ਉਹਨਾਂ ਦਾ ਇਕੋ ਇਕ ਉੱਤਰ ਸੀ ।

"ਚਲੋ, ਘਰ ਤਾਂ ਅੰਦਰੋਂ ਸਾਫ਼ ਕਰ ਲਾਂਗੇ, ਉਪਰ ਦਾ ਕੀ ਕਰਾਂਗੇ । ਗਰਮੀਆਂ ਵਿਚ ਛੱਤ ਤੇ ਸੌਣ ਦੀ ਹੀ ਤਾਂ ਮੌਜ ਹੁੰਦੀ ਹੈ । ਨਹੀਂ ਤਾਂ ਕੀ ਜੀ ਕਰਦਾ, ਚੌਥੀ ਮੰਜ਼ਲ ਉਤੇ ਕੁਆਟਰ ਲੈਣ ਦਾ" ਮੇਰੀ ਬੀਵੀ ਆਖ ਰਹੀ ਸੀ, ਬੱਚੇ ਆਖ ਰਹੇ ਸਨ ।

ਸੜਕ ਵਾਲੇ ਜਮਾਂਦਾਰ ਨਾਲ ਗੱਲ ਕੀਤੀ, ਉਹ ਸਿਰ ਫੇਰ ਗਿਆ ਸੀ । "ਹੱਛਾ ਮੈਂ ਹੁਕਮੀ ਨੂੰ ਆਖਾਂਗਾ । ਉਹ ਜ਼ਰੂਰ ਮੰਨ ਜਾਏਗੀ, ਆਉਣ ਹੀ ਵਾਲੀ ਹੈ", ਸ਼ਰਮਾ ਜੀ ਨੇ ਕਿਹਾ । ਹੁਕਮੀ ਇਹਨਾ ਘਰਾਂ ਦੀ ਜਮਾਂਦਾਰਨੀ ਸੀ ।

ਹੁਕਮੀ ਮੰਨ ਤਾਂ ਗਈ ਪਰ ਬੜੇ ਨਖ਼ਰਿਆਂ ਪਿਛੋਂ । ਇਹਨਾਂ ਨਖ਼ਰਿਆਂ ਵਿਚ ਨਕਦ ਪੈਸੇ ਵੀ ਲੈਣੇ ਸ਼ਾਮਲ ਸਨ, ਲੀੜਾ ਲੱਤਾ ਵੀ ਤੇ ਰੋਟੀ ਟੁੱਕ ਵੀ । ਉਂਜ ਅਸੀਂ ਸਾਰੇ ਹੀ ਮਹਿਸੂਸ ਕਰ ਰਹੇ ਸਾਂ ਕਿ ਇਹ ਕੰਮ ਸੱਚ-ਮੁੱਚ ਬੜਾ ਔਖਾ ਸੀ । ਏਨਾ ਗੰਦ ਤੇ ਉਹ ਵੀ ਚਾਰ ਪੌੜੀਆਂ ਉਤਰ ਕੇ ਸੁੱਟਣਾ, ਨਿਰੀ ਮੁਸੀਬਤ ਸੀ ਜਿਸ ਨੂੰ ਕੋਈ ਮੁੱਲ ਲੈਣ ਨੂੰ ਤਿਆਰ ਨਹੀਂ ਸੀ ।

"ਚਲੋ, ਥੋੜ੍ਹਾ ਥੋੜ੍ਹਾ ਕਰ ਕੇ ਅੱਠਾਂ ਦਸਾਂ ਦਿਨਾਂ ਵਿਚ ਨਿਬੇੜ ਦਊਗੀ । ਜੇ ਨਾ ਮੰਨਦੀ ਤਾਂ ਆਪਾਂ ਕੀ ਕਰ ਲੈਂਦੇ", ਮੇਰੀ ਬੀਵੀ ਦਾ ਕਹਿਣਾ ਦਰੁਸਤ ਸੀ । ਅਸੀਂ ਸਾਰੇ ਜੀ ਘਰ ਅੰਦਰਲੀ ਸਫ਼ਾਈ ਵਿਚ ਮਸਰੂਫ਼ ਸੀ । ਘਰ ਸਾਫ਼ ਕਰਨ ਪਿਛੋਂ ਕਲੀ ਕਰਵਾਉਣੀ ਜ਼ਰੂਰੀ ਸੀ, ਭੱਜ-ਟੁੱਟ ਠੀਕ ਕਰਵਾਉਣੀ ਜ਼ਰੂਰੀ ਸੀ । ਤਾਂ ਹੀ ਤਾਂ ਰਿਹਾ ਜਾ ਸਕਦਾ ਸੀ । ਘਰ ਦਾ ਅੰਦਰਲਾ ਮੂੰਹ ਮੱਥਾ ਕੁਝ ਨਿੱਖਰਦਾ ਜਾ ਰਿਹਾ ਸੀ ਕਿ ਹੁਕਮੀ ਨੇ ਤੀਜੇ ਦਿਨ ਹੀ ਧਮਾਕਾ ਕੀਤਾ, "ਬੀਬੀ ਜੀ, ਮੁਝੇ ਤੋਂ ਗਾਓਂ ਜਾਣਾ ਪੜ ਰਹਾ ਹੈ, ਭਾਈ ਕੇ ਜਵਾਨ ਬੇਟੇ ਕੀ ਮੌਤ ਹੋ ਗਈ ਹੈ । ਊਪਰ ਵਾਲਾ ਕਾਮ ਤੋ ਮੈਂ ਇਬ ਆ ਕੇ ਕਰੂੰਗੀ, ਪਾਂਚ ਸਾਤ ਦਿਨ ਤੋਂ ਲਗੇਂਗੇ ਹੀ । ਦੋ ਛੋਹਰੀਆਂ ਆਏਂਗੀ ਕਾਮ ਕਰਨੇ, ਉਨ ਸੇ ਪਿਆਰ ਸੇ ਕਾਮ ਲੇ ਲੈਣਾ । ਛੋਟਾ ਮੋਟਾ ਕਾਮ ਕਰ ਦੇਂਗੀ ।" ਕੀ ਕੀਤਾ ਜਾ ਸਕਦਾ ਸੀ ?

ਅਗਲੇ ਦਿਨ ਕੋਈ ਸਾਢੇ ਦਸ-ਗਿਆਰਾਂ ਵਜੇ ਘੰਟੀ ਵੱਜੀ । ਮੇਰੀ ਬੀਵੀ ਨੇ ਦਰਵਾਜ਼ਾ ਖੋਲ੍ਹਿਆ । ਨੀਲੇ ਤੇ ਗੁਲਾਬੀ ਸੂਟਾਂ ਵਿਚ ਦੋ ਜਵਾਨ ਕੁੜੀਆਂ ਦਰਵਾਜ਼ੇ ਤੇ ਖੜੀਆਂ ਸਨ ।

"ਆਂਟੀ, ਕੂੜਾ ਦੇਣਾ ਜ਼ਰਾ" ਉਹਨਾਂ ਵਿਚੋਂ ਇਕ ਨੇ ਕਿਹਾ । ਮੈਂ ਉਸ ਦੀ ਆਵਾਜ਼ ਸਾਫ਼ ਸੁਣ ਰਿਹਾ ਸੀ ।

"ਮੁੰਨੀ, ਅੰਦਰੋਂ ਲੈ ਲਵੋ ।" ਮੇਰੀ ਬੀਵੀ ਸਫ਼ੈਦੀ ਪਿਛੋਂ ਕੀਤੀ ਸਫ਼ਾਈ ਕਾਰਣ ਇਕੱਠੇ ਹੋਏ ਕੂੜੇ ਨੂੰ ਚੁਕਾ ਦੇਣਾ ਚਾਹੁੰਦੀ ਸੀ ।

"ਨਹੀਂ, ਹਮ ਅੰਦਰ ਨਹੀਂ ਆਏਂਗੇ" ਦੂਜੀ ਨੇ ਤੁਰੰਤ ਉੱਤਰ ਦਿਤਾ । "ਹਮ ਕਿਸੀ ਕੇ ਨੌਕਰ ਥੋੜਾ ਹੈਂ" ਦੂਜੀ ਨੇ ਪਹਿਲੀ ਦਾ ਸਮਰਥਨ ਕੀਤਾ । ਏਨੇ ਨੂੰ ਮੈਂ ਵੀ ਦਰਵਾਜ਼ੇ ਵਿਚ ਪਹੁੰਚ ਗਿਆ ਸਾਂ ।

"ਬੇਟਾ, ਨੌਕਰੀ ਦਾ ਇਸ ਵਿਚ ਕੀ ਮਤਲਬ ਹੈ । ਕੰਮ ਤਾਂ ਕਰਨਾ ਹੀ ਪੈਂਦਾ ।"

ਮੇਰਾ ਮਤਲਬ ਸਪਸ਼ਟ ਸੀ ਕਿ ਜੇ ਇਹ ਕੰਮ ਕਰਨਾ ਹੈ ਤਾਂ ਇਸ ਤੋਂ ਨਫ਼ਰਤ ਕਰਨ ਦੀ ਕੀ ਲੋੜ ਹੈ।

"ਨਹੀਂ, ਹਮ ਨਹੀਂ ਜਾਏਂਗੇ ਅੰਦਰ।" ਇਹ ਕਹਿ ਉਹਨਾਂ ਸਾਹਮਣੇ ਸ਼ਰਮਾ ਜੀ ਦੇ ਘਰ ਦੀ ਘੰਟੀ ਵਜਾਈ। ਮਿਸਿਜ਼ ਸ਼ਰਮਾ ਨੇ ਦਰਵਾਜ਼ਾ ਖੋਲ੍ਹਿਆ, "ਬੇਟਾ, ਬਾਲਟੀ ਅੰਦਰ ਪਈ ਹੈ, ਚੁੱਕ ਲਿਜਾਓ, ਮੈਂ ਤੁਹਾਡੇ ਲਈ ਚਾਹ ਬਣਾਉਂਦੀ ਹਾਂ। ਤੁਸੀਂ ਕੀ ਲਗਦੀਆਂ ਹੁਕਮੀ ਦੀਆਂ" ਮਿਸਿਜ਼ ਸ਼ਰਮਾ ਇਕੋ ਸਾਹ ਕਿੰਨੀਆਂ ਹੀ ਗੱਲਾਂ ਆਖ ਗਈ।

"ਬਾਲਟੀ ਆਪ ਹੀ ਲਾ ਦੀਜੀਏ ਬਾਹਿਰ। ਬਾਕੀ ਹਮ ਤੋ ਅਪਨਾ ਨਾਸ਼ਤਾ ਕਰਕੇ ਆਏ ਹੈਂ ਘਰ ਸੇ। ਹੁਕਮੀ ਹਮਾਰੀ ਆਂਟੀ ਹੈ।" ਇਹ ਕਹਿ ਉਹਨਾਂ ਅੰਦਰ ਜਾਣ ਤੋਂ ਵੀ ਨਾਂਹ ਕਰ ਦਿਤੀ ਤੇ ਚਾਹ ਪੀਣ ਤੋਂ ਵੀ ਇਨਕਾਰ ਕਰ ਦਿਤਾ। ਸਾਡੇ ਵੇਖਦਿਆਂ-ਵੇਖਦਿਆਂ ਉਹ ਖਾਲੀ ਟੋਕਰਾ ਲਈ ਹੇਠਾਂ ਉੱਤਰ ਗਈਆਂ।

"ਇਹ ਕੋਈ ਇਹਨਾਂ ਦੇ ਕੰਮ ਕਰਨ ਦਾ ਚੱਜ ਹੈ। ਕਿਵੇਂ ਬਿੰਦੀਆਂ ਲਿਪਸਟਿਕਾਂ ਲਾ ਕੇ ਆਈਆਂ ਜਿਵੇਂ ਵਿਆਹ ਤੇ ਆਈਆਂ ਹੋਣ" ਮੇਰੀ ਬੀਵੀ ਬੁੜ-ਬੁੜ ਕਰ ਰਹੀ ਸੀ।

"ਭਾਈ ਏਨਾ ਚਿਰ ਹੋ ਗਿਆ ਇਹਨਾਂ ਕੁਆਟਰਾਂ ਵਿਚ ਰਹਿੰਦਿਆਂ। ਇਹੋ ਜੇਹੇ ਨਖਰੇ ਤਾਂ ਪਹਿਲੀ ਵਾਰ ਵੇਖੇ ਨੇ। ਜੇ ਕਿਸੇ ਚੀਜ਼ ਨੂੰ ਹੱਥ ਨਹੀਂ ਲਾਉਣਾ ਤਾਂ ਘਰ ਬੈਠੋ ਜਾ ਕੇ ਆਪਣੇ" ਮਿਸਿਜ਼ ਸ਼ਰਮਾ ਆਖ ਰਹੀ ਸੀ। ਹੇਠਾਂ ਤੋਂ 115 ਨੰਬਰ ਦੀ ਮਿਸਿਜ਼ ਕੌੜਾ ਵੀ ਉਪਰ ਆ ਗਈ ਸੀ। ਉਹ ਵੀ ਜੋ ਮੂੰਹ ਵਿਚ ਆਇਆ ਆਖ ਰਹੀ ਸੀ। "ਉਧਰੋਂ ਛੁੱਟੀ ਦਾ ਦਿਨ, ਦੁਪਹਿਰਾਂ ਚੜ੍ਹਾ ਕੇ ਆਈਆਂ, ਕੂੜਾ ਜਿਉਂ ਦਾ ਤਿਉਂ ਪਿਆ ਘਰ। ਕੋਈ ਆਜੇ ਤਾਂ ਕੀ ਚੰਗਾ ਲਗਦਾ। ਇਸ ਗੱਲੋਂ ਹੁਕਮੀ ਚੰਗੀ ਹੈ, ਭਾਵੇਂ ਅੰਦਰ ਸੱਦ ਕੇ ਟੱਟੀ ਸਾਫ਼ ਕਰਵਾ ਲਵੋ। ਕਦੇ ਨਾਂਹ ਨਹੀਂ ਕਰਦੀ। ਇਹਨਾਂ ਨਵਾਬਜ਼ਾਦੀਆਂ ਦੇ ਤਾਂ ਨਖਰੇ ਹੇਠ ਹੀ ਕੁਝ ਨਹੀਂ ਆਉਂਦਾ।" ਮਿਸਿਜ਼ ਕੌੜਾ ਆਪਣੀ ਜ਼ਹਿਰ ਘੋਲ ਰਹੀ ਸੀ।

ਪਿਛੋਂ ਪਤਾ ਲੱਗਾ ਕਿ ਉਹ ਇਹਨਾਂ ਅੱਠਾਂ ਕੁਆਟਰਾਂ ਵਿਚੋਂ ਕੇਵਲ 119ਵਾਲਿਆਂ ਦਾ ਕੂੜਾ ਚੁੱਕ ਕੇ ਲੈ ਗਈਆਂ ਹਨ। ਉਹਨਾਂ ਦੇ ਘਰ ਦੇ ਸਾਹਮਣੇ ਰਖਿਆ ਡਸਟਬਿਨ ਖਾਲੀ ਪਿਆ ਸੀ। ਸਭ ਤੋਂ ਹੇਠਲੀ ਮਿਸਿਜ਼ ਰਾਵਤ ਅੱਡ ਰੋ ਰਹੀ ਸੀ। "ਇਕ ਦੋ ਵਾਰ ਦਰਵਾਜ਼ੇ ਤੇ ਨਾਕ ਕੀਤਾ। ਮੈਂ ਟਾਇਲਟ ਵਿਚ ਸਾਂ। ਜਦੋਂ ਬਾਹਰ ਆਈ ਤਾਂ ਜਾ ਚੁੱਕੀਆਂ ਸਨ। ਵਿਹੜਾ ਸਾਰਾ ਸਾਫ ਕਰਨ ਵਾਲਾ ਪਿਆ। ਹੁਕਮੀ ਨੂੰ ਭਾਵੇਂ ਦੋ ਘੰਟੇ ਲਾਈ ਰੱਖੋ ਸਫ਼ਾਈ ਉੱਤੇ ਕਦੇ ਨਾਂਹ ਨਹੀਂ ਕਰਦੀ।" ਦੂਜੇ ਪਾਸੇ ਦੇ ਸਭ ਤੋਂ ਹੇਠਲੇ ਕੁਆਟਰ ਵਾਲੇ ਵੀ ਹਾਲ ਦੁਹਾਈ ਪਾ ਰਹੇ ਸਨ। "ਹਰਾਂਬੜਾਂ ਕਿਵੇਂ ਸਜੀਆਂ ਧਜੀਆਂ ਫਿਰਦੀਆਂ ਸੀ। ਕਰਨਾ ਗੋਹਾ ਕੂੜਾ ਤੇ ਲਾਉਣਾ ਹਾਰ ਸ਼ਿੰਗਾਰ। ਸਾਡੇ ਕੁੱਤੇ ਨੂੰ ਦੇਖ ਉਹਨਾਂ ਟੱਲੀ ਹੀ ਨਹੀਂ ਮਾਰੀ ਹੋਣੀ। ਮੈਂ ਸੋਚਿਆ, ਉਪਰੋਂ ਉਤਰ ਕੇ ਲਿਜਾਣਗੀਆਂ ਕੂੜਾ ਸਾਡਾ" ਮਿਸਿਜ਼ ਮਾਨ ਅੱਡ ਆਖ ਰਹੀ ਸੀ, "ਪੌੜੀਆਂ ਚੜ੍ਹਦੀਆਂ ਤਾਂ ਮੈਂ ਆਪ ਵੇਖੀਆਂ। ਪਹਿਲਾਂ ਤਾਂ ਮੈਂ ਸਮਝਿਆ ਇਹ ਸੇਲਜ਼ ਗਰਲ

ਹੋਣਗੀਆਂ। ਜਦੋਂ ਕਛ 'ਚ ਟੋਕਰੀ ਜਿਹੀ ਦੇਖੀ ਤਾਂ ਪਤਾ ਲਗਾ ਬਈ ਇਹ ਤਾਂ ਕੂੜਾ ਕਾੜਾ ਲੈਣ ਆਈਆਂ। ਜੇ ਮੈਨੂੰ ਪਤਾ ਹੁੰਦਾ, ਉਹਨਾਂ ਇਉਂ ਕਰਨਾ ਤਾਂ ਮੈਂ ਤਾਂ ਗੁੱਤਾਂ ਫੜ ਕੇ ਕੰਮ ਕਰਵਾ ਲੈਣਾ ਸੀ।" ਮਿਸਿਜ਼ ਮਾਨ ਗੁੱਸੇ ਵਿਚ ਫੁੰਕਾਰੇ ਮਾਰ ਰਹੀ ਸੀ।

ਅਗਲੇ ਦਿਨ ਉਹ ਆਈਆਂ ਹੀ ਨਹੀਂ, ਸਾਰੇ ਤਰਾਹ-ਤਰਾਹ ਕਰ ਰਹੇ ਸਨ, ਜੋ ਮੂੰਹ ਵਿਚ ਆਇਆ ਆਖ ਰਹੇ ਸਨ। ਜਿੰਨਾ ਕੁ ਹੋ ਸਕਿਆ, ਅਸੀਂ ਘਰ ਦਾ ਕੂੜਾ ਹੇਠਾਂ ਜਾ ਸੁਟਿਆ। ਕਿਸੇ ਨੂੰ ਉਹਨਾਂ ਦੇ ਘਰ ਦਾ ਪਤਾ ਨਹੀਂ ਸੀ। ਪਤਾ ਲਗਿਆ ਕਿ ਪਹਿਲਾਂ ਵੀ ਕਦੇ ਕਦਾਈਂ ਹੁਕਮੀ ਇਸੇ ਤਰ੍ਹਾਂ ਕਰ ਜਾਂਦੀ ਸੀ। ਪਰ ਉਦੋਂ ਉਸ ਦੇ ਘਰ ਵਾਲਾ ਬੀਮਾਰੀ ਦੀ ਹਾਲਤ ਵਿਚ ਵੀ ਲੋਕਾਂ ਦਾ ਬੁੱਤਾ ਸਾਰ ਜਾਂਦਾ ਸੀ। ਸਭ ਨੂੰ ਪਤਾ ਸੀ ਕਿ ਹੁਕਮੀ ਦਾ ਪਤੀ ਟੀ.ਬੀ. ਦਾ ਮਰੀਜ਼ ਸੀ। "ਭਾਈ, ਹੁਕਮੀ ਦੇ ਘਰਵਾਲੇ ਤੇ ਤਾਂ ਤਰਸ ਆਉਂਦਾ ਦੇਖ ਕੇ। ਤਾਂ ਵੀ ਹੁਕਮੀ ਕੋਈ ਨਾ ਕੋਈ ਪ੍ਰਬੰਧ ਕਰ ਹੀ ਜਾਂਦੀ ਸੀ। ਉਸ ਦੇ ਘਰ ਵਾਲਾ ਵੀ ਤਾਂ ਨਾਲ ਗਿਆ ਹੋਊ। ਏਸ ਵਾਰੀ ਤਾਂ ਪਤਾ ਨਹੀਂ ਕਿਥੋਂ ਲੱਭ ਕੇ ਲਿਆਈ ਹੈ ਇਹ ਹੂਰਾਂ-ਪਰੀਆਂ" ਮਿਜ਼ਿਜ਼ ਸ਼ਰਮਾ ਮੇਰੀ ਬੀਵੀ ਨੂੰ ਅਗਲੇ ਦਿਨ ਆਖ ਰਹੀ ਸੀ।

ਤੀਜੇ ਦਿਨ ਵੀ ਉਹ ਨਹੀਂ ਆਈਆਂ ਸਨ। ਲੋਕ ਜੋ ਮੂੰਹ ਵਿਚ ਆਇਆ ਆਖ ਰਹੇ ਸਨ। ਪਰ ਉਸ ਦਿਨ ਇਕ ਹੋਰ ਬੇਸੁਆਦੀ ਹੋ ਗਈ। ਮਿਸ਼ਿਜ਼ ਕੌੜਾ ਨੇ ਕੂੜੇ ਵਾਲੀ ਬਾਲਟੀ ਕਿਤੇ ਬਾਹਿਰ ਰਖ ਦਿਤੀ ਸੀ। ਰਾਤ ਨੂੰ ਕੁੱਤਿਆਂ ਨੇ ਕੂੜਾ ਫਰੋਲਿਆ ਤੇ ਉਸ ਵਿਚੋਂ ਹੱਡੀਆਂ ਥਾਂ ਥਾਂ ਖਿਲਾਰ ਦਿਤੀਆਂ ਸਨ। ਉਸ ਰਾਤੀਂ ਉਹਨਾਂ ਜ਼ਰੂਰ ਮੀਟ ਬਣਾਇਆ ਹੋਊਗਾ। ਕੁੱਤਿਆਂ ਨੂੰ ਕੀ ਪਤਾ ਸੀ ਕਿ ਸਾਹਮਣਾ ਘਰ ਜੈਨੀਆਂ ਦਾ ਸੀ ਤੇ ਹੱਡੀਆਂ ਨੂੰ ਉਹਨਾਂ ਦੇ ਘਰ ਦੇ ਐਨ ਸਾਹਮਣੇ ਬਿਖੇਰ ਕੇ ਤੁਰ ਜਾਣਾ ਗ਼ਲਤ ਸੀ। ਜੈਨੀਆਂ ਨੇ ਜਦੋਂ ਸਵੇਰੇ ਦਰਵਾਜ਼ਾ ਖੋਲ੍ਹਿਆ ਤਾਂ ਬੁਰਾ ਭਲਾ ਆਖਣਾ ਸ਼ੁਰੂ ਕਰ ਦਿਤਾ। ਓਧਰੋਂ ਕੌੜੇ ਹੋਰੀਂ ਕਿਹੜਾ ਘੱਟ ਸੀ। ਫੇਰ ਚੱਲ ਸੋ ਚੱਲ। ਗੱਲਾਂ ਕਿਤੇ ਦੀ ਕਿਤੇ ਪਹੁੰਚ ਗਈਅ ਸਨ। ਕੋਈ ਪੰਜਾਬੀਆਂ ਨੂੰ ਭੈੜਾ ਆਖ ਰਿਹਾ ਸੀ, "ਜੈਨੀ ਕਿਹੜਾ ਅੱਜ ਕੱਲ ਘੱਟ ਨੇ ਕਿਸੇ ਨਾਲੋਂ। ਸਾਡੇ ਦਫ਼ਤਰ ਦੇ ਕਈ ਜੈਨੀ ਸ਼ਰਾਬ ਵੀ ਪੀਂਦੇ ਨੇ ਤੇ ਮਾਸ ਵੀ ਖਾਂਦੇ ਨੇ", ਕੌੜਾ ਸਾਹਿਬ ਚੀਖ਼ ਰਹੇ ਸਨ।

"ਇਹ ਸਾਰਾ ਸਿਆਪਾ ਏਨ੍ਹਾ ਛੋਕਰੀਆਂ ਨੇ ਪਾਇਆ। ਜੇ ਕੂੜਾ ਚੁੱਕ ਲਿਜਾਂਦੀਆਂ ਤਾਂ ਇਹ ਕੰਜਰਖ਼ਾਨਾ ਪੈਣਾ ਹੀ ਨਹੀਂ ਸੀ", ਸ਼ਰਮਾ ਜੀ ਆਖ ਰਹੇ ਸਨ, "ਪਰ ਇਹਨਾਂ ਨੂੰ ਕੀ ਲੋੜ ਪਈ ਸੀ ਕੂੜਾ ਬਾਹਿਰ ਰਖ ਕੇ ਪੌੜੀਆਂ ਵਿਚ ਗੰਦ ਪਾਉਣ ਦੀ" ਮਿਸਿਜ਼ ਸ਼ਰਮਾ ਦੀ ਤਰਕ ਸੀ।

"ਓ ਜੀ, ਇਹਨਾਂ ਦੇ ਵੀ ਬੱਸ ਨੀ ਕੋਈ। ਸਰਕਾਰ ਨੇ ਇਹਨਾਂ ਨੂੰ ਏਹੋ ਜਿਹਾ ਸਿਰ ਚੜ੍ਹਾਇਆ, ਕਿ ਇਹਨਾਂ ਅੱਤ ਚੁੱਕ ਲਈ ਹੈ। ਪੜ੍ਹਾਈ ਮੁਫ਼ਤ, ਨੌਕਰੀਆਂ ਇਹਨਾਂ ਨੂੰ ਸਭ ਤੋਂ ਪਹਿਲਾਂ, ਤਰੱਕੀਆਂ 'ਚ ਇਹ ਸਭ ਤੋਂ ਮੂਹਰੇ। ਸਾਡੇ ਬਾਲ ਚਿੱਟੇ ਹੋ ਗਏ ਕਲਰਕੀ ਕਰਦੇ ਕਰਦੇ। ਇਹ ਆਉਂਦੇ ਪਿਛੋਂ, ਅਫਸਰ ਪਹਿਲਾਂ ਬਣ ਜਾਂਦੇ ਨੇ,

ਬੱਚਿਆਂ ਨੂੰ ਵਜ਼ੀਫ਼ੇ ਅੱਡ ਚਾਹੇ ਕਿਸੇ ਨੂੰ ਕੁਝ ਆਉਂਦਾ, ਚਾਹੇ ਨਹੀਂ ਆਉਂਦਾ" ਹੇਠੋਂ ਆਏ ਕੌੜਾ ਸਾਹਿਬ ਦਿਲ ਦੀ ਭੜਾਸ ਕੱਢ ਰਹੇ ਸਨ।

ਚੌਥੇ ਦਿਨ ਉਹ ਦੋਵੇਂ ਸਜ ਧਜ ਕੇ ਆਈਆਂ। ਲੋਕਾਂ ਨੇ ਆਪਣੀਆਂ-ਆਪਣੀਆਂ ਬਾਲਟੀਆਂ ਬਾਹਿਰ ਕਢ ਕੇ ਪਹਿਲਾਂ ਹੀ ਰਖ ਲਈਆਂ ਤੇ ਸੁੱਖ ਦਾ ਸਾਹ ਲਿਆ ਜਦੋਂ ਉਹ ਕੂੜਾ ਲੈ ਗਈਆਂ। "ਬੇਟਾ, ਜ਼ਰਾ ਪੌੜੀਆਂ 'ਚ ਵੀ ਝਾੜੂ ਦੇ ਦੇਣਾ । ਜਵਾਂ ਈ ਤਰੱਕੀਆਂ ਪਈਆਂ" ਮਿਸਿਜ਼ ਸ਼ਰਮਾ ਤੋਂ ਫੇਰ ਵੀ ਬੋਲਣੋ ਨਾ ਰਿਹਾ ਗਿਆ।

"ਯੇਹ ਹਮਾਰਾ ਕਾਮ ਨਹੀਂ, ਆਂਟੀ", ਇਕ ਨੇ ਕਿਹਾ।

"ਯੇਹ ਲੋਗ ਯਹਾਂ ਰਹਿਤੇ ਹੈਂ, ਆਪਨੀਆਂ ਸੀੜੀਆਂ ਭੀ ਨਹੀਂ ਸਾਫ਼ ਕਰ ਸਕਤੇ" ਦੂਜੀ ਨੇ ਤਨਜ਼ ਨਾਲ ਪਹਿਲੀ ਦਾ ਸਮਰਥਨ ਕੀਤਾ। ਮਿਸਿਜ਼ ਸ਼ਰਮਾ ਚੁੱਪ ਕਰਕੇ ਅੰਦਰ ਚਲੀ ਗਈ।

"ਕਹਿ ਕੇ ਦੇਖਾਂ ਜੇ ਅੰਦਰ ਦਾ ਬਾਕੀ ਨਿਕਸੁਕ ਵੀ ਲੈ ਜਾਣ ਚੁੱਕ ਕੇ", ਮੇਰੀ ਬੀਵੀ ਨੇ ਹੌਲੀ ਮੇਰੇ ਜੇਹੀ ਕੰਨ ਵਿਚ ਕਿਹਾ, "ਓਹ ਜਾਣੇ, ਪੰਜ ਸੱਤ ਰੁਪਏ ਦੇ ਛੱਡਾਂਗੇ"। ਮੈਂ ਹਾਂ ਵਿਚ ਹਾਂ ਮਿਲਾਈ। ਮੇਰੀ ਬੀਵੀ ਨੇ ਬੜੀ ਨਿੰਮਰਤਾ ਨਾਲ ਗੁਲਾਬੀ ਸੂਟ ਵਾਲੀ ਕੁੜੀ ਨੂੰ ਕਿਹਾ। "ਹਮ ਪੈਸੋਂ ਕੇ ਭੂਖੇ ਨਹੀਂ, ਬੀਬੀ ਜੀ" ਇਹ ਕਹਿ ਉਹ ਹੇਠਾਂ ਉੱਤਰ ਗਈਆਂ। "ਖਾਓ ਖਾਸਮਾਂ ਨੂੰ" ਮੇਰੀ ਬੀਵੀ ਬੁੜ-ਬੁੜ ਕਰਦੀ ਵਾਪਸ ਆ ਰਹੀ ਸੀ।

ਅਗਲੇ ਦਿਨ ਫੇਰ ਉਹਨਾਂ ਨਾਗਾ ਪਾ ਦਿਤਾ। ਤੇ ਅਗਲੇ ਦਿਨ ਜਦੋਂ ਹੁਕਮੀ ਆਪ ਆ ਗਈ ਤਾਂ ਕਿਤੇ ਲੋਕਾਂ ਦੀ ਜਾਨ ਵਿਚ ਜਾਨ ਆਈ। ਮਿਸਿਜ਼ ਸ਼ਰਮਾ ਨੇ ਹੁਕਮੀ ਨੂੰ ਉਲਾਂਭਾ ਦੇਣ ਵਿਚ ਪਹਿਲ ਕੀਤੀ! ਹੁਕਮੀ ਦੇ ਉਚੇ ਬੋਲਾਂ ਨੂੰ ਸੁਣ ਮੇਰੀ ਬੀਵੀ ਤੇ ਮੈਂ ਵੀ ਬਾਹਿਰ ਆ ਗਏ ਸਾਂ। ਹੇਠੋਂ ਮਿਸਿਜ਼ ਕੌੜਾ ਤੇ ਮਿਸਿਜ਼ ਜੈਨ ਵੀ ਉਪਰ ਆ ਗਈਆਂ ਸਨ।

"ਹੁਕਮੀ, ਇਹਨਾਂ ਛੋਕਰੀਆਂ ਨੇ ਤਾਂ ਸਾਨੂੰ ਉਹ ਦੁਖੀ ਕੀਤਾ ਅਸੀਂ ਦੱਸ ਨਹੀਂ ਸਕਦੇ", ਮਿਸਿਜ਼ ਕੌੜਾ ਆਖ ਰਹੀ ਸੀ।

"ਪੰਜਾਂ ਦਿਨਾਂ 'ਚ ਦੋ ਵਾਰ ਤਾਂ ਉਂਜ ਆਈਆਂ। ਪੌੜੀਆਂ 'ਚ ਝਾੜੂ ਦੇਣ ਨੂੰ ਕਿਹਾ ਤਾਂ ਸਿਰ ਫੇਰ ਗਈਆਂ, ਜੇ ਕਿਸੇ ਨੇ ਕੂੜਾ ਬਾਹਿਰ ਦੇ ਦਿਤਾ ਤਾਂ ਲੈ ਗਈਆਂ ਨਹੀਂ ਹਰੀ-ਹਰ" ਮੇਰੀ ਬੀਵੀ ਨੇ ਵੀ ਹੁਕਮੀ ਨੂੰ ਸੰਬੋਧਨ ਕਰਦਿਆਂ ਕਿਹਾ।

"ਪਤਾ ਨਹੀਂ ਯੇਹ ਛੋਕਰੀਆਂ ਆਪਣੇ ਆਪ ਕੋ ਕਿਆ ਸਮਝਤੀ ਹੈਂ। ਐਸੇ ਬਣ ਠਣ ਕੇ ਆਤੀ ਥੀਂ ਜੈਸੇ ਕਿਸੇ ਕੀ ਸ਼ਾਦੀ ਪੇ ਜਾਣਾ ਹੋ" ਮਿਸਿਜ਼ ਜੈਨ ਕਿਸੇ ਨਾਲੋਂ ਪਿਛੇ ਨਹੀਂ ਸੀ ਰਹਿਣਾ ਚਾਹੁੰਦੀ।

ਹੁਕਮੀ ਸਭ ਦੀ ਸੁਣਦੀ ਰਹੀ ਤੇ ਮੰਦ ਮੰਦ ਮੁਸਕਰਾਉਂਦੀ ਰਹੀ। "ਕੋਈ ਨਹੀਂ ਇਬ ਮੈਂ ਆ ਗਈ ਹੂੰ, ਸਭ ਕਰ ਦੂੰਗੀ। ਵੋਹ ਤੋ ਪਹਿਲੇ ਹੀ ਨਹੀਂ ਮਾਨ ਰਹੀ ਥੀਂ। ਬੀਬੀ ਜੀ, ਬਾਤ ਯੇਹ ਸੈ ਕਿ ਵੋਹ ਕਾਮ ਕਰਤੀਂ ਹੈ ਬਨਾਰਸੀ ਦਾਸ ਮਾਰਕਿਟ ਕੀ ਕੋਠੀਆਂ ਮਹਿ। ਇਬ ਯੋਹ ਦੇਖ ਲੋ ਬੀਬੀ ਜੀ, ਵਹਾਂ ਕੀ ਏਕ ਏਕ

ਕੋਠੀ ਲਾਖੋਂ ਕੀ ਹੈ। ਯੇਹ ਠਹਿਰੇ ਸਰਕਾਰੀ ਕੁਆਟਰ। ਵੋਹ ਤੋ ਪਹਿਲੇ ਹੀ ਕਹਿ ਰਹੀ ਥੀਂ, ਹਮ ਨਹੀਂ ਜਾਏਂਗੇ, ਬਾਬੂਓਂ ਕੇ ਕੁਆਟਰਾਂ ਮਹਿ। ਆਪ ਈ ਦੇਖ ਲੋ ਬੀਬੀ ਜੀ, ਕੋਠੀਓਂ ਔਰ ਕੁਆਟਰੋਂ ਮੇਂ ਤੋ ਘਨਾ ਫ਼ਰਕ ਹੋਤਾ ਹੈ। ਕੋਠੀਉਂ ਮੇਂ ਤੋ ਬਣ ਸੰਵਰ ਕੇ ਹੀ ਜਾਣਾ ਪੜ੍ਹਤਾ ਹੈ।" ਹੁਕਮੀ ਆਖ ਰਹੀ ਸੀ ਤੇ ਇਕ ਤਰ੍ਹਾਂ ਉਹ ਕੁੜੀਆਂ ਦੇ ਕੀਤੇ ਵਿਵਹਾਰ ਦਾ ਸਮਰਥਨ ਕਰ ਰਹੀ ਸੀ।

"ਇਹ ਤਾਂ ਕੋਈ ਗੱਲ ਨਾ ਹੋਈ ਹੁਕਮੀ।" ਮੇਰੀ ਬੀਵੀ ਨੇ ਹੁਕਮੀ ਨੂੰ ਕਟਦਿਆਂ ਕਿਹਾ।

"ਕੰਮ ਤਾਂ ਹੁਕਮੀ ਕੰਮ ਹੀ ਹੁੰਦਾ, ਭਾਵੇਂ ਏਥੇ ਹੋਵੇ, ਭਾਵੇਂ ਉਥੇ" ਮਿਸਿਜ ਸ਼ਰਮਾ ਵੀ ਹੁਕਮੀ ਦੀ ਤਰਕ ਨਾਲ ਸੰਤੁਸ਼ਟ ਨਹੀਂ ਸੀ।

"ਦੇਖੋ ਜੀ, ਹੁਕਮੀ ਦੀ ਗੱਲ ਤਾਂ ਹੈ ਚਾਲੀ ਸੇਰੀ। ਜੇ ਗਹਿਰਾਈ ਨਾਲ ਸੋਚੋ ਤਾਂ ਬੜਾ ਕੁਝ ਹੈ ਇਸ ਵਿਚ", ਮੈਂ ਹੱਸਦਿਆਂ ਕਿਹਾ ਤੇ ਹੁਕਮੀ ਨੂੰ ਛੱਤ ਸਾਫ਼ ਕਰਨ ਲਈ ਆਖ ਕੇ ਕੋਠੇ ਉਪਰ ਜਾ ਚੜ੍ਹਿਆ।

"ਨਹੀਂ ਬੀਬੀ ਜੀ, ਯੇਹ ਬਾਤ ਆਪ ਕੀ ਠੀਕ ਨਹੀਂ ਹੈ।" ਹੁਕਮੀ ਹੱਸਦੀ ਰਹੀ ਤੇ ਉੱਤਰ ਦਿੰਦੀ ਰਹੀ।

# ਕੁਰਸੀ

## ਰਘਬੀਰ ਢੰਡ

ਅਸੀਂ ਸਾਰੇ ਉਧਰ ਵੇਖਣ ਲੱਗ ਪਏ ਜਿਧਰੋਂ ਚਪੇੜਾਂ, ਮੁੱਕਿਆਂ ਅਤੇ ਘਰੋੜ ਘਰੋੜ ਗਾਲ੍ਹਾਂ ਕੱਢਣ ਦੀਆਂ ਆਵਾਜ਼ਾਂ ਆ ਰਹੀਆਂ ਸਨ। ਜਦੋਂ ਇਹ ਆਵਾਜ਼ਾਂ ਸਕੂਲ ਦੀ ਹੱਦ ਅੰਦਰ ਦਾਖ਼ਲ ਹੋਣ ਲਗੀਆਂ ਤਾਂ ਮੇਰੇ ਦੋਸਤ ਹੈੱਡਮਾਸਟਰ ਬਲਬੀਰ ਨੇ ਲਲਕਾਰਾ ਮਾਰਿਆ, "ਖ਼ਬਰਦਾਰ, ਜੇ ਹੁਣ ਹੱਥ ਲਾਇਆ ਤਾਂ!" ਪਰ ਲਲਕਾਰਾ ਜ਼ਰਾ ਕੁ ਅਰਸੇ ਤੋਂ ਬਾਅਦ ਬੇਅਸਰ ਹੋ ਗਿਆ। ਬਲਬੀਰ ਨੇ ਜਾ ਕੇ ਉਹਦਾ ਗੁੱਟ ਫੜ ਝਟਕਾ ਮਾਰਿਆ, "ਕੰਜਰ ਦਿਆ ਅਮਲੀਆ, ਕੁਸ਼ ਹੋਸ਼ ਕਰ। ਜੇ ਜੁਆਕ ਮਰ ਗਿਆ ਤਾਂ..."

ਅਮਲੀ ਮੇਰੀ ਕੁਰਸੀ ਕੋਲ ਖਲੋਤੀ ਨਿੰਮ ਨਾਲ ਜਾ ਲਗਿਆ। ਬਲਬੀਰ ਨੇ ਮੁੰਡੇ ਦੇ ਰੋਡੇ ਸਿਰ 'ਤੇ ਹੱਥ ਫੇਰਿਆ। ਉਹਦੀਆਂ ਗਲ੍ਹਾਂ 'ਤੇ ਪੂੰਝੇ ਹੋਏ ਅੱਥਰੂਆਂ ਦੀਆਂ ਧਾਰਾਂ ਸਾਫ਼ ਵਿਖਾਈ ਦੇ ਰਹੀਆਂ ਸਨ। ਪਰ ਉਹ ਇੰਨਾ ਡਰਿਆ ਹੋਇਆ ਨਹੀਂ ਸੀ। ਉਹ ਮੋਟੇ ਠੁੱਲ੍ਹੇ ਨੈਣ-ਨਕਸ਼ਾਂ ਵਾਲਾ ਬੜਾ ਕੱਦਾਵਰ ਮੁੰਡਾ ਸੀ—ਅਣਘੜ ਟੰਬੇ ਵਰਗਾ। ਬਲਬੀਰ ਨੇ ਉਹਨੂੰ ਹੱਥ-ਮੂੰਹ ਧੋ ਜਮਾਤ ਵਿਚ ਜਾ ਕੇ ਬੈਠਣ ਲਈ ਆਖਿਆ। ਜਦੋਂ ਉਹ ਤੁਰ ਪਿਆ ਤਾਂ ਮੇਰੀ ਨਜ਼ਰ ਉਹਦੀਆਂ ਤਕੜੀਆਂ ਲੱਤਾਂ ਅਤੇ ਧੂੜ-ਭਰੇ ਕੱਛੂਪਾਥੀਆਂ ਵਰਗੇ ਪੈਰਾਂ 'ਤੇ ਜਾ ਪਈ। ਮੈਂ ਸੋਚਿਆ ਕਿ ਗ਼ਰੀਬਾਂ ਦੇ ਮੁੰਡੇ ਕੁਝ ਜ਼ਰੂਰਤ ਤੋਂ ਜ਼ਿਆਦਾ ਹੀ ਅਗਿਆਕਾਰ ਹੁੰਦੇ ਹਨ। ਨਹੀਂ ਤਾਂ ਇਹਦੀ ਇਕੋ ਠਿੱਬੀ ਨਾਲ ਅਮਲੀ ਪਿਓ ਦੀਆਂ ਚੱਕਰੀਆਂ ਘੁੰਮ ਜਾਣੀਆਂ ਸਨ!

ਅਮਲੀ ਹਾਲੀਂ ਵੀ ਨਿੰਮ ਨਾਲ ਹੱਥ ਟਿਕਾਈ ਹੌਂਕੀ ਜਾ ਰਿਹਾ ਸੀ। ਸਾਹਾਂ ਵਿਚਕਾਰ ਜਿਹੜਾ ਛਿਣ ਬਚਦਾ ਉਹਦੇ ਵਿਚ ਮੁੰਡੇ ਨੂੰ ਪੁਣੀ ਜਾ ਰਿਹਾ ਸੀ, "...ਮਾਂ ਦਾ ਖ਼ਸਮ! ਮੈਂ ਨੰਗੇ ਪੈਰੀਂ ਸਕੂਲ ਨੀ ਜਾਣਾ। ਜਿਵੇਂ ਕਿਤੇ ਪੰਜਗਰਾਈਆ ਵਾਲੇ ਸਰਦਾਰਾਂ ਦਾ ਕਾਕਾ ਹੁੰਦੈ...ਸਾਰਾ ਮੁਲਕ ਨੰਗੇ ਪੈਰੀਂ ਤੁਰਿਆ ਫਿਰਦੈ... ਤੈਨੂੰ ਈ ਬਿੱਜ ਪੈਂਦੀ ਐ..."

ਬਲਬੀਰ ਨੇ ਅਮਲੀ ਨੂੰ ਪਿਆਰ-ਲੱਦੀ ਝਿੜਕ ਮਾਰੀ, "ਚੱਲ ਬਸ ਵੀ ਕਰ ਹੁਣ! ਐਵੇਂ ਕਿਲ੍ਹੀ ਜਾਨੈਂ। ਜਿਹੜੇ ਚਾਰ ਸਾਹ ਔਂਦੇ ਨੇ ਉਨ੍ਹਾਂ ਤੋਂ ਵੀ ਜਾਏਂਗਾ। ਬਹਿ ਜਾ, ਘੜੀ 'ਰਾਮ ਕਰ ਲੈ...ਏਹ ਆਪਣਾ ਮਿੱਤਰ ਐ... ਵਲੈਤੋਂ ਆਇਐ ਕੋਈ

ਗੱਲਬਾਤ ਸੁਣਾ ਏਹਨੂੰ !"

ਬਲਬੀਰ ਜਮਾਤ ਵੱਲ ਚਲਿਆ ਗਿਆ । ਅਮਲੀ ਮੇਰੇ ਸਾਹਵੇਂ ਨਿੰਮ ਦੀ ਢੋਅ ਲਾ ਪੈਰਾਂ ਭਾਰ ਬਹਿ ਗਿਆ ।

* * *

ਇਹ ਘਟਨਾ ਵਾਪਰਨ ਤੋਂ ਪਹਿਲਾਂ ਮੈਂ ਬੜੇ ਅਨੰਦ ਵਿਚ ਸਾਂ । ਨਿੰਮ ਦੀ ਗੂਹੜੀ ਛਾਂ-ਛਾਂ ਵਿਚ ਡੱਠੀ ਮੇਰੇ ਲਈ ਉਚੇਚੇ ਤੌਰ 'ਤੇ ਘਰੋਂ ਮੰਗਵਾਈ ਜੱਦੀ-ਪੁਸ਼ਤੀ ਕੁਰਸੀ 'ਤੇ ਮੈਂ ਬੈਠਾ ਸਾਂ । ਪਿੰਡੋਂ ਜ਼ਰਾ ਹਟਵੇਂ ਇਸ ਸਕੂਲ ਵਿਚ ਦੋ ਹੀ ਅਧਿਆਪਕ ਸਨ—ਮੇਰਾ ਦੋਸਤ ਬਲਬੀਰ ਅਤੇ ਇਕ ਬੀਬੀ ਪਰਮਿੰਦਰ । ਮੇਰੇ ਸਾਹਵੇਂ ਕੁਝ ਸੌ ਗਜ਼ਾਂ ਦੀ ਵਿੱਥ 'ਤੇ ਬਠਿੰਡਾਂ ਬਰਾਂਚ ਨਹਿਰ ਚੁੱਪਚਾਪ ਵਗ ਰਹੀ ਸੀ । ਬਹੁਤ ਹੀ ਚਿੱਟਾ ਪਾਣੀ ਜਿਵੇਂ ਕੁਆਰੀ ਬਰਫ਼ ਪਿਘਲ, ਕੌਲ ਪੂਰੇ ਕਰਨ ਯਾਰ ਦੇ ਟਿੱਲੇ ਨੂੰ ਤੁਰੀ ਜਾ ਰਹੀ ਹੋਵੇ । ਫ਼ਸਲਾਂ ਵੱਢੀਆਂ ਗਈਆਂ ਸਨ । ਭਾਵੇਂ ਵੱਢਾਂ 'ਚ ਕਣਕ ਦੀਆਂ ਭਰੀਆਂ ਦੇ ਸੋਨੇ ਦਾ ਰੂਪ ਝੱਲਿਆ ਨਹੀਂ ਸੀ ਜਾ ਰਿਹਾ, ਪਰ ਕੁੱਬੀਆਂ ਪਿੱਠਾਂ ਵਾਲੀਆਂ ਸੁਆਣੀਆਂ ਸਿਲਾ ਕਿਉਂ ਚੁਗ ਰਹੀਆਂ ਸਨ ?

ਖ਼ੈਰ, ਮੈਂ ਅਜਿਹਾ ਕੁਝ ਵੀ ਨਹੀਂ ਸਾਂ ਸੋਚ ਰਿਹਾ । ਅਸ਼ੋਕਾ ਹੋਟਲ ਦੀ ਸ਼ਾਮ ਦਾ ਨਸ਼ਾ ਹਾਲੀਂ ਵੀ ਮੇਰੇ ਜ਼ਿਹਨ 'ਤੇ ਬਰਾਬਰ ਛਾਇਆ ਹੋਇਆ ਸੀ...

ਦਿੱਲੀ ਦੀ ਸ਼ਾਮ ਸੀ । ਅਪਰੈਲ ਦੀ ਤਪੀ ਹੋਈ ਸ਼ਾਮ । ਧੂੜ ਤੇ ਧੂੰਏਂ ਦੇ ਬੱਦਲਾਂ ਵਿਚ ਗਲੇਫ਼ੀ ਸ਼ਾਮ ! ਭੀੜ ਤੇ ਸ਼ੋਰ ਨਾਲ ਸ਼ਾਮ ਦੀਆਂ ਪੁੜਪੁੜੀਆਂ ਪਾਟ ਰਹੀਆਂ ਸਨ । ਸੌ ਕੁ ਡੈਲੀਗੇਟ ਅਸ਼ੋਕਾ ਹੋਟਲ 'ਚ ਦਾਖ਼ਲ ਹੋਏ । ਧੂੜ-ਧੂੰਆਂ, ਭੀੜ ਤੇ ਸ਼ੋਰ ਗੇਟ ਅੱਗੇ ਖਲੋਤੇ ਛੇ ਫ਼ੁੱਟੇ ਤੁਰਲਿਆਂ ਵਾਲੇ ਸਿੱਖ ਨੌਜਵਾਨ ਪਹਿਰੇਦਾਰਾਂ ਤੋਂ ਅਗਾਂਹ ਨਹੀਂ ਸੀ ਜਾ ਸਕਦਾ । ਅਸੀਂ ਅੰਦਰ ਸਾਂ । ਭਾਰਤ ਦੀ ਸਾਰੀ ਕਲਾ ਕੰਧਾਂ 'ਤੇ ਚਿਪਕੀ ਹੋਈ ਸੀ—ਚੱਪਾ ਚੱਪਾ ਏਅਰ-ਕੰਡੀਸ਼ੰਡ, ਨੁੱਕਰ ਨੁੱਕਰ ਰਵੀ ਸ਼ੰਕਰ ਦੀ ਟੁਣਕ ਰਹੀ ਸਿਤਾਰ । ਅਸੀਂ ਸਾਰੇ ਖ਼ੂਬਸੂਰਤ ਕੁਰਸੀਆਂ 'ਤੇ ਬੈਠ ਗਏ । ਇੰਨੇ ਲੰਮੇ ਚੌੜੇ ਹਾਲ ਵਿਚ ਵਨ-ਪੀਸ ਗ਼ਲੀਚਾ ਵੇਖ ਮੈਂ ਹੈਰਾਨ ਰਹਿ ਗਿਆ । ਹੱਥ ਠੀਕ ਹੀ ਕਰਾਮਾਤੀ ਹੁੰਦੇ ਹਨ । ਅਸੀਂ ਖਾਣਾ ਖਾਣ ਲੱਗੇ । ਇਕ ਨੁੱਕਰ ਤੋਂ ਦੂਜੀ ਨੁੱਕਰ ਤੀਕ ਮੇਜ਼ਾਂ ਤੇ ਇੰਨੀ ਪ੍ਰਕਾਰ ਦੇ ਖਾਣੇ ਸਨ ਕਿ ਬਚਪਨ ਤੋਂ ਛੱਤੀ ਪ੍ਰਕਾਰ ਦੇ ਭੋਜਨਾਂ ਦੀ ਮਿਥ ਅੱਜ ਸਾਕਾਰ ਹੋ ਖਲੋਤੀ ਸੀ । ਜਿੰਨਾ ਖਾਧਾ ਉਸ ਤੋਂ ਦੁੱਗਣਾ ਛੱਡਿਆ । ਇਕ ਵਾਰ ਤਾਂ ਮੇਰਾ ਦਿਲ ਕੀਤਾ ਕਿ ਪ੍ਰਬੰਧਕਾਂ ਤੋਂ ਪੁੱਛਾਂ ਕਿ ਇਹ ਜੂਠ ਕਿਹੜਾ ਖ਼ੁਸ਼ਕਿਸਮਤ ਖਾਵੇਗਾ । ਪਰ ਇਹ ਗੱਲ ਅਸ਼ੋਕਾ ਹੋਟਲ ਦੇ ਪੱਧਰ ਦੀ ਨਾ ਹੋਣ ਕਰਕੇ ਮੈਂ ਅਣ-ਕਹੀ ਹੀ ਰਹਿਣ ਦਿਤੀ । ਉਦੋਂ ਹੀ ਤਬਲਾ ਵੱਜਿਆ, ਸਿਤਾਰ ਟੁਣਕੀ ਅਤੇ ਘੁੰਗਰੂ ਛਣਕੇ । ਸਾਹਮਣੇ ਨਿਰਤ ਲਈ ਸੱਜੀ-ਧੱਜੀ ਨਰਤਕੀ ਹੱਥ ਜੋੜ ਪ੍ਰਣਾਮ ਕਰ ਰਹੀ ਸੀ । ਫਿਰ ਉਹ ਅੰਗਰੇਜ਼ੀ ਬੋਲਣ ਲੱਗੀ । ਫਿਰ ਨੱਚਣ ਲੱਗੀ । ਸਿਤਾਰ ਤੇ ਤਬਲੇ ਵਾਲਾ ਉਹਦੇ ਨਾਚ ਨੂੰ ਸੰਗੀਤ ਵਿਚ ਢਾਲਣ ਲੱਗੇ । ਉਹ ਇਕ ਪ੍ਰਭਾਵ ਨੱਚਦੀ ਤੇ ਫਿਰ ਵਿਆਖਿਆ ਕਰਦੀ...ਵੇਖੋ, ਹੁਣ ਮੈਂ ਮੱਥੇ ਦੀਆਂ ਤਿਉੜੀਆਂ ਨਾਲ, ਅੱਖਾਂ ਨਾਲ, ਭਰਵੱਟਿਆਂ ਨਾਲ, ਨੱਕ ਨਾਲ, ਬੁੱਲ੍ਹਾਂ ਨਾਲ, ਠੋਡੀ ਤੇ ਗਲ੍ਹਾਂ ਨਾਲ ਗ਼ੁੱਸਾ ਨੱਚਣ

ਲਗੀ ਹਾਂ—ਹੁਣ ਵਰਾਗ—ਹੁਣ ਕਰੁਣਾ...ਹੁਣ ਖ਼ੁਸ਼ੀ...ਤੇ ਹੁਣ ਪ੍ਰੇਮ...

ਡੈਲੀਗੇਟ ਝੂਮ ਰਹੇ ਸਨ। ਮੇਰੇ ਸੱਜੇ-ਖੱਬੇ ਆਸਟ੍ਰੇਲੀਆ ਅਤੇ ਜ਼ੈਂਬੀਆ ਦੇ ਡੈਲੀਗੇਟ ਬੈਠੇ ਅਸ਼ ਅਸ਼ ਕਰ ਰਹੇ ਸਨ...ਤਸਵੀਰਾਂ ਲੈ ਰਹੇ ਸਨ—ਟੇਪ ਕਰ ਰਹੇ ਸਨ...ਤੇ ਮੈਨੂੰ ਹਿੰਦੁਸਤਾਨੀ ਹੋਣ ਕਰਕੇ ਸ਼ਾਬਾਸ਼ ਦੇ ਰਹੇ ਸਨ। ਮੈਨੂੰ, ਜਿਸ ਨੂੰ ਜੇ ਸਾਹਮਣੇ ਜਲਵਾਗਰ ਨਰਤਕੀ ਵਿਆਖਿਆ ਨਾ ਕਰਦੀ ਤਾਂ ਇਹ ਵੀ ਅਹਿਸਾਸ ਨਹੀਂ ਸੀ ਹੋ ਸਕਣਾ ਕਿ ਅਜਿਹੀ ਖ਼ੂਬਸੂਰਤ ਥਾਂ ਕੋਈ ਵਰਾਗ ਤੇ ਕਰੁਣਾ ਜਿਹੇ ਪ੍ਰਭਾਵ ਵੀ ਨੱਚਣ ਦਾ ਹੌਸਲਾ ਕਰ ਸਕਦਾ ਹੈ। ਤਕਰੀਬਨ ਇਕ ਘੰਟਾ ਇਹੀ ਪਰੀ-ਨਾਚ ਹੁੰਦਾ ਰਿਹਾ। ਫਿਰ ਸੁੰਦਰ ਨਰਤਕੀ ਨੇ ਹੱਥ ਹਿੰਦੁਸਤਾਨੀ ਅੰਦਾਜ ਵਿਚ ਜੋੜ "ਥੈਂਕ ਯੂ" ਆਖਿਆ। ਜਦੋਂ ਉਹ ਪਰਦੇ ਪਿਛੇ ਚਲੀ ਗਈ ਤਾਂ ਮੇਰੇ ਨਾਲ ਦੇ ਡੈਲੀਗੇਟ ਨੇ ਆਖਿਆ, "ਏਹ ਤੇਰਾ ਮੁਲਕ ਏ। ਉਸ ਨਰਤਕੀ ਨੂੰ ਆਖ ਕਿ ਅਸੀਂ ਉਹਦੇ ਆਟੋਗ੍ਰਾਫ਼ ਲੈਣਾ ਚਾਹੁੰਦੇ ਹਾਂ।" ਮੈਂ ਪ੍ਰਬੰਧਕ ਨੂੰ ਆਖਿਆ ਤੇ ਉਸ ਨੇ ਮੈਨੂੰ ਵਿਸ਼ਵਾਸ ਦਿਵਾਇਆ ਕਿ ਨਰਤਕੀ ਕਪੜੇ ਬਦਲ ਕੇ ਆਵੇਗੀ। ਉਹ ਆਈ ਜਿਵੇਂ ਪਰੀ ਇੰਦਰ ਦੇ ਖਾੜੇ 'ਚੋਂ ਮਾਤ ਲੋਕ 'ਚ ਉਤਰ ਆਈ ਹੋਵੇ। ਉਹ ਆਟੋਗ੍ਰਾਫ਼ ਦਿੰਦੀ ਗਈ। 'ਥੈਂਕ ਯੂ' ਲੈਂਦੀ ਗਈ। ਮੁਸਕਾਂਦੀ ਗਈ ਅਤੇ ਅੱਖਾਂ ਤੇ ਡਿਗਦੇ ਵਾਲਾਂ ਨੂੰ ਕੰਨਾਂ ਪਿਛੇ ਟੁੰਗਦੀ ਗਈ। ਉੱਤਰੀ ਕੋਰੀਆ ਦਾ ਡੈਲੀਗੇਟ ਕਹਿਣ ਲਗਿਆ, "ਮੈਡਮ ਤੁਹਾਡੇ ਨਾਚ ਨੇ ਤਾਂ ਕੀਲ ਲਿਆ ਸਾਨੂੰ !...ਕੀ ਤੁਸੀਂ ਪਿੰਡਾਂ ਵਿਚ ਵੀ ਜਾ ਕੇ ਨੱਚਦੇ ਹੋ ?"

ਨਰਤਕੀ ਦੀ ਕਲਮ ਰੁਕ ਗਈ। ਉਹਨੇ ਤਰਾਸ਼ੇ ਭਰਵੱਟੇ ਉਤਾਂਹ ਚੁਕੇ ਤੇ ਸੁੰਗੜੀ ਜਿਹੀ ਮੁਸਕਾਣ ਨਾਲ ਬੋਲੀ, "ਸਰ, ਨਿਰਤ ਸਭਿਅ ਲੋਕਾਂ ਲਈ ਕੀਤਾ ਜਾਂਦਾ ਹੈ।"

ਮੈਨੂੰ ਹੋਰਾਂ ਡੈਲੀਗੇਟਾਂ ਦਾ ਤਾਂ ਪਤਾ ਨਹੀਂ, ਅਸ਼ੋਕਾ ਹੋਟਲ ਵਾਲੀ ਨਰਤਕੀ ਮੇਰੇ ਦਿਲ-ਦਿਮਾਗ਼ 'ਤੇ ਛਾਈ ਰਹੀ।

ਕੱਲ੍ਹ ਦਿੱਲੀਓਂ ਪੰਜਾਬ ਆਉਂਦਿਆਂ ਵੀ !

ਤੇ ਅੱਜ ਸਕੂਲ ਵਿਚ ਨਿੰਮ ਦੀ ਛਾਂ ਹੇਠ ਸ਼ਾਹਾਨਾ ਕੁਰਸੀ 'ਤੇ ਬੈਠਿਆਂ ਵੀ ਮੇਰੀ ਲਿਵ ਉਧਰ ਹੀ ਲੱਗੀ ਰਹੀ। ਮੇਰੇ ਸਾਹਮਣੇ ਨਹਿਰ ਦਾ ਚਾਂਦੀ-ਰੰਗਾ ਪਾਣੀ ਕੰਢਿਆਂ 'ਤੇ ਝਾਲ ਫੇਰਦਾ ਵਹਿ ਰਿਹਾ ਸੀ ਤੇ ਮੈਨੂੰ ਜਾਪ ਰਿਹਾ ਸੀ ਜਿਵੇਂ ਅਸ਼ੋਕਾ ਹੋਟਲ ਵਾਲੀ ਨਰਤਕੀ ਪਾਣੀ 'ਤੇ ਨੱਚ ਰਹੀ ਹੋਵੇ ਅਤੇ ਉਹਦੇ ਕ੍ਰੋਧਿਤ ਨਾਚ ਨਾਲ ਪਾਣੀ ਉਬਲ ਪਿਆ ਹੋਵੇ ਤੇ ਫਿਰ ਉਹਨੇ ਆਪਣੇ ਘੁੰਗਰੂ ਇੰਨੀ ਸ਼ਾਂਤ ਅਦਾ ਵਿਚ ਛਣਕਾਏ ਹੋਣ ਕਿ ਖ਼ੁਆਜਾ ਪੀਰ ਇਕ ਦਮ ਠੰਢੇ ਸੀਤ ਹੋ ਗਏ...

ਮੈਨੂੰ ਉਹ ਅਪੱਛਰਾ ਹੋਰਾਂ ਸੁਆਣੀਆਂ ਨਾਲ ਸਿਲਾਂ ਚੁਗਦੀ ਵੀ ਨਜ਼ਰ ਆਉਂਦੀ। ਸਿਲਾਂ ਉਹਦੇ ਵਾਲਾਂ 'ਚ ਉਲਝ ਉਲਝ ਜਾਂਦੀਆਂ। ਮੁੜ੍ਹਕੋ-ਮੁੜ੍ਹਕੀ ਹੋਈ ਦੀਆਂ ਗਲ੍ਹਾਂ ਵਿਚ ਤਾਂਬਾ ਤਪਣ ਲੱਗਦਾ। ਉਹਦੀ ਗਰਦਨ 'ਤੇ ਪਿੱਤ ਨਿਕਲ ਆਉਂਦੀ। ਰੰਗ ਸਾਂਵਲਾ ਹੋ ਜਾਂਦਾ। ਲੰਮੇ ਵਾਲ ਟੁੱਟ-ਭੱਜ ਗਿੱਠ-ਭਰ ਦੀਆਂ ਲਟੂਰੀਆਂ ਬਣ ਜਾਂਦੇ ਅਤੇ ਉਹ ਲਾਭੀ ਚਮਿਆਰ ਦੀ ਬਚਨੀ ਵਰਗੀ ਹੋ ਜਾਂਦੀ। ਬਚਨੀ ਸਗੋਂ ਲੰਮੀ, ਸਡੌਲ ਤੇ ਛਾਂਟਵੀਂ ਲੱਗਦੀ। ਸਾਰਾ ਮਾਹੌਲ ਮੈਨੂੰ ਵਿਧਾਤਾ ਦਾ ਰੂਪ ਹੀ ਜਾਪਣ ਲਗਦਾ।

ਉਸ ਦੀ ਅਜਿਹੀ ਹਾਲਤ ਵੇਖ ਮੈਨੂੰ ਉਹਦੇ 'ਤੇ ਬੜਾ ਤਰਸ ਆਇਆ। ਮੈਂ

ਫ਼ੌਰਨ ਉਹਨੂੰ ਅਸ਼ੋਕਾ ਹੋਟਲ ਲੈ ਗਿਆ ।

ਮੁੜ ਅਸ਼ੋਕਾ ਹੋਟਲ...ਮੁੜ ਉਹੀ ਨਾਚ...ਮੁੜ ਸਭਿਅ ਤਬਕੇ ਵੱਲੋਂ ਮਰਹਬਾ !

ਪਰ ਕਮਬਖ਼ਤ ਅਮਲੀ ਦਾਲ ਵਿਚ ਰੋੜ ਵਾਂਗ ਆ ਰੜਕਿਆ !

ਮੈਂ ਅਮਲੀ ਵਲ ਬੜੇ ਗਹੁ ਨਾਲ ਵੇਖਿਆ । ਉਹਦੀਆਂ ਅੱਖਾਂ ਬੜੀਆਂ ਮੋਟੀਆਂ ਅਤੇ ਲਾਲ ਸਨ । ਉਂਜ ਅੱਖਾਂ ਵਿਚ ਜਾਨ ਦੀ ਥਾਂ ਉਦਾਸੀ ਸੀ । ਗਲ ਪਾਏ ਕਪੜੇ ਘਸੇ ਹੋਏ ਸਨ—ਉਂਜ ਸਨ ਸਾਫ਼ । ਉਸ ਨੇ ਬੜੇ ਕਰੀਨੇ ਨਾਲ ਖੀਸੇ 'ਚੋਂ ਲੈਂਪ ਦੀ ਡੱਬੀ ਕੱਢੀ । ਪਰ ਮੈਂ ਉਸ ਨੂੰ ਬੇਨਸਿਜ਼ ਐਂਡ ਹੈਜਿਜ਼ ਦੀ ਸਿਗਰਟ ਲਾਈਟਰ ਨਾਲ ਲੁਆ ਦਿੱਤੀ ।...ਦੋ ਕੁ ਸੂਟੇ ਮਾਰ ਉਸ ਨੇ ਸਿਗਰਟ ਬੁਝਾ ਕੇ ਕੰਨ ਵਿਚ ਟੁੰਗ ਲਈ ਅਤੇ ਉਹਦੀ ਥਾਂ ਲੈਂਪ ਦੀ ਸਿਗਰਟ ਲਾ ਲਈ ਤੇ ਉਹਨੂੰ ਚੀਚੀ 'ਚ ਟੁੰਗ ਸੂਟਾ ਮਾਰਿਆ ।

"ਕੀ ਗੱਲ ਮੇਰੇ ਵਾਲੀ ਨੀ ਪੀਤੀ ?"

"ਉਹ ਬਾਊ ਜੀ, ਓਦੋਂ ਪੀਵਾਂਗਾ ਜਦੋਂ ਤਲਬ ਘੱਟ ਹੋਵੇਗੀ । ਨਿਸ਼ਾ ਤਾਂ ਲੈਂਪ ਦੀ ਨਾਲ ਹੀ ਹੁੰਦੀ ਐ । ਇਕ ਵਾਰ ਤਾਂ ਸਾਲੀ ਵੱਢਦੀ ਤੁਰੀ ਜਾਂਦੀ ਐ ।"

ਅਮਲੀ ਬੰਦਾ ਦਿਲਚਸਪ ਸੀ ।

"ਨਾਂ ਕੀ ਏ ਤੇਰਾ ?"

"ਜੀ ਨਾਂ ਤਾਂ ਅਰਜਣ ਐ । ਪਰ ਸੱਦਦੇ ਸਾਰੇ 'ਅਰਜੂ-ਅਰਜੂ' ਕਰਕੇ ਨੇ ।"

"ਕੰਮ ਕੀ ਕਰਦਾ ਏਂ ?"

ਅਮਲੀ ਨੇ ਚੁਟਕੀ ਮਾਰ ਇਕ ਭਰਵਾਂ ਕਸ਼ ਖਿੱਚਿਆ । ਬੋਲਿਆ—"ਜੀ ਜੁਆਨੀ ਵੇਲੇ ਨਗੋਜੇ ਵਜਾਉਂਦਾ ਹੁੰਦਾ ਸੀ । ਹੁਣ ਸਰੀਰ ਨਸ਼ਿਆਂ ਨੇ ਗਾਲ ਸੁੱਟਿਆ । ਫੇਫੜਿਆਂ 'ਚ ਪਹਿਲਾਂ ਵਰਗੀ ਲਚਕ ਨੀ ਰਹੀ...ਸਾਹ ਵਿਚਾਲਿਓਂ ਹੀ ਟੁੱਟ ਜਾਂਦੈ ।"

ਮੇਰੀ ਦਿਲਚਸਪੀ ਵੱਧ ਗਈ : ਪੁੱਛਿਆ, "ਉਦੋਂ ਕਿਹੋ ਜਿਹੇ ਵਜਾਉਂਦਾ ਸੈਂ ?"

ਉਹਦੀ ਸਿਗਰਟ ਮੁੱਕ ਗਈ ਸੀ । ਕੰਨ 'ਚੋਂ ਕੱਢ ਮੇਰੇ ਵਾਲੀ ਲਾਂਦਿਆਂ ਬੋਲਿਆ, "ਉਦੋਂ ਤਾਂ ਜੀ ਇਕ ਵਾਰ ਗੱਲਾਂ ਕਰਾ ਦਿੰਦਾ ਸੀ", ਫਿਰ ਹੌਕਾ ਲੈ ਬੋਲਿਆ, "ਪਰ ਬਾਊ ਜੀ, ਸਮੇਂ ਸਮੇਂ ਸਮਰੱਥ, ਉਹੀ ਅਰਜਣ ਦੇ ਬਾਣ ਸਨ ਉਹੀ ਅਰਜਣ ਦੇ ਹੱਥ ।"

"ਹੁਣ ਫੇਰ ਲਾਂਘਾ ਕਿਵੇਂ ਲੰਘਦੈ ?"

ਅਮਲੀ ਨੇ ਆਖ਼ਰੀ ਸੂਟਾ ਖਿੱਚ ਟੋਟਾ ਵਗਾਹ ਮਾਰਿਆ । ਬੋਲਿਆ, "ਬੱਸ, ਐਵੇਂ ਧੰਦ ਪਿਟਦੇ ਆਂ । ਘਰ ਵਾਲੀ ਤੇ ਕੁੜੀ ਸਿਲਾਂ ਸੂਲਾਂ ਚੁਗ ਲਿਆਉਂਦੀਆਂ ਨੇ ਜਾਂ ਕੱਖ-ਕੰਡਾ । ਆਪ ਕੋਈ ਡੰਗਰ ਪਸ਼ੂ ਪਾਲ ਲਈਦੈ ਜਾਂ ਦਿਹਾੜੀ-ਦੱਫਾ ਕਰ ਦਈਦੈ । ਪਰ ਹੁਣ ਸਾਲੇ ਭਈਆਂ ਦਾ ਬੇੜਾ ਬਹਿ ਗਿਐ । ਆਪਣੇ ਬੰਦੇ ਨੂੰ ਤਾਂ ਦਿਹਾੜੀ ਹੁਣ ਮਿਲਦੀ ਹੀ ਨਹੀਂ ।"

ਜੀਅ ਕੀਤਾ ਅਮਲੀ ਨੂੰ ਪਰੋਲਤਾਰੀ ਕੌਮਾਂਤਰੀਵਾਦ ਦਾ ਸਬਕ ਚਾੜਾਂ । ਮੈਂ ਇਸ ਕਾਬਲ ਵੀ ਸਾਂ । ਅਸ਼ੋਕਾ ਹੋਟਲ 'ਚੋਂ ਨਰਤਕੀ ਦੇ ਘੁੰਗਰੂਆਂ ਦੀ ਛਣਕਾਰ ਸੁਣ ਕੇ ਆਏ ਬੰਦੇ ਲਈ ਸਿਧਾਂਤ ਚਾਰਨ ਦਾ ਗੁਰ ਆਉਣਾ ਕੋਈ ਔਖਾ ਕੰਮ ਨਹੀਂ ਹੁੰਦਾ ।

ਫਿਰ ਸੋਚਿਆ ਕਿ ਅਮਲੀ ਨੂੰ ਆਥਣੇ ਭੁੱਖ ਲੱਗੇਗੀ, ਮੁੰਡਾ ਜੁੱਤੀ ਮੰਗੇਗਾ ਤੇ ਅਜਿਹੀ ਹਾਲਤ ਵਿਚ ਅਮਲੀ ਤੋਂ ਪਰੋਲਤਾਰੀ ਕੋਮਾਂਤਰੀਵਾਦ ਹਜ਼ਮ ਨਹੀਂ ਹੋਣਾ।

ਸੋਚਦਿਆਂ ਸੋਚਦਿਆਂ ਮੈਂ ਇੰਗਲੈਂਡ ਪੁੱਜ ਗਿਆ। ਅਸੀਂ ਸਾਰੇ ਅਵਾਸੀ ਭਈਏ ਬਣ ਗਏ ਅਤੇ ਅੰਗਰੇਜ਼ ਮਜ਼ਦੂਰ 'ਅਰਜਣ ਅਮਲੀ'! ਅੰਦਰੋਂ ਤਾਂ ਕੋਈ ਫ਼ਰਕ ਨਹੀਂ ਸੀ—ਸਿਰਫ਼ 'ਸਾਲੇ ਭਈਏ' ਦੀ ਥਾਂ 'ਬਲੈਕ ਬਾਸਟਰਡ' ਹੋ ਨਿੱਬੜੇ ਸਾਂ।

"ਬਾਊ ਜੀ, ਕਿਤੇ ਦੂਰ ਚਲੇ ਗਏ ਜਾਪਦੇ ਓ..." ਪਤਾ ਨਹੀਂ ਕਿੰਨੀ ਦੇਰ ਦੀ ਉਡੀਕ ਤੋਂ ਬਾਅਦ ਅਮਲੀ ਨੇ ਮੈਨੂੰ ਬੋਲ ਕੇ ਜਗਾਇਆ।

"ਨਹੀਂ, ਮੈਂ ਤੇ ਤੇਰੇ ਮੁੰਡੇ ਬਾਰੇ ਸੋਚ ਰਿਹਾ ਸਾਂ। ਪੜ੍ਹਾ ਕੇ ਕੀ ਬਣਾਏਂਗਾ ਏਹਨੂੰ?"

ਅਮਲੀ ਬੋਲਿਆ, "ਬਾਊ ਜੀ! ਏਹ ਕੇਹੜਾ ਆਪਣੇ ਵੱਸ ਐ। ਜੋ ਏਹਦੀ ਕਿਸਮਤ 'ਚ ਹੋਊ, ਬਣਿਆ ਈ ਪਿਐ। ਪਰ ਜੇ ਮੇਰੀ ਵਾਹ ਚੱਲੀ ਤਾਂ ਦੋ ਕੰਮ ਨੀ ਏਹਨੂੰ ਕਰਨ ਦੇਣੇ। ਇਕ ਤਾਂ ਪੁਲਿਸ 'ਚ ਭਰਤੀ ਨੀ ਹੋਣ ਦੇਣਾ, ਤੇ ਦੂਜਾ ਏਹਨੂੰ ਗਾਉਣ ਵਾਲਿਆਂ ਨਾਲ ਨੀ ਰਲਣ ਦੇਣਾ।"

"ਕਿਉਂ?...ਇਹੀ ਤਾਂ ਦੋ ਪੇਸ਼ੇ ਨੇ ਇੱਜ਼ਤ ਮਾਣ ਵਾਲੇ...ਲੋਕਾਂ ਦੀ ਸੇਵਾ ਵਾਲੇ।"

ਫ਼ਿਕਰਾ ਮੇਰਾ ਮਸਾਂ ਹੀ ਪੂਰਾ ਹੋਇਆ ਕਿ ਅਮਲੀ ਦੀਆਂ ਅੱਖਾਂ 'ਚ ਲਾਲ ਡੋਰੇ ਉਭਰ ਆਏ, ਜਿਵੇਂ ਕਿਸੇ ਨੇ ਅਭੀਮੰਨਿਊ ਦਾ ਸਿਰ ਧੜ ਨਾਲੋਂ ਅੱਡ ਕਰ ਦਿੱਤਾ ਹੋਵੇ। ਸਿਲਾ ਚੁਗਣ ਵਾਲੀਆਂ ਸੁਆਣੀਆਂ ਦੇ ਐਨ ਕੋਲੋਂ ਇਕ ਕਹਿਰ ਦਾ ਵਰੋਲਾ ਉੱਠਿਆ ਅਤੇ ਸਭ ਕੁਝ ਹੂੰਝਦਾ ਨਹਿਰ ਵਲ ਨੱਸ ਤੁਰਿਆ, ਪਰ ਕੰਢਿਆਂ 'ਤੇ ਪੁੱਜ ਕੇ ਖਿੰਡ-ਪੁੰਡ ਗਿਆ।

ਤੇ ਅਮਲੀ ਕੁੜਿੱਤਣ ਥੁੱਕਣ ਲੱਗ ਪਿਆ। ਕੁੜਿੱਤਣ, ਜਿਹੜੀ ਸ਼ਾਇਦ ਉਹਨੇ ਮੇਰੇ ਲਈ ਹੀ ਸਾਂਭ ਕੇ ਰੱਖੀ ਹੋਈ ਸੀ, "ਬਾਊ ਜੀ! ਤੁਸੀਂ ਸ਼ਾਇਦ ਸਾਡੀ ਦੁਨੀਆ 'ਚ ਨੀ ਰਹਿੰਦੇ। ਰਾਖ਼ਸ਼ਾਂ 'ਚ ਤਾਂ ਸਾਇਦ ਕਿਤੇ ਨਾ ਕਿਤੇ ਤਰਸ ਦਾ ਭੋਰਾ ਹੋਊ, ਪਰ ਪੁਲਸ 'ਚ ਨਹੀਂ। ਅਸੀਂ ਸੁਣੀ ਨੀ, ਹੰਢਾਈ ਐ। ਆਹ ਮਾਸਟਰ ਐ ਨਾ ਬਲਬੀਰਾ—ਏਹਦੇ ਘਰਾਂ 'ਚੋਂ ਈ ਸੀ ਮੁੰਡਾ, ਹਰਭਜਨ...ਭਜੋ ਭਜੋ ਕਰ ਕੇ ਸੱਦਦੇ ਸਨ। ਪੁੱਜ ਕੇ ਸੋਹਣਾ ਤੇ ਚੌਦਾਂ ਜਮਾਤਾਂ ਪਾਸ। ਏਨਾ ਨਰਮ, ਏਨਾ ਕੂਲਾ ਕਿ ਗੱਲ ਈ ਛੱਡ ਦਿਓ। ਮੈਨੂੰ ਵੀ 'ਚਾਚਾ' ਕਹਿ ਕੇ ਬੁਲਾਉਂਦਾ ਸੀ। ਚਿਰ ਪਿਛੋਂ ਮਿਲਦਾ ਤਾਂ ਮੇਰੇ ਗੋਡੀਂ ਹੱਥ ਲਾਉਂਦਾ। ਲੋਕ ਤਾ ਐਮੇਂ ਗੱਲਾਂ ਕਰਦੇ ਨੇ, ਉਹ ਕਰ ਕੇ ਵਿਖਾਉਂਦਾ ਸੀ। ਵਿਆਹ ਕਰਾਇਆ ਤਾਂ ਕੋਈ ਜੰਨ ਨੀ ਲੈ ਕੇ ਗਿਆ। 'ਕੱਲਾ ਗਿਆ ਤੇ ਬਹੂ ਨੂੰ ਤਿੰਨਾਂ ਕਪੜਿਆਂ 'ਚ ਸਕੂਟਰ ਤੇ ਬਿਠਾ ਕੇ ਲੈ ਆਇਆ। ਅਤੇ ਬਹੂ ਵੀ ਪੁੱਜ ਕੇ ਸ਼ੈਲ ਤੇ ਸਵੇਰੇ ਉੱਠ ਕੇ ਨਾਂ ਲੈਣ ਵਾਲੀ ਸਚਿਆਰੀ..."

"ਫੇਰ?"...ਮੈਂ ਉਹਨੂੰ ਟੋਕਿਆ। ਮੈਨੂੰ ਅਮਲੀਆਂ ਬਾਰੇ ਤਾਂ ਪਤਾ ਸੀ ਕਿ ਉਹ ਜਿਧਰ ਨੂੰ ਤੁਰ ਪੈਣ ਤੁਰੇ ਹੀ ਜਾਂਦੇ ਨੇ...

"ਫੇਰ ਕੀ...ਇਕ ਰਾਤ ਗੋਲੀਆਂ ਚਲੀਆਂ ਤੇ ਪਿੰਡ ਦਾ ਸਰਦਾਰ ਸ਼ਮਸ਼ੇਰ ਸਿੰਘ

ਕਿਸੇ ਮਾਰ ਘੱਤਿਆ । ਚੱਲੀ ਤਾਂ, ਬਾਊ ਜੀ, ਗੋਲੀ, ਪਰ ਸਰਦਾਰ ਵੱਢਿਆ ਕਿਰਪਾਨਾਂ ਨਾਲ । ਦੂਜੇ ਦਿਨ ਪੁਲਿਸ ਦੀਆ ਧਾੜਾਂ ਉੱਤਰ ਆਈਆਂ । ਇਕ ਵਾਿਦਓਂ ਸਾਰਾ ਪਿੰਡ ਬੰਨ੍ਹ ਸੱਥ 'ਚ ਲਿਆ ਬਹਾਇਆ । ਹਾਲੀਆਂ ਦੇ ਹਲ ਛੁਡਾ ਦਿੱਤੇ—ਭੱਠੇ 'ਤੇ ਇੱਟਾਂ ਕੱਢਣ ਜਾਂਦੇ ਲੋਕ ਰਾਹ 'ਚੋਂ ਵਲ ਲਿਆਂਦੇ, ਸਕੂਲ ਦੇ ਜੁਆਕ ਘੇਰ ਲਿਆਂਦੇ—ਈਦੂ ਵਾਗੀ ਦੀ ਹੁੱਕੀ ਭੰਨ ਸੁੱਟੀ ਤੇ ਵੱਗ ਨੇ ਫ਼ਸਲਾਂ ਉਜਾੜ ਦਿਤੀਆਂ । ਬਲਬੀਰੇ ਮਾਸਟਰ ਦਾ ਚਪੇੜਾਂ ਨਾਲ ਮੂੰਹ ਰੰਗ ਦਿਤਾ । ਹਾਹਾਕਾਰ ਮੱਚ ਗਿਆ । ਡੀ. ਐਸ. ਪੀ. ਕੁੜੀ ਦੀ ਗਾਲ੍ਹ ਬਿਨਾਂ ਨੀ ਸੀ ਬੋਲਦਾ । ਅਖੇ—ਨਕਸਲੀਆਂ ਨੇ ਸਰਦਾਰ ਦਾ ਖ਼ੂਨ ਕੀਤੈ, ਅਤੇ ਖ਼ੂਨੀਆਂ ਦਾ ਮੋਹਰੀ ਐ ਭਜੋ । ਉਹਨੂੰ ਹਾਜ਼ਰ ਕਰੋ, ਨਹੀਂ ਤਾਂ ਸਣ-ਬੱਚੇ ਘਾਣੀ ਪੀੜ ਦਿਆਂਗਾ ।...ਰੱਤ ਵਰਗੀਆਂ ਅੱਖਾਂ ਸਨ ਡੀ. ਐਸ. ਪੀ. ਦੀਆਂ । ਭਜੋ ਦੇ ਪਿਓ ਦਾ ਰਫ਼ਲਾਂ ਦੇ ਬੱਟਾਂ ਨਾਲ ਮੋਢਾ ਤੋੜ ਦਿਤਾ ਅਤੇ ਡੀ. ਐਸ. ਪੀ. ਨੇ ਆਪ ਉਹਦੀ ਧੌਲੀ ਦਾੜ੍ਹੀ ਖੱਬਲ ਵਾਂਗ ਪੱਟ ਘੱਤੀ । ਉਹਨੇ, ਬਾਊ ਜੀ, ਬਥੇਰੇ ਵਾਸਤੇ ਪਾਏ, ਬਈ ਮੈਂ ਬਹੂ ਤੋਂ ਪੁੱਛਿਐ, ਭਜੋ ਤਾਂ ਕਿੰਨੇ ਦਿਨਾਂ ਤੋਂ ਘਰ ਹੀ ਨਹੀਂ ਵੜਿਆ । ਬਸ, ਬਾਊ ਜੀ, ਫੇਰ ਕੀ ਸੀ—ਭਜੋ ਦੀ ਬਹੂ ਨੂੰ ਸੱਥ 'ਚ ਤਲਬ ਕੀਤਾ ਗਿਆ । ਉਹਨੇ ਪਿੰਡ ਦੀ ਨੂੰਹ ਹੋਣ ਕਰਕੇ ਸੱਥ 'ਚ ਆਉਣ ਤੋਂ ਨਾਂਹ-ਨੁੱਕਰ ਰੀਤੀ । ਤੈਸ਼ 'ਚ ਆਇਆ ਡੀ. ਐਸ. ਪੀ. ਗਾਰਦ ਲੈ ਉਹਦੇ ਘਰ ਜਾ ਵੜਿਆ । ਰਾਖ਼ਸ਼ ਨੇ ਉਹਦੀ ਚੁੰਨੀ ਗਲ 'ਚ ਪਾ ਲਈ । ਇਹੋ ਜਿਹੀਆਂ ਗਾਲ੍ਹਾਂ ਤੇ ਗੰਦ ਬਕਿਆ ਕਿ ਦੱਸਦਿਆਂ ਜੀਭ ਨੂੰ ਤੰਦੂਆ ਪੈ ਜਾਵੇ । ਫੇਰ ਬਹੂ ਦਾ ਗਲਮਾ ਫੜ ਲੰਗਾਰ ਕਰ ਦਿਤਾ ਤੇ ਫੇਰ ਜੋੜ ਕੇ ਰਫ਼ਲ ਦਾ ਬੱਟ ਉਹਦੀ ਛਾਤੀ 'ਤੇ ਮਾਰਿਆ । ਨਗਾਹੇ ਦੀ ਸੌਂਹ, ਬਾਊ ਜੀ, ਦੁੱਧ ਦੀ ਤਤੀਰੀ ਡੀ. ਐਸ. ਪੀ. ਦੇ ਮੂੰਹ 'ਤੇ ਪੈ ਗਈ ਤੇ ਉਹ ਰਾਖ਼ਸ਼ ਮਾਂ ਦੇ ਦੁੱਧ ਨੂੰ ਥੁੱਕਣ ਲਗ ਪਿਆ ਅਤੇ ਵੱਡੇ ਸਰਦਾਰ ਦਾ ਭਰਾ ਚਿੱਟੇ ਰੁਮਾਲ ਨਾਲ ਉਹਦਾ ਮੂੰਹ ਸਾਫ਼ ਕਰਨ ਲਗ ਪਿਆ ।...

ਇਕ ਚੁੱਪ !

ਮੈਂ ਅਮਲੀ ਦੇ ਮੋਢੇ 'ਤੇ ਹੱਥ ਰੱਖ ਦਿਤਾ ਤੇ ਉਹ ਭੁੱਬ ਮਾਰ ਮੈਨੂੰ ਚਿੰਬੜ ਗਿਆ । ਡੁਸਕਦਾ ਰਿਹਾ ਤੇ ਟੁੱਟੀਆਂ-ਟੁੱਟੀਆਂ ਗੱਲਾਂ ਕਰਦਾ ਰਿਹਾ ।...ਤਿੰਨ ਦਿਨ ਏਹੀ ਅੰਨ੍ਹੀ ਪੀਂਹਦੀ ਰਹੀ । ਤੀਜੇ ਦਿਨ ਭਜੋ ਪੁਲਿਸ ਮੁਕਾਬਲਾ ਬਣਾ ਮਾਰ ਦਿਤਾ...ਤਿੰਨ ਵਰ੍ਹੇ ਹੋ ਚੱਲੇ ਨੇ ਬਾਊ ਜੀ, ਲੋਕ ਅਜੇ ਵੀ ਬਰੜਾ ਬਰੜਾ ਉਠਦੇ ਨੇ...

ਫਿਰ ਉਹ ਮੈਥੋਂ ਜ਼ਰਾ ਕੁ ਪਰੇ ਹੋ ਬਹਿ ਗਿਆ । ਸਿਗਰਟ ਲਾਈ । ਫਿਰ ਇਕ ਲੰਮੀ ਚੁੱਪ ਪਸਰ ਗਈ । ਚੁੱਪ, ਜਿਹੜੀ ਸ਼ਾਂਤੀ ਵਰਗੀ ਨਹੀਂ ਸੀ । ਹੁਣ ਉਹ ਰੋ ਨਹੀਂ ਸੀ ਰਿਹਾ । ਪਰ ਉਹਦੀਆਂ ਅੱਖਾਂ ਇੰਜ ਸਨ ਜਿਵੇਂ ਸੂਰਜ ਪੱਛਮ ਦੀ ਥਾਂ ਉਹਦੀਆਂ ਅੱਖਾਂ 'ਚ ਮਰ ਗਿਆ ਹੋਵੇ ।

ਮੇਰਾ ਦਿਲ ਤਾਂ ਕੀਤਾ ਕਿ ਅਮਲੀ ਦੀ ਚੀਰਫਾੜ ਕਰਾਂ—"ਤੂੰ ਤਾਂ ਅਰਜਣ ਸੀ । ਦਰੋਪਦੀ ਦੇ ਚੀਰ ਹਰਨ ਸਮੇਂ ਤੇਰੇ ਗੰਡੀਵ ਧਨੁਸ਼ ਨੇ ਅੰਗੜਾਈ ਕਿਉਂ ਨਾ ਲਈ !" ਨਾਲੇ ਇਹ ਵੀ ਪੁੱਛਾਂ ਕਿ "ਤੇਰੇ ਪਿੰਡ 'ਚ ਬਸ ਇਕ ਭਜੋ ਹੀ ਬਾਜ਼ ਸੀ ? ਬਾਕੀ ਸਾਰੀਆਂ ਚਿੜੀਆਂ ਹੀ ਸਨ ? ਉਨ੍ਹਾਂ ਨੂੰ ਬਾਜ਼ ਕਿਉਂ ਨਾ ਬਣਾਇਆ ?"

ਪਰ ਅਮਲੀ, ਤਾਂ ਬਿਲਕੁਲ ਬੁਝ ਗਿਆ ਸੀ। ਮੈਂ ਗੱਲ ਦਾ ਰੁਖ਼ ਹੀ ਬਦਲ ਦਿੱਤਾ : "ਪਰ ਤੂੰ ਆਪਣੇ ਮੁੰਡੇ ਨੂੰ ਗਾਉਣਾ-ਵਜਾਉਣਾ ਕਿਉਂ ਨੀ ਸਿਖਾਉਣਾ ਚਾਹੁੰਦਾ ?"

ਪਰ ਉਹ 'ਐਕਸਕਿਊਜ਼ ਮੀ' ਆਖਣ ਤੋਂ ਬਿਨਾਂ ਹੀ ਨਲਕੇ ਵਲ ਤੁਰ ਗਿਆ। ਮੇਰੀਆਂ ਨਜ਼ਰਾਂ ਉਹਦੇ ਪਿੱਛੇ ਪਿੱਛੇ ! ਉਹਨੇ ਕੁਰਲੀ ਕੀਤੀ, ਅੱਖਾਂ 'ਤੇ ਛਿੱਟੇ ਮਾਰੇ, ਪਾਣੀ ਦੇ ਦੋ ਚਾਰ ਬੁੱਕ ਪੀਤੇ, ਤੇ ਪਰਤ ਆਇਆ। ਖੀਸੇ 'ਚੋਂ ਡੱਬੀ ਕੱਢ ਜ਼ਰਦੇ ਦੀ ਚੂੰਢੀ ਮੂੰਹ 'ਚ ਟਿਕਾਈ। ਬੋਲਿਆ, ਸਾਲਾ ਕਾਲਜਾ ਜਿਹਾ ਮੱਚਣ ਲਗ ਪਿਆ ਸੀ...ਕੀ ਪਿਐ ਗੌਣ-ਵਜਾਉਣ 'ਚ ਬਾਊ ਜੀ ! ਮੈਂ ਸਾਰੀ ਉਮਰ ਲਾ ਦਿੱਤੀ, ਨਾਲੇ ਮੇਰੇ ਪਿਓ ਨੇ ! ਪਰ ਬਣਿਆ ਕੀ ? ਆਹ ਭੁੱਖ-ਨੰਗ। ਸਰੀਰ ਨੂੰ ਨਸ਼ੇ ਵਾਧੂ ਲਾ ਲਏ। ਅੱਜ ਹੀ ਵੇਖ ਲਉ। ਮੁੰਡਾ ਜੁੱਤੀ ਵਾਸਤੇ ਕਈ ਦਿਨਾਂ ਤੋਂ ਰਿਹਾੜ ਕਰਦਾ ਸੀ। ਮੈਨੂੰ ਕਿਤੇ ਪਤਾ ਨੀ ਬਈ ਉਹਦੇ ਪੈਰ ਜਲਦੇ ਨੇ। ਪਰ ਲੈ ਕੇ ਕਿਥੋਂ ਦੇਵਾਂ ? ਇਥੇ ਤਾਂ ਦੋ ਡੰਗ ਦੀ ਰੋਟੀ ਦਾ ਵੀ ਫ਼ਿਕਰ ਐ..."

ਉਹਦੀਆਂ ਅੱਖਾਂ ਮੁੜ ਲਾਲ ਹੋ ਗਈਆਂ ਤੇ ਉਹਨੇ ਖੇਤਾਂ ਵਿਚ ਸੋਨੇ ਵਾਂਗ ਡਲ੍ਹਕਦੀਆਂ ਕਣਕ ਦੀਆਂ ਭਰੀਆਂ ਵਲ ਨਜ਼ਰ ਮਾਰ ਕੇ ਆਖਿਆ, "ਔਹ ਵੇਖ ਲਵੋ, ਕਿੰਨਾ ਅੰਨ ਪਿਐ। ਪਰ ਮੈਂ ਇਹ ਡੂਢੀ ਤੇ ਲੈ ਕੇ ਖਾਣੈ। ਇਹੀ ਹਾਲ ਮੇਰੇ ਬਾਪ ਦਾ ਸੀ। ਤੁਸੀਂ ਪਾਖਰ ਸਾਰੰਗੀ ਵਾਲੇ ਦਾ ਨਾਂ ਸੁਣਿਆ ਹੈਣੈ। ਮੇਰਾ ਪਿਓ ਸੀ ਉਹ। ਸਾਰੇ ਦੇਸ਼ 'ਚ ਮਸ਼ਹੂਰ। ਮੈਂ ਕੀਹਦਾ ਪਾਣੀ ਹਾਰ ਆਂ। ਟਿਕੀ ਹੋਈ ਚਾਨਣੀ ਰਾਤ 'ਚ ਜਦੋਂ ਸਾਰੰਗੀ ਵਜਾਉਂਦਾ ਹੁੰਦਾ ਸੀ, ਢਾਂਡੀ ਵਾਲੀ ਆਣ ਐ, ਐ ਚੰਦ ਅਸਮਾਨ 'ਚ ਤੁਰਨੋਂ ਹਟ ਜਾਂਦਾ ਸੀ। ਖ਼ਬਰ ਨੀ, ਉਹਨੂੰ ਕਿਹੜਾ ਦਰਦ ਸੀ। ਝਾਂਜਰਾਂ ਵਾਂਗ ਸਾਰੰਗੀ ਦੇ ਗਜ਼ਾਂ ਦੇ ਘੁੰਗਰੂ ਛਣਕਦੇ ਤੇ ਸਾਰੰਗੀ ਆਏਂ ਵੱਜਦੀ ਜਿਵੇਂ ਕੋਈ ਰੋ ਰਿਹਾ ਹੋਵੇ ਤੇ ਉਹ ਆਪ ਰੋਣ ਲੱਗ ਪੈਂਦਾ। ਫੇਰ ਕਈ ਕਈ ਵਾਰ ਜਗੇੜੇ ਦੀ ਕੋਠੀ ਵਾਲੇ ਅੰਬਾਂ ਦੇ ਦਰਖ਼ਤਾਂ 'ਚੋਂ ਮੋਰ ਬੋਲਣ ਲੱਗ ਪੈਂਦੇ; ਮੈਂ ਪੁੱਛਦਾ, "ਬਾਪੂ ! ਬੱਦਲ ਤਾਂ ਘੋਰਿਆ ਨੀ; ਮੋਰ ਕਿਉਂ ਬੋਲਦੇ ਨੇ ?" ਬਾਪੂ ਆਖਦਾ, "ਮੇਰੀ ਸਾਰੰਗੀ 'ਤੇ ਮੋਹਤ ਹੋ ਜਾਂਦੇ ਨੇ।"...ਬੇਬੇ ਖਿਝੀ ਰਹਿੰਦੀ... ਤੇਰੇ ਪਿਓ ਦਾ ਦਿਮਾਗ਼ ਹਿਲ ਗਿਐ।...ਬਾਪੂ ਦਾ ਇਕ ਗੁਰਭਾਈ ਹੁੰਦਾ ਸੀ— ਰਾਏਕੋਟੀਆ ਵਲੈਤੀ !...ਬਾਹਲਾ ਮੋਹ ਕਰਦਾ ਸੀ ਮੈਨੂੰ।...ਉਹ ਦੱਸਦਾ ਹੁੰਦਾ ਸੀ...ਪਾਖਰ ਜਦੋਂ ਸਾਰੰਗੀ ਵਜਾਉਂਦੈ ਨਾ, ਤਾਂ ਮੋਰ ਪਹਿਲਾਂ ਤਾਂ ਮਸਤੀ 'ਚ ਗੌਂਦੇ ਨੇ—ਫੇਰ ਸਾਰੰਗੀ ਦੇ ਦਰਦ ਨਾਲ ਵਰਾਗ ਰੋਣ ਲਗ ਜਾਂਦੇ ਨੇ। ਉਨ੍ਹਾਂ ਦੀਆਂ ਹਿੰਝਾਂ ਧਰਤੀ ਤੇ ਡਿੱਗਣ ਤੋਂ ਪਹਿਲਾਂ ਹੀ ਮੋਰਨੀਆਂ ਆਪਣੀਆਂ ਚੁੰਝਾਂ 'ਚ ਬੋਚ ਲੈਂਦੀਆਂ ਨੇ। ਤੇ...ਤੇ...ਤੇ ਉਹ ਗੱਭਣ ਹੋ ਜਾਂਦੀਆਂ ਨੇ...' ਏਸ ਪਿਛਲੀ ਗੱਲ ਤੇ ਬਾਊ ਜੀ, ਉਹ ਜ਼ਰਾ ਕੁ ਅਟਕ ਜਾਂਦਾ ਸੀ। ਮੇਰੇ ਖ਼ਿਆਲ 'ਚ ਉਹ ਕੁਸ਼ ਸੰਗ ਜਾਂਦਾ ਸੀ...ਚਾਚੇ ਦੀਆਂ ਇਹੋ ਜਿਹੀਆਂ ਗੱਲਾਂ ਸੁਣ ਮੈਂ ਬਾਪੂ ਨੂੰ ਬੜੇ ਗਹੁ ਨਾਲ ਵੇਖਦਾ ਤੇ ਉਹ ਮੈਨੂੰ ਕੋਈ ਔਲੀਆ ਜਾਪਦਾ। ਮੈਂ ਬਾਪੂ ਨੂੰ ਅੰਤਾਂ ਦਾ ਮੋਹ ਕਰਨ ਲੱਗ ਪਿਆ। ਜਦੋਂ ਉਹ ਘਰ ਹੁੰਦਾ ਤਾਂ ਮੈਂ ਟਿੱਕੀ ਵੱਟ ਕੇ ਬੜੇ ਪ੍ਰੇਮ ਨਾਲ ਚਿਲਮ 'ਚ ਤਮਾਖ਼ੂ ਪਾ ਗੋਹੇ ਦੀ ਅੱਗ ਧਰਦਾ। ਨੇਚੇ 'ਚ

ਤਰਫ਼ਾਨ ਫੇਰਦਾ ਤੇ ਹੁੱਕਾ ਤਾਜ਼ਾ ਕਰਦਾ। ਪੰਜ-ਸੱਤ ਘੁੱਟਾਂ ਖਿੱਚ ਹੁੱਕਾ ਚਲਾ ਵੀ ਦਿੰਦਾ। ਬੇਬੇ ਬੋਲੀ ਤੁਰੀ ਜਾਂਦੀ। ਪਰ ਬਾਪੂ ਬਹੁਤਾ ਗੌਲਦਾ ਨਹੀਂ ਸੀ ਹੁੰਦਾ। ਉਹ ਜਦੋਂ ਵੀ ਕੋਈ ਗੱਲ ਕਰਦਾ ਤਾਂ ਸਾਰੰਗੀ ਦੀ ਹੀ ਗੱਲ ਕਰਦਾ ਜਾਂ ਹੱਥਾਂ ਨੂੰ ਖੜਤਾਲਾਂ ਵਾਂਗ ਵਜਾਉਂਦਾ ਰਹਿੰਦਾ। ਮੇਰੇ ਪੁੱਛਣ 'ਤੇ ਦੱਸਦਾ—'ਆਏਂ ਕਰਨ ਨਾਲ ਹੱਥਾਂ ਦੀ ਲਚਕ ਨੀ ਮਰਦੀ'। ਮੈਂ ਬਹੁਤ ਪ੍ਰੇਮ ਨਾਲ ਉਹਦੀਆਂ ਉਂਗਲਾਂ ਦੇ ਪਟਾਕੇ ਕੱਢਦਾ ਰਹਿੰਦਾ। ਬਾਪੂ ਦੇ ਹੱਥ ਪੋਲੀ ਵਰਗੇ ਨਰਮ ਸਨ...

ਹੁਣ ਅਮਲੀ ਕਾਫ਼ੀ ਟਿਕਾਉ ਵਿਚ ਸੀ। ਮੈਂ ਪੁੱਛਿਆ, "ਤੂੰ ਸਾਰੰਗੀ ਕਿਉਂ ਨਾ ਸਿੱਖੀ? ਤੇਰੇ ਤਾਂ ਘਰ 'ਚ ਗੰਗਾ ਸੀ।"

"ਦੋ ਗੱਲਾਂ ਕਰਕੇ," ਉਹ ਬੋਲਿਆ..."ਇਕ ਤਾਂ ਮੁੱਢ ਤੋਂ ਹੀ ਮੇਰਾ ਮਤਾ ਕੁਸ਼ ਏਹੋ ਜਿਹਾ ਸੀ ਕਿ ਗੱਲ ਮੇਰੇ ਸਿਰ ਨੂੰ ਪਿਛੋਂ ਚੜ੍ਹਦੀ ਸੀ, ਪਹਿਲਾਂ ਦਿਲ ਤੇ ਲੜ ਜਾਂਦੀ ਸੀ। ਬੜਾ ਕਮਜ਼ੋਰ-ਦਿਲਾ ਸਾਂ ਮੈਂ। ਬਹੁਤ ਛੇਤੀ ਰੋ ਪੈਂਦਾ ਸਾਂ। ਸਾਰੰਗੀ ਬੀਨ ਵਰਗੀ ਚੀਜ਼ ਐ ਬਾਊ ਜੀ, ਸਿੱਧੀ ਦਿਲ 'ਚ ਲਹਿ ਜਾਂਦੀ ਐ। ਮੈਂ ਮੁੱਢ 'ਚ ਸਾਰੰਗੀ ਦੀ ਹੀ ਬਹੁਣੀ ਕੀਤੀ ਸੀ। ਪਰ ਗੱਲ ਨਹੀਂ ਸੀ ਬਣੀ। ਬਾਪੂ ਕਹਿੰਦਾ ਤਾਂ ਕੁਸ਼ ਨੀ ਸ਼ੀ...ਬੱਸ ਉਦਾਸ ਹੋ ਜਾਂਦਾ ਸੀ। ਦੂਜੀ ਗੱਲ ਇਹ ਹੋਈ ਕਿ ਇਕ ਵਾਰ ਪੂਰਨਮਾਸ਼ੀ ਵਾਲੀ ਰਾਤ ਬਾਪੂ ਵਿਹੜੇ 'ਚ ਸਾਰੰਗੀ ਵਜਾਉਣ ਲੱਗ ਪਿਆ। ਉਹ ਏਨਾ ਮਸਤ ਹੋ ਗਿਆ ਕਿ ਉਹਦੀ ਪੱਗ ਦਾ ਲੜ ਖੁੱਲ੍ਹ ਗਲ 'ਚ ਪੈ ਗਿਆ। ਉਹ ਰੁਕਿਆ ਨਾ। ਬੱਸ, ਗਰਦਣ ਦਾ ਝਟਕਾ ਮਾਰ ਪੱਗ ਪਰ੍ਹਾਂ ਵਗਾਹ ਮਾਰੀ। ਪੂਰਾ ਚੰਦ ਬਦਲੀ ਹੇਠ ਜਾ ਵੜਿਆ। ਉਦੋਂ ਤੋਂ ਮੁੰਡਿਆਂ ਨੇ ਬੋਲੀ ਜੋੜ ਲਈ:

ਪਾਖਰ ਜਦੋਂ ਸਾਰੰਗੀ ਵਜਾਉਣ ਲੱਗਿਆ
ਬੱਦਲੀ ਦੇ ਹੇਠ ਚੰਦ ਆਉਣ ਲੱਗਿਆ

ਬਾਪੂ ਹੋਰ ਵੀ ਮਸਤੀ ਨਾਲ ਵਜਾਉਂਦਾ ਰਿਹਾ। ਚੰਦ ਦਾ ਫੇਰ ਦੀਦਾਰ ਹੋਇਆ। ਪਰ ਭਾਣਾ ਕਰਤਾਰ ਦਾ ਕਿਧਰੋਂ ਸੱਪ ਨਿਕਲ ਬਾਪੂ ਮੂਹਰੇ ਮੇਲ੍ਹਣ ਲੱਗ ਪਿਆ। ਡਰ ਦੇ ਮਾਰੇ ਮੈਂ ਸੁੰਨ ਹੋ ਗਿਆ। ਮੂੰਹ ਸੁੱਕ ਗਿਆ ਮੇਰਾ ਤੇ ਮੈਂ ਦਸ ਪੈਰ ਪਰ੍ਹਾਂ ਜਾ ਖਲੋਤਾ। ਬੇਬੇ ਨੇ ਹਾਲ-ਦੁਹਾਈ ਪਾ ਦਿੱਤੀ ਅਤੇ ਡਾਂਗ ਕੱਢ ਲਿਆਈ ਅੰਦਰੋਂ। ਬਾਪੂ ਨੇ ਚੀਕ ਮਾਰ ਕੇ ਬੇਬੇ ਨੂੰ ਕੰਧ ਨਾਲ ਲਾ ਦਿੱਤਾ। ਫਿਰ ਸੱਪ ਆਪ ਹੀ ਕਿਧਰੇ ਚਲਿਆ ਗਿਆ। ਮੈਂ ਸਾਰੀ ਰਾਤ ਕੰਬਦਾ ਰਿਹਾ। ਇਕ ਦੋ ਵਾਰ ਉਭੜਵਾਹੇ ਵੀ ਉੱਠਿਆ। ਬਾਪੂ ਨੇ ਮੈਨੂੰ ਨਾਲ ਪਾ ਲਿਆ। ਸਵੇਰੇ ਉਠ ਕੇ ਕਹਿਣ ਲੱਗਿਆ, 'ਅਰਜੂ! ਸਾਰੰਗੀ ਤੇਰੇ ਵੱਸ ਦਾ ਰੋਗ ਨਹੀਂ। ਨਗੋਜੇ ਸਿੱਖੀਂ ਤੂੰ।'... ਮੇਰੇ ਅੰਦਰੋਂ ਸੱਪ ਦਾ ਡਰ ਕੱਢਣ ਵਾਸਤੇ ਬਾਪੂ ਛਪਾਰ ਦੇ ਮੇਲੇ ਨੂੰ ਤਿੰਨ ਦਿਨ ਮਿੱਟੀ ਕਢਾਉਣ ਮੈਨੂੰ ਗੁੱਗੇ ਦੀ ਮੜ੍ਹੀ ਲੈ ਕੇ ਜਾਂਦਾ ਰਿਹਾ।"

"ਫੇਰ ਸੱਪਾਂ ਦਾ ਡਰ ਨਿਕਲਿਆ ਕਿ ਨਹੀਂ?" ਮੈਂ ਪੁੱਛਿਆ।

"ਉਮਰ ਨਾਲ ਸੱਪਾਂ ਦਾ ਡਰ ਤਾਂ ਹਟ ਗਿਆ ਪਰ ਪੁਲਿਸ ਤੇ ਸਰਦਾਰਾਂ ਦਾ ਪੈ ਗਿਆ। ਕਿਸੇ ਦੀ ਧੀ ਭੈਣ ਦੀ ਸ਼ਰਮ ਨੀ। ਬੰਦੇ ਤਾਂ ਜਿਵੇਂ ਕੀੜੇ-ਮਕੌੜੇ ਨੇ ਏਨ੍ਹਾਂ ਵਾਸਤੇ..."

ਸੂਰਜ ਹੋਰ ਉੱਚਾ ਹੋ ਗਿਆ ਸੀ। ਨਿੰਮ ਦੀ ਛਾਂ ਨੇ ਪਾਸਾ ਪਰਤ ਲਿਆ ਸੀ। ਅਮਲੀ ਨੇ ਮੇਰੀ ਕੁਰਸੀ ਘਸੀਟ ਕੇ ਛਾਵੇਂ ਕਰ ਦਿੱਤੀ ਤੇ ਆਪ ਨਿੰਮ ਨਾਲ ਢੋਅ ਲਾ ਬਹਿ ਗਿਆ।

"ਤੇਰੇ ਬਾਪੂ ਵੇਲੇ ਤਾਂ ਤੁਹਾਡਾ ਲਾਂਘਾ ਚੰਗਾ ਲੰਘਦਾ ਹੋਵੇਗਾ।"

"ਉਦੋਂ ਸਮੇਂ ਚੰਗੇ ਸੀ ਬਾਊ ਜੀ, ਮੇਲਿਆਂ ਤੇ 'ਕੱਠਾਂ 'ਤੇ ਉਹ ਖਾੜੇ ਲਾਉਂਦੇ ਵਾਹਵਾ ਕੱਠ ਜੁੜ ਜਾਂਦਾ ਸੀ। ਪਿੰਡ 'ਚ ਲੋਕਾਂ ਨੂੰ ਬਹੁਤ ਸ਼ੌਕ ਸੀ। ਬਾਪੂ ਬਹੁਤਾ ਬਾਹਰ ਹੀ ਰਹਿੰਦਾ ਸੀ। ਲਾਂਘਾ ਲੰਘ ਜਾਂਦਾ ਸੀ। ਪਰ ਚਲਦੀ ਦਾ ਨਾਂ ਗੱਡੀ ਐ, ਬਾਊ ਜੀ... ਬਾਪੂ ਦੀ ਬੀਮਾਰੀ ਵੇਲੇ ਪੁੱਜ ਕੇ ਤੰਗੀ ਕੱਟੀ। ਮੈਂ ਸਾਰੰਗੀ ਵੀ ਵੇਚਣ ਚਲਿਆ ਗਿਆ..."

"ਸਾਰੰਗੀ ?...ਕੀਹਨੂੰ ?"...ਮੈਨੂੰ ਬੜਾ ਧੱਕਾ ਲੱਗਿਆ।

"ਡਾਕਟਰ ਕੋਲ।...ਜਦੋਂ ਬਾਪੂ ਦਾ ਸਾਹ ਖ਼ਰਾਬ ਹੁੰਦਾ ਸੀ, ਉਦੋਂ ਉਹ ਲੰਮੀ ਸਾਰੀ ਇਕ ਚਿੱਟੀ ਸਿਗਰਟ ਪੀਂਦਾ ਹੁੰਦਾ ਸੀ। ਮੈਂ ਡਾਕਟਰ ਦੇ ਪੈਰੀਂ ਪੈ ਗਿਆ। ਪਰ ਉਹ ਸੂਰ ਦਾ ਹੱਡ ਸੀ ਪੂਰਾ। ਠੋਕਰ ਮਾਰ ਕੇ ਸਾਰੰਗੀ ਦੀ ਕੀਲੀ ਭੰਨ ਦਿੱਤੀ। ਕਹਿਣ ਲਗਿਆ—'ਸਾਰੰਗੀ ਲੈ ਕੇ ਆਇਐਂ, ਮੈਂ ਮਰਾਸੀ ਆਂ...ਮੈਂ ਉਹਨੀਂ ਪੈਰੀਂ ਟੁੱਟੀ ਸਾਰੰਗੀ ਲੈ ਕੇ ਮੁੜਿਆ ਤਾਂ ਮੰਡੀਓਂ ਨਿਕਲਦੇ ਨੂੰ ਹੀ ਮੀਟੂ ਚਮਿਆਰ ਮਿਲ ਪਿਆ। ਉਹ ਸਾਰੀ ਦਿਹਾੜੀ ਘਾਹ ਖੋਤ ਕੇ ਆਥਣੇ ਮੰਡੀ ਵੇਚਣ ਜਾਂਦਾ ਹੁੰਦਾ ਸੀ। ਮੇਰੀ ਗੱਲ ਸੁਣ ਉਹਨੇ ਵੱਟੇ ਹੋਏ ਬਾਰ੍ਹਾਂ ਦੇ ਬਾਰ੍ਹਾਂ ਆਨੇ ਮੈਨੂੰ ਫੜਾ ਦਿੱਤੇ। ਸੁਰਗ 'ਚ ਵਾਸਾ ਹੋਏ ਉਹਦਾ।...ਪਰ ਬਾਊ ਜੀ, ਬਾਪੂ ਨੂੰ ਅਧਰੰਗ ਹੋ ਗਿਆ। ਬਹੁਤ ਔਖਾ ਮਾਰਿਆ ਬਾਪੂ। ਜਿਹੜੇ ਹੱਥ ਨਾਲ ਉਹ ਧਰਤੀ ਅਸਮਾਨ ਗੂੰਜਾ ਦਿੰਦਾ ਸੀ, ਉਹ ਹੱਥ ਮੱਖੀ ਵੀ ਮੂੰਹ ਤੋਂ ਨਹੀਂ ਸੀ ਉੜਾ ਸਕਦਾ।...ਬਹੁਤ ਔਖਾ ਮਰਿਆ ਬਾਪੂ..."

ਅਮਲੀ ਭੁੱਬ ਮਾਰ ਕੇ ਰੋ ਪਿਆ। ਫਿਰ ਪਰਨੇ ਨਾਲ ਅੱਖਾਂ ਪੂੰਝਦਾ ਨਲਕੇ ਵਲ ਤੁਰ ਗਿਆ।

ਮੇਰੀਆਂ ਨਜ਼ਰਾਂ ਉਹਦੇ ਪਿੱਛੇ ਪਿੱਛੇ ਗਈਆਂ। ਜਾਪਿਆ, ਜਿਵੇਂ ਅਰਜਣ ਅਮਲੀ ਨਹੀਂ, ਪਾਖਰ ਦਾ ਅੱਧਾ-ਪਾਸਾ ਤੁਰਿਆ ਜਾ ਰਿਹਾ ਹੋਵੇ। ਦੂਰ ਖੇਤਾਂ ਵਿਚ ਕਣਕ ਦੀਆਂ ਭਰੀਆਂ ਦਾ ਤਾਂਬਾ ਦਹਿਕ ਰਿਹਾ ਸੀ। ਸਿਲਾਂ ਚੁਗਣ ਵਾਲੀਆਂ ਇੰਜ ਭਟਕ ਰਹੀਆਂ ਸਨ ਜਿਵੇਂ ਮਾਰੂਥਲ ਵਿਚ ਪਾਣੀ ਦੀ ਤਲਾਸ਼ ਵਿਚ ਕਾਲੀਆਂ ਲੋਥਾਂ ਤਰਲੋਮੱਛੀ ਹੋ ਰਹੀਆਂ ਹੋਣ। ਤਪਦੇ ਸੂਰਜ ਦੇ ਰੱਥ ਨਾਲੋਂ ਫੁਲਝੜੀਆਂ ਵਰਗੇ ਤਾਰੇ ਟੁੱਟ ਟੁੱਟ ਉਨ੍ਹਾਂ ਲੋਥਾਂ ਨੂੰ ਬਿਨਾਂ ਛੋਹਿਆਂ ਇੰਜ ਤਰਲੋਮੱਛੀ ਹੋ ਰਹੇ ਸਨ ਜਿਵੇਂ ਘੁੰਮਦਿਆਂ ਵੀ ਘੁੰਮ ਨਾ ਰਹੇ ਹੋਣ, ਜਿਵੇਂ ਚਾਨਣ 'ਚ ਵੀ ਚਾਨਣ ਨਾ ਹੋਵੇ। ਇਕ ਵਾ ਵਰੋਲਾ ਉਠਿਆ, ਘੁੰਮਿਆ, ਤੜਫਿਆ ਤੇ ਨੱਸਿਆ...ਪਰ ਕੁਝ ਵੀ ਬਰਬਾਦ ਕੀਤੇ ਬਿਨਾਂ, ਨਹਿਰ ਦੇ ਕੰਢੇ ਨੂੰ ਛੋਹੇ ਬਿਨਾਂ ਕਤਲ ਹੋ ਗਿਆ। ਕੋਈ ਲੋਹਾ ਨਹੀਂ ਖੜਕਿਆ, ਕੋਈ ਕਤਲ ਨਹੀਂ ਹੋਇਆ। ਮਾਂ ਦੀਆਂ ਦੁੱਧੀਆਂ 'ਚੋਂ ਫੁਹਾਰਾ ਛੁੱਟਿਆ ਤੇ ਡੀ. ਐਸ. ਪੀ. ਦੇ ਮੂੰਹ 'ਤੇ ਤੂੰਕਿਆ ਗਿਆ। ਸਰਦਾਰ ਨੂੰ ਮੂੰਹ ਖ਼ਰਾਬ ਹੋਣ ਦਾ

ਡਾਢਾ ਦੁੱਖ ਪੁੱਜਿਆ। ਉਸ ਨੇ ਚਿੱਟੇ ਰੁਮਾਲ ਨਾਲ ਮੂੰਹ ਪੂੰਝ ਡੀ. ਪੀ. ਦਾ ਮੂੰਹ ਪਲੀਤ ਹੋਣ ਤੋਂ ਬਚਾ ਲਿਆ। ਕਿਸ ਨੇ ਚੁਕਿਆ ਹੋਏਗਾ ਉਹ ਰੁਮਾਲ ਕੋਈ ਵਾ ਵਰੋਲਾ ਉਹਨੂੰ ਉਡਾ ਕਿਸੇ ਵਾੜ ਤੇ ਫਸਾ ਦੇਵੇਗਾ। ਫਿਰ ਕੋਈ ਸੱਪ ਉਹਦੇ 'ਚੋਂ ਦੁੱਧ ਦੀ ਖ਼ੁਸ਼ਬੂ ਚੱਟ ਲਵੇਗਾ ਤੇ ਨਸ਼ਿਆਇਆ ਹੋਇਆ ਪਾਖਰ ਦੀ ਸਾਰੰਗੀ ਮੂਹਰੇ ਨੱਚਣ ਲੱਗ ਪਵੇਗਾ। ਪਾਖਰ ਦੀ ਸਾਰੰਗੀ ਵੱਜਦੀ ਰਹੇਗੀ—ਵੱਜਦੀ ਰਹੇਗੀ। ਪੂਰਨਮਾਸ਼ੀ ਦਾ ਚੰਦ ਬੱਦਲੀ ਹੇਠ ਆ ਲੁਕੇਗਾ। ਬਿਨਾਂ ਬੱਦਲ ਘੋਰਨ ਤੋਂ ਜਗੇੜੇ ਦੀ ਕੋਠੀ ਵਾਲੇ ਅੰਬਾਂ 'ਚੋਂ ਮੋਰ ਬੋਲਣਗੇ—ਨੱਚਣਗੇ-ਰੋਣਗੇ, ਜਿਨ੍ਹਾਂ ਦੇ ਹੰਝੂ ਮੋਰਨੀਆਂ ਚੱਟ ਜਾਣਗੀਆਂ। ਪਾਖਰ ਕਿਵੇਂ ਇਹ ਸਭ ਕੁਝ ਬਿਨਾਂ ਬੋਲਿਆਂ ਦੱਸ ਜਾਂਦਾ ਸੀ, ਜਿਸ ਨੂੰ ਅਸ਼ੋਕਾ ਹੋਟਲ ਵਾਲੀ ਨਰਤਕੀ ਵਿਆਖਿਆ ਨਾਲ ਹੀ ਦੱਸ ਸਕਦੀ ਸੀ? ਕਿਉਂ ਪਾਖਹ ਦੀ ਸਾਰੰਗੀ ਨਾਲ ਇਕ ਸਿਗਰਟ ਵੀ ਨਹੀਂ ਸੀ ਖ਼ਰੀਦੀ ਜਾ ਸਕੀ ਤੇ ਓਧਰ ਨਰਤਕੀ ਦੇ ਆਟੋਗਰਾਫ਼ ਲੈਣ ਵਾਲਿਆਂ ਦੀ ਵਾਰੀ ਨਹੀਂ ਸੀ ਆ ਰਹੀ? ਕਿਉਂ?...ਕਿਉਂ?...ਹੇ ਖ਼ੁਦਾ! ਮੰਜ਼ਲਾਂ ਨੂੰ ਸਰ ਕਰਨ ਵਾਲੇ ਕਾਫ਼ਲੇ ਕਿਥੇ ਲੱਦ ਗਏ?

ਅਰਜਣ ਦੇ ਪਰਤ ਆਉਣ ਨਾਲ ਮੇਰੀ ਸੋਚ ਤੇ ਗ਼ੁੱਸਾ ਮਰ ਗਿਆ ਸੀ।

ਉਹਦੇ ਚਿਹਰੇ 'ਤੇ ਹੰਝੂਆਂ ਦੀਆਂ ਧਾਰਾਂ ਨਹੀਂ ਸਨ। ਪਰ ਅੱਖਾਂ ਹਾਲੀਂ ਵੀ ਲਾਲ ਸਨ।

ਉਦਾਸੀ ਦੀ ਸ਼ਿੱਦਤ ਵਾਤਾਵਰਣ ਦੀ ਸ਼ਿੱਦਤ ਨੂੰ ਮਾਤ ਪਾਂਦੀ ਜਾ ਰਹੀ ਸੀ। ਮੈਂ ਇਸ ਲਈ ਤਿਆਰ ਨਹੀਂ ਸਾਂ। ਦਰਦ ਤਾਂ ਅਸੀਂ ਇੰਗਲੈਂਡ ਵਿਚ ਹੀ ਬਥੇਰਾ ਹੰਢਾ ਲੈਂਦੇ ਹਾਂ—ਚੁੱਪ ਚਾਪ! ਦਰਦ ਸੁਣਨ ਦੀ ਕਿਸ ਕੋਲ ਵਿਹਲ ਹੈ? ਰਾਣੀ ਦੇ ਮਸ਼ੀਨੀ ਰਾਜ ਵਿਚ ਬੰਦੇ ਵੀ ਮਸ਼ੀਨ ਹੋ ਨਿੱਬੜੇ ਹਨ। ਲੋਹਾ ਤਾਂ ਦਰਦ ਸੁਣਦਾ ਨਹੀਂ। ਬਸ ਸਰੀਰ ਜਰਦਾ ਹੈ ਤੇ ਜਰਦਾ ਜਰਦਾ ਦਮੇ, ਸ਼ੂਗਰ, ਬਲੱਡ ਪ੍ਰੈਸ਼ਰ ਤੇ ਜੋੜਾਂ ਦੇ ਦਰਦ ਨਾਲ ਇਕ ਦਿਨ ਹਾਰ ਹੁਟ ਕੇ ਮਰ ਮੁੱਕ ਜਾਂਦਾ ਹੈ। ਬਸ ਇਕ ਹਾਅ ਦਾ ਨਾਅਰਾ ਉਠਦਾ ਹੈ—ਵਿਚਾਰਾ! ਦੋ ਗਜ਼ ਜ਼ਮੀਂ ਭੀ ਨਾ ਮਿਲੀ ਕੂਏ-ਯਾਰ ਮੇਂ!...ਕੂਏ-ਯਾਰ 'ਚ ਤਾਂ ਅਸੀਂ ਪਲਾਟ ਖ਼ਰੀਦਣ ਆਉਂਦੇ ਹਾਂ—ਜਾਂ ਉਹ ਪੈਸੇ ਜਮ੍ਹਾਂ ਕਰਵਾਉਣ ਜਿਹੜੇ ਪੰਜਾਂ-ਸੱਤਾਂ ਸਾਲਾਂ 'ਚ ਦੁੱਗਣੇ ਹੋ ਜਾਂਦੇ ਹਨ—ਜਾਂ ਮਾਂ-ਬਾਪ ਮਰਿਆਂ 'ਤੇ ਮੋਹ ਤੇ ਰਸਮਾਂ ਦੇ ਜਕੜੇ ਹੋਏ—ਜਾਂ ਵਲਾਇਤ ਦੀਆਂ ਨੇਅਮਤਾਂ ਦੀਆਂ ਡੀਂਗਾਂ ਮਾਰ ਆਪਣੀਆਂ ਬੈਟਰੀਆਂ ਚਾਰਜ ਕਰਨ ਆਉਂਦੇ ਹਾਂ...

ਮੈਂ ਅਮਲੀ ਨੂੰ ਸੌ ਦਾ ਨੋਟ ਫੜਾਇਆ।

"ਏਹਦਾ ਕੀ ਲਿਆਉਣੈ, ਬਾਬੂ ਜੀ?"

"ਕੁਸ਼ ਨੀ, ਆਪਣੇ ਮੁੰਡੇ ਨੂੰ ਜੁੱਤੀ ਲੈ ਦਈਂ। ਕੋਈ ਹੋਰ ਸਾਬਣ ਸੋਡਾ ਲੈ ਲਵੀਂ, ਜੇ ਬਚ ਗਏ ਤਾਂ।"

"ਮਿਹਰਬਾਨੀ। ਮਹਾਰਾਜ ਬਹੁਤਾ ਦੇਵੇ...ਪਰ ਕਾਹਨੂੰ ਖੇਚਲ ਕਰਨੀ ਸੀ।" ਉਹਨੇ ਨੋਟ ਤਹਿ ਲਾ ਕੇ ਖੀਸੇ ਵਿਚ ਪਾ ਲਿਆ।

ਉਹ ਕੁਝ ਟਿਕਾਉ 'ਚ ਬਹਿ ਗਿਆ। ਸਿਗਰਟ ਲਾਈ। ਚਿਹਰੇ 'ਤੇ ਚਮਕ

ਆਈ । ਅੱਖਾਂ 'ਚੋਂ ਲਾਲੀ ਕਾਫ਼ਰੂ ਹੋਣ ਲੱਗੀ ।

"ਤੂੰ ਫੇਰ ਸਾਰੰਗੀ ਤਾਂ ਸਿੱਖੀ ਨਾ । ਹੋਰ ਕਿਹੜਾ ਸਾਜ਼ ਸਿੱਖਿਆ ?"

ਅਮਲੀ ਆਪਣੀ ਆਈ 'ਤੇ ਆ ਗਿਆ ।..."ਬਾਪੂ ਨੇ ਆਖਿਆ, ਅਰਜਣ, ਨਗੋਜੇ ਵਜਾ ਦਿਲ ਦੀਆਂ ਗੱਲਾਂ ਨਗੋਜਿਆਂ ਥਾਣੀਂ ਸੁਣਾ । ਸਰਸਵਤੀ ਦੇਵੀ ਤੋਂ ਸੰਗੀਤ ਵਿੱਦਿਆ ਦੀ ਦਾਤ ਮੰਗ, ਤੇ ਪੁੱਤਰਾ, ਕੋਟਲੇ ਵਾਲੇ ਸ਼ਫ਼ੀ ਦੇ ਪੈਰਾਂ 'ਤੇ ਪੱਗ ਰੁਪਈਆ ਰਖਦੇ ਜਾ ਕੇ।" ਉਦੋਂ ਤਿੰਨ ਬੰਦੇ ਤੇ ਸਾਜ਼ ਸਾਰੇ ਪੰਜਾਬ 'ਚ ਮਸ਼ਹੂਰ ਸਨ : ਪਾਖਰ ਦੀ ਸਾਰੰਗੀ, ਸ਼ਫ਼ੀ ਦੇ ਨਗੋਜੇ, ਨਗੀਨੇ ਦਾ ਤੂੰਬਾ ! ਬਾਪੂ ਆਪ ਗਿਆ ਮੈਨੂੰ ਗੁਰੂ ਜੀ ਕੋਲ ਲੈ ਕੇ । ਉਸਤਾਦ ਨੇ ਬਾਪੂ ਤੋਂ ਸਿਰਫ਼ ਦੋ ਗੱਲਾਂ ਪੁੱਛੀਆਂ—"ਪਾਖਰਾ, ਮੁੰਡੇ ਨੂੰ ਸ਼ੌਂਕ ਵੀ ਹੈਗਾ ਨਾ ?

—ਹਾਂ, ਬਹੁਤ ।

—ਤੇ ਮੁੰਡਾ ਮਿਹਨਤ ਤੋਂ ਡਰ ਕੇ, ਮਾਂ ਨੂੰ ਤਾਂ ਨੀ ਵਰਾਗ ਜਾਏਗਾ ?

—ਨਹੀਂ ਸ਼ਫ਼ੀ !

—ਚੰਗਾ ਫੇਰ, ਹੁਣ ਉਦੋਂ ਮਿਲਾਂਗੇ ਜਦੋਂ ਅਰਜਣ ਦੇ ਨਗੋਜਿਆਂ ਨਾਲ ਭੁੱਬਲ ਦੇ ਭਾਂਬੜ ਮਚਣ ਲੱਗਣਗੇ ।

...ਬੱਸ ਬਾਊ ਜੀ, ਮੈਂ ਉਸਤਾਦ ਦੀ ਪੁੱਜ ਕੇ ਸੇਵਾ ਕੀਤੀ । ਉਹ ਬੜੇ ਤੜਕਿਓਂ ਚਾਰ ਵਾਲੀ ਡਾਕ ਗੱਡੀ ਨਾਲ ਉਠਿਆ ਕਰਦਾ ਸੀ ਤੇ ਮੈਂ ਵੀ ਨਾਲ ਹੀ ਦਾਤਣ ਕੁਰਲਾ ਕਰ ਕੇ ਜੋੜੀ ਨੂੰ ਧੂਫ਼ ਦਿੰਦੇ ਸਾਂ ਪਹਿਲਾਂ । ਚਾਹ ਪੀ ਕੇ ਦੋ ਘੰਟੇ ਲੋਅ ਹੋਣ ਤਾਈਂ ਰਿਆਜ਼ ਕਰਦੇ ਸਾਂ । ਤਿੰਨ ਘੰਟੇ ਆਥਣੇ । ਜੇ ਖਾੜਾ ਨਹੀਂ ਸੀ ਲਾਉਣਾ ਹੁੰਦਾ ਤਾਂ ਇਹ ਰੋਜ਼ ਦਾ ਤਪ ਸੀ ।"

"ਕਿੰਨਾ ਚਿਰ ਲਗਿਆ ਪੂਰਾ ਮਾਹਰ ਹੋਣ ਲਈ ?"

"ਤਿੰਨ ਸਾਲ 'ਚ ਉਸਤਾਦ ਨੇ ਮੈਨੂੰ ਥਾਪਨਾ ਦੇ ਦਿੱਤੀ । ਉਂਜ ਤਾਂ ਬਾਊ ਜੀ, ਕਿਸੇ ਸਾਜ਼ ਲਈ ਉਮਰ ਵੀ ਥੋੜ੍ਹੀ ਐ ।...ਏਸ ਸਮੇਂ 'ਚ ਬਾਪੂ ਮਰ ਗਿਆ ਸੀ... ਸਾਰੰਗੀ ਵੇਚਣ ਵਾਲੀ ਗੱਲ ਜਦੋਂ ਮੈਂ ਉਸਤਾਦ ਨੂੰ ਦੱਸੀ ਤਾਂ ਉਹ ਉਦਾਸ ਵੀ ਹੋਇਆ ਤੇ ਖ਼ਫ਼ਾ ਵੀ । ਕਹਿਣ ਲਗਿਆ—"ਪਾਖਰ ਤਾਹੀਓਂ ਛੇਤੀ ਮਰ ਗਿਆ ।'

"ਖ਼ੈਰ, ਬਾਪੂ ਤੁਰ ਗਿਆ । ਮਰਨ ਤੋਂ ਪਹਿਲਾਂ ਉਹਦਾ ਬੋਲ ਬੰਦ ਹੋ ਗਿਆ ਸੀ । ਉਹਨੇ ਬੱਸ ਬੜੀ ਔਖ ਨਾਲ ਮੇਰੇ ਮੋਢੇ 'ਤੇ ਹੱਥ ਧਰਿਆ ਤੇ ਫਿਰ ਉਸੇ ਹੱਥ ਦੀਆਂ ਉਂਗਲਾਂ ਬੁੱਲ੍ਹਾਂ ਨਾਲ ਜੋੜ ਦਿੱਤੀਆਂ । ਮੈਂ ਇਹਨੂੰ ਬਾਪੂ ਦੀ ਆਖ਼ਰੀ ਖ਼ਾਹਿਸ਼ ਸਮਝ ਹੋਰ ਵੀ ਮਿਹਨਤ ਕਰਨ ਲਗਿਆ । ਫਿਰ ਇਕ ਦਿਨ ਮੈਨੂੰ ਜਾਪਿਆ ਜਿਵੇਂ ਮੇਰੇ ਫੇਫੜੇ ਹੁੰਦੇ ਹੀ ਨਹੀਂ, ਉਨ੍ਹਾਂ ਦੀ ਥਾਂ ਨਗੋਜੇ ਹੀ ਹੁੰਦੇ ਨੇ । ਮੈਂ ਉਸਤਾਦ ਨੂੰ ਦੱਸਿਆ ਤਾਂ ਉਹਨੇ ਮੈਨੂੰ ਜੱਫੀ ਪਾ ਲਈ । ਬੋਲਿਆ—ਤੂੰ ਸਰਸਵਤੀ ਮਾਤਾ ਸਿੱਧ ਕਰ ਲਈ ਐ । ਐਤਕੀਂ ਫਲੌਂਡ ਦੇ ਮੇਲੇ 'ਤੇ ਨਗੀਨੇ ਨਾਲ ਮੈਂ ਨਹੀਂ, ਤੂੰ ਜੋੜੀ ਵਜਾਏਂਗਾ ।'...ਫਲੌਂਡ ਦੇ ਮੇਲੇ ਨੂੰ ਅੰਤਾਂ ਦਾ 'ਕੱਠ ਜੁੜਿਆ । ਪਹਿਲਾਂ ਮੈਂ ਥੋੜ੍ਹਾ ਜਿਹਾ ਡਰ ਗਿਆ । ਪਰ ਫੇਰ ਮਨ ਨੂੰ ਕਰੜਾ ਕਰਕੇ ਜੋੜੀ ਵਜਾਉਣ ਲਗਿਆ । ਨਗੀਨਾ ਮੇਰੇ ਉਪਰਲੇ ਪਾਸੇ ਸੀ । ਉਹਦੇ ਉਪਰਲੇ ਪਾਸੇ ਮੂਹਰੇ ਗਾਉਣ ਤੇ ਅਰਥ

ਕਰਨ ਵਾਲਾ ਉਹਦਾ ਮਾਮਾ ਸੀ ਮਾਹੋਰਾਣੇ ਵਾਲਾ ਸ਼ੌਂਕੀ। ਸਾਰਿਆਂ ਤੋਂ ਹੇਠਲੇ ਪਾਸੇ ਮੈਂ। ਅਸੀਂ ਗੇੜਾ ਧਰ ਲਿਆ। ਮੈਂ ਸ਼ੌਂਕੀ ਨੂੰ ਆਖ ਦਿੱਤਾ ਸੀ ਕਿ ਪੂਰਨ ਭਗਤ ਪਹਿਲਾਂ ਨਾ ਸ਼ੁਰੂ ਕਰੇ—ਮੇਰਾ ਕਿਤੇ ਰੋਣ ਨਾ ਨਿਕਲ ਜਾਵੇ। ਸ਼ੌਂਕੀ ਮੰਨ ਗਿਆ। ਉਹਨੇ ਪਹਿਲਾਂ ਦੁੱਲਾ ਭੱਟੀ ਸ਼ੁਰੂ ਕੀਤਾ। ਬਾਊ ਜੀ, ਜਦੋਂ ਭੂੱਲਰ ਦੁੱਲੇ ਨੂੰ ਮਿਹਣੇ ਮਾਰਨ ਲੱਗੀ ਤਾਂ ਮੈਂ ਨਸ਼ਈ ਹੋ ਗਿਆ। ਜਦੋਂ ਸ਼ੌਂਕੀ ਨੇ ਦੋਹਾਂ ਹੱਥਾਂ ਨਾਲ ਝੋਲੀ ਅੱਡ ਆਖਿਆ :...ਵੇ ਲੱਖ ਮਰਦਾਂ ਨੂੰ ਮਾਮਲੇ, ਦੁੱਲਿਆ ਖ਼ੈਰ ਖ਼ੁਦਾ ਤੋਂ ਮੰਗ...ਮੈਂ ਗੱਡੋਣੀਆਂ ਲਾ ਕੇ, ਬੁੱਲ੍ਹਾਂ ਨਾਲ ਲੱਗੇ ਨਗੋਜੇ ਅਸਮਾਨ ਵੱਲ ਚੁੱਕ ਦਿੱਤੇ ਤੇ ਸ਼ਫੀ ਉਸਤਾਦ ਬੋਲਿਆ—"ਉਏ, ਨਹੀਂ, ਰੀਸਾਂ ਅਰਜਣਾ ਤੇਰੀ ਜੰਮਣ ਵਾਲੀ ਦੀਆਂ।'

"ਬਾਊ ਜੀ, ਮੈਂ ਵਜਦ 'ਚ ਆ ਗਿਆ। ਦੁੱਲੇ ਦੀ ਘੋੜੀ ਮੇਰੇ ਮੂਹਰੇ ਹਿਣਕਣ ਲਗੀ। ਬੱਸ, ਸਾਂਦਲ-ਬਾਰ 'ਚ ਮੇਰੇ ਨਗੋਜੇ ਗੂੰਜ ਰਹੇ ਸਨ।

"ਫਿਰ ਸ਼ੌਂਕੀ ਨੇ ਪੂਰਨ ਭਗਤ ਛੋਹ ਲਿਆ। ਮੈਂ ਚੜ੍ਹਦਾ ਹੀ ਜਾ ਰਿਹਾ ਸਾਂ। ਸ਼ੌਂਕੀ ਨੇ ਹਵਾ 'ਚ ਉਡਦੇ ਹੱਥ ਛਾਤੀ 'ਤੇ ਟਿਕਾ ਆਖਿਆ :

—ਉਦੋਂ ਜਾਣ ਲੀਂ ਬੱਚੇ ਨੂੰ ਆ ਗਿਆ,
ਜਦੋਂ ਦੁੱਧੀਆਂ 'ਚ ਪੈ ਜੂ ਸ਼ੀਰ !

"ਮੈਨੂੰ ਲੱਗਿਆ ਜਿਵੇਂ ਮੇਰੇ ਨਗੋਜਿਆ 'ਚੋਂ ਦੁੱਧ ਦੀਆਂ ਤਤੀਰੀਆਂ ਵਗਣ ਲੱਗ ਪਈਆਂ। ਲੋਕ ਰੋਣ ਲੱਗ ਪਏ।"

ਸ਼ੌਂਕੀ ਹੁੱਕੇ ਦਾ ਕਸ਼ ਖਿੱਚਣ ਇਕ ਪਾਸੇ ਹੋ ਗਿਆ। "ਨਗੀਨੇ ਦੇ ਤੂੰਬੇ ਨੇ ਉੱਡਦੇ ਪੰਛੀ ਥੰਮ੍ਹ ਕੇ ਖੜ੍ਹੇ ਕਰ ਲਏ। ਮੈਂ ਨਗੋਜੇ ਤੂੰਬੇ ਦੀਆਂ ਤਾਰਾਂ ਨਾਲ ਸੁਰ ਕਰ ਦਿੱਤੇ। ਸ਼ੌਂਕੀ ਮਾਮਾ ਬੋਲਿਆ—ਵਾਹ, ਆਹਾ ਨਗੀਨਿਆ ਪੁੱਤਰ—ਅਰਜਣਾ ਨਹੀਂ ਰੀਸਾਂ ਤੇਰੀਆਂ।

ਤੇ ਸ਼ੌਂਕੀ ਨੇ ਇਕ ਦਮ ਸਾਰਾ ਦਰਦ ਉਲੱਦ ਦਿੱਤਾ :

—ਦੂਰੋਂ ਆਉਂਦਾ ਵੇਖਿਆ ਪੀਰ ਦੁਲਦੁਲ ਦਾ ਅਸਵਾਰ
ਉਹਨੇ ਭੱਜ ਕੇ ਵਾਗਾਂ ਫੜ ਲੀਆਂ, ਨਾਲੇ ਰੋਂਦੀ ਜ਼ਾਰੋ-ਜ਼ਾਰ !

"ਮੈਂ ਆਪਣਾ ਰੋਣ ਮਸਾਂ ਈ ਰੋਕਿਆ। ਉਹ ਰੰਗ ਬੱਝਿਆ ਕਿ ਕੁਝ ਨਾ ਪੁੱਛੋ ! ਜਾਪਿਆ, ਬੁੱਢੀ ਮਾਂ ਨੇ ਨਹੀਂ, ਮੇਰੇ ਨਗੋਜਿਆਂ ਨੇ ਦੁਲਦੁਲ ਦੀਆਂ ਵਾਗਾਂ ਫੜ ਲਈਆਂ। ਸ਼ੌਂਕੀ ਨੇ ਖਾੜੇ ਦਾ ਭੋਗ ਪਾ ਦਿੱਤਾ। ਮੈਨੂੰ ਜੱਫੀ 'ਚ ਲੈ ਬੋਲਿਆ—ਪੁੱਤਰਾ, ਤੂੰ ਪਾਖਰ ਨੂੰ ਲਾਫ਼ਾਨੀ ਬਣਾ ਦਿੱਤਾ।'...ਸ਼ਫ਼ੀ ਉਸਤਾਦ ਦੇ ਪੈਰੀਂ ਡਿੱਗ ਪਿਆ ਮੈਂ। ਸਿਰ ਚੁੱਕਿਆ ਤਾਂ ਕੀ ਵੇਖਦਾਂ, ਉਸਤਾਦ ਰੋ ਰਿਹਾ ਸੀ..."

ਅਮਲੀ ਚੁੱਪ ਹੋ ਗਿਆ। ਮੈਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਖਾੜੇ ਦਾ ਤਾਂ ਭੋਗ ਪੈ ਗਿਆ ਸੀ। ਮੈਂ ਤਾਂ ਫਲੋਂਡ ਦੇ ਮੇਲੇ ਦਾ ਇਕ ਦਰਸ਼ਕ ਅਤੇ ਸਰੋਤਾ ਸਾਂ। ਕੋਈ ਸਟੇਜ ਨਹੀਂ, ਕੋਈ ਸਾਜ਼ਾਂ ਦਾ ਭਾਰ ਨਹੀਂ, ਏਅਰਕੰਡੀਸ਼ੰਡ ਹਾਲ ਨਹੀਂ, ਕੋਈ ਟਿਕਟ ਨਹੀਂ, ਕੋਈ ਪ੍ਰਬੰਧਕ ਨਹੀਂ, ਵਨ-ਪੀਸ ਕਾਰਪਟ ਦੀ ਥਾਂ ਮਿੱਟੀ-ਘੱਟਾ... ਪ੍ਰਭਾਵਾਂ ਦੀ ਵਿਆਖਿਆ ਨਹੀਂ...ਸ਼ੌਂਕੀ ਦੇ ਬੋਲ ਹਵਾ 'ਚ ਗੂੰਜ ਰਹੇ ਸਨ, ਨਗੀਨੇ

ਦਾ ਤੂੰਬਾ ਟੁਣਕ ਰਿਹਾ ਸੀ, ਅਰਜਣ ਦੇ ਨਗੋਜ਼ਿਆਂ ਨੇ ਅਕਾਸ਼ੀਂ ਉੱਡਦੇ ਪੰਛੀਆਂ ਦੀਆਂ ਡਾਰਾਂ ਡੱਕ ਦਿੱਤੀਆਂ ਸਨ ।

ਮੈਂ ਕਲਪਨਾ ਦੀ ਦੁਨੀਆ ਤੋਂ ਪਰਤ ਆਇਆ ਸਾਂ । ਭੁੱਖਾਂ ਤੇ ਲੋੜਾਂ-ਥੋੜਾਂ ਦਾ ਝੰਬਿਆ ਅਰਜਣ ਨਿੰਮ ਨਾਲ ਢੋਅ ਲਈ ਮੇਰੇ ਕੋਲ ਬੈਠਾ ਸੀ ।

"ਫੇਰ ਤਾਂ ਤੇਰਾ ਗੁਜ਼ਾਰਾ ਚੰਗਾ ਚਲਣ ਲੱਗ ਪਿਆ ਹੋਵੇਗਾ ।"

"ਬਸ, ਕੁਸ਼ ਚਿਰ, ਬਾਊ ਜੀ ! ਫੇਰ ਲੌਟ-ਸਪੀਕਰ ਚੱਲ ਪਏ । ਆਦਮੀਆਂ-ਤੀਮੀਆਂ ਦੀਆਂ ਪਾਰਟੀਆਂ ਚੱਲ ਪਈਆਂ, ਕੰਨ ਖਾਣ ਵਾਲੇ ਲੁੱਚੇ ਗੀਤ । ਨਚਾਰਾਂ ਵਾਂਗ ਨੱਚਦੀਆਂ ਤੀਮੀਆਂ । ਮੈਨੂੰ ਤਾਂ ਸੰਗ ਈ ਬਲਾ ਆਉਂਦੀ ਸੀ । ਪਰ ਮਲੱਖ ਦਾ ਤਾਂ ਤੁਹਾਨੂੰ ਪਤਾ ਈ ਐ । ਸਾਰੀ ਉਧਰ ਨੂੰ ਉਲਟ ਗਈ ।"

ਅਮਲੀ ਉਦਾਸ ਹੋ ਗਿਆ ।

"ਸ਼ਫੀ ਉਸਤਾਦ ਕਿਥੇ ਐ ਹੁਣ ?"

"ਭੁੱਖਾ ਮਰਦਾ ਪਾਕਿਸਤਾਨ ਚਲਿਆ ਗਿਆ ਸੀ । ਉਥੇ ਕਿਸੇ ਮਸੀਤ 'ਚ ਦਿਨ ਕਟੀ ਕਰਦੈ ।"

"ਨਗੀਨਾ ਤੇ ਸ਼ੌਂਕੀ ?"

"ਨਗੀਨਾ ਬਾਊ ਜੀ, ਭੱਠੇ 'ਤੇ ਇੱਟਾਂ ਕੱਢਦੈ । ਤੇ ਸੌਂਕੀ ਗਧੀ ਤੇ ਸਬਜ਼ੀਆਂ ਲੱਦ ਪਿੰਡ ਪਿੰਡ ਵੇਚਦੈ ।"

ਬਲਬੀਰ ਤੇ ਪਰਮਿੰਦਰ ਛੁੱਟੀ ਕਰ ਕੇ ਕੋਲ ਆ ਗਏ ਸਨ । ਉਨ੍ਹਾਂ ਦੇ ਨਾਲ ਅਮਲੀ ਦਾ ਮੁੰਡਾ ਵੀ ਸੀ । ਉਸੇ ਨੇ ਮੇਰੇ ਵਾਲੀ ਕੁਰਸੀ ਚੁੱਕ ਬਲਬੀਰ ਦੇ ਘਰ ਲੈ ਕੇ ਜਾਣੀ ਸੀ । ਜਦੋਂ ਮੁੰਡਾ ਕੁਰਸੀ ਚੁੱਕਣ ਲੱਗਿਆ ਤਾਂ ਅਮਲੀ ਨੇ ਵੀ ਹੱਥ ਲਵਾਇਆ । ਉਹਨੂੰ ਸਾਹ ਚੜ੍ਹ ਗਿਆ । ਜ਼ਰਾ ਸਾਹ ਠੀਕ ਕਰ ਕੇ ਬੋਲਿਆ—' ਪਤਾ ਨੀ ਕਾਹਦੀ ਬਣੀ ਹੋਈ ਐ । ਲੋਹੇ ਵਰਗੀ ਨਿੱਗਰ ਐ ਸਾਲੀ !...ਥੋਨੂੰ ਸ਼ਾਇਦ ਪਤਾ ਨੀ ਹੋਣਾ ਕਿ ਇਹ ਕੁਰਸੀ ਏਸ ਬਲਬੀਰ ਸਿਓਂ ਦੇ ਰਿਸਾਲਦਾਰ ਬਾਬੇ ਨੂੰ ਉਹਦੇ ਅੰਗਰੇਜ਼ ਅਫਸਰ ਨੇ ਦਿੱਤੀ ਸੀ । ਜਦੋਂ ਰਿਸਾਲਦਾਰ ਪਿਲਸਣ ਕਰਾ ਪਿੰਡ ਆਇਆ ਤਾਂ ਸੱਥ 'ਚ ਇਸੇ ਕੁਰਸੀ ਤੇ ਬਹਿੰਦਾ ਹੁੰਦਾ ਸੀ, ਤੇ ਮੇਰੇ ਵਡਾਰੂ ਏਹਨੂੰ ਚੱਕ ਕੇ ਲਿਆਉਂਦੇ ਸਨ । ਬਲਬੀਰੇ ਦੇ ਬਾਪੂ ਵੇਲੇ ਮੈਂ ਹੀ ਏਹਨੂੰ ਝਾੜ-ਪੂੰਝ ਕੇ ਡਾਹੁੰਦਾ ਹੁੰਦਾ ਸੀ । ਬੰਦੇ ਲੱਦ ਗਏ ਬਾਊ ਜੀ, ਪਰ ਕੁਰਸੀ ਏਨੀ ਸਿੱਕੇਬੰਦ ਐ ਕਿ ਮਜਾਲ ਐ ਏਹਦੀ ਕੋਈ ਚੂਲ ਵੀ ਹਿੱਲੀ ਹੋਵੇ । ਬੱਸ, ਲੋੜ ਪੈਣ 'ਤੇ ਨਵੀਂ ਬੈਂਤ ਨਾਲ ਸੀਟ ਬਦਲਾ ਲੈਂਦੇ ਨੇ...

ਹੁਣ ਕੁਰਸੀ ਅਮਲੀ ਦੇ ਮੁੰਡੇ ਦੇ ਸਿਰ 'ਤੇ ਸੀ, ਜਿਹੜਾ ਪਾਥੀਆਂ ਵਰਗੇ ਨੰਗੇ ਪੈਰਾਂ ਨਾਲ ਅੱਗ ਵਰਗੀ ਧੂੜ ਮਿੱਧਦਾ ਸਾਡੇ ਅੱਗੇ ਅੱਗੇ ਤੁਰਿਆ ਜਾ ਰਿਹਾ ਸੀ ।

# ਰੋਟੀ

## ਗੁਰਦੇਵ ਸਿੰਘ ਰੁਪਾਣਾ

ਪੰਜ ਸਾਲਾ ਪਿੱਛੋਂ ਬਖ਼ਤੌਰੇ ਨੇ ਕਸਮ ਤੋੜ ਕੇ ਪੀਣੀ ਸ਼ੁਰੂ ਕਰ ਦਿੱਤੀ। ਪੰਜ ਸਾਲ ਉਸ ਨੇ ਸ਼ਰਾਬ ਨੂੰ ਹੱਥ ਨਹੀਂ ਲਾਇਆ। ਦੋਸਤਾਂ ਨੇ ਤਾਅਨੇ ਮਾਰੇ। ਯਾਰੀ ਦੇ ਵਾਸਤੇ ਪਾਏ। ਪਰ ਉਸ ਨੇ ਮੂੰਹ ਨੂੰ ਨਹੀਂ ਲਾਈ। ਕਿਸੇ ਪ੍ਰਾਹੁਣੇ-ਧਰੌਣੇ ਨੂੰ ਨਹੀਂ ਲਿਆ ਕੇ ਦਿੱਤੀ। ਕੁਝ ਨਾਰਾਜ਼ ਹੋਏ, ਕੁਝ ਇਕ ਨੇ ਕਿਹਾ ਬਖ਼ਤੌਰਾ ਕੰਜੂਸ ਹੋ ਗਿਆ ਏ।

ਪਰ ਹੁਣ ਦਿਨ ਰਾਤ ਅੱਖ ਨਹੀਂ ਪੁੱਟਦਾ। ਪੀਂਦਾ ਰਹਿੰਦਾ ਹੈ, ਪਿਆਉਂਦਾ ਰਹਿੰਦਾ ਹੈ। ਸਭ ਹੈਰਾਨ ਸਨ, ਉਹਨੂੰ ਹੋ ਕੀ ਗਿਆ ? ਕੋਈ ਦੁਖ ਨਹੀਂ, ਕੋਈ ਸਦਮਾ ਨਹੀਂ। ਚੰਗੇ ਸਲੱਗ ਉਹਦੇ ਧੀਆਂ-ਪੁੱਤਰ ਸਨ। ਉਹਦੇ ਹੁਕਮ ਵਿਚ ਰਹਿਣ ਵਾਲੇ। ਚੰਗੀ ਫ਼ਸਲ ਹੁੰਦੀ ਆ ਰਹੀ ਸੀ। ਵੱਡੇ ਪੁੱਤਰ ਮੱਖਣ ਦਾ ਵਿਆਹ ਕਰ ਲਿਆ। ਕਿਸੇ ਕਿਸਮ ਦੀ ਤੰਗੀ ਨਹੀਂ। ਚਾਰ ਪੈਸੇ ਵੀ ਜੁੜ ਗਏ ਸਨ ਅਤੇ ਮੱਖਣ ਟਰੈਕਟਰ ਖ਼ਰੀਦਣ ਵਾਸਤੇ ਸਲਾਹਾਂ ਕਰਦਾ ਫਿਰਦਾ ਸੀ ਕਿ ਅਚਾਨਕ ਬਖ਼ਤੌਰੇ ਨੇ ਪੀਣੀ ਸ਼ੁਰੂ ਕਰ ਦਿੱਤੀ।

ਜਿਸ ਦਿਨ ਤੋਂ ਕਸਮ ਤੋੜੀ, ਘਰ ਨਹੀਂ ਵੜਿਆ। ਖੇਤ ਵਾਲੇ ਕੋਠੇ ਵਿਚ ਹੀ ਡੇਰਾ ਜਾ ਲਾਇਆ। ਝਿਊਰਾਂ ਦਾ ਦੁੰਨਾ ਟਹਿਲ ਸੇਵਾ ਵਾਸਤੇ ਰੱਖ ਲਿਆ। ਪੰਜ ਚਾਰ ਖਾਊ-ਯਾਰ ਹਮੇਸ਼ਾ ਉਹਦੇ ਕੋਲ ਬੈਠੇ ਰਹਿੰਦੇ। ਉਸ ਦੇ ਪੀਣ ਦੇ ਢੰਗ ਦੀਆਂ ਸਿਫ਼ਤਾਂ ਕਰ ਕਰ ਉਹਨੂੰ ਅਸਮਾਨ ਚਾੜ੍ਹੀ ਜਾਂਦੇ। ਉਹਦੀ ਹਾਂ ਵਿਚ ਹਾਂ ਮਿਲਾਈ ਜਾਂਦੇ। ਵੱਡਾ, ਕਮਰੇ ਜਿੱਡਾ, ਮੁਰਗਿਆਂ ਵਾਸਤੇ, ਖੁੱਡਾ ਬਣਾ ਲਿਆ। ਦੁੰਨੇ ਨੇ ਮੁਰਗੇ ਲਿਆ ਛੱਡੇ। ਜਿੰਨੇ ਰੋਜ ਖਾਧੇ ਜਾਂਦੇ, ਦੁੰਨੇ ਨੂੰ ਹੁਕਮ ਸੀ, ਉਤਨੇ ਹੋਰ ਲਿਆ ਕੇ ਛੱਡ ਦੇਵੇ। ਘਰ ਵਾਲੇ ਕਹਿੰਦੇ ਸਨ, ਬਖ਼ਤੌਰੇ ਨੇ ਘਰ ਨੂੰ ਤੰਗਲੀ ਲਾ ਦਿੱਤੀ ਹੈ।

ਘਰ ਵਾਲਿਆਂ ਨੂੰ ਚਿੰਤਾ ਕਰਦੇ, ਉਹਨੇ ਸੁਣਿਆਂ ਤਾਂ ਹੱਥ ਹੋਰ ਵੀ ਖੁਲ੍ਹਾ ਕਰ ਦਿੱਤਾ। ਭਾਂਤ ਭਾਂਤ ਦੇ ਮਹਿੰਗੇ ਕਪੜੇ ਸੁਆ ਲਏ। ਕੋਟ, ਪੈਂਟਾਂ, ਅਚਕਨਾਂ ਜਿਹੜੇ ਉਹਦੇ ਪਿਓ ਦਾਦੇ ਨੇ ਕਦੇ ਵੇਖੇ ਵੀ ਨਹੀਂ ਸਨ ਤੇ ਜਿਹੜੇ ਬਖ਼ਤੌਰੇ ਨੂੰ ਪਾਉਣੇ ਵੀ ਨਹੀਂ ਆਉਂਦੇ ਸਨ। ਨਵੇਂ ਫ਼ੈਸ਼ਨ ਦੱਸਣ ਵਾਲੇ ਜੁੜ ਗਏ। ਪਟਿਆਲਾ ਸ਼ਾਹੀ, ਟੌਅ ਵਾਲੀਆਂ ਪਗੜੀਆਂ ਬੰਨ੍ਹਣੀਆਂ ਸਿਖਾਉਣ ਵਾਲੇ ਆ

ਗਏ । ਬਖ਼ਤੌਰੇ ਨੂੰ ਸਲਾਹਾਂ ਦਿਤੀਆਂ ਜਾਣ ਲਗੀਆਂ । ਜਿਨ੍ਹਾਂ ਦਾ ਨਤੀਜਾ ਬਖ਼ਤੌਰੇ ਨੇ ਕਾਲੇ ਭੂਰੇ ਬੂਟ ਖ਼ਰੀਦ ਲਏ । ਗੁਰਗਾਬੀਆਂ ਲੈ ਲਈਆਂ । ਭਾਂਤ ਭਾਂਤ ਦੀਆਂ ਤਿੱਲੇ ਵਾਲੀਆਂ ਜੁੱਤੀਆਂ ਖ਼ਰੀਦ ਲਿਆਂਦੀਆਂ—ਕਸੂਰੀ ਖ਼ੁੱਸੇ, ਮੁੱਕਤਸਰੀ ਘੋਨੀਆਂ, ਫ਼ਾਜ਼ਿਲਕਾ ਦੀਆਂ ਕੰਨਿਆਂ ਵਾਲੀਆਂ ।

ਕਿਸੇ ਨੇ ਖ਼ੁਸ਼ਬੂਦਾਰ ਤੇਲ ਦਾ ਜ਼ਿਕਰ ਕਰ ਦਿੱਤਾ । ਫੇਰ ਕੀ ਸੀ ਜੋ ਵੀ ਸ਼ੀਸੀ ਦੁਕਾਨ ਤੇ ਵੇਖੀ, ਖ਼ਰੀਦ ਲਈ । ਕਰੀਮ, ਪਾਊਡਰ, ਸ਼ੈਂਪੂ । ਬਖ਼ਤੌਰਾ ਪੂਰੇ ਨਵਾਬੀ ਠਾਠ ਨਾਲ ਰਹਿਣ ਲੱਗ ਪਿਆ । ਉਹਦਾ ਰੁਮਾਲ ਠੇਕੇ ਤੇ ਜਾਂਦਾ ਤੇ ਬੋਤਲਾਂ ਤੁਰੀਆਂ ਆਉਂਦੀਆਂ । ਕੁਝ ਪੀਤੀਆਂ ਜਾਂਦੀਆਂ, ਕੁਝ ਲੋਕ ਡੱਬਾਂ ਵਿਚ ਅੜੁੰਗ ਕੇ ਲੈ ਜਾਂਦੇ । ਇਹੋ ਹਾਲ ਉਹਦੇ ਦੂਜੇ ਸਾਮਾਨ ਦਾ ਸੀ । ਜਿਨ੍ਹਾਂ ਲੋਕਾਂ ਨੇ ਨਹਾਉਣ ਵਾਲਾ ਸਾਬਣ ਕਦੇ ਸੁੰਘ ਕੇ ਨਹੀਂ ਸੀ ਵੇਖਿਆ, ਉਹ ਤਿੰਨ ਤਿੰਨ ਵਾਰ ਮਲਦੇ । ਮੁੱਛਾਂ ਨੂੰ ਖ਼ੁਸ਼ਬੂਦਾਰ ਤੇਲ ਨਾਲ ਚੋਪੜਦੇ । ਬਖ਼ਤੌਰੇ ਦੇ ਕਪੜੇ ਪਾ ਕੇ ਲੈ ਜਾਂਦੇ ।

ਇਹਨਾਂ ਖਾਊ-ਯਾਰਾਂ ਨੇ ਅਫ਼ਵਾਹ ਫੈਲਾ ਦਿੱਤੀ ਕਿ ਮੱਖਣ ਬਖ਼ਤੌਰੇ ਨੂੰ ਜਿਉਂਦਾ ਨਹੀਂ ਛੱਡੇਗਾ । ਆਪਣੇ ਦੋਸਤਾਂ ਨਾਲ ਸਲਾਹਾਂ ਕਰਦਾ, ਉਹਨਾਂ ਨੇ ਆਪਣੇ ਕੰਨੀਂ ਸੁਣਿਆ ਹੈ ।

ਹਮਦਰਦ ਦੋਸਤਾਂ ਨੇ ਸਮਝਾਉਣ ਦੇ ਜਤਨ ਕੀਤੇ । ਰਿਸ਼ਤੇਦਾਰ ਆਏ । ਵੱਡੀ ਭੈਣ ਨੇ ਤਰਲੇ ਕੀਤੇ । ਸਾਲੇ ਨੇ ਪੈਰੀਂ ਪੱਗ ਰੱਖੀ । ਪਰ ਬਖ਼ਤੌਰੇ ਨੇ ਕਿਸੇ ਦੀ ਨਾ ਮੰਨੀ । ਹਰ ਇਕ ਨੂੰ ਇਕੋ ਉੱਤਰ ਦਿੰਦਾ ਰਿਹਾ, "ਮੈਂ ਵੀ ਬਥੇਰਾ ਸਮਝਾਇਆ ਸੀ । ਮੇਰੇ ਕਹੇ ਤਾਂ ਕੋਈ ਨਾ ਸਮਝਿਆ ।"

"ਕੌਣ ਨਾ ਸਮਝਿਆ ?" ਉਹਨੂੰ ਪੁੱਛਿਆ ਜਾਂਦਾ ।

"ਆਪੇ ਆਊ ਆਪੇ । ਜੀਹਨੂੰ ਸਮਝ ਆ ਗਈ, ਆਪੇ ਆਊ ਆਪੇ ।" ਉਹ ਕਹਿੰਦਾ ਤੇ ਗੱਲ ਕਰਨ ਵਾਲੇ ਨੂੰ ਹੋਰ ਬੋਲਣ ਤੋਂ ਰੋਕਣ ਵਾਸਤੇ ਉੱਚੀ ਸਾਰੀ ਕਹਿੰਦਾ : "ਚੋ...ਪ !"

ਮਹੀਨੇ ਕੁ ਦੇ ਵਿਚ ਵਿਚ ਟਰੈਕਟਰ ਵਾਸਤੇ ਰੱਖੀ ਰਕਮ ਉਹ ਪੀ ਗਿਆ ।

ਫੇਰ ਉਹਨੇ ਐਲਾਨ ਕਰ ਦਿੱਤਾ, ਉਹ ਆਪਣੀ ਪੱਕੀ ਨਹਿਰ ਵਾਲੀ ਜ਼ਮੀਨ ਵੇਚਣ ਵਾਸਤੇ ਤਿਆਰ ਹੈ, ਕੋਈ ਗਾਹਕ ਹੋਵੇ ਤਾਂ ਉਹਦੇ 'ਅੱਡੇ' 'ਤੇ ਆ ਜਾਵੇ ।

ਸੁਣ ਕੇ ਘਰ ਵਾਲਿਆਂ ਦੇ ਭਾਅ ਦੀ ਬਣ ਗਈ । ਮੱਖਣ ਰੋਟੀ ਛੱਡ ਕੇ ਬੈਠ ਗਿਆ । ਉਹਨੂੰ ਸਮਝ ਨਾ ਆਵੇ ਪਿਉ ਨੂੰ ਕੀ ਹੋ ਗਿਆ ਹੈ । ਪਹਿਲਾਂ ਵੀ ਪੀਂਦਾ ਰਿਹਾ ਸੀ, ਪਰ ਜ਼ਮੀਨ ਨੂੰ ਦੰਦਾ ਨਹੀਂ ਸੀ ਧਰਿਆ । ਅਤੇ ਨਾ ਹੀ ਇਸ ਤਰ੍ਹਾਂ ਨਵਾਬਾਂ ਵਾਲੇ ਤੌਰ-ਤਰੀਕੇ ਅਪਣਾਏ ਸਨ । ਕੀ ਕੀਤਾ ਜਾਵੇ । ਜਦ ਵੀ ਉਹ ਉਹਨੂੰ ਮਿਲਣ ਵਾਸਤੇ ਗਿਆ ਸੀ, ਦੂਰੋਂ ਦੇਖ ਕੇ ਹੀ ਬਖ਼ਤੌਰੇ ਨੇ ਸ਼ੋਰ ਪਾਉਣਾ ਸ਼ੁਰੂ ਕਰ ਦਿੱਤਾ ਸੀ—"ਆ ਗਿਆ ਮੱਖਣ ਮੈਨੂੰ ਮਾਰਨ ਵਾਸਏ...ਆ ਗਿਆ ।" ਮੱਖਣ ਬਿਨਾਂ ਗੱਲ ਕੀਤੇ ਹੀ ਪਰਤ ਆਉਂਦਾ ।

ਤੇ ਫੇਰ ਅਗਲੇ ਦਿਨ ਹੋਰ ਖ਼ਬਰ ਸੁਣੀ ਤਾਂ ਸਾਰਾ ਟੱਬਰ ਭੁੰਜੇ ਹੀ ਲਹਿ ਗਿਆ । ਬਖ਼ਤੌਰੇ ਨੇ ਰੁਲੀਏ ਚੌਕੀਦਾਰ ਦੀ ਵਿਧਵਾ ਰੱਖ ਲਈ ਸੀ । ਘਰ ਵਿਚ ਜਵਾਨ ਧੀ ਸੀ ।

ਨਵੀਂ ਨਵੀਂ ਨੂੰਹ ਆਈ ਹੋਈ ਸੀ। ਇਹ ਕੀ ਮਾਰ ਵੱਗ ਗਈ ਉਹਨੂੰ। ਮੱਖਣ ਨੇ ਸੋਚਿਆ, ਹੁਣ ਇਸ ਘਰ ਦੀ ਖ਼ੈਰ ਨਹੀਂ। ਕੁਝ ਵੇਚ ਕੇ ਪੀ ਜਾਵੇਗਾ ਤੇ ਕੁਝ ਚਮਿਆਰੀ ਦੇ ਨਾਂ ਕਰਵਾ ਦੇਵੇਗਾ ਤੇ ਉਹ ਰਹਿ ਜਾਣਗੇ ਲੋਕਾਂ ਦੇ ਸੀਰੀ ਲੱਗਣ ਜੋਗੇ। ਸ਼ਰਮ ਦੇ ਮਾਰੇ ਉਹਨਾਂ ਨੂੰ ਘਰੋਂ ਨਿਕਲਣਾ ਔਖਾ ਹੋ ਗਿਆ।

"ਆਪੇ ਆਊ ਆਪੇ।" ਮੱਖਣ ਨੇ ਪਿਉ ਦੀ ਗੱਲ ਯਾਦ ਕੀਤੀ। "ਕੌਣ ਆਊ ? ਤੇ ਹੁਣ ਚਮਿਆਰੀ ਲੈ ਆਇਆ ਹੈ। ਹੋਵੇ ਨਾ ਹੋਵੇ ਝਗੜਾ ਕੋਈ ਬੇਬੇ ਨਾਲ ਹੀ ਹੈ।" ਉਹਨੇ ਸੋਚਿਆ।

ਮੱਖਣ ਤੇ ਬਖ਼ਤੌਰਾ ਇਕੱਠੇ ਹੀ ਖੇਤ ਵਿਚ ਕੰਮ ਕਰਿਆ ਕਰਦੇ ਸਨ। ਭਰਾਵਾਂ ਵਾਂਗ ਲੱਗਦੇ ਸਨ ਤੇ ਦੋਸਤਾਂ ਵਾਂਗ ਰਹਿੰਦੇ ਸਨ।

ਕੰਮ ਬੰਦ ਕਰਨ ਤੋਂ ਪਹਿਲਾਂ ਬਖ਼ਤੌਰੇ ਨੇ ਚੁੱਪ ਵੱਟ ਲਈ ਸੀ। ਚੁੱਪਚਾਪ ਉਹ ਗੁਆਚੀ ਗਾਂ ਵਾਂਗ ਫਿਰਦਾ ਰਹਿੰਦਾ। ਇਕ ਦਿਨ ਉਹ ਚਾਦਰ ਤਾਣ ਕੇ ਲੇਟ ਗਿਆ। ਸਾਰਾ ਦਿਨ ਖੇਤ ਨਾ ਗਿਆ, ਤੇ ਅਗਲੇ ਦਿਨ ਪਤਾ ਲੱਗਿਆ, ਉਹਨੇ ਪੀਣੀ ਸ਼ੁਰੂ ਕਰ ਦਿੱਤੀ ਹੈ। ਮੱਖਣ ਨੇ ਯਾਦ ਕੀਤਾ।

ਇਹ ਉਹਨਾਂ ਦਿਨਾਂ ਦੀ ਗੱਲ ਹੈ ਜਦ ਮੱਖਣ ਦੀ ਵਹੁਟੀ ਮੁਕਲਾਵੇ ਤੋਂ ਦੂਜੀ ਵਾਰ ਆਈ ਹੋਈ ਸੀ। ਸਾਰਾ ਪਰਿਵਾਰ ਖ਼ੁਸ਼ ਸੀ। ਇਕ ਦੂਜੇ ਨੂੰ ਵਧੇਰੇ ਪਿਆਰ ਸਤਿਕਾਰ ਨਾਲ ਪੇਸ਼ ਆਉਂਦੇ। ਛੋਟੇ ਨਿਆਣੇ ਭਾਬੀ ਦੇ ਚਾਅ ਵਿਚ ਸਭ ਕੰਮ ਹੱਸਦੇ ਹੱਸਦੇ ਕਰ ਲੈਂਦੇ। ਸਕੂਲ ਜਾਣ ਵੇਲੇ ਵਿੱਟਰਦੇ ਨਾ। ਇਕ ਦੂਜੇ ਨਾਲ ਝਗੜਾ ਨਾ ਕਰਦੇ। ਬਖ਼ਤੌਰਾ ਬੜੇ ਧਿਆਨ ਨਾਲ ਤੁਰਦੀ ਫਿਰਦੀ ਵਹੁਟੀ ਨੂੰ ਵੇਖਦਾ। ਉਹਨਾਂ ਦਿਨਾਂ ਵਿਚ ਉਹ ਮੱਖਣ ਦੀ ਮਾਂ ਨੂੰ ਨਵੇਂ ਸਾਫ਼ ਕਪੜੇ ਪਾਉਣ ਵਾਸਤੇ ਕਹਿੰਦਾ ਸੁਣਿਆ ਗਿਆ ਸੀ, "ਤੂੰ ਵੀ ਕਦੇ ਚੱਜ ਦਾ ਝੱਗਾ ਚੁੰਨੀ ਪਾ ਲਿਆ ਕਰ।" ਸਵੇਰੇ ਸਵੇਰੇ ਸਭ ਵਾਸਤੇ ਦਾਤਨਾਂ ਲਿਆ ਕੇ ਦਿੰਦਾ ਤੇ ਮੱਖਣ ਦੀ ਮਾਂ ਨੂੰ ਵੀ ਦਾਤਨ ਕਰਨ ਵਾਸਤੇ ਕਹਿੰਦਾ।

ਉਹਨਾਂ ਦਿਨਾਂ ਵਿਚ ਇਕ ਹੋਰ ਤਬਦੀਲੀ ਘਰ ਵਿਚ ਹੋਈ ਸੀ। ਖੇਤੋਂ ਆ ਕੇ ਬਖ਼ਤੌਰਾ ਬੈਠਕ ਵਿਚ ਬੈਠ ਜਾਂਦਾ। ਉਹਦੇ ਨਹਾਉਣ ਵਾਸਤੇ ਪਾਣੀ ਪੁੱਜ ਜਾਂਦਾ। ਧੋਤੇ ਹੋਏ ਕਪੜੇ ਦਿੱਤੇ ਜਾਂਦੇ। ਨਹਾ ਕੇ, ਕਪੜੇ ਬਦਲ ਕੇ ਉਹ ਲੇਟਿਆ ਲੇਟਿਆ ਰੋਟੀ ਦੀ ਉਡੀਕ ਕਰਦਾ। ਸਭ ਨੂੰ ਥਾਉਂ ਥਾਈਂ ਰੋਟੀ ਪਰੋਸ ਕੇ ਮੱਖਣ ਦੀ ਮਾਂ ਬਖ਼ਤੌਰੇ ਨੂੰ ਰੋਟੀ ਖੁਆਉਣ ਜਾਇਆ ਕਰਦੀ ਸੀ। ਉਹ ਖਾਂਦਾ ਰਹਿੰਦਾ ਤੇ ਉਹ ਕੋਲ ਬੈਠੀ ਨਿੱਕੀਆਂ ਨਿੱਕੀਆਂ ਗੱਲਾਂ ਕਰਦੀ ਰਹਿੰਦੀ। ਪਿੰਡ ਦੇ ਸਮਾਚਾਰ ਦੱਸਦੀ ਰਹਿੰਦੀ। ਘਰ ਬਾਰੇ ਸਲਾਹਾਂ ਵੀ ਏਸੇ ਵਕਤ ਹੁੰਦੀਆਂ।

ਇਕ ਸ਼ਾਮ ਮੱਖਣ ਦੀ ਮਾਂ ਰੋਟੀ ਖੁਆਉਣ ਨਾ ਗਈ। ਉਹਨੇ ਮੱਖਣ ਤੋਂ ਛੋਟੇ ਬੀਰੇ ਨੂੰ ਕਿਹਾ, "ਲੈ ਵੇ ਬੀਰਿਆ ਆਪਣੇ ਬਾਪੂ ਨੂੰ ਰੋਟੀ ਦੇ ਆ।"

ਦੁੱਧ ਗਰਮ ਹੋਇਆ ਤਾਂ ਗੜਵੀ ਭਰ ਕੇ ਮੱਖਣ ਦੀ ਮਾਂ ਨੇ ਬੀਰੇ ਦੇ ਹੱਥ ਭੇਜ ਦਿੱਤੀ।

"ਤੇਰੀ ਬੇਬੇ ਅੱਜ ਤਗੜੀ ਨਹੀਂ ?" ਬਖ਼ਤੌਰੇ ਨੇ ਪੁੱਛਿਆ।

"ਤਗੜੀ ਐ।"

ਉਹ ਚੁੱਪ ਰਿਹਾ।

ਮੱਖਣ ਨੂੰ ਯਾਦ ਸੀ, ਪਹਿਲਾਂ ਦੁੱਧ ਵੀ ਉਹਦੀ ਬੇਬੇ ਹੀ ਦੇਣ ਜਾਇਆ ਕਰਦੀ। ਤੇ ਕਾਫ਼ੀ ਚਿਰ ਲਾ ਕੇ ਮੁੜਿਆ ਕਰਦੀ ਸੀ। ਆ ਕੇ, ਬਿਨਾਂ ਕਿਸੇ ਦੇ ਪੁੱਛਣ ਤੋਂ ਕਿਹਾ ਕਰਦੀ ਸੀ, "ਮੈਂ ਆਖਿਆ ਗੜਵੀ ਲੈ ਕੇ ਹੀ ਜਾਊਂ—ਰਾਤ ਨੂੰ ਕੁੱਤੇ ਧੂਈ ਫਿਰਨਗੇ ਦੁੱਧ ਦੀ ਲਿੱਬੜੀ ਨੂੰ।"

ਉਸ ਪਿਛੋਂ ਹਰ ਰੋਜ਼ ਕਦੀ ਕੋਈ ਤੇ ਕਦੀ ਕੋਈ ਬਖ਼ਤੌਰੇ ਵਾਸਤੇ ਰੋਟੀ ਤੇ ਦੁੱਧ ਲੈ ਕੇ ਜਾਂਦਾ। ਉਹਨਾਂ ਦੀ ਬੇਬੇ ਆਪ ਨਾ ਜਾਂਦੀ।

ਇਕ ਰਾਤ ਬਖ਼ਤੌਰੇ ਨੇ ਦੁੱਧ ਪੀਣ ਤੋਂ ਇਨਕਾਰ ਕਰ ਦਿੱਤਾ। ਮੱਖਣ ਦੀ ਮਾਂ ਨੇ ਆਪ ਜਾ ਕੇ ਦੁੱਧ ਪੀਣ ਵਾਸਤੇ ਨਾ ਮਨਾਇਆ। ਅਗਲੀ ਰਾਤ ਵੀ...ਤੇ ਫੇਰ ਹਰ ਰੋਜ਼ ਉਹ ਦੁੱਧ ਮੋੜ ਦਿੰਦਾ। ਤੇ ਚੁੱਪ ਕਰ ਕੇ ਤੁਰਿਆ ਫਿਰਦਾ। ਗੁਆਚੀ ਗਾਂ ਵਾਂਗ।

ਇਹਨਾਂ ਹੀ ਦਿਨਾਂ ਵਿਚ ਮੱਖਣ ਨੇ ਮਾਂ ਪਿਉ ਨੂੰ ਦੋ ਤਿੰਨ ਵਾਰ ਘੁਸਰ ਮੁਸਰ ਕਰਦੇ ਵੀ ਸੁਣਿਆ। ਉਸ ਨੂੰ ਵੇਖ ਕੇ ਉਹ ਚੁੱਪ ਹੋ ਜਾਂਦੇ ਜਿਵੇਂ ਕਿਸੇ ਭੇਤ ਵਾਲੀ ਗੱਲ ਤੇ ਬਹਿਸ ਰਹੇ ਹੋਣ। ਜਿਥੇ ਬਖ਼ਤੌਰਾ ਇਕੱਲਾ ਹੁੰਦਾ ਉਹ ਉਥੇ ਜਾਣ ਤੋਂ ਕਤਰਾਉਂਦੀ।

ਦੋ ਕੁ ਹਫ਼ਤੇ ਚੁੱਪ ਵੱਟ ਕੇ ਬਖ਼ਤੌਰੇ ਨੇ ਕਸਮ ਤੋੜ ਕੇ ਪੀਣੀ ਸ਼ੁਰੂ ਕਰ ਦਿੱਤੀ। ਦਿਨ ਰਾਤ ਪੀਂਦਾ ਰਹਿੰਦਾ। ਪਿਆਉਂਦਾ ਰਹਿੰਦਾ। ਝਿਉਰਾਂ ਦਾ ਦੁੰਨਾ ਟਹਿਲ ਸੇਵਾ ਵਾਸਤੇ ਰਖ ਲਿਆ। ਉਹ ਉਹਦੇ ਸਾਰੇ ਕੰਮ ਕਰਦਾ, ਰੋਟੀ ਬਣਾਉਂਦਾ, ਕਪੜੇ ਧੋਂਦਾ ਤੇ ਦਾਰੂ ਲਿਆ ਕੇ ਦਿੰਦਾ। ਲੋੜ ਪੈਣ 'ਤੇ ਗਾ ਕੇ ਵੀ ਸੁਣਾਉਂਦਾ।

—ਹੁਣ ਉਹ ਰੁਲੀਏ ਚੌਕੀਦਾਰ ਦੀ ਵਿਧਵਾ ਨੂੰ ਲੈ ਆਇਆ ਤਾਂ ਮੱਖਣ ਨੂੰ ਘਰ ਦੀ ਬਰਬਾਦੀ ਦਿਸਣ ਲੱਗ ਪਈ। ਟਰੈਕਟਰ ਵਾਸਤੇ ਜੋੜੀ ਰਕਮ ਖ਼ਤਮ ਹੋ ਗਈ ਤਾਂ ਜ਼ਮੀਨ ਵੇਚਣ ਤੇ ਉਤਰ ਆਇਆ।...

"ਮਾਂ ਮੇਰੀ ਉਮਰ ਕਿੰਨੀ ਐ ?" ਮੱਖਣ ਨੇ ਅਚਾਨਕ ਪੁੱਛਿਆ।

"ਆਉਂਦੇ ਭਾਦੋਂ ਨੂੰ ਵੀਹਾਂ ਦਾ ਹੋ ਜੇਂ ਗਾ।"

"ਵੀਹ ਤੇ ਵੀਹ ਚਾਲੀ।" ਮੱਖਣ ਨੇ ਮਾਂ ਨੂੰ ਸੁਣਾ ਕੇ ਸੋਚਿਆ। "ਚਾਲ੍ਹੀ ਜਾਂ ਇਕ ਅੱਧ ਸਾਲ ਫ਼ਾਲਤੂ ਹੋਵੇਗਾ।"

"ਬੇਬੇ, ਤੈਨੂੰ ਆਈ ਨੂੰ ਕਿੰਨੇ ਵਰ੍ਹੇ ਹੋ ਗਏ ?" ਮੱਖਣ ਨੇ ਦੂਜਾ ਸਵਾਲ ਕੀਤਾ।

"ਮੈਂ ਕੋਈ ਵਹੀਆਂ ਫਰੋਲੀ ਬੈਠੀ ਆਂ, ਜਾ ਕੇ ਪੁੱਛ ਲੈ ਜਿਹੜਾ ਲੈ ਕੇ ਆਇਆ ਸੀ।" ਮਾਂ ਨੇ ਚਿੜ ਕੇ ਕਿਹਾ।

"ਵਹੀਆਂ ਵੀ ਹੁਣ ਫਰੋਲਣੀਆਂ ਪੈਣਗੀਆਂ...ਇਕ ਹੋਰ ਲਿਆਈ ਬੈਠਾ ਉਹ।"

"ਇਕ ਦੀ ਥਾਂ ਦਸ ਲੈ ਆਵੇ, ਮੇਰੀ ਜੁੱਤੀ ਤੋਂ...।" ਗੁੱਸੇ ਵਿਚ ਉਹ ਕਹਿ ਤਾਂ ਗਈ, ਪਰ ਨਾਲ ਹੀ ਉਹਦੀ ਭੁੱਬ ਨਿਕਲ ਗਈ।

"ਤੇਰੀ ਜੁੱਤੀ ਤੋਂ ਕਿਉਂ ? ਮੈਂ ਪੁੱਛਦਾਂ ਤੇਰੀ ਜੁੱਤੀ ਤੋਂ ਕਿਉਂ ?" ਮੱਖਣ ਨੇ ਖਿੱਝ ਕੇ ਪੁੱਛਿਆ।

"ਮੈਂ ਆਖਿਆ ਸੀ ਉਹਨੂੰ ਲਿਆਉਣ ਵਾਸਤੇ..." ਰੁਕ ਕੇ ਬੋਲੀ। "ਮੇਰਾ

ਦਿਲ ਜਾਣਦਾ ਜਾਂ ਰੱਬ, ਜਿਹੜਾ ਮੇਰਾ ਕਾਲਜਾ ਸਾੜਿਆ ਏਸ ਬੰਦੇ ਨੇ...। ਕਿਤੇ ਬਾਹਰ ਮੂੰਹ ਕੱਢਣ ਜੋਗੀ ਨਹੀਂ ਛੱਡਿਆ।"

ਮੱਖਣ ਕੁਝ ਕਹਿੰਦਾ ਕਹਿੰਦਾ ਚੁੱਪ ਹੋ ਗਿਆ।

ਰਾਤ ਨੂੰ ਮੱਖਣ ਨੇ ਵਹੁਟੀ ਨਾਲ ਗੱਲ ਕੀਤੀ। ਉਸ ਤੋਂ ਪਤਾ ਲੱਗਿਆ ਕਿ ਬੇਬੇ ਹਾਲੇ ਕਪੜੇ ਧੋਂਦੀ ਹੈ। ਡਰਦੀ ਹੈ। ਬਾਪੂ ਜੀ ਨਾਲੋਂ ਬੇਬੇ ਜੀ ਨੂੰ ਸਮਝਾਉਣ ਦੀ ਬਹੁਤੀ ਲੋੜ ਹੈ। ਪਰ ਉਹ ਆਪ ਅਜੇ ਕਲ੍ਹ ਆਈ ਹੈ, ਸੱਸ ਨੂੰ ਕਿਵੇਂ ਸਮਝਾਵੇ ? ਮਾਂ ਪੁੱਤ ਦਾ ਰਿਸ਼ਤਾ ਹੀ ਐਸਾ ਹੈ, ਪੁੱਤਰ ਬੇਸ਼ਰਮ ਕਿਵੇਂ ਬਣੇ।

ਸਿਰ ਤੋਂ ਪਾਣੀ ਲੰਘਦਾ ਵੇਖ ਕੇ ਚੌਥੇ ਦਿਨ ਮੱਖਣ ਨੇ ਕੁਝ ਰਿਸ਼ਤੇਦਾਰ ਇਕੱਠੇ ਕਰ ਲਏ। ਕੁਝ ਪਿਉ ਦੇ ਨਜ਼ਦੀਕੀ, ਕੁਝ ਮਾਂ ਦੇ।

ਹੁਣ ਸਮੱਸਿਆ ਬਣੀ ਕਿ ਬਖ਼ਤੌਰੇ ਨੂੰ ਸਭ ਦੇ ਸਾਹਮਣੇ ਪੇਸ਼ ਕਿਵੇਂ ਕੀਤਾ ਜਾਵੇ। ਹਰ ਵੇਲੇ ਉਹ ਨਸ਼ੇ ਵਿਚ ਧੁੱਤ ਪਿਆ ਰਹਿੰਦਾ ਹੈ, ਉਹਦੇ ਨਾਲ ਅਕਲ ਦੀ ਗੱਲ ਕਿਵੇਂ ਕੀਤੀ ਜਾ ਸਕਦੀ ਹੈ। ਮੱਖਣ ਨੇ ਇਸ ਦਾ ਹੱਲ ਸੋਚ ਲਿਆ।

ਅੱਧੀ ਰਾਤ ਨੂੰ ਮੱਖਣ ਦਾ ਮਾਮਾ, ਫੁਫੜ ਤੇ ਛੋਟਾ ਬੀਰਾ ਮੱਖਣ ਦੇ ਨਾਲ, ਖੇਤ ਪੁੱਜੇ। ਬਖ਼ਤੌਰਾ ਬੇਸੁਰਤ ਪਿਆ ਸੀ। ਮੱਖਣ ਨੇ ਚੌਕੀਦਾਰਨੀ ਦੀ ਧੌਣ ਵਿਚ ਦੋ ਧਰ ਦਿੱਤੀਆਂ। ਉਹ ਪੱਤੇ ਵਾਹ ਗਈ। ਦੂੰਨਾ ਮੌਕੇ ਦੀ ਨਜ਼ਾਕਤ ਸਮਝਦਾ ਦੜ ਵਟ ਕੇ ਪਿਆ ਰਿਹਾ। ਚਾਰਾਂ ਨੇ ਬਖ਼ਤੌਰੇ ਦਾ ਮੰਜਾ ਚੁੱਕਿਆ, ਤੇ ਘਰ ਸਵਾਤ ਵਿਚ ਲਿਆ ਰੱਖਿਆ।

ਚੋਖੀਆਂ ਧੁੱਪਾਂ ਨਿਕਲ ਆਈਆਂ ਸਨ, ਜਦ ਬਖ਼ਤੌਰੇ ਦੀ ਅੱਖ ਖੁੱਲ੍ਹੀ। ਆਲੇ-ਦੁਆਲੇ ਵੇਖ ਕੇ ਉਹਨੇ ਰਜ਼ਾਈ ਵਗਾਹ ਕੇ ਮਾਰੀ ਤੇ ਛਾਲ ਮਾਰ ਕੇ ਫ਼ਰਸ਼ ਤੇ ਖੜਾ ਹੋ ਗਿਆ। ਜੁੜੇ ਲੋਕਾਂ ਨੂੰ ਵੇਖ ਕੇ ਉਹ ਡਰ ਗਿਆ, "ਅੱਜ ਨਹੀਂ ਛੱਡਦੇ।" ਉਹ ਕੰਬ ਰਿਹਾ ਸੀ।

"ਬਹਿ ਜਾ ਪੁੱਤ।" ਮੱਖਣ ਦੀ ਨਾਨੀ ਨੇ ਉਹਦਾ ਸਿਰ ਪਲੋਸ ਕੇ ਕਿਹਾ। ਫੇਰ ਬਾਹਰ ਆਵਾਜ਼ ਦਿੱਤੀ, "ਲਿਆਓ ਨੀ ਕੁੜੀਓ, ਚਾਹ ਬਖ਼ਤੌਰ ਸਿਉਂ ਵਾਸਤੇ।"

ਚਾਹ ਤੇ ਪਾਣੀ ਦੇ ਗਲਾਸ ਆ ਗਏ। ਬਖ਼ਤੌਰੇ ਨੇ ਪੀਣ ਤੋਂ ਇਨਕਾਰ ਕਰ ਦਿੱਤਾ। ਢੰਗ ਨਾਲ ਖ਼ਤਮ ਕਰਨਾ ਚਾਹੁੰਦੇ ਹਨ—ਉਹਨੇ ਸੋਚਿਆ।

"ਲੈ ਮੇਰੇ ਆਖੇ ਪੀ ਲੈ।" ਨਾਨੀ ਨੇ ਕਿਹਾ, "ਮੈਨੂੰ ਤਾਂ ਤੂੰ ਪੁੱਤਾਂ ਨਾਲੋਂ ਵੀ ਪਿਆਰਾ ਐਂ। ਧੀ ਦੇ ਕੇ ਪੁੱਤ ਬਣਾਇਐ ਤੈਨੂੰ...।" ਨਾਨੀ ਦਾ ਗੱਚ ਭਰ ਗਿਆ।

"ਬਣਾਇਆ ਹੋਊਗਾ, ਅਹੁ ਬੈਠੀ ਐ ਤੇਰੀ ਧੀ, ਲੈ ਜਾਹ।" ਬਖ਼ਤੌਰੇ ਨੇ ਦਿਲ ਕਰੜਾ ਕਰ ਕੇ ਕਿਹਾ।

ਮੱਖਣ ਨੇ ਨਾਨੀ ਵੱਲ ਵੇਖ ਕੇ ਉਹਨੂੰ ਹੋਰ ਗੱਲ ਕਰਨ ਤੋਂ ਰੋਕ ਦਿੱਤਾ।

"ਲਿਆਓ ਮੈਨੂੰ ਫੜਾਓ ਦੋਵੇਂ ਗਲਾਸ।" ਮੱਖਣ ਨੇ ਦੋਵੇਂ ਗਲਾਸ ਫੜ ਲਏ। ਅੱਧਾ ਪਾਣੀ ਪੀ ਕੇ ਤੇ ਅੱਧੀ ਚਾਹ ਪੀ ਕੇ ਬੋਲਿਆ, "ਲੈ ਬਾਪੂ ਹੁਣ ਤਾਂ ਪੀ ਲੈ। ਜੇ ਵਿਚ ਕੁਸ਼ ਪਾਇਆ ਹੋਊ ਤਾਂ ਦੋਵੇਂ ਮਰਾਂਗੇ।" ਮੱਖਣ ਦੀ ਆਵਾਜ਼ ਭਾਰੀ ਹੋ ਗਈ। "ਹੁਣ ਜਿਊਂ ਕੇ ਕਰਨਾ ਵੀ ਕੀ ਐ।"

"ਮਰਨ ਥੋੜੇ ਦੁਸ਼ਮਣ ! ਕਿਹੋ ਜਿਹੀਆਂ ਚੰਦਰੀਆਂ 'ਵਾਜਾਂ ਕਢਦੇ ਐ ।" ਨਾਨੀ ਨੇ ਕਿਹਾ । ਫੇਰ ਬਖ਼ਤੌਰੇ ਨੂੰ ਕਹਿਣ ਲੱਗੀ, "ਲੈ ਪੁੱਤ ਪੀ ਲੈ...ਵੇ ਚੰਦਰਿਆ ਤੇਰਾ ਆਵਦਾ ਲਹੂ ਤੇਰੀ ਜਾਨ ਲਊਗਾ...ਤੇਰੀ ਚਿੰਤਾ 'ਚ ਤਾਂ ਮੁੰਡੇ ਨੇ ਕਿੰਨੇ ਦਿਨਾਂ ਦਾ ਟੁੱਕ ਨਹੀਂ ਖਾਧਾ ।"

ਸਾਰੇ ਚੁੱਪ ਹੋ ਗਏ । ਬਖ਼ਤੌਰਾ ਬੈਠ ਗਿਆ । ਪਹਿਲਾਂ ਪਾਣੀ ਤੇ ਫੇਰ ਚਾਹ ਪੀਣ ਲਗ ਪਿਆ ।

ਮੱਖਣ ਨੇ ਆਲੇ-ਦੁਆਲੇ ਵੇਖਿਆ, ਉਹਦੀ ਬੇਬੇ ਨਾ ਦਿਸੀ । "ਹੁਣ ਹੈਥੇ ਕਾਹਨੂੰ ਜਾ ਬੈਠੀ ਐਂ ਬੇਬੇ, ਅੰਦਰ ਨਹੀਂ ਆਈਦਾ ।" ਮੱਖਣ ਨੇ ਇਸ ਤਰ੍ਹਾਂ ਕਿਹਾ ਜਿਵੇਂ ਸਾਰਾ ਮਾਮਲਾ ਉਹਦੀ ਮਾਂ ਦੇ ਆਉਣ ਨਾਲ ਹੀ ਸੁਲਝਣਾ ਹੋਵੇ ।

"ਲੈ ਆ ਗਈ ।" ਮੱਖਣ ਦੀ ਮਾਂ ਨੇ ਬੂਹੇ ਵਿਚੋਂ ਧੌਣ ਅੰਦਰ ਕਰ ਕੇ ਕਿਹਾ, "ਦੱਸ ਕੀ ਕਰਨੈ ਮੇਰਾ । ਕਿਉਂ ਹੋਕਰੇ ਦਿੰਨੈ ।" ਮੱਖਣ ਦੀ ਮਾਂ ਨੇ ਇਉਂ ਕਿਹਾ ਜਿਵੇਂ ਉਹਨੂੰ ਪਤਾ ਹੀ ਨਾ ਹੋਵੇ, ਝਗੜਾ ਕੀ ਹੈ ।

"ਤੈਨੂੰ ਨਹੀਂ ਪਤਾ ਕੀ ਕਰਨੈ ਤੇਰਾ ।" ਮੱਖਣ ਨੇ ਕਿਹਾ, "ਤੇਰੇ ਈ ਤਾਂ ਸਾਰੇ ਪਿੱਟਣੇ ਪਾਏ ਐ—ਆਂਹਦੀ ਐ ਕੀ ਕਰਨੈ ਮੇਰਾ ।" ਮੱਖਣ ਨੇ ਸ਼ੁਰੂ ਤੋਂ ਪਿਉ ਦਾ ਪੱਖ ਲੈਣਾ ਸ਼ੁਰੂ ਕਰ ਦਿੱਤਾ, ਜਿਵੇਂ ਉਹਨੂੰ ਦੱਸਦਾ ਹੋਵੇ, ਜੋ ਕੁਝ ਉਸ ਨੇ ਇਸ ਹਾਲਤ ਵਿਚ ਕੀਤਾ ਹੈ, ਠੀਕ ਹੀ ਕੀਤਾ ਹੈ । ਟਰੈਕਟਰ ਦੀ ਰਕਮ ਨਾਲੋਂ ਉਹਨੂੰ ਜ਼ਮੀਨ ਦੀ ਬਹੁਤੀ ਚਿੰਤਾ ਸੀ ।

"ਚੁੱਪ ਕਰ ਕੇ ਬੈਠਾ ਰਹਿ ।" ਮਾਂ ਬੋਲੀ, "ਪਾਏ ਐ ਮੇਰੇ ਪਿੱਟਣੇ ।"

"ਇਹਨਾਂ ਨੂੰ ਚੁੱਪ ਕਰ ਕੇ ਬੈਠਣ ਵਾਸਤੇ 'ਕੱਠੇ ਕੀਤੈ ?" ਮੱਖਣ ਨੇ ਸਾਰਿਆਂ ਵਲ ਇਸ਼ਾਰਾ ਕਰ ਕੇ ਕਿਹਾ ।

"ਚੰਗਾ ਪਾ ਰੌਲਾ, ਨਾ ਕਰ ਚੁੱਪ, ਕੋਠੇ 'ਤੇ ਚੜ੍ਹ ਕੇ ਵਜਾ ਢੋਲ ।"

"ਢੋਲ ਵੱਜਣ ਵਿਚ ਕੋਈ ਕਸਰ ਰਹਿ ਗਈ ਐ । ਅਜੇ ਹੋਰ ਵਜਾਉਣ ਨੂੰ ਆਂਹਦੀ ਐ ।" ਮੱਖਣ ਨੇ ਕਿਹਾ ।

"ਤੂੰ ਪਿਉ ਨਾਲ ਗੱਲ ਕਰ ਮੱਖਣ ! ਇਹਨੂੰ ਵਿਚਾਰੀ ਨੂੰ ਕਿਉਂ ਕੁੱਦ ਕੁੱਦ ਪੈਨੈ ।" ਮੱਖਣ ਦੇ ਮਾਮੇ ਨੇ ਭੈਣ ਦੀ ਲਾਹ-ਪਾਹ ਹੁੰਦੀ ਵੇਖ ਕੇ ਕਿਹਾ ।

"ਦੋਹਾਂ ਨਾਲ ਕਰਨੀ ਪਊਗੀ—ਤੇ ਬੇਬੇ ਨਾਲ ਬਹੁਤੀ ।" ਮੱਖਣ ਨੇ ਦ੍ਰਿੜ੍ਹਤਾ ਨਾਲ ਕਿਹਾ ।

"ਕਰ ਪੁੱਤ ਕਰ ।" ਨਾਨੀ ਨੇ ਤਾਈਦ ਕੀਤੀ, "ਤੂੰ ਹੁਣ ਸੁਖ ਨਾਲ ਸਿਆਣਾ ਹੋ ਗਿਐਂ । ਦੋਹਾਂ ਨੂੰ ਸਮਝਾਉਣ ਜੋਗਾ ।" ਫੇਰ ਰੁਕ ਕੇ ਬੋਲੀ, "ਇਹ ਤਾਂ ਠੰਢੇ ਦੁੱਧ ਨੂੰ ਫੂਕਾਂ ਮਾਰ ਮਾਰ ਕੇ ਪੀਂਦੇ ਐ । ਐਹੋ ਜਾ ਸਲੱਗ ਥੋੜਾ ਪੁੱਤ ਨਿਕਲਿਐ, ਜੀਹਨੇ ਜੰਮਦੇ ਈ ਸਾਰਾ ਖ਼ੁਲਜਗਨ ਸੰਭਾਲ ਲਿਆ । ਤੇ ਥੋਨੂੰ ਵਿਹਲੇ ਛੱਡ 'ਤਾ ਲੜਨ ਵਾਸਤੇ...ਮਾਂ ਪਿਉ ਔਲਾਦ ਨੂੰ ਸਮਝਾਉਂਦੇ ਤਾਂ ਵੇਖੇ ਸੀ । ਏਥੇ ਉਲਟ ਈ ਰਵੀਰਾ ਚੱਲ ਪਿਆ ।"

ਇਕ ਵਾਰ ਫੇਰ ਚੁੱਪ ਵਰਤ ਗਈ ।

"ਕੀ ਝਗੜੇ ਥੋੜਾ ।" ਮੱਖਣ ਦੇ ਫੁੱਫੜ ਨੇ ਚੁੱਪ ਤੋੜੀ ।

"ਕੀ ਹੋਣਾ ਸੀ ਵੀਰ । ਐਵੇਂ ਵਾਧੂ 'ਚ ਟੁੱਕ ਨਹੀਂ ਹਜ਼ਮ ਹੁੰਦਾ ।" ਮੱਖਣ ਦੀ ਬੇਬੇ ਬੋਲੀ ।

"ਬੇਬੇ ਗੱਲ ਸੁਣ ਸਿਆਣੀ ਬਣ ਕੇ ।" ਮੱਖਣ ਨੂੰ ਸੁਝ ਨਹੀਂ ਸੀ ਰਿਹਾ ਵਡੇਰੀ ਉਮਰ ਦੇ ਲੋਕਾਂ ਵਿਚ ਕਿਵੇਂ ਗੱਲ ਕਰੇ । "ਤੂੰ ਸਾਨੂੰ ਲੋਕਾਂ ਦੇ ਸੀਰੀ ਲੱਗੇ ਚਾਹੁੰਨੀ ਐਂ ਜਾਂ ਸਰਦਾਰੀ ਕਰਦੇ...।"

"ਇਹ ਪੁੱਛਣ ਵਾਲੀ ਗੱਲ ਐ ।" ਮਾਂ ਡੈਣ ਹੋਊਗੀ ਤਾਂ ਉਲਾਦ ਵਾਸਤੇ ਨਹੀਂ ।" ਬੇਬੇ ਨੇ ਕਿਹਾ ।

"ਫੇਰ ਤੂੰ ਬਾਪੂ ਨੂੰ ਰੋਟੀ ਟੁੱਕ ਕਿਉਂ ਨਹੀਂ ਫੜਾਉਂਦੀ, ਕਿਉਂ ਚਰਦੇ ਵੱਗ 'ਚ ਛੀਹ ਪਾਉਨੀ ਐਂ । ਮੱਖਣ ਨੇ ਜਿਹੜੀ ਗੱਲ ਬਹੁਤ ਔਖੀ ਸੋਚੀ ਸੀ, ਉਹ ਬੜੀ ਸੌਖੀ ਤਰ੍ਹਾਂ ਆਖੀ ਗਈ ।

"ਮੈਂ ਪਾਈ ਐ ਚਰਦੇ ਵੱਗ 'ਚ ਛੀਹ।" ਮੱਖਣ ਦੀ ਮਾਂ ਨੇ ਹੱਠ ਕਰਨ ਵਾਂਗ ਕਿਹਾ ।

"ਤੂੰ ਹੀ ਸਾਰਾ ਕੰਮ ਖ਼ਰਾਬ ਕੀਤੈ ।" ਮੱਖਣ ਨੇ ਗਰਮ ਹੋ ਕੇ ਕਿਹਾ, "ਲੈ ਵੇ ਬੀਰਿਆ ਪਿਉ ਨੂੰ ਰੋਟੀ ਦੇ ਆ—ਲੈ ਵੇ ਛਿੰਦਿਆ ਪਿਉ ਨੂੰ ਦੁੱਧ ਦੇ ਆ ।" ਮੱਖਣ ਨੇ ਮਾਂ ਦੀ ਸਾਂਗ ਲਾਈ ਤੇ ਆਪਣੀ ਗੱਲ ਦਾ ਅਸਰ ਵੇਖਣ ਵਾਸਤੇ ਸਭ ਦੇ ਮੂੰਹਾਂ ਵਲ ਵੇਖਿਆ । "ਤੇਰੇ ਤੋਂ ਨਹੀਂ ਫੜਾਈ ਜਾਂਦੀ ਰੋਟੀ ਹੁਣ...ਅਖੇ ਨੂੰਹ ਆ ਗਈ ਐ...ਮੈਂ ਪੁੱਛਦਾ, ਨੂੰਹ ਦੇ ਆਉਣ ਨਾਲ ਇਹ (ਬਖ਼ਤੌਰਾ) ਇਕ ਦਿਨ 'ਚ ਈ ਸੱਤਰਿਆ-ਬਹੱਤਰਿਆ ਹੋ ਗਿਆ । ਲੁਕਦੀ ਫਿਰਦੀ ਐ ਜਿਵੇਂ ਕੰਜਕ ਹੋਵੇ ।" ਮੱਖਣ ਗਰਜਿਆ ।

ਮੱਖਣ ਦੀ ਮਾਂ ਦੇ ਹੰਝੂ ਵਗ ਤੁਰੇ । ਸਾਰੇ ਚੁੱਪ ਹੋ ਗਏ ।

ਨਾਨੀ ਬੋਲੀ, "ਕੁੜੀਏ, ਮੁੰਡਾ ਸੱਚਾ ਕਲਪਦੈ । ਭੱਤਾ ਭਨਾ ਕੇ ਕਿਸੇ ਵੱਟ ਤੁਰੀ ਫਿਰੀਂ । ਕਿਸੇ ਨੇ ਟਕੇ ਦਾ ਮਣ ਨਹੀਂ ਪਿਹਾਉਣਾ...ਬੰਦੇ ਦੇ ਸਿਰ ਤੇ ਤੀਵੀਂ ਰਾਜ ਕਰਦੀ ਹੁੰਦੀ ਐ...ਤੇ ਬੰਦਾ ਤੂੰ ਕਰ 'ਤਾ ਦੂਰ...ਇਉਂ ਕਿਵੇਂ ਗੱਲ ਬਣੂ ।"

ਮੱਖਣ ਦੀ ਮਾਂ ਉਠ ਕੇ ਬਾਹਰ ਜਾਣ ਲੱਗੀ ਤਾਂ ਮੱਖਣ ਨੇ ਰੋਕ ਲਿਆ, "ਹੁਣ ਗੱਲ ਕਿਸੇ ਬੰਨੇ ਲਾ ਕੇ ਬਾਹਰ ਜਾਈਂ—ਤੈਨੂੰ ਕੋਈ ਸਮਝ ਆਈ ਕਿ ਨਹੀਂ ?... ਕੋਈ ਤੇਰਾ 'ਤਰਾਜ ਹੈ ਤਾਂ ਹੁਣ ਦੱਸ ਦੇਹ ।" ਮੱਖਣ ਨੇ ਨਰਮ ਪੈ ਕੇ ਕਿਹਾ ।

ਸ਼ਰਮਸਾਰ ਹੋਈ ਉਹ ਊਂਧੀ ਪਾ ਕੇ ਬੈਠੀ ਰਹੀ ।

"ਇਹਨੂੰ ਕੀ 'ਤਰਾਜ ਹੋਣੈ ।" ਨਾਨੀ ਨੇ ਧੀ ਵਲੋਂ ਯਕੀਨ ਦੁਆਇਆ "ਇਹਦਾ ਡਰ ਮੈਂ ਦੂਰ ਕਰ ਦੂੰਗੀ । ਇਹਦਾ ਡਰ ਵੀ ਸੱਚੈ...ਪਰ ਭਾਈ ਬੀਬੀ ਆਵਦਾ ਘਰ ਸੰਭਾਲੋ, ਜਗ ਹਸਾਈ ਨਾ ਕਰਵਾਓ...ਬਖ਼ਤੌਰ ਸਿਉਂ ਦੀ ਉਮਰ ਦੇ ਤਾਂ ਕਿਸੇ ਦੇ ਆਖਣ ਆਂਗੂੰ ਹਾਲੇ ਕੁਆਰੇ ਫਿਰਦੈ ਐ...।"

"ਪਰ ਇਹ ਬੋਲਦੀ ਕਿਉਂ ਨਹੀਂ ।" ਮੱਖਣ ਨੇ ਗ਼ੁੱਸਾ ਦਬਾ ਕੇ ਕਿਹਾ ।

"ਬੋਲਾਂ ਕੀ...ਤੂੰ ਤਾਂ ਬੇਸ਼ਰਮ ਹੋ ਗਿਐਂ ਮੇਰੇ ਤੋਂ ਨਹੀਂ ਤੇਰੇ ਵਾਂਗੂੰ ਜੀਭ ਮਾਰੀ

ਜਾਂਦੀ।" ਮੱਖਣ ਦੀ ਬੇਬੇ ਨੇ ਅਸਹਿਮਤ ਹੋ ਕੇ ਸਹਿਮਤੀ ਪ੍ਰਗਟ ਕਰ ਦਿੱਤੀ। ਮੈਂ ਜਿਨ੍ਹਾਂ ਦਾ ਭਲਾ ਸੋਚਦੀ ਸਾਂ, ਉਹੀ ਆਨੇ ਕੱਢਦੇ ਐ...।"

ਇਕ ਵਾਰ ਫੇਰ ਸਾਰੇ ਚੁੱਪ ਹੋ ਗਏ। ਸ਼ਾਇਦ ਇਹ ਸੋਚਣ ਵਾਸਤੇ ਕਿ ਮੱਖਣ ਦੀ ਮਾਂ ਕਿਵੇਂ ਭਲਾ ਸੋਚਦੀ ਸੀ।

ਮੱਖਣ ਨੂੰ ਮਾਂ ਉਤੇ ਤਰਸ ਆ ਗਿਆ। ਫੇਰ ਉਹ ਪਿਉ ਉੱਤੇ ਵਰ੍ਹ ਪਿਆ, "ਅੱਛਾ ਸਾਹਿਬ ਪਿਤਾ ਜੀ।" ਮੱਖਣ ਨੇ ਤਿਖੀ ਨਸ਼ਤਰ ਚਭੋਈ—"ਮੇਰਾ ਯਾਰ ਪੁੱਤ, ਮੇਰਾ ਭਰਾਵਾਂ ਵਰਗਾ ਪੁੱਤ, ਆਂਹਦੇ ਦਾ ਮੂੰਹ ਨਹੀਂ ਸੀ ਥੱਕਦਾ। ਮੈਂ ਪੁੱਛਦਾਂ ਯਾਰ ਪੁੱਤ ਨਾਲ ਇਕ ਵਾਰ ਵੀ ਗੱਲ ਨਾ ਕੀਤੀ ਗਈ। ਮੁੱਲ ਦੀ ਤੀਵੀਂ ਲਿਆ ਕੇ ਲੋਕਾਂ ਨੂੰ ਦੂਲ੍ਹਾ ਬਣ ਬਣ ਕੇ ਵਿਖਾਉਨੈਂ ਆਵਦੇ ਟੱਬਰ ਤੋਂ ਰੋਟੀ ਨਾ ਲਈ ਗਈ।" ਮੱਖਣ ਉਬਲਦੀ ਲੁਕ ਵਾਂਗ ਬੁਲਬੁਲੇ ਛੱਡਣ ਲਗਿਆ। "ਜੇ ਬਹੁਤਾ ਈ ਔਖੈਂ ਤਾਂ ਦੂਜਾ ਵਿਆਹ ਕਰ ਦਿੰਨੇ ਆਂ ਤੇਰਾ...ਸਿੱਧੀ ਤਰ੍ਹਾਂ ਘਰ ਲਿਆ ਕੇ ਰਖ। ਨਾਲੇ ਇਹਨੂੰ (ਮਾਂ) ਅਕਲ ਆ ਜਾਵੇ।"

ਬਖ਼ਤੌਰਾ ਰਜ਼ਾਈ ਲੈ ਕੇ ਲੇਟ ਗਿਆ।

ਚੁੱਪ ਬਹੁਤ ਸੰਘਣੀ ਹੋ ਗਈ। ਮੱਖਣ ਦੀ ਨਾਨੀ ਨੇ ਮੱਖਣ ਨੂੰ ਨਰਮ ਹੋਣ ਵਾਸਤੇ ਇਸ਼ਾਰਾ ਕੀਤਾ। ਤਣਾਉ ਘੱਟ ਕਰਨ ਵਾਸਤੇ ਮੱਖਣ ਨੇ ਛੋਟੇ ਭਰਾ ਨੂੰ ਕਿਹਾ, "ਜਾਹ ਬੀਰਿਆ ਖੇਤੋਂ ਸਾਹਬ ਦੇ ਕੋਟ ਚੁੱਕ ਲਿਆ। ਸੰਦੂਕ ਵਿਚ ਸਾਂਭ ਕੇ ਰੱਖ ਦਿਓ। ਬੇਬੇ ਨੇ ਰੋਟੀ ਨਾ ਫੜਾਈ ਤਾਂ ਫੇਰ...ਕੰਮ ਆਉਣਗੇ।"

ਸਾਰੇ ਹੱਸ ਪਏ। ਨਾਨੀ ਵੀ ਹੱਸ ਪਈ। ਬਖ਼ਤੌਰੇ ਦੀ ਰਜ਼ਾਈ ਹਿੱਲੀ। ਰਸੋਈ ਵਿਚੋਂ ਮੱਖਣ ਦੀ ਵਹੁਟੀ ਦਾ ਹਾਸਾ ਸੁਣਾਈ ਦਿੱਤਾ।

"ਕਿਵੇਂ ਗੱਲਾਂ ਆਉਂਦੀਐਂ ਬੇਸ਼ਰਮ ਨੂੰ...।" ਮੱਖਣ ਦੀ ਮਾਂ ਦਾ ਮੂੰਹ ਲਾਲ ਹੋ ਗਿਆ। "ਕੇਰਾਂ ਈ ਸਿਆਣਾ ਬਣਨ ਲੱਗਿਐ...।" ਉਹ ਮੁਸਕਰਾ ਪਈ।

ਬਖ਼ਤੌਰਾ ਰਜ਼ਾਈ ਲੈ ਕੇ ਪਿਆ ਰਿਹਾ।

"ਲੈ ਫੜ।" ਮੱਖਣ ਦੀ ਮਾਂ ਬਾਹਰੋਂ ਰੋਟੀ ਵਾਲਾ ਥਾਲ ਲਿਆ ਕੇ ਬੋਲੀ, "ਲੈ ਖਾ ਲੈ ਜੇ ਮੇਰੇ ਹੱਥੋਂ ਬਾਹਲੀ ਮਿੱਠੀ ਲੱਗਦੀ ਐ ਤਾਂ ਮੈਂ ਖੁਆ ਦਿਆ ਕਰੂ।"

ਬਖ਼ਤੌਰਾ ਉਠ ਕੇ ਬੈਠ ਗਿਆ। ਥਾਲੀ ਫੜ ਕੇ ਤਪਾਈ ਤੇ ਰਖ ਦਿੱਤੀ।

"ਬੁਰਕੀ ਤਾਂ ਆਪ ਪਾ ਲੇਂ ਗਾ ਕਿ ਬੇਬੇ ਈ.ਪਾਵੇ..."ਮੱਖਣ ਨੇ ਵਿਅੰਗ ਕੀਤਾ।

ਸਾਰਿਆਂ ਨੇ ਹੱਸਦੇ ਹੱਸਦੇ ਬਖਤੌਰੇ ਵਲ ਵੇਖਿਆ ਤਾਂ ਚੁੱਪ ਹੋ ਗਏ।

ਉਹ ਰੋ ਰਿਹਾ ਸੀ।

# ਔਰਤ ਜਾਤ

## ਐਸ. ਸਾਕੀ

ਚੰਦਨ ਦਾਸ ਦੀ ਘਰ ਵਾਲੀ ਨੱਸ ਗਈ। ਬਹੁਤ ਨਿੰਦਾ ਹੋਈ ਬੇਚਾਰੇ ਦੀ। ਮੁਹੱਲੇ ਵਿਚ ਮੂੰਹ ਦਿਖਾਣ ਜੋਗਾ ਨਾ ਰਿਹਾ। ਤਿੰਨ ਦਿਨ ਲੰਘ ਗਏ ਘਰੋਂ ਬਾਹਰ ਹੀ ਨਾ ਨਿਕਲੇ। ਠੀਕ ਵੀ ਸੀ। ਇੰਨੀ ਬੇਇੱਜ਼ਤੀ ਪਿਛੋਂ ਕਿਵੇਂ ਹੁੰਦਾ ਲੋਕਾਂ ਸਾਹਵੇਂ। ਪਰ ਸਾਰੀ ਉਮਰ ਘਰ ਅੰਦਰ ਥੋੜ੍ਹੇ ਬੈਠਿਆ ਜਾ ਸਕਦਾ ਸੀ? ਕੰਮ ਕਾਰ ਵਾਲਾ ਬੰਦਾ। ਪਰਾਈਵੇਟ ਨੌਕਰੀ। ਜਾਣਦਾ ਸੀ ਜੇ ਦੋ ਦਿਨ ਹੋਰ ਲੰਘ ਗਏ ਤਾਂ ਸੇਠਾਂ ਦਲ੍ਹੀਜ਼ ਨਹੀਂ ਚੜ੍ਹਣ ਦੇਣਾ। ਘਰੋਂ ਬਾਹਰ ਨਿਕਲ ਸੜਕ ਤੇ ਟੁਰੇ ਤਾਂ ਇੰਝ ਮਹਿਸੂਸ ਕਰੇ ਜਿਵੇਂ ਸਾਰੇ ਉਸ ਨੂੰ ਹੀ ਤਾੜ ਰਹੇ ਹੋਣ। ਚੋਰ ਅੱਖ ਨਾਲ ਕਿਸੇ ਦੇ ਚਿਹਰੇ ਤੇ ਵਿਖਰੀ ਹਸੀ ਦੇਖੇ ਤਾਂ ਲੱਗੇ ਜਿਵੇਂ ਉਸ ਜ਼ਹਿਰ ਭਰੀ ਬਰਛੀ ਕਲੇਜੇ ਖੋਭ ਦਿੱਤੀ ਹੋਵੇ।

ਪਰ ਫੇਰ ਹੌਲੇ ਹੌਲੇ ਸਭ ਭੁੱਲ ਗਏ ਕਿ ਚੰਦਨ ਦਾਸ ਦੀ ਘਰ ਵਾਲੀ ਕਿਸੇ ਓਪਰੇ ਮਰਦ ਨਾਲ ਨੱਸ ਗਈ ਸੀ। ਕਿਸੇ ਨੂੰ ਵੀ ਯਾਦ ਨਾ ਰਿਹਾ। ਪਰ ਇਕ ਮੈਂ, ਐਵੇਂ ਗ਼ੁੱਸਾ ਚੜ੍ਹੇ, ਕਿਹਾ ਸੀ ਸਾਲੀ ਉਹ ਔਰਤ ਜਿਹੜੀ ਬੇਚਾਰੇ ਚੰਦਨ ਦਾਸ ਜਿਹੇ ਸਿੱਧੜ ਨੂੰ ਇਕੱਲਾ ਛੱਡ ਕਿਸੇ ਨਾਲ ਮੂੰਹ ਕਾਲਾ ਕਰ ਗਈ? ਕਈ ਵਾਰੀ ਮਨ 'ਚ ਆਵੇ ਉਸ ਨੂੰ ਕਹਾਂ,

"ਕਾਹਨੂੰ ਉਸ ਕਮਜ਼ਾਤ ਪਿੱਛੇ ਆਪਣੀ ਜਾਨ ਲੂਹ ਰਿਹਾਂ। ਸਾਲੀ ਨੱਸ ਗਈ ਤਾਂ ਚੰਗਾ ਹੋਇਆ ਤੇਰੀ ਜਾਨ ਛੁੱਟੀ।"

ਪਰ ਮਨ 'ਚ ਡਰਾਂ। ਕਿਤੇ ਉਹ ਸੋਚੇ ਨਾ ਕਿ ਮੈਂ ਵੀ ਉਸਦੇ ਵੱਢੇ ਤੇ ਲੂਣ ਛਿੜਕਣ ਆ ਗਿਆਂ। ਉਧਰ ਉਸ ਦਾ ਬੁਰਾ ਹਾਲ। ਜਦੋਂ ਰਾਤੀਂ ਥੱਕਾ ਟੁੱਟਾ ਸੇਠਾਂ ਦੀ ਹੱਟੀਓਂ ਪਰਤ ਜਿੰਦਰਾ ਖੋਲ੍ਹੇ ਤਾਂ ਘਰ ਵੱਢ ਖਾਣ ਨੂੰ ਪਵੇ। ਘਰ ਵਿਚ ਇਕੱਲਾ ਜਿਵੇਂ ਭੂਤ ਬਣ ਘੁੰਮਦਾ ਦਿੱਸੇ। ਬਹੁਤ ਯਾਦ ਆਵੇ ਪਤਨੀ ਦੀ।

ਚੰਦਨ ਦਾਸ ਦਾ ਜੀਵਨ ਇਕ ਅਜੀਬ ਕਹਾਣੀ ਸੀ। ਮੁਹੱਲੇ ਵਿਚ ਸਾਡੇ ਨਾਲ ਕੰਚੇ ਖੇਡਦਾ ਉਹ ਬਚਪਨੋਂ ਜੁਆਨੀ ਤੀਕ ਜਾ ਪਹੁੰਚਿਆ। ਮਾਪਿਆਂ ਦੀ ਇਕੱਲੀ ਉਲਾਦ। ਪੈਦਾ ਹੁੰਦਿਆਂ ਪਿਉ ਟੁਰਦਾ ਬਣਿਆ। ਮਾਂ ਬਹੁਤ ਦੁਖ ਝੱਲੇ, ਪੁੱਤ ਨੂੰ ਵੱਡਾ ਕਰਨ ਲਈ। ਇਹ ਤਾਂ ਚੰਗਾ ਹੋਇਆ ਜਿੱਥੇ ਪਤੀ ਨੌਕਰੀ ਕਰਦਾ ਸੀ, ਮੌਤ ਪਿਛੋਂ

ਉਨ੍ਹਾਂ ਇਕੱਠਾ ਰੁਪਿਆ ਦੇ ਦਿੱਤਾ। ਪਤੀ ਸਿਆਣਾ ਸੀ। ਆਪਣਾ ਬੀਮਾ ਕਰਵਾ ਰਖਿਆ ਸੀ। ਮਰਨ ਤੇ ਵੀਹ ਹਜ਼ਾਰ ਦਾ ਕਲੇਮ ਮਿਲ ਗਿਆ। ਸਾਰੀ ਰਕਮ ਬੈਂਕ ਵਿਚ ਫ਼ਿਕਸ ਡਿਪਾਜ਼ਿਟ ਕਰਵਾ ਦਿੱਤੀ। ਜਿਸ ਦਾ ਠੀਕ ਵਿਆਜ ਮਿਲਣ ਲੱਗਾ। ਦੂਜੇ ਮਾਂ ਕਦੇ ਕਪੜੇ ਸਿਉਣੇ ਸਿੱਖੇ ਸਨ। ਔਖੇ ਵੇਲੇ ਉਹੀ ਕੰਮ ਆਏ। ਮੁਹੱਲੇ ਵਾਲੇ ਤਰਸ ਖਾ ਕੇ ਉਸ ਕੋਲੋਂ ਕੁਝ ਨਾ ਕੁਝ ਸਿਲਵਾਂਦੇ ਰਹਿੰਦੇ, ਭਾਵੇਂ ਉਨ੍ਹਾਂ ਨੂੰ ਲੋੜ ਨਾ ਵੀ ਹੁੰਦੀ। ਹੌਲੇ ਹੌਲੇ ਸੁਖਾਲੀ ਰੋਟੀ ਟੁਰਨ ਲੱਗੀ।

ਚੰਦਨ ਦਾਸ ਬਹੁਤਾ ਨਾ ਪੜ੍ਹਿਆ। ਹਾਈ ਸਕੂਲ ਪਾਸ ਕੀਤਾ ਤਾਂ ਅਠਾਰਾਂ ਦਾ ਸੀ। ਇਕ ਦੂਰ ਦੇ ਰਿਸ਼ਤੇਦਾਰ ਕਹਿ ਕੁਹਾ ਕੇ ਸੇਠਾਂ ਦੇ ਰਖਵਾ ਦਿੱਤਾ। ਬੇ-ਪਿਓ ਦਾ ਮੁੰਡਾ ਦੇਖ ਵੱਡੇ ਸੇਠ ਨੂੰ ਤਰਸ ਆ ਗਿਆ। ਹੋਰ ਕੰਮ ਕਰਨ ਵਾਲੇ ਮੁਨੀਮ ਨੂੰ ਉਹ ਸ਼ੁਰੂ ਵਿਚ ਭਾਵੇਂ ਦੋ ਸੌ ਦਿੰਦਾ ਪਰ ਚੰਦਨ ਦਾਸ ਦੀ ਤਨਖ਼ਾਹ ਤਿੰਨ ਸੌ ਬੰਨ੍ਹ ਦਿੱਤੀ। ਹਾਈ ਸਕੂਲ ਪਾਸ ਸੀ। ਲਗਨ ਤੇ ਮੇਹਨਤ ਨਾਲ ਹੌਲੇ ਹੌਲੇ ਸਾਰਾ ਕੰਮ ਸਿੱਖ ਗਿਆ।

ਚੰਦਨ ਦਾਸ ਨੂੰ ਭਾਵੇਂ ਨੌਕਰੀ ਮਿਲ ਗਈ ਪਰ ਮਾਂ ਤਾਂ ਵੀ ਲੋਕਾਂ ਦੇ ਕਪੜੇ ਸਿਉਂਦੀ ਰਹੀ। ਪੁੱਤ ਨੂੰ ਜੁਆਨ ਹੋਇਆ ਦੇਖ ਮਾਂ ਦੇ ਮਨ 'ਚ ਨੂੰਹ ਦੇਖਣ ਦੀਆਂ ਸੱਧਰਾਂ ਜਾਗ ਪਈਆਂ। ਸੋਚੇ ਕਿਵੇਂ ਉਸ ਦਾ ਘਰ ਵਸ ਜਾਵੇ। ਪਰ ਇਹ ਕੰਮ ਇਤਨਾ ਸੁਖਾਲ਼ਾ ਨਹੀਂ ਸੀ। ਇਕ ਤਾਂ ਪਿੱਛਾ ਕਮਜ਼ੋਰ, ਦੂਜੇ ਚੰਦਨ ਦਾਸ ਦਾ ਸਰੀਰ ਇੰਨਾ ਮਾੜਾ ਜਿਵੇਂ ਹੱਡੀਆਂ ਤੇ ਮਾਸ ਹੀ ਨਾ ਹੋਵੇ। ਭਾਵੇਂ ਬੰਦਾ ਤਾਂ ਰੱਬ ਦਾ, ਪਰ ਉਸ ਘੜਿਆ ਇਵੇਂ ਕਿ ਸ਼ਕਲ ਦੇਖ ਗਲਿਆਨੀ ਆਵੇ। ਮਾਂ ਦੇ ਮੂੰਹੋਂ ਨੂੰਹ ਦੀ ਗੱਲ ਕੰਨੀਂ ਪੈਣ ਤੋਂ ਪਹਿਲਾਂ ਚੰਦਨ ਦਾਸ ਦੇ ਮਨ ਕਦੇ ਔਰਤ ਦੀ ਥੁੜ ਮਹਿਸੂਸ ਨਹੀਂ ਸੀ ਕੀਤੀ, ਪਰ ਜਿਸ ਦਿਨ ਮਾਂ ਨੂੰ ਗੁਆਂਢਣ ਨਾਲ ਵਹੁਟੀ ਲਿਆਉਣ ਦੀ ਗੱਲ ਕਰਦਿਆਂ ਸੁਣਿਆ, ਉਸ ਦੇ ਮਨ ਵਿਚ ਖ਼ੁਸ਼ੀਆਂ ਦੇ ਦਾਣੇ ਖਿਲਣ ਲੱਗੇ। ਜਦੋਂ ਵੀ ਇਕੱਲਾ ਬਹੇ, ਅੱਖਾਂ ਬੰਦ ਕਰਕੇ ਪਤਨੀ ਦੇ ਸੁਪਨੇ ਦੇਖੇ। ਪਰ ਕੌਣ ਦੇਵੇ ਉਸ ਜਿਹੇ ਨੂੰ ਕੁੜੀ ?

ਇਕ ਵਾਰੀ ਸੇਠਾਂ ਦੀ ਹੱਟੀ ਕੰਮ ਕਰਦਿਆਂ ਕੁਦਰਤੀ ਇਕ ਘਟੀਆ ਜਿਹਾ ਹਫ਼ਤਾਵਾਰੀ ਪਰਚਾ ਹੱਥੀਂ ਪੈ ਗਿਆ। ਉਸ ਵਿਚ ਇਕ ਮੋਟੇ ਅੱਖਰਾਂ ਵਾਲਾ ਇਸ਼ਤਿਹਾਰ ਨਜ਼ਰੀਂ ਪਿਆ :

"ਰਿਸ਼ਤੇ ਹੀ ਰਿਸ਼ਤੇ। ਬਿਨਾਂ ਦਹੇਜ, ਬਿਨਾਂ ਖ਼ਰਚ ਦੇ, ਖ਼ੂਬਸੂਰਤ ਮੁੰਡੇ ਤੇ ਕੁੜੀਆਂ ਦੇ ਵਿਆਹ।"

ਮਤੇ ਕੋਈ ਦੇਖ ਲਵੇ, ਉਸ ਪਰਚਾ ਚੋਰੀ ਨਾਲ ਕਪੜੇ ਦੇ ਝੋਲੇ ਵਿਚ ਛਿਪਾ ਲਿਆ। ਫੇਰ ਸਾਰਾ ਦਿਨ ਇੰਝ ਹੀ ਲੰਘ ਗਿਆ। ਕੰਮ ਕਰਨ ਨੂੰ ਜੀਅ ਨਾ ਕਰੇ। ਹਿਸਾਬ ਲਿਖਦਾ ਲਿਖਦਾ ਚੋਰ ਅੱਖ ਨਾਲ ਝੋਲੇ ਵਿਚ ਪਿਆ ਅਖ਼ਬਾਰ ਪੜ੍ਹਨ ਦੀ ਕੋਸ਼ਿਸ਼ ਕਰੇ।

ਉਸ ਮਸਾਂ ਹੀ ਦਿਨ ਕੱਢਿਆ। ਪੰਜ ਵਜੇ ਛੁੱਟੀ ਕਰ, ਘਰ ਆ ਬੈਠਕ ਵਿਚ ਮੰਜੇ ਤੇ ਲੇਟ ਗਿਆ। ਜਾਣਦਾ ਸੀ ਮਾਂ ਅਨਪੜ੍ਹ ਸੀ ਇਸ ਲਈ ਉਸ ਦੇ ਸਾਮ੍ਹਣੇ ਹੀ

ਹੱਥੀਂ ਅਖ਼ਬਾਰ ਲੈ ਮੁੜ ਮੁੜ ਇਸ਼ਤਿਹਾਰ ਪੜ੍ਹੀ ਜਾਵੇ। ਪੜ੍ਹਦਿਆਂ ਪੜ੍ਹਦਿਆਂ ਅੱਖਾਂ ਬੰਦ ਕਰ ਆਪਣੇ ਮਨ ਸਾਹਵੇਂ ਇਕ ਖ਼ੂਬਸੂਰਤ ਕੁੜੀ ਦਾ ਆਕਾਰ ਉਲੀਕ ਲਵੇ। ਉਸਦੇ ਅੰਗਾਂ ਨੂੰ ਨਿਹਾਰੇ। ਬਿਸਤਰ ਤੇ ਲੇਟਿਆਂ ਰਾਤ ਬੀਤਦੀ ਜਾਵੇ ਪਰ ਉਸਦੀ ਅੱਖੀਂ ਨੀਂਦ ਨਾ ਪਵੇ। ਪਹਿਲਾਂ ਮਨ ਵਿਚ ਆਇਆ ਕਿ ਮਾਂ ਨੂੰ ਸਾਰੀ ਗੱਲ ਦੱਸਾਂ, ਫੇਰ ਸੋਚਿਆ ਕਿ ਸਭ ਜਾਣਕਾਰੀ ਲੈ ਕੇ ਹੀ ਮਾਂ ਨਾਲ ਗੱਲ ਕਰਾਂਗਾ। ਅੱਧੀ ਰਾਤ ਬੀਤੇ ਉਹ ਸੌਂ ਗਿਆ।

ਦੂਜੇ ਦਿਨ ਘਰੋਂ ਇਹ ਕਹਿ ਕੇ ਕਿ ਕੰਮ ਤੇ ਜਾ ਰਿਹਾ ਹਾਂ, ਇਸ਼ਤਿਹਾਰ ਵਾਲੇ ਦਫ਼ਤਰ ਜਾ ਪੁੱਜਾ। ਦਫ਼ਤਰ ਇਕ ਭੀੜੇ ਬਾਜ਼ਾਰ ਦੇ ਚੁਬਾਰੇ ਵਿਚ ਸੀ। ਉਹ ਪੌੜੀਆਂ ਚੜ੍ਹ ਉਪਰ ਪਹੁੰਚ ਗਿਆ। ਬਹੁਤ ਸਜਿਆ ਕਮਰਾ, ਜਿਸ ਵਿਚ ਕੰਧਾਂ ਤੇ ਕਈ ਨਵੇਂ ਵਿਆਹੇ ਜੋੜਿਆਂ ਦੀਆਂ ਫ਼ੋਟੋਆਂ ਲੱਗੀਆਂ ਹੋਈਆਂ ਸਨ।

ਚੰਦਨ ਦਾਸ ਨੇ ਦਫ਼ਤਰ ਦੇ ਬੰਦੇ ਨਾਲ ਆਪਣੇ ਵਿਆਹ ਦੀ ਗੱਲ ਕੀਤੀ। ਉਸ ਛੇਤੀ ਹੀ ਤਾੜ ਲਿਆ ਕਿ ਮੁਰਗਾ ਸਿੱਧਾ ਹੈ, ਅਸਾਨੀ ਨਾਲ ਝਟਕਿਆ ਜਾ ਸਕਦਾ ਹੈ। ਗੱਲਬਾਤ ਕਰਨ ਪਿਛੋਂ ਉਸ ਨੇ ਚੰਦਨ ਦਾਸ ਨੂੰ ਭਲਕੇ ਆਉਣ ਲਈ ਕਿਹਾ। ਜਾਣ ਤੋਂ ਪਹਿਲਾਂ ਉਸ ਐਵੇਂ ਇਕ ਦੋ ਵਾਰੀ ਕੈਮਰੇ ਦੀ ਫਲੈਸ਼ ਮਾਰ ਦਿੱਤੀ, ਇਹ ਕਹਿ ਕੇ ਕਿ ਤੇਰੀ ਫ਼ੋਟੋ ਕੁੜੀ ਵਾਲਿਆਂ ਨੂੰ ਦਿਖਾ ਕੇ ਗੱਲ ਪੱਕੀ ਕੀਤੀ ਜਾਵੇਗੀ। ਉਸ ਨੇ ਇੰਝ ਵੀ ਚੰਦਨ ਦਾਸ ਨੂੰ ਪੱਕਾ ਭਰੋਸਾ ਦਿਵਾ ਦਿੱਤਾ ਕਿ ਉਸ ਕੋਲ ਤਿੰਨ ਚਾਰ ਕੁੜੀਆਂ ਨੇ। ਕੰਮ ਬਣਿਆ ਹੀ ਸਮਝੋ।

ਚੰਦਨ ਦਾਸ ਗਿਆਰਾਂ ਵਜੇ ਤੀਕ ਸੇਠਾਂ ਦੀ ਨੌਕਰੀ ਤੇ ਜਾ ਪੁੱਜਾ। ਦੂਜੇ ਦਿਨ ਉਹ ਫੇਰ ਸਵੇਰੇ ਉਸੇ ਆਫ਼ਿਸ ਗਿਆ। ਅੱਜ ਆਫ਼ਿਸ ਵਿਚ ਇਕ ਦੀ ਥਾਂ ਤਿੰਨ ਚਾਰ ਬੰਦੇ ਬੈਠੇ ਸਨ। ਉਨ੍ਹਾਂ ਚੰਦਨ ਦਾਸ ਨੂੰ ਇਕ ਕੁੜੀ ਦੀ ਫ਼ੋਟੋ ਦਿਖਾਈ ਜਿਸਨੂੰ ਦੇਖ ਉਸ ਦੀਆਂ ਤਾਂ ਜਿਵੇਂ ਬਾਛਾਂ ਖਿਲ ਉਠੀਆਂ। ਪਲਾਂ ਵਿਚ ਉਸ ਨੇ ਕੁੜੀ ਨੂੰ ਆਪਣੇ ਦਿਲ ਦੇ ਇਕ ਖੂੰਜੇ ਬਿਠਾ ਲਿਆ।

"ਕਿਉਂ ਜੀ, ਕਿਹੋ ਜੇਹੀ ਹੈ?"

ਆਫ਼ਿਸ ਵਾਲਿਆਂ ਦੇ ਪੁੱਛਣ ਤੇ ਚੰਦਨ ਦਾਸ ਦੇ ਮੂੰਹ ਜਿਵੇਂ ਜ਼ਬਾਨ ਨਹੀਂ ਸੀ। ਬੱਸ ਕੁਰਸੀ ਤੇ ਬੈਠਾ ਆਪੇ ਵਿਚ ਸ਼ਰਮਾਈ ਜਾਵੇ।

"ਦੇਖੋ ਚੰਦਨ ਦਾਸ ਜੀ. ਕੁੜੀ ਵਾਲੇ ਬਿਲਕੁਲ ਰਾਜ਼ੀ ਹੋ ਗਏ ਨੇ। ਅਸਾਂ ਤੁਹਾਡੀ ਫ਼ੋਟੋ ਦਿਖਾ ਕੇ ਗੱਲ ਕੀਤੀ ਸੀ। ਉਨ੍ਹਾਂ ਨੂੰ ਮੁੰਡਾ ਤਾਂ ਪਸੰਦ ਹੈ ਪਰ ਇਕ ਗੱਲ...?"

ਬੋਲਦਾ ਬੋਲਦਾ ਉਹ ਬੰਦਾ ਕੁਝ ਪਲਾਂ ਲਈ ਚੁੱਪ ਕਰ ਗਿਆ, ਜਿਵੇਂ ਗੱਲ ਦੇ ਕਲਾਈਮੈਕਸ ਨੂੰ ਇੰਨੀ ਛੇਤੀ ਹੱਥੋਂ ਨਹੀਂ ਸੀ ਛਡਣਾ ਚਾਹੁੰਦਾ। ਕੁਝ ਚਿਰ ਉਹ ਚੁੱਪ ਚੰਦਨ ਦਾਸ ਦੇ ਚਿਹਰੇ ਨੂੰ ਨਿਹਾਰਦਾ ਰਿਹਾ ਪਰ ਫੇਰ ਆਪੇ ਗੱਲ ਪੂਰੀ ਕਰਦਾ ਹੋਇਆ ਕਹਿਣ ਲੱਗਾ,

"ਕੰਮ ਤਾਂ ਤੁਹਾਡਾ ਬਣ ਗਿਆ। ਹੁਣ ਇਸ ਵਿਚ ਇਕੋ ਅੜਚਣ ਹੈ। ਕੁੜੀ ਦੀ ਮਾਂ ਬਹੁਤ ਗ਼ਰੀਬ ਹੈ। ਕੁੜੀ ਦਾ ਪਿਓ ਵੀ ਨਹੀਂ। ਮਾਂ ਨੂੰ ਕਮਾ ਕੇ ਰੋਟੀ ਖੁਆਉਣ ਵਾਲੀ ਉਹੀ ਹੈ। ਹੁਣ ਜੇ ਤੁਸੀਂ ਇਸ ਨੂੰ ਵਿਆਹ ਕੇ ਲੈ ਗਏ ਤਾਂ ਮਾਂ ਬੇਚਾਰੀ

ਰੋਟੀ ਕਿਥੋਂ ਖਾਏਗੀ ? ਮੈਂ ਉਸ ਨੂੰ ਕਿਹਾ ਕਿ ਮੁੰਡੇ ਵਾਲਿਆਂ ਕੋਲੋਂ ਬਾਰਾਂ ਹਜ਼ਾਰ ਦਿਵਾ ਦੇਵਾਂਗੇ। ਉਹ ਤਾਂ ਪੰਦਰਾਂ ਮੰਗਦੀ ਸੀ ਪਰ ਗੱਲ ਮਸਾਂ ਬਾਰਾਂ ਵਿਚ ਤੈਅ ਹੋਈ, ਉਹ ਵੀ ਇਹ ਕਹਿਣ ਤੇ ਕਿ ਮੁੰਡਾ ਬਹੁਤ ਬੀਬਾ ਹੈ। ਕੁੜੀ ਸਾਰੀ ਉਮਰ ਬਹਿ ਕੇ ਰਾਜ ਕਰੇਗੀ। ਹੁਣ ਤੁਸੀਂ ਬਾਰਾਂ ਹਜ਼ਾਰ ਦਾ ਇੰਤਜ਼ਾਮ ਕਰੋ, ਕੁੜੀ ਤੁਹਾਡੇ ਘਰ ਪਹੁੰਚ ਜਾਵੇਗੀ।"

ਇੰਨਾ ਕਹਿ ਉਹ ਬੰਦਾ ਚੰਦਨ ਦਾਸ ਦੀਆਂ ਅੱਖਾਂ ਵਿਚ ਇੰਜ ਝਾਕਣ ਲੱਗਾ ਜਿਵੇਂ ਆਪਣੇ ਛੱਡੇ ਤੀਰ ਦਾ ਅਸਰ ਦੇਖ ਰਿਹਾ ਹੋਵੇ ਕਿ ਚੰਦਨ ਦਾਸ ਦੇ ਕਲੇਜੇ ਤੋਂ ਆਰ ਪਾਰ ਹੋ ਗਿਆ ਕਿ ਨਹੀਂ।

ਇਕ ਵਾਰੀ ਤਾਂ ਚੰਦਨ ਦਾਸ ਬਾਰਾਂ ਹਜ਼ਾਰ ਦੀ ਗੱਲ ਸੁਣ ਕੇ ਡੋਲ ਗਿਆ। ਰਕਮ ਬਹੁਤ ਮੋਟੀ ਜੋ ਸੀ। ਪਰ ਫ਼ੋਟੋ ਵਿਚ ਦਿਸਦੀ ਖ਼ੂਬਸੂਰਤ ਕੁੜੀ ਆਪਣੇ ਦਿਲ ਦੀ ਮਲਕਾ ਬਣਾ ਕੇ ਇਹ ਰਕਮ ਉਸ ਨੇ ਇਕ ਪਾਸੇ ਧਰ ਸੁੱਟੀ। ਗੱਲ ਬਾਰਾਂ ਵਿਚ ਤੈਅ ਹੋ ਗਈ।

"ਪਰ ਦੇਖੋ ਚੰਦਨ ਦਾਸ ਜੀ ਇਹ ਵਿਆਹ ਬਹੁਤ ਸਿੱਧੇ ਤ੍ਰੀਕੇ ਨਾਲ ਹੋਵੇਗਾ। ਕੁੜੀ ਵਾਲੇ ਗ਼ਰੀਬ ਨੇ। ਅਸੀਂ ਨਹੀਂ ਚਾਹੁੰਦੇ ਉਨ੍ਹਾਂ ਦਾ ਫ਼ਾਲਤੂ ਪੈਸਾ ਖ਼ਰਚ ਕਰਵਾਈਏ। ਫੇਰ ਇਸ ਵਿਚ ਤੁਹਾਡਾ ਵੀ ਫ਼ਾਇਦਾ ਹੈ। ਨਾ ਬਰਾਤ ਹੋਊ ਨਾ ਬੈਂਡ ਬਾਜਾ। ਕਿਸੇ ਮੰਦਰ ਵਿਚ ਪੰਡਿਤ ਕੋਲੋਂ ਫੇਰੇ ਪੜ੍ਹਵਾ ਦੇਵਾਂਗੇ। ਜਿਹੜਾ ਕੁੜੀ ਵਾਲਿਆਂ ਦਾ ਥੋੜ੍ਹਾ ਬਹੁਤ ਬਚੂ ਉਹੀ ਦਾਜ ਵਿਚ ਟੂਮ ਛੱਲਾ ਬਣ ਜਾਊ।"

ਫ਼ੋਟੋ ਲੈ ਕੇ ਚੰਦਨ ਦਾਸ ਘਰ ਕੀ ਆਇਆ ਜਿਵੇਂ ਕੁੜੀ ਦਾ ਡੋਲਾ ਹੀ ਬੂਹੇ ਆ ਖੜ੍ਹੋਤਾ। ਉਸ ਨੇ ਮਾਂ ਨੂੰ ਸਾਰੀ ਗੱਲ ਦੱਸੀ। ਇਕ ਵਾਰੀ ਤਾਂ ਮਾਂ ਵੀ ਬਾਰਾਂ ਦਾ ਸੁਣ ਕੇ ਚੁੱਪ ਕਰ ਗਈ, ਪਰ ਕੁੜੀ ਦੀ ਫ਼ੋਟੋ ਦੇਖ ਉਹ ਤਿਆਰ ਹੋ ਗਈ। ਫ਼ੋਟੋ ਫ਼ਰੇਮ ਕਰਵਾ ਕੇ ਮੇਜ਼ ਤੇ ਧਰ ਦਿੱਤੀ ਗਈ ਤੇ ਉਸੇ ਦਿਨੋਂ ਮਾਂ ਵਿਆਹ ਦੀ ਤਿਆਰੀ ਕਰਨ ਲੱਗੀ। ਆਪਣੀਆਂ ਚਾਂਦੀ ਅਤੇ ਸੋਨੇ ਦੀਆਂ ਟੂਮਾਂ ਤੁੜਵਾ ਕੇ ਤੇ ਨਵੀਆਂ ਬਣਵਾ ਕੇ ਨੂੰਹ ਨੂੰ ਚੜ੍ਹਾ ਦਿੱਤੀਆਂ।

ਵਿਆਹ ਦਿਨੇ ਮੰਦਰ ਵਿਚ ਹੋਇਆ। ਚੰਦਨ ਦਾਸ ਨੇ ਸਿਹਰਾ ਬੰਨ੍ਹਿਆ। ਉਧਰ ਕੁੜੀ ਵਾਲੇ ਵੀ ਪੰਜ ਸੱਤ ਬੰਦੇ ਆਏ। ਪੰਡਿਤ ਨੇ ਫੇਰੇ ਪੜ੍ਹਵਾਏ, ਫ਼ੋਟੋਗਰਾਫ਼ਰ ਨੇ ਫ਼ੋਟੋਆਂ ਖਿੱਚੀਆਂ ਅਤੇ ਚੰਦਨ ਦਾਸ ਬਾਰਾਂ ਹਜ਼ਾਰ ਦੇ ਕੇ ਕੁੜੀ ਘਰ ਲੈ ਆਇਆ। ਚੰਦਨ ਦਾਸ ਦੀ ਮਾਂ ਦਲ੍ਹੀਜ਼ੀਂ ਤੇਲ ਚੋਇਆ, ਆਸ ਪੜੋਸ ਲੱਡੂ ਵੰਡੇ। ਨੂੰਹ ਤੇ ਮੁੰਡੇ ਦੀਆਂ ਸੁੱਖਾਂ ਮੰਗੀਆਂ। ਪਰ ਇਕ ਮਾੜੀ ਗੱਲ ਹੋਈ। ਚਾਰ ਪੰਜ ਦਿਨ ਵੀ ਨਾ ਲੰਘੇ ਕਿ ਮਾਂ ਰਾਤੀਂ ਮੰਜੇ ਤੇ ਅਜਿਹੀ ਸੁੱਤੀ ਕਿ ਸਵੇਰੇ ਉਠੀ ਹੀ ਨਾ। ਨਵੀਂ ਵਿਆਹੀ ਕੁੜੀ ਨੇ ਇੰਝ ਚੀਕਾਂ ਮਾਰੀਆਂ ਜਿਵੇਂ ਉਸਦੀ ਆਪਣੀ ਮਾਂ ਮੋਈ ਹੋਵੇ।

ਚੰਦਨ ਦਾਸ ਦੇ ਦੋ ਮਹੀਨੇ ਖ਼ੂਬ ਆਰਾਮ ਨਾਲ ਲੰਘੇ। ਵਹੁਟੀ ਸਵੇਰੇ ਨੌਕਰੀ ਤੇ ਟੁਰਨ ਤੋਂ ਪਹਿਲਾਂ ਉਸ ਨੂੰ ਕਿਸੇ ਨਾ ਕਿਸੇ ਚੀਜ਼ ਦੀ ਫ਼ਰਮਾਇਸ਼ ਪਾ ਦੇਵੇ। ਹੌਲੇ ਹੌਲੇ ਬੈਂਕ 'ਚ ਪਏ ਸਾਰੇ ਪੈਸੇ ਮੁੱਕ ਗਏ। ਚੰਦਨ ਦਾਸ ਨੇ ਇਸ ਦੀ ਕੋਈ ਪਰਵਾਹ ਨਾ ਕੀਤੀ। ਇਸਤਰੀ-ਸੁੱਖ ਨੇ ਉਸ ਨੂੰ ਸਭ ਕੁਝ ਭੁਲਾ ਦਿੱਤਾ ਪਰ ਫੇਰ ਇਕ ਸਵੇਰ...

ਉਸ ਦੀ ਅੱਖ ਹਰ ਰੋਜ਼ ਨਾਲੋਂ ਚਿਰਕਾ ਖੁਲ੍ਹੀ। ਸਿਰ ਬਹੁਤ ਭਾਰਾ ਲੱਗਾ। ਉਸ ਮੰਜੇ ਤੇ ਲੰਮੇ ਪਿਆਂ ਇਕ ਦੋ ਪਾਸੇ ਮਾਰੇ। ਫੇਰ ਪਤਨੀ ਨੂੰ ਆਵਾਜ਼ ਮਾਰੀ, ਪਰ ਕੋਈ ਜਵਾਬ ਨਾ ਮਿਲਿਆ। ਉਸ ਨੇ ਜਦੋਂ ਬਿਸਤਰ ਛੱਡ ਘਰ ਅੰਦਰ ਨਜ਼ਰ ਮਾਰੀ ਤਾਂ ਉਹ ਕਿਤੇ ਵੀ ਨਾ ਦਿਸੀ। ਜਦੋਂ ਉਸ ਟਰੰਕ ਵੇਖੇ ਤਾਂ ਸਾਰੇ ਮੂੰਹ ਟੱਡੀ ਖ਼ਾਲੀ ਪਏ। ਇਹੋ ਨਹੀਂ ਰਸੋਈ 'ਚ ਕੋਈ ਭਾਂਡਾ ਤੀਕ ਨਾ ਮਿਲਿਆ। ਉਹ ਕਿਸੇ ਨੂੰ ਕੁਝ ਨਾ ਬੋਲਿਆ। ਸਿੱਧਾ ਵਿਆਹ ਵਾਲੇ ਆਫ਼ਿਸ ਗਿਆ। ਪਰ ਅੱਗੋਂ ਇਹ ਧਮਕੀ ਸੁਣ ਕੇ ਕਿ ਉਸ ਨੇ ਕੁੜੀ ਨੂੰ ਮਾਰ ਕੇ ਕਿਤੇ ਸੁੱਟ ਦਿੱਤਾ ਹੈ, ਪੁਲੀਸ ਕੇਸ ਬਣੇਗਾ, ਉਹ ਚੁੱਪ ਚੁਪੀਤਾ ਘਰ ਮੁੜ ਆਇਆ।

ਬੱਸ ਫੇਰ ਕੀ ? ਪਲਾਂ ਵਿਚ ਸਾਰੇ ਆਂਢ ਗੁਆਂਢ ਖ਼ਬਰ ਫੈਲ ਗਈ। 'ਚੰਦਨ ਦਾਸ ਦੀ ਘਰ ਵਾਲੀ ਨੱਸ ਗਈ।' ਉਸ ਬੇਚਾਰੇ ਦੀ ਇਤਨੀ ਬਦਨਾਮੀ ਹੋਈ ਕਿ ਕਿਸੇ ਨੂੰ ਮੂੰਹ ਦਿਖਾਣ ਜੋਗਾ ਨਾ ਰਿਹਾ। ਤਿੰਨ ਦਿਨ ਘਰੋਂ ਬਾਹਰ ਨਾ ਨਿਕਲਿਆ। ਸਾਰੇ ਮੁਹੱਲੇ ਵਾਲੇ ਮਰਦ ਇਹੋ ਕਹਿਣ,

"ਔਰਤ ਜਾਤ ਹੁੰਦੀ ਹੀ ਅਜਿਹੀ ਹੈ। ਕੀ ਲੋੜ ਪਈ ਸੀ ਸਿੱਧੇ ਸ਼ੇਰ ਦੇ ਮੂੰਹ 'ਚ ਹੱਥ ਦੇਣ ਦੀ। ਕਿਉਂ ਕੀਤਾ ਉਸ ਔਰਤ ਤੇ ਭਰੋਸਾ ?"

ਇਸ ਘਟਨਾ ਤੋਂ ਬਾਅਦ ਚੰਦਨ ਦਾਸ ਚੁੱਪ ਰਹਿਣ ਲੱਗਾ। ਕੁਝ ਦਿਨ ਮਨ ਬਹੁਤ ਉਦਾਸ ਰਿਹਾ। ਵਹੁਟੀ ਦੀ ਬਹੁਤ ਯਾਦ ਆਵੇ। ਭੁਲਾਣ ਦੀ ਕੋਸ਼ਿਸ਼ ਕਰੇ ਪਰ ਨਾ ਭੁੱਲੇ। ਹਰ ਵੇਲੇ ਅੱਖਾਂ ਸਾਹਵੇਂ ਘੁੰਮਦੀ ਰਹੇ। ਇਹ ਤਾਂ ਭਲਾ ਹੋਵੇ ਇਕ ਪੜੋਸੀ ਦਾ ਜਿਸ ਦੱਸ ਪਾਈ ਕਿ ਉਸ ਨੇ ਇਕ ਹੋਰ ਮਰਦ ਕਰ ਲਿਆ। ਤੇ ਇਸੇ ਮੁਹੱਲੇ ਵਿਚ ਰਹਿੰਦੀ ਹੈ। ਉਹ ਤਾਂ ਪਹਿਲਾਂ ਵੀ ਕਈ ਵਾਰ ਕਰ ਚੁੱਕੀ ਹੈ। ਤਾਂ ਕਿਤੇ ਜਾ ਕੇ ਚੰਦਨ ਦਾਸ ਦਾ ਮਨ ਠਹਿਰਿਆ। ਫੇਰ ਜਿਵੇਂ ਉਸ ਆਪਣੇ ਮਨ ਨਾਲ ਸਮਝੌਤਾ ਕਰ ਲਿਆ। ਹੌਲੇ ਹੌਲੇ ਜੀਵਨ ਆਪੇ ਇਕ ਅਜਿਹੀ ਲੀਹੇ ਟੁਰ ਪਿਆ ਜਿਥੇ ਮਨੁੱਖ ਸੰਸਾਰ ਕੋਲੋਂ ਸਾਰੇ ਰਿਸ਼ਤੇ ਤੋੜ ਵੈਰਾਗੀ ਬਣ ਜਾਂਦਾ ਹੈ। ਅਤੇ ਉਹ ਆਪੇ ਵਿਚ ਜਿਊਣ ਲਈ ਮਜਬੂਰ ਹੋ ਜਾਂਦਾ ਹੈ।

ਚੰਦਨ ਦਾਸ ਦੇ ਜੀਵਨ ਦੇ ਕਈ ਵਰ੍ਹੇ ਇਸੇ ਤਰ੍ਹਾਂ ਲੰਘ ਗਏ। ਉਹ ਸਵੇਰੇ ਰੋਟੀ ਖਾ ਕੇ ਸੌਂ ਜਾਵੇ। ਕਪੜੇ ਧੋਣ ਤੋਂ ਲੈ ਕੇ ਭਾਂਡੇ ਮਾਂਜਣ ਤੀਕ ਦਾ ਸਾਰਾ ਕੰਮ ਆਪੇ ਕਰੇ। ਮੁਹੱਲੇ ਵਿਚ ਸਭ ਨਾਲ ਰਹਿੰਦਾ ਵੀ ਜਿਵੇਂ ਇਕੱਲਾ ਹੋਵੇ। ਉਸ ਨੂੰ ਕੋਈ ਵੀ ਆਪਣਾ ਨਾ ਦਿੱਸੇ। ਔਰਤ ਜਾਤ ਨਾਲ ਹੀ ਨਹੀਂ ਸਗੋਂ ਉਸਨੂੰ ਆਪਣੇ ਆਪ ਨਾਲ ਵੀ ਨਫ਼ਰਤ ਹੋ ਗਈ। ਫੇਰ ਇਕ ਦਿਨ ਅਜਿਹੀ ਗੱਲ ਹੋਈ ਜਿਸ ਦੇ ਹੋਣ ਦਾ ਚੰਦਨ ਦਾਸ ਕਦੇ ਸੋਚਿਆ ਵੀ ਨਹੀਂ ਸੀ।

ਉਹ ਅਜੇ ਸਵੇਰੇ ਕੰਮ ਤੇ ਨਹੀਂ ਸੀ ਗਿਆ। ਰੋਟੀ ਖਾ ਕੇ ਭਾਂਡੇ ਮਾਂਜ ਰਿਹਾ ਸੀ। ਉਸ ਨੂੰ ਇੰਝ ਲੱਗਾ ਜਿਵੇਂ ਕਿਸੇ ਬੂਹਾ ਖੜਕਾਇਆ ਹੋਵੇ। ਉਸ ਰਾਖ ਨਾਲ ਲਿਬੜੇ ਹੱਥ ਲੈ ਕੁੰਡੀ ਖੋਲ੍ਹੀ। ਫੱਟ ਵਖਰੇ ਹੋਏ ਤਾਂ ਉਹਨੇ ਦਲ੍ਹੀਜ਼ਾਂ ਤੇ ਇਕ ਔਰਤ ਖੜੀ ਦੇਖੀ। ਮਸਾਂ ਉਸ ਦੀ ਉਮਰ ਦੀ। ਸਿੱਧੀ ਜਿਹੀ ਧੋਤੀ ਬੰਨ੍ਹੀ। ਕੁਝ ਕੁ ਪਲਾਂ ਲਈ ਤਾਂ ਚੰਦਨ ਦਾਸ ਉਸ ਔਰਤ ਵਲ ਦੇਖਦਾ ਹੀ ਰਹਿ ਗਿਆ।

"ਕਿਸ ਨੂੰ ਮਿਲਣਾ ?" ਉਸ ਨੇ ਚੌਂਤਰੀ ਤੇ ਖੜੀ ਔਰਤ ਨੂੰ ਸਵਾਲ ਕੀਤਾ ।

"ਤੁਹਾਡੇ ਘਰ ਕੋਈ ਕੰਮ ਹੈ ਕਰਨ ਵਾਲਾ ? ਮੈਂ ਭਾਂਡੇ ਮਾਂਜ ਸਕਦੀ ਹਾਂ । ਸਫ਼ਾਈ ਕਰ ਸਕਦੀ ਹਾਂ ਅਤੇ ਕਪੜੇ ਧੋ ਸਕਦੀ ਹਾਂ । ਮੇਰਾ ਕੋਈ ਨਹੀਂ ਹੈ ।"

ਔਰਤ ਦੀ ਗੱਲ ਸੁਣ ਕੇ ਚੰਦਨ ਦਾਸ ਪਲ ਕੁ ਭਰ ਲਈ ਖੜੋ ਗਿਆ, ਪਰ ਫੇਰ ਬੂਹੇ 'ਚੋਂ ਇਕ ਪਾਸੇ ਹਟ ਗਿਆ । ਔਰਤ ਅੰਦਰ ਆ ਗਈ । ਚੰਦਨ ਦਾਸ ਨੇ ਰਾਖ ਨਾਲ ਲਿਬੜੇ ਹੱਥ ਧੋਤੇ । ਔਰਤ ਉਸ ਸਾਹਵੇਂ ਭੁੰਞੇ ਬਹਿ ਗਈ । ਕੁਝ ਚਿਰ ਵਿਚ ਹੀ ਤੈਅ ਹੋ ਗਿਆ ਕਿ ਉਹ ਦੋਵੇਂ ਵੇਲੇ ਦੀ ਰੋਟੀ ਅਤੇ ਸੱਠ ਰੁਪਏ ਮਹੀਨੇ ਪਿਛੇ ਉਸ ਦੇ ਘਰ ਦਾ ਸਾਰਾ ਕੰਮ ਕਰੇਗੀ । ਉਸ ਨੇ ਚੰਦਨ ਦਾਸ ਨੂੰ ਇਹ ਵੀ ਦੱਸਿਆ ਕਿ ਉਸ ਦਾ ਅੱਗੋਂ ਪਿਛੋਂ ਕੋਈ ਨਹੀਂ । ਪਤੀ ਨੇ ਉਸ ਨੂੰ ਕਈ ਵਰ੍ਹੇ ਪਹਿਲਾਂ ਘਰੋਂ ਕੱਢ ਕੇ ਦੂਜਾ ਵਿਆਹ ਕਰਵਾ ਲਿਆ ਸੀ । ਹੁਣ ਤਾਂ ਉਸ ਦੀ ਇਕੱਲੀ ਜਾਨ ਹੈ ਜਿਸ ਨੂੰ ਚਲਾਣ ਲਈ ਉਹ ਲੋਕਾਂ ਦੇ ਘਰ ਭਾਂਡੇ ਮਾਂਜਦੀ ਜਾਂ ਉਨ੍ਹਾਂ ਦਾ ਛੋਟਾ ਮੋਟਾ ਕੰਮ ਕਰ ਦਿੰਦੀ ਹੈ । ਨੇੜੇ ਦੇ ਮੁਹੱਲੇ ਵਿਚ ਇਕ ਛੋਟਾ ਜਿਹਾ ਕਮਰਾ ਲੈ ਕੇ ਰਹਿੰਦੀ ਹੈ ।

ਉਸ ਔਰਤ ਦੇ ਆਉਣ ਨਾਲ ਚੰਦਨ ਦਾਸ ਨੂੰ ਫੇਰ ਸੁੱਖ ਮਿਲ ਗਿਆ । ਦੋਵੇਂ ਵੇਲੇ ਦਾ ਚੁੱਲ੍ਹਾ ਫੂਕਣਾ ਬੰਦ ਹੋ ਗਿਆ । ਪੱਕੀ ਪਕਾਈ ਮਿਲਣ ਲੱਗੀ । ਉਹ ਔਰਤ ਫੇਰ ਚੰਦਨ ਦਾਸ ਦੀ ਇਤਨੀ ਆਪਣੀ ਬਣ ਗਈ ਕਿ ਉਹ ਕੰਮ ਤੇ ਜਾਂਦਾ ਤਾਂ ਘਰ ਦੀ ਚਾਬੀ ਤੀਕ ਉਸ ਨੂੰ ਦੇ ਜਾਂਦਾ । ਕਦੇ ਕਦਾਈਂ ਉਹ ਰਾਤੀਂ ਚੰਦਨ ਦਾਸ ਦੇ ਘਰ ਹੀ ਸੌਂ ਜਾਂਦੀ । ਆਂਢੀਆਂ ਗੁਆਂਢੀਆਂ ਕਦੇ ਇਤਰਾਜ਼ ਨਾ ਕੀਤਾ । ਸਭ ਜ਼ਾਣਦੇ ਸਨ ਚੰਦਨ ਦਾਸ ਇਕ ਬਹੁਤ ਵਧੀਆ ਇਨਸਾਨ ਸੀ । ਸੰਸਾਰ ਵਿਚ ਉਸ ਦਾ ਕੋਈ ਨਹੀਂ ਸੀ । ਅਤੇ ਉਹ ਔਰਤ ਵੀ ਇਕੱਲੀ ਸੀ । ਜੇ ਫੇਰ ਉਸ ਔਰਤ ਦਾ ਚੰਦਨ ਦਾਸ ਨਾਲ ਕੋਈ ਐਸਾ ਵੈਸਾ ਰਿਸ਼ਤਾ ਬਣ ਵੀ ਗਿਆ ਸੀ ਤਾਂ ਕਿਸੇ ਨੂੰ ਕੀ ਫ਼ਰਕ ਪੈਂਦਾ ਸੀ । ਵਕਤ ਪੈ ਕੇ ਉਹ ਉਸ ਦੇ ਘਰ ਹੀ ਰਹਿਣ ਲਗ ਪਈ ।

ਹੌਲੇ ਹੌਲੇ ਕਮਾ ਕਮਾ ਕੇ ਚੰਦਨ ਦਾਸ ਨੇ ਫੇਰ ਘਰ ਜੋੜਿਆ । ਉਹ ਭਾਂਡੇ ਮਾਂਜਣ ਵਾਲੀ ਔਰਤ ਦੀ ਹਰ ਗੱਲ ਮੰਨਦਾ । ਉਸ ਦੀ ਤੁਲਨਾ ਆਪਣੀ ਵਿਆਹੁਤਾ ਇਸਤਰੀ ਨਾਲ ਕਰਦਾ ਜਿਹੜੀ ਇਕ ਦਿਨ ਉਸ ਦਾ ਘਰ ਹੂੰਝ ਕੇ ਲੈ ਗਈ ਸੀ । ਜਿਸ ਨੇ ਹਮੇਸ਼ਾਂ ਚੰਦਨ ਦਾਸ ਨੂੰ ਆਪਣੀਆਂ ਚੀਜ਼ਾਂ ਦੀ ਫ਼ਰਮਾਇਸ਼ ਪਾਈ । ਪਰ ਇਕ ਇਹ ਜਿਸ ਨੇ ਆਪਣੇ ਲਈ ਕਦੇ ਕੁਝ ਨਾ ਮੰਗਿਆ ਅਤੇ ਨਾ ਹੀ ਆਪਣੀ ਕੋਈ ਖ਼ਵਾਹਿਸ਼ ਜ਼ਾਹਿਰ ਕੀਤੀ ।

ਵਕਤ ਲੰਘਦਿਆਂ ਲੰਘਦਿਆਂ ਵੀਹ ਵਰ੍ਹੇ ਲੰਘ ਗਏ । ਉਸ ਔਰਤ ਨੇ ਬਿਨਾਂ ਕੋਈ ਸਮਾਜਿਕ ਰਿਸ਼ਤਾ ਜੋੜਿਆਂ ਚੰਦਨ ਦਾਸ ਨਾਲ ਇੰਨਾ ਲੰਮਾ ਵਕਤ ਕੱਟ ਦਿੱਤਾ । ਜਿਹੜੀ ਉਸ ਦੀ ਕੁਝ ਵੀ ਨਹੀਂ ਸੀ ਲੱਗਦੀ । ਬਸ ਇਕ ਦਿਨ ਐਵੇਂ ਉਸ ਦੇ ਬੂਹੇ ਤੇ ਆ ਖੜੋਤੀ ਸੀ ।

ਫੇਰ ਇਕ ਵਾਰੀ ਚੰਦਨ ਦਾਸ ਨੂੰ ਬੁਖ਼ਾਰ ਚੜ੍ਹ ਗਿਆ । ਅਜਿਹਾ ਕਿ ਉਤਰਿਆ ਹੀ ਨਾ । ਉਹ ਬਿਸਤਰ ਨਾਲ ਇੰਝ ਲਗਿਆ ਕਿ ਮੁੜ ਉਠਣ ਦਾ ਨਾਉਂ ਹੀ ਨਾ ਲਿੱਤਾ । ਭਾਂਡੇ ਮਾਂਜਣ ਵਾਲੀ ਔਰਤ ਨੇ ਉਸ ਦੀ ਖ਼ੂਬ ਸੇਵਾ ਕੀਤੀ । ਨਾ ਰਾਤ ਵੇਖੀ ਨਾ

ਦਿਨ। ਹਰ ਵੇਲੇ ਉਸ ਦੀ ਮੰਜੀ ਦੇ ਪਾਵੇ ਨਾਲ ਬੱਝੀ ਰਹੀ। ਪਰ ਉਸ ਦੀ ਸੇਵਾ ਨੂੰ ਕੋਈ ਫਲ ਨਾ ਲੱਗਾ। ਇਕ ਦਿਨ ਸਵੇਰੇ ਚੰਦਨ ਦਾਸ ਹਮੇਸ਼ਾ ਲਈ ਟੁਰਦਾ ਬਣਿਆ। ਉਸ ਔਰਤ ਦੀਆਂ ਚੀਕਾਂ ਸੁਣ ਪਹਿਲਾਂ ਆਂਢ ਗੁਆਂਢ ਤੇ ਫੇਰ ਸਾਰਾ ਮੁਹੱਲਾ ਇਕੱਠਾ ਹੋ ਗਿਆ। ਲੋਥ ਘਰ 'ਚ ਪਈ। ਉਸ ਨੂੰ ਠਿਕਾਣੇ ਲਗਾਉਣ ਲਈ ਮੁਹੱਲੇ ਵਾਲੇ ਸਲਾਹ ਮਸ਼ਵਰੇ ਕਰਨ। ਸਭ ਜਾਣਦੇ ਸਨ ਚੰਦਨ ਦਾਸ ਦਾ ਕੋਈ ਨਹੀਂ ਸੀ।

ਅਖੀਰ ਮੁਹੱਲੇ ਦੇ ਕੁਝ ਖ਼ਾਸ ਬੰਦੇ ਅੱਗੇ ਆਏ। ਮੁਰਦੇ ਨੂੰ ਨੁਹਾ ਕੇ ਸਿਵਿਆਂ ਨੂੰ ਲੈ ਜਾਣ ਦੀ ਤਿਆਰੀ ਕਰਨ ਲੱਗੇ। ਉਸ ਔਰਤ ਦਾ ਬੁਰਾ ਹਾਲ ਸੀ। ਉਹ ਤਾਂ ਚੰਦਨ ਦਾਸ ਦੇ ਸਰੀਰ ਨੂੰ ਛੱਡੇ ਹੀ ਨਾ। ਲੋਕੀਂ ਉਸ ਨੂੰ ਤੋੜ ਤੋੜ ਸੁੱਟਣ ਪਰ ਉਹ ਚੀਕਾਂ ਮਾਰਦੀ ਹੋਈ ਫੇਰ ਉਸ ਨੂੰ ਚੰਬੜ ਜਾਵੇ।

ਪਰ ਇਹ ਕੀ ? ਅਜੇ ਉਹ ਦਾਹ-ਸਸਕਾਰ ਕਰਕੇ ਮੁੜੇ ਹੀ ਸਨ ਕਿ ਇਕ ਤਾਂਗਾ ਚੰਦਨ ਦਾਸ ਦੇ ਬੂਹੇ ਤੇ ਆ ਖੜੋਤਾ। ਉਸ ਵਿਚੋਂ ਉਹੀ ਔਰਤ ਬਾਹਰ ਨਿਕਲੀ ਜਿਹੜੀ ਚੰਦਨ ਦਾਸ ਦੀ ਵਿਆਹੁਤਾ ਸੀ। ਜਿਹੜੀ ਵੀਹ ਵਰ੍ਹੇ ਪਹਿਲਾਂ ਉਸ ਨੂੰ ਇਕੱਲਾ ਛੱਡ ਕੇ ਕਿਸੇ ਦੂਜੇ ਮਰਦ ਨਾਲ ਨੱਸ ਗਈ ਸੀ। ਤੇ ਕਿਤੇ ਨੇੜੇ ਹੀ ਰਹਿੰਦੀ ਸੀ। ਉਸ ਨਾਲ ਪੰਜ ਛੇ ਬਦਮਾਸ਼ ਤਰ੍ਹਾਂ ਦੇ ਬੰਦੇ ਵੀ ਸਨ। ਉਹ ਚੰਦਨ ਦਾਸ ਦੇ ਘਰ ਵੜ ਉਸ ਦਾ ਸਮਾਨ ਬੰਨ੍ਹਣ ਲੱਗੇ।

ਮੁਹੱਲੇ ਵਾਲਿਆਂ ਕੋਲੋਂ ਭਲਾ ਇਹ ਕਿਵੇਂ ਸਹਿਣ ਹੁੰਦਾ। ਉਹ ਅੱਗੇ ਵੱਧ ਕੇ ਉਨ੍ਹਾਂ ਨੂੰ ਰੋਕਣ ਲੱਗੇ। ਪਰ ਉਨ੍ਹਾਂ ਚੰਦਨ ਦਾਸ ਤੇ ਨਾਲ ਆਈ ਔਰਤ ਦੇ ਵਿਆਹ ਦੇ ਫ਼ੋਟੋ ਦਿਖਾ ਦਿਤੇ। ਕਹਿਣ ਲੱਗੇ ਜਦੋਂ ਚੰਦਨ ਦਾਸ ਦਾ ਅੱਗੋਂ ਪਿਛੋਂ ਹੋਰ ਕੋਈ ਨਹੀਂ ਤਾਂ ਮਰਨ ਤੇ ਸਭ ਕੁਝ 'ਤੇ ਉਸ ਦੀ ਵਿਆਹੁਤਾ ਦਾ ਹੀ ਹੱਕ ਹੈ। ਜੇ ਮੁਹੱਲੇ ਵਾਲਿਆਂ ਉਸ ਭਾਂਡੇ ਮਾਂਜਣ ਵਾਲੀ ਦੀ ਗੱਲ ਕੀਤੀ ਤਾਂ ਉਨ੍ਹਾਂ ਰਿਸ਼ਤੇ ਦਾ ਸਬੂਤ ਮੰਗਿਆ।

ਮੁਹੱਲੇ ਵਾਲੇ ਚੁੱਪ ਸਨ। ਕੀ ਦੱਸਣ ਕਿ ਚੰਦਨ ਦਾਸ ਨਾਲ ਕੀ ਸੀ ਰਿਸ਼ਤਾ ਉਸ ਔਰਤ ਦਾ ? ਵਿਆਹੁਤਾ ਔਰਤ ਨਾਲ ਆਏ ਬਦਮਾਸ਼ਾਂ ਹੌਲੇ ਹੌਲੇ ਸਾਰਾ ਸਮਾਨ ਬੰਨ੍ਹ ਲਿਆ। ਉਹ ਗੰਢੜੀਆਂ ਚੁਕ ਚੁਕ ਤਾਂਗੇ ਵਿਚ ਲੱਦਣ ਲੱਗੇ। ਮੁਹੱਲੇ ਵਾਲੇ ਦੇਖਦੇ ਰਹੇ। ਉਨ੍ਹਾਂ ਵਿਚ ਉਹ ਔਰਤ ਵੀ ਸੀ ਜਿਹੜੀ ਇਕ ਦਿਨ ਚੰਦਨ ਦਾਸ ਦੇ ਬੂਹੇ ਆ ਖੜੋਤੀ ਸੀ। ਜਿਹੜੀ ਭਾਂਡੇ ਮਾਂਜਣ ਆਈ ਤੇ ਬਿਨਾਂ ਰਿਸ਼ਤਾ ਜੋੜਿਆਂ ਉਸ ਨਾਲ ਵੀਹ ਵਰ੍ਹੇ ਕੱਟ ਗਈ।

ਲੋਕਾਂ ਦਾ ਖ਼ਿਆਲ ਸੀ ਕਿ ਉਹ ਚੰਦਨ ਦਾਸ ਦੇ ਸਮਾਨ ਨੂੰ ਕਿਸੇ ਦੂਜੇ ਨੂੰ ਹੱਥ ਨਹੀਂ ਲਗਾਣ ਦੇਵੇਗੀ। ਪਰ ਅਜਿਹਾ ਨਹੀਂ ਹੋਇਆ। ਲੋਕਾਂ ਦੀ ਸੋਚੀ ਗੱਲ ਝੂਠੀ ਪੈ ਗਈ। ਵਿਆਹੁਤਾ ਔਰਤ ਨਾਲ ਆਏ ਬੰਦੇ ਸਮਾਨ ਚੁਕ ਚੁਕ ਤਾਂਗੇ ਵਿਚ ਧਰਦੇ ਜਾਣ ਪਰ ਉਹ ਔਰਤ ਕੁਝ ਵੀ ਨਾ ਬੋਲੇ। ਚੁਪਚਾਪ ਇਕ ਪਾਸੇ ਧਰਤੀ ਤੇ ਕੰਧ ਦੇ ਸਹਾਰੇ ਬੈਠੀ ਸਭ ਕੁਝ ਹੁੰਦਾ ਦੇਖੀ ਜਾਵੇ। ਲੋਕੀਂ ਸੋਚਣ, "ਕਿਹੀ ਹੈ ਇਹ ਔਰਤ ਜਿਹੜੀ ਉਸ ਸਮਾਨ ਲਈ ਕੁਝ ਨਹੀਂ ਬੋਲ ਰਹੀ ਜਿਹੜਾ

ਉਸ ਨੇ ਕਿਵੇਂ ਔਖਿਆਂ ਹੋ ਕੇ ਜੋੜਿਆ ਸੀ ?"

"ਕੀ ਮੋਹ ਨਹੀਂ ਇਸ ਦਾ ਇਨ੍ਹਾਂ ਚੀਜ਼ਾਂ ਨਾਲ ? ਕੋਈ ਪਿਆਰ ਨਹੀਂ ? ਫੇਰ ਕਿਹੋ ਜਿਹੀ ਹੈ ਇਹ ਔਰਤ ?"

ਪਰ ਉਹ ਕੀ ਜਾਨਣ ਉਸ ਔਰਤ ਬਾਰੇ ? ਉਸ ਦੇ ਮਨ ਦੀ ਗੱਲ ਕਿਵੇਂ ਸਮਝਣ ? ਉਨ੍ਹਾਂ ਨੂੰ ਕੀ ਪਤਾ ਕਿ ਉਸ ਨੂੰ ਕੁਝ ਨਹੀਂ ਸੀ ਲੋੜੀਂਦਾ। ਨਾ ਸਮਾਨ ਤੇ ਨਾ ਘਰ। ਉਸ ਔਰਤ ਦਾ ਰਿਸ਼ਤਾ ਤਾਂ ਕੇਵਲ ਚੰਦਨ ਦਾਸ ਨਾਲ ਜੁੜਿਆ ਹੋਇਆ ਸੀ, ਜਿਹੜਾ ਵੀਹ ਵਰ੍ਹੇ ਟੁਰਦਾ ਰਿਹਾ। ਮੋਹ ਦਾ ਰਿਸਤਾ, ਪਿਆਰ ਦਾ ਰਿਸ਼ਤਾ, ਜਿਹੜਾ ਚੰਦਨ ਦਾਸ ਦੇ ਸੰਸਾਰੋਂ ਉਠਦਿਆਂ ਸਦਾ ਲਈ ਟੁੱਟ ਗਿਆ ਸੀ।

# ਆਖ਼ਰੀ ਵਾਰ

## ਰਾਜਿੰਦਰ ਕੌਰ

ਬੁਖ਼ਾਰ ਦੀ ਘੂਕੀ ਵਿਚ ਮੀਤੀ ਦੀ ਕੁਝ ਦੇਰ ਲਈ ਅੱਖ ਲੱਗ ਗਈ, ਪਰ ਕੁਝ ਦੇਰ ਬਾਅਦ ਹੀ ਕਮਰ ਅਤੇ ਸਿਰ ਦਰਦ ਕਾਰਨ ਉਹਦੀ ਨੀਂਦ ਖੁੱਲ੍ਹ ਗਈ। ਸਵੇਰੇ ਗੱਡੀ ਪਕੜਣ ਦੀ ਚਿੰਤਾ ਵੀ ਸਤਾ ਰਹੀ ਸੀ। ਮੀਤੀ ਦੀ ਮਾਂ ਨੇ, ਵੀਰ ਨੇ ਉਹਨੂੰ ਰੁਕ ਜਾਣ ਲਈ ਬਹੁਤ ਕਿਹਾ ਸੀ।

'ਤੂੰ ਬੁਖ਼ਾਰ ਉਤਰਨ 'ਤੇ ਚਲੀ ਜਾਵੀਂ।'

'ਬੱਚਿਆਂ ਦੀ ਪੜ੍ਹਾਈ ਦਾ ਸਵਾਲ ਹੈ, ਸਕੂਲ ਖੁੱਲ੍ਹ ਰਹੇ ਨੇ।'

'ਤੂੰ ਰੁਕ ਜਾ। ਜਗਬੀਰ ਬੱਚਿਆਂ ਨੂੰ ਲੈ ਕੇ ਚਲਾ ਜਾਵੇ। ਤੂੰ ਬਾਅਦ ਵਿਚ ਚਲੀ ਜਾਵੀਂ। ਆਪਣਾ ਮੈਡੀਕਲ ਭੇਜ ਦੇਈਂ।' ਵੀਰ ਨੇ ਕਿਹਾ।

ਪਰ ਮੀਤੀ ਨਹੀਂ ਮੰਨੀ। ਉਹ ਜਾਣਦੀ ਸੀ ਕਿ ਜਗਬੀਰ ਬੱਚਿਆਂ ਦੀ ਵੇਖ-ਭਾਲ ਨਹੀਂ ਕਰ ਸਕਦਾ। ਜਗਬੀਰ ਤਾਂ ਦਫ਼ਤਰੋਂ ਭੁਲ-ਭੁਲੇਖੇ ਹੀ ਘਰ ਸਿੱਧਾ ਆਉਂਦਾ ਹੈ। ਉਹਦੇ ਬੱਚੇ ਰੁਲ ਜਾਣਗੇ।

ਉਹ ਬੋਲੀ—'ਅੱਜ-ਕੱਲ੍ਹ ਗੱਡੀਆਂ ਵਿਚ ਬੜਾ ਰਸ਼ ਹੈ। ਪਹਿਲਾਂ ਹੀ ਬੜੀ ਮੁਸ਼ਕਲ ਨਾਲ ਰਿਜ਼ਰਵੇਸ਼ਨ ਹੋਈ ਹੈ, ਮਹੀਨਾ ਪਹਿਲਾਂ ਕਰਾਣ ਦੇ ਬਾਵਜੂਦ ਮਨਪਸੰਦ ਗੱਡੀ ਨਹੀਂ ਮਿਲੀ। ਬਿਨਾਂ ਰਿਜ਼ਰਵੇਸ਼ਨ ਸਫ਼ਰ ਕਰਨਾ ਤਾ ਬਹੁਤ ਔਖਾ ਹੈ।'

ਇਸ ਸੁਪਰ-ਫ਼ਾਸਟ ਗੱਡੀ ਵਿਚ ਦੋ ਰਾਤਾਂ ਖ਼ਰਾਬ ਹੁੰਦੀਆਂ ਹਨ—ਪਹਿਲੀ ਰਾਤ ਤਾਂ ਚਿੰਤਾ ਵਿਚ ਨੀਂਦ ਨਹੀਂ ਆਉਂਦੀ ਕਿ ਪਰਭਾਤੀਂ ਗੱਡੀ ਪਕੜਨੀ ਹੈ—ਸਵੇਰੇ ਚਾਰ ਵਜੇ ਉੱਠੋ, ਤਿਆਰ ਹੋਵੋ, ਟੈਕਸੀ ਦਾ ਪ੍ਰਬੰਧ ਕਰੋ। ਸਟੇਸ਼ਨ ਪਹੁੰਚੋ।

ਇਸ ਮੀਂਹ ਵਿਚ ਟੈਕਸੀ ਦਾ ਮਿਲਣਾ ਕਿਹੜਾ ਸੌਖਾ ਹੈ। ਜੇ ਟੈਕਸੀ ਮਿਲ ਵੀ ਜਾਵੇ ਤਾਂ ਸਟੇਸ਼ਨ ਪਹੁੰਚਣਾ ਕਿਹੜਾ ਆਸਾਨ ਹੈ। ਰਾਹ ਵਿਚ ਕਈ ਨਦੀਆਂ-ਨਾਲੇ ਪਾਰ ਕਰਨ ਵਾਲੀ ਗੱਲ ਹੈ। ਦੋ ਸਾਲ ਪਹਿਲਾਂ ਵੀ ਇੰਜ ਹੀ ਤੇਜ਼ ਬਰਸਾਤ ਵਿਚ ਮੀਤੀ ਵਾਪਿਸ ਗਈ ਸੀ। ਟੈਕਸੀ ਜਿਹੜੀ ਸੜਕ ਵੱਲ ਮੁੜਦੀ ਅੱਗੇ ਗੋਡੇ-ਗੋਡੇ ਪਾਣੀ ਨਾਲ ਭਰੀ ਹੁੰਦੀ। ਡਰਾਈਵਰ ਟੈਕਸੀ ਨੂੰ ਕਿਧਰੇ ਹੋਰ ਮੋੜਦਾ, ਮੋੜ ਕੱਟਦੇ-ਕੱਟਦੇ ਇੰਨਾ ਵਕਤ ਲਗ ਗਿਆ ਸੀ। ਰਾਹ ਵਿਚ ਬਹੁਤ ਸਾਰੀਆਂ ਸੜਕਾਂ ਨੀਵੀਆਂ ਸਨ। ਜ਼ਰਾ ਤੇਜ਼ ਮੀਂਹ ਪੈਣ ਨਾਲ ਪਾਣੀ ਭਰ ਜਾਂਦਾ। ਟਰੈਫ਼ਿਕ

ਜਾਮ ਹੋ ਜਾਂਦਾ। ਉਦੋਂ ਗੱਡੀ ਚਲਣ ਵਿਚ ਸਿਰਫ਼ ਦਸ ਮਿੰਟ ਰਹਿੰਦੇ ਸਨ, ਜਦੋਂ ਉਹ ਸਟੇਸ਼ਨ 'ਤੇ ਪਹੁੰਚੇ ਸਨ। ਕਿੰਨੀ ਹਫੜਾ-ਦਫੜੀ ਵਿਚ ਡੱਬੇ ਵਿਚ ਸਾਮਾਨ ਸੁੱਟਿਆ ਸੀ।

ਐਤਕੀਂ ਵੀ ਬਾਰਸ਼ ਕਈ ਦਿਨਾਂ ਤੋਂ ਹੋ ਰਹੀ ਸੀ। ਮੀਤੀ ਨੂੰ ਇਹ ਚਿੰਤਾ ਸਤਾ ਰਹੀ ਸੀ ਕਿ ਉਹ ਸਵੇਰੇ ਵਕਤ ਨਾਲ ਸਟੇਸ਼ਨ 'ਤੇ ਪਹੁੰਚ ਸਕਣਗੇ ਜਾਂ ਨਹੀਂ।

ਮੀਤੀ ਦੇ ਬੁਖ਼ਾਰ ਕਰਕੇ ਸਾਰਾ ਟੱਬਰ ਚਿੰਤਾ ਵਿਚ ਸੀ। ਮੀਤੀ ਦੀ ਛੋਟੀ ਭੈਣ ਦਵਾਈ ਦਾ ਪ੍ਰਬੰਧ ਕਰ ਲਿਆਈ ਸੀ। ਭਰਜਾਈ ਨਾਲ ਦੇ ਖਾਣੇ ਦਾ ਪ੍ਰਬੰਧ ਕਰ ਰਹੀ ਸੀ। ਮਾਂ ਇਧਰ-ਉਧਰ ਬੇਚੈਨ ਘੁੰਮ ਰਹੀ ਸੀ। ਬਾਊ ਜੀ ਹਰੇ ਰਾਮ, ਹਰੇ ਕ੍ਰਿਸ਼ਨ ਦਾ ਜਾਪ ਕਰ ਰਹੇ ਸਨ।

ਮੀਤੀ ਨੂੰ ਬਾਰ-ਬਾਰ ਇਹ ਗੱਲ ਖਾ ਰਹੀ ਸੀ ਕਿ ਉਹਦੇ ਘਰ ਵਾਲੇ ਤਾਂ ਸਭ ਕਿੰਨੀ ਚਿੰਤਾ ਕਰ ਰਹੇ ਸਨ ਪਰ ਇਕ ਜਗਬੀਰ ਏ ਜਿਹਨੂੰ ਕੋਈ ਫ਼ਿਕਰ ਹੀ ਨਹੀਂ। ਉਹਨੇ ਇਕ ਵਾਰ ਵੀ ਨਹੀਂ ਕਿਹਾ—

'ਮੀਤੀ ਟਿਕਟਾਂ ਵਾਪਿਸ ਕਰ ਦਿੰਦੇ ਆਂ, ਇੰਨੇ ਬੁਖ਼ਾਰ ਵਿਚ ਨਾ ਜਾ,' ਨਾ ਹੀ ਉਸ ਇਕ ਵਾਰ ਵੀ ਉਹਦੇ ਮੱਥੇ 'ਤੇ ਆ ਕੇ ਹੱਥ ਧਰਿਆ ਹੈ।

ਸਵੇਰੇ ਮੀਂਹ ਕੁਝ ਰੁਕ ਗਿਆ ਸੀ 'ਤੇ ਟੈਕਸੀ ਲੱਭਣ ਵਿਚ ਬਹੁਤੀ ਮੁਸ਼ਕਲ ਨਹੀਂ ਸੀ ਹੋਈ। ਸਟੇਸ਼ਨ 'ਤੇ ਵੀ ਉਹ ਲੋਕ ਵਕਤ ਸਿਰ ਹੀ ਪੁੱਜ ਗਏ ਸਨ। ਗੱਡੀ ਚੜ੍ਹਾਣ ਆਏ ਵੀਰ ਨੇ ਅੱਖਾਂ ਭਰ ਲਈਆਂ। ਉਹਨਾਂ ਬਿਸਤਰਾ ਖੋਲ੍ਹ ਕੇ ਮੀਤੀ ਨੂੰ ਲੇਟ ਜਾਣ ਲਈ ਕਿਹਾ। ਪਲੇਟ ਫ਼ਾਰਮ ਤੋਂ ਚਾਹ ਲੈ ਆਏ। ਤਦੇ ਗੱਡੀ ਸਰਕਣ ਲੱਗ ਪਈ। ਵੀਰ ਜੀ ਨੇ ਮੀਤੀ ਅਤੇ ਬੱਚਿਆਂ ਦਾ ਸਿਰ ਪਲੋਸਦਿਆਂ ਜਗਬੀਰ ਨੂੰ ਕਿਹਾ—'ਜਾਂਦਿਆਂ ਹੀ ਖ਼ਬਰ ਕਰਨਾ।'

ਘਰੋਂ ਚੱਲਣ ਲੱਗਿਆਂ ਮਾਂ, ਬਾਊ ਜੀ, ਛੋਟੀ ਭੈਣ ਭਰਜਾਈ ਸਭ ਦੇ ਚਿਹਰੇ ਬੜੇ ਉਦਾਸ ਸਨ। ਮਾਂ ਦੀਆਂ ਭਰੀਆਂ ਅੱਖਾਂ ਵੇਖ ਉਸ ਨਜ਼ਰਾਂ ਘੁਮਾ ਲਈਆਂ ਸਨ। ਬਾਊ ਜੀ ਨੇ ਉਹਦਾ ਸਿਰ ਚੁੰਮ ਲਿਆ। ਭੈਣ, ਭਰਜਾਈ, ਮਾਂ ਸਭ ਗਲੇ ਮਿਲੀਆਂ। ਸਵੇਰ ਦੇ ਉਸ ਝੁਟਪਟੇ ਵਿਚ ਉਹਨੂੰ ਸਭ ਦੇ ਛਲਕਦੇ ਹੰਝੂ ਨਜ਼ਰ ਆ ਰਹੇ ਸਨ।

ਗੱਡੀ ਨੇ ਅਚਾਨਕ ਹੀ ਤੇਜ਼ ਸਪੀਡ ਪਕੜ ਲਈ। ਜਗਬੀਰ ਨੇ ਖਿੜਕੀ ਦਾ ਸ਼ੀਸ਼ਾ ਬੰਦ ਕਰ ਦਿੱਤਾ। ਮੀਤੀ ਖਿੜਕੀ ਨਾਲ ਢੋਹ ਲਾ ਕੇ ਅਧਲੇਟੀ ਜਿਹੀ ਹੋ ਗਈ। ਕੋਲ ਹੀ ਬੈਠੀਆਂ ਉਹਦੀਆਂ ਧੀਆਂ ਗੁੱਡੂ ਅਤੇ ਪ੍ਰੀਤੀ ਪਾਪਾ ਨੂੰ ਉੱਪਰਲੀ ਸੀਟ 'ਤੇ ਚੜ੍ਹਾਣ ਲਈ ਜ਼ਿੱਦ ਕਰਨ ਲੱਗੀਆ। ਜਗਬੀਰ ਉਹਨਾਂ ਨੂੰ ਉੱਪਰਲੀ ਬਰਥ 'ਤੇ ਚੜ੍ਹਾ ਕੇ ਆਪ ਉਹਦੇ ਪੈਰਾਂ ਕੋਲ ਆ ਕੇ ਬੈਠ ਗਿਆ 'ਤੇ ਇਕ ਫ਼ਿਲਮੀ ਮੈਗਜ਼ੀਨ ਦੇ ਪੰਨੇ ਪਲਟਣ ਲੱਗ ਪਿਆ।

ਮੀਤੀ ਨੂੰ ਬਹੁਤ ਹੀ ਥਕਾਵਟ ਲੱਗ ਰਹੀ ਸੀ। ਉਹਦੀ ਝਪਕੀ ਲੱਗ ਗਈ। ਉਹਦੀ ਅੱਖ ਖੁੱਲ੍ਹੀ ਤਾਂ ਜਗਬੀਰ ਉਹਦੇ ਕੋਲ ਬੈਠਾ ਇਕ ਨਾਵਲ ਪੜ੍ਹਣ ਵਿਚ ਮਸਤ ਸੀ। ਦੋਵੇਂ ਕੁੜੀਆਂ ਉੱਪਰਲੀ ਬਰਥ 'ਤੇ ਕੋਈ ਕਾਮਿਕਜ਼ ਪੜ੍ਹ ਰਹੀਆਂ ਸਨ। ਕੁਝ ਦੇਰ ਉਹ ਬਿਨਾਂ ਹਿੱਲੇ-ਡੁੱਲੇ ਪਈ ਰਹੀ। ਉਹਦਾ ਗਲਾ ਸੁੱਕ ਗਿਆ। ਉਸ ਜਗਬੀਰ

ਤੋਂ ਪਾਣੀ ਮੰਗਿਆ ਪਰ ਜਗਬੀਰ ਨੇ ਕੋਈ ਧਿਆਨ ਨਾ ਦਿੱਤਾ। ਉਹ ਪੜ੍ਹਨ ਵਿਚ ਹੀ ਡੁੱਬਾ ਰਿਹਾ। ਉਸ ਬੁੱਲ੍ਹਾਂ 'ਤੇ ਜੀਭ ਫੇਰੀ 'ਤੇ ਕੁਝ ਪਲ ਉਂਜ ਹੀ ਲੇਟੀ ਰਹੀ। ਉਸ ਬਾਂਹ ਅੱਗੇ ਕਰਕੇ ਹਲਕੇ ਜਿਹੇ ਜਗਬੀਰ ਨੂੰ ਛੁਹਿਆ। ਜਗਬੀਰ ਨੇ ਤ੍ਰਭਕ ਕੇ ਉਸ ਵੱਲ ਤੱਕਿਆ ਤਾਂ ਉਸ ਪਾਣੀ ਦਾ ਇਸ਼ਾਰਾ ਕੀਤਾ। ਪਾਣੀ ਦੇ ਕੇ ਜਗਬੀਰ ਬੋਲਿਆ—

'ਦਵਾਈ ਕਿੰਨੇ ਵਜੇ ਲੈਣੀ ਹੈ?'

ਮੀਤੀ ਨੇ ਨਾਂਹ ਵਿਚ ਸਿਰ ਹਿਲਾ ਦਿੱਤਾ। ਉਹਨੂੰ ਯਾਦ ਹੀ ਨਹੀਂ ਸੀ ਕਿ ਭੈਣ ਨੇ ਦਵਾਈ ਲਈ ਕੀ ਹਿਦਾਇਤਾਂ ਦਿੱਤੀਆਂ ਸਨ। ਉਹ 'ਹਾਂ ਹੂੰ' ਕਰਦੀ ਰਹੀ। ਮੀਤੀ ਦਾ ਖ਼ਿਆਲ ਸੀ ਕਿ ਜਗਬੀਰ ਨੇ ਦਵਾਈ ਬਾਰੇ ਸਭ ਸਮਝ ਲਿਆ ਹੋਵੇਗਾ।

ਜਗਬੀਰ ਫਿਰ ਆਪਣੀ ਥਾਂ 'ਤੇ ਬੈਠਾ ਪੜ੍ਹਣ ਵਿਚ ਰੁਝ ਗਿਆ। ਮੀਤੀ ਦੀ ਸਾਹਮਣੀ ਬਰਥ 'ਤੇ ਨਜ਼ਰ ਪਈ। ਉੱਥੇ ਇਕ ਜੋੜਾ ਬੈਠਾ ਸੀ। ਜੋੜਾ ਅਧਲੇਟੀ ਜਿਹੀ ਹਾਲਤ ਵਿਚ ਸੀ। ਜਿਵੇਂ ਇਕ-ਦੂਜੇ 'ਤੇ ਡਿੱਗਦੇ ਪਏ ਹੋਣ। ਇਕ-ਦੂਜੇ ਨੂੰ ਛੂੰਹਦੇ ਹੋਏ ਪੋਜ਼ ਵਿਚ ਸਨ। ਅਧਮੀਟੀਆਂ ਅੱਖਾਂ ਨਾਲ ਉਹ ਉਹਨਾਂ ਵੱਲ ਤੱਕਦੀ ਰਹੀ ਅਤੇ ਅੰਦਾਜ਼ਾ ਲਗਾਣ ਲੱਗੀ—ਇਹ ਨਵੇਂ ਵਿਆਹੇ ਹੋਣ। ਪਰ ਉਮਰ ਤੋਂ ਤਾਂ ਨਵੇਂ ਵਿਆਹੇ ਨਹੀਂ ਲੱਗਦੇ। ਫਿਰ ਇਕ ਦੂਜੇ ਨਾਲ ਏਨਾ ਲਿਪਟਣ ਦੀ ਲਾਲਸਾ ਕਿਵੇਂ! ਕੀ ਇਹ ਪਤੀ-ਪਤਨੀ ਨਹੀਂ? ਸ਼ਾਇਦ ਲੇਟ ਉਮਰ ਵਿਚ ਵਿਆਹ ਹੋਇਆ ਹੋਵੇ! ਪਰ—

ਉਹਦਾ ਦਿਮਾਗ਼ ਇਹ ਸੋਚ ਕੇ ਝਟ ਹੀ ਥੱਕ ਗਿਆ। ਉਹ ਫਿਰ ਪਿੱਠ ਭਾਰ ਹੋ ਕੇ ਲੇਟ ਗਈ, ਉਸ ਉਤਲੀ ਬਰਥ 'ਤੇ ਬੈਠੀਆਂ ਧੀਆਂ ਵੱਲ ਤੱਕਿਆ 'ਤੇ ਹੱਥ ਨਾਲ ਇਸ਼ਾਰਾ ਕੀਤਾ—

ਗੁੱਡੂ ਨੇ ਆਪਣੇ ਹੱਥਲੀ ਕਿਤਾਬ ਬੰਦ ਕਰ ਦਿੱਤੀ—'ਮੰਮੀ ਭੁੱਖ ਲੱਗੀ ਏ, ਕੁਝ ਖਾਣ ਨੂੰ ਦਿਓ ਨਾ।' ਪ੍ਰੀਤੀ ਨੇ ਵੀ ਕਾਮਿਕਸ ਦੀ ਕਿਤਾਬ ਰੱਖਦੇ ਹੋਏ ਇਹੀ ਵਾਕ ਦੁਹਰਾਇਆ। ਜਗਬੀਰ ਨੇ ਬੱਚਿਆਂ ਦੀ ਗੱਲ ਨਹੀਂ ਸੀ ਸੁਣੀ। ਗੱਡੀ ਦਾ ਸ਼ੋਰ ਵੀ ਬਹੁਤ ਸੀ। ਜਗਬੀਰ ਸ਼ਾਇਦ ਨਾਵਲ ਦੇ ਕਿਸੇ ਬਹੁਤ ਹੀ ਰੋਚਕ ਹਿੱਸੇ ਵਿਚ ਖੁੱਭਿਆ ਹੋਇਆ ਸੀ। ਮੀਤੀ ਨੇ ਹਲਕਾ ਜਿਹਾ ਛੁਹ ਕੇ ਜਗਬੀਰ ਦੀ ਤੰਦ੍ਰਾ ਤੋੜੀ। ਉਸ ਟੋਕਰੀ ਚੁੱਕ ਕੇ ਕੁੜੀਆਂ ਅੱਗੇ ਰੱਖ ਦਿੱਤੀ, ਇਹ ਭਾਵ ਦਰਸਾਂਦੇ ਹੋਏ—ਲੌ ਜੋ ਮਰਜ਼ੀ ਏ ਖਾ ਲਵੋ। ਮੈਨੂੰ ਤੰਗ ਨਾ ਕਰੋ।

ਥੋੜ੍ਹੀ ਦੇਰ ਬਾਅਦ ਕੁੜੀਆਂ ਦੀ ਉੱਪਰੋਂ ਫਿਰ ਆਵਾਜ਼ ਆਈ—'ਪਾਪਾ ਪਾਣੀ।'

ਮੀਤੀ ਨੇ ਅੱਖਾਂ ਖੋਲ੍ਹ ਕੇ ਤੱਕਿਆ—ਜਗਬੀਰ ਉਹਨਾਂ ਨੂੰ ਪਾਣੀ ਤਾਂ ਦੇ ਰਿਹਾ ਸੀ ਪਰ ਉਹਦੇ ਚਿਹਰੇ 'ਤੇ ਖਿੱਝ ਦੇ ਚਿੰਨ੍ਹ ਸਾਫ਼ ਸਨ।

ਗੱਡੀ ਬਹੁਤ ਤੇਜ਼ ਨੱਠੀ ਜਾ ਰਹੀ ਸੀ। ਪ੍ਰੀਤੀ ਨੇ ਪਾਪਾ ਨੂੰ ਅਵਾਜ਼ ਦੇ ਕੇ ਵਕਤ ਪੁੱਛਿਆ—

'ਸਾਢੇ ਦਸ।'

ਜਗਬੀਰ ਨੇ ਅੱਖਾਂ ਉੱਪਰ ਚੁੱਕੇ ਬਗੈਰ ਹੀ ਜੁਆਬ ਦਿੱਤਾ।

'ਮੰਮੀ, ਯਾਰਾਂ ਵੱਜ ਕੇ ਪੰਜ ਮਿੰਟ 'ਤੇ ਪਹਿਲਾ ਸਟੇਸ਼ਨ ਆਵੇਗਾ।' ਪ੍ਰੀਤੀ ਨੇ ਫ਼ਰਾਕ ਦੇ ਬੋਝੇ ਵਿੱਚੋਂ ਕਾਗ਼ਜ਼ ਕੱਢ ਕੇ ਮੰਮੀ ਵਲ ਤੱਕਦੇ ਹੋਏ ਕਿਹਾ।

ਇਸ ਸੁਪਰ ਫ਼ਾਸਟ ਗੱਡੀ ਨੇ ਸਿਰਫ਼ ਪੰਜ ਸਟੇਸ਼ਨਾਂ 'ਤੇ ਰੁਕਣਾ ਸੀ। ਗੁੱਡੂ ਅਤੇ ਪ੍ਰੀਤੀ ਇਸ ਗੱਡੀ ਬਾਰੇ ਬੜੀਆਂ ਉਤਸਾਹਤ ਸਨ। ਗੁੱਡੂ ਤਾਂ ਜ਼ਿਆਦਾ ਚੁੱਪ ਰਹਿੰਦੀ ਹੈ 'ਤੇ ਕਾਮਿਕਸ ਵਿਚ ਡੁੱਬੀ ਰਹਿੰਦੀ ਹੈ ਪਰ ਪ੍ਰੀਤੀ ਹਰ ਗੱਲ ਵਿਚ ਬੜਾ ਉਤਸ਼ਾਹ ਵਿਖਾਂਦੀ ਹੈ, ਉਛਲ-ਕੁਦ, ਨੱਠ-ਭੱਜ ਸ਼ੋਰ, ਚੰਚਲਤਾ ਉਹਦੇ ਵਿੱਚੋਂ ਫੁਟ-ਫੁਟ ਪੈਂਦੀ ਹੈ।

ਪ੍ਰੀਤੀ ਨੇ ਆਪਣੇ ਮਾਮੇ ਕੋਲ ਬੈਠ ਕੇ ਸੁਪਰ ਫ਼ਾਸਟ ਗੱਡੀ ਦਾ ਟਾਈਮ ਟੇਬਲ ਸਮਝਿਆ ਸੀ। ਫਿਰ ਹਰ ਸਟੇਸ਼ਨ ਦਾ ਨਾਂ ਅਤੇ ਟਾਈਮ ਆਪਣੀ ਡਾਇਰੀ ਵਿਚ ਨੋਟ ਕੀਤਾ। ਘਰ ਵਿਚ ਆਏ ਹਰ ਬੰਦੇ ਨੂੰ ਉਹ ਬਾਰ-ਬਾਰ ਦੱਸਦੀ—

'ਸਾਡੀ ਗੱਡੀ ਬੜੀ ਤੇਜ਼ ਚੱਲੇਗੀ, ਸਿਰਫ਼ ਪੰਜ ਸਟੇਸ਼ਨਾਂ 'ਤੇ ਰੁਕੇਗੀ। ਬੜਾ ਮਜ਼ਾ ਆਵੇਗਾ—'

ਗੱਡੂ ਉਹਨੂੰ ਵੱਡੀ ਹੋਣ ਦੇ ਨਾਤੇ ਕਈ ਵਾਰ ਡਾਂਟ ਵੀ ਚੁੱਕੀ ਸੀ ਪਰ ਪ੍ਰੀਤੀ ਕਿਸੇ ਤੋਂ ਡਰਨ ਵਾਲੀ ਨਹੀਂ।

ਮੀਤੀ ਦੀ ਨਜ਼ਰ ਫਿਰ ਸਾਹਮਣੇ ਜੋੜੇ 'ਤੇ ਚਲੀ ਗਈ। ਦੋਹਾਂ ਨੇ ਇਕ-ਦੂਜੇ ਦੇ ਹੱਥ ਫੜੇ ਹੋਏ ਸਨ। ਦੋਹਾਂ ਦੀਆਂ ਅੱਖਾਂ ਇਕ ਦੂਜੇ ਨੂੰ ਮੋਹਣ ਵਾਲੀਆਂ ਨਜ਼ਰਾਂ ਨਾਲ ਤੱਕ ਰਹੀਆਂ ਸਨ। ਹੋਂਠ ਕੁਝ ਲੁਭਾਵਣੇ ਬੋਲ ਹੀ ਬੋਲ ਰਹੇ ਹੋਣਗੇ। ਕੁਝ ਦੇਰ ਮੀਤੀ ਉਹਨਾਂ ਨੂੰ ਤੱਕਦੀ ਰਹੀ। ਫਿਰ ਬਾਰੀ ਨਾਲ ਢੋਹ ਲਾ ਕੇ ਬੈਠ ਗਈ। ਉਹਦਾ ਗਲਾ ਸੁੱਕ ਰਿਹਾ ਸੀ। ਮੀਤੀ ਕੁਝ ਪਲ ਜਗਬੀਰ ਨੂੰ ਤੱਕਦੀ ਰਹੀ ਸ਼ਾਇਦ ਉਹ ਕਿਤਾਬ ਰੱਖ ਕੇ ਉਹਦੇ ਨਾਲ ਕੋਈ ਗੱਲ ਕਰੇ—ਉਹਦੇ ਬੁਖ਼ਾਰ ਦਾ ਪੁੱਛੇ ਜਾਂ ਉਹਨੂੰ ਦਵਾਈ ਦੇ ਦੇਵੇ। ਪਰ ਉਹ ਤਾਂ ਬੇਖ਼ਬਰ ਹੈ, ਇਕ ਸਾਹਮਣੇ ਵਾਲਾ ਜੋੜਾ ਹੈ ਜਿਹਨਾਂ ਦੀਆਂ ਗੱਲਾਂ ਹੀ ਖ਼ਤਮ ਨਹੀਂ ਹੋ ਰਹੀਆਂ। ਸ਼ਾਇਦ ਉਹ ਪ੍ਰੇਮੀ-ਪ੍ਰੇਮਿਕਾ ਹੋਣ। ਇਕੱਠੇ ਸਫ਼ਰ ਕਰ ਰਹੇ ਹੋਣ। ਇਹੀ ਸੋਚ ਕੇ ਮੀਤੀ ਦੇ ਸਾਰੇ ਬਦਨ ਵਿਚ ਝੁਰਝੁਰੀ ਜਹੀ ਦੌੜ ਗਈ।

ਉਹਦੀਆਂ ਅੱਖਾਂ ਸਾਹਵੇਂ ਬਾਰਾਂ ਸਾਲ ਪਹਿਲੇ ਦਾ ਗੱਡੀ ਦਾ ਸਫ਼ਰ ਆ ਗਿਆ। ਉਦੋਂ ਜਗਬੀਰ ਸੀ 'ਤੇ ਉਹ ਸੀ। ਗੱਡੀ ਵਿਚ ਬੈਠੇ ਕਿਸੇ ਹੋਰ ਯਾਤਰੀ ਦਾ ਉਨ੍ਹਾਂ ਵਲ ਧਿਆਨ ਨਹੀਂ ਸੀ। ਉਹ ਵਿਆਹ ਤੋਂ ਬਾਅਦ ਹਨੀਮੂਨ 'ਤੇ ਜਾ ਰਹੇ ਸਨ। ਵਾਪਸੀ 'ਤੇ ਉਹਨਾਂ ਨੂੰ ਰਿਜ਼ਰਵੇਸ਼ਨ ਨਹੀਂ ਸੀ ਮਿਲੀ ਤਾਂ ਉਹ ਆਪਣੇ ਬਿਸਤਰੇ 'ਤੇ ਹੀ ਸਾਰੀ ਰਾਹ ਬੈਠੇ ਆਏ ਸਨ, ਨਾਲ-ਨਾਲ ਸਟਕੇ। ਰਾਹੀਂ ਉਹ ਇਕ-ਦੂਜੇ ਦੀ ਗੋਦੀ ਵਿਚ ਸਿਰ ਰੱਖ ਕੇ ਹੀ ਵਾਰੀ-ਵਾਰੀ ਸੌਂ ਜਾਂਦੇ ਸਨ। ਕਿੰਨੀ ਭੀੜ ਸੀ, ਡੱਬੇ ਵਿਚ। ਕਿੰਨਾ ਖਰਖਾਣਾ ਸੀ। ਕਈ ਲੋਕ ਖਹਿਬੜ ਰਹੇ ਸਨ। ਪਰ ਉਹ ਸਭ ਵਲੋਂ ਬੇਖ਼ਬਰ ਆਪਣੇ ਬਿਸਤਰ-ਬੰਦ 'ਤੇ ਬੈਠੇ, ਕੰਬਲ ਦੀ ਬੁੱਕਲ ਮਾਰੀ, ਕੰਬਲ ਵਿੱਚੋਂ ਇਕ-ਦੂਜੇ ਦਾ ਹੱਥ ਪਕੜੀ ਬੈਠੇ ਸਨ। ਕਿੰਨੀਆਂ ਗੱਲਾਂ ਸਨ ਉਹਨਾਂ ਕੋਲ, ਉਹ

ਪਿਆਰ ਤੱਕਣੀਆਂ, ਹੱਥ ਘੁੱਟਣੀਆਂ...

ਮੀਤੀ ਨੇ ਫਿਰ ਅੱਖਾਂ ਖੋਹਲੀਆਂ, ਅੱਗੇ ਹੋ ਕੇ ਜਗਬੀਰ ਦਾ ਮੋਢਾ ਹਲੂਣਿਆ...

'ਕੀ ਪੜ੍ਹ ਰਹੇ ਹੋ ?' ਉਸ ਮਰੀਅਲ ਜਿਹੀ ਆਵਾਜ਼ ਵਿਚ ਪੁੱਛਿਆ ।

'ਇਕ ਨਾਵਲ ਹੈ, ਬੜਾ ਮਜ਼ੇਦਾਰ, ਇਹਦਾ ਹੀਰੋ...।

ਜਗਬੀਰ ਨਾਵਲ ਦੇ ਹੀਰੋ ਬਾਰੇ ਕੁਝ ਦੱਸਣ ਲੱਗਾ ਸੀ, ਉਹ ਖਿੱਝ ਗਈ ।

'ਮੈਨੂੰ ਦਵਾਈ ਤਾਂ ਦਿਉ,' ਉਹ ਬੋਲੀ ।

''ਮੈਂ ਉੱਥੇ ਕੀ ਦੇਣੀ ਹੈ, ਤੇਰੇ ਪਰਸ ਵਿਚ ਹੈ, ਕੱਢ ਕੇ ਲੈ ਲੈ' ਉਸ ਟਾਲਣ ਦੇ ਅੰਦਾਜ਼ ਵਿਚ ਕਿਹਾ ।

ਜਗਬੀਰ ਸ਼ਾਇਦ ਕਿਤਾਬ ਵਿਚ ਪੂਰੀ ਤਰ੍ਹਾਂ ਨਾਲ ਉਲਝਿਆ ਹੋਇਆ ਸੀ । ਉਹਦੇ ਮਨ ਵਿਚ ਕਸਕ ਜਿਹੀ ਉੱਠੀ ! ਉਸ ਗੁੱਡੂ ਨੂੰ ਇਸ਼ਾਰੇ ਨਾਲ ਥੱਲੇ ਬੁਲਾਇਆ, ਗੁੱਡੂ ਨੇ ਪਰਸ ਵਿੱਚੋਂ ਕੱਢ ਕੇ ਦਵਾਈ ਮੰਮੀ ਨੂੰ ਦਿੱਤੀ ਤੇ ਨਾਲ ਪਾਣੀ ਦਿੱਤਾ ।

ਮੀਤੀ ਉੱਠ ਕੇ ਬਾਥਰੂਮ ਜਾਣ ਲੱਗੀ ਤਾਂ ਗੁੱਡੂ ਨੇ ਮੰਮੀ ਦਾ ਹੱਥ ਫੜ ਲਿਆ ਹੌਲੀ-ਹੌਲੀ ਚਲਦੀ ਉਹ ਬਾਥਰੂਮ ਤਕ ਪਹੁੰਚ ਗਈ, ਉਸ ਆਪਣਾ ਚਿਹਰਾ ਪਲ ਦੀ ਪਲ ਸ਼ੀਸ਼ੇ ਵਿਚ ਤੱਕਿਆ, ਉਫ਼ ਕਿੰਨਾ ਅਜੀਬ ਲੱਗ ਰਿਹਾ ਸੀ ਚਿਹਰਾ, ਨਾ ਕੋਈ ਚਮਕ, ਨਾ ਕੋਈ ਖਿੱਚ, ਬੁਲ੍ਹ ਸੁੱਕੇ ਪਏ, ਅੱਖਾਂ ਸੁੱਜੀਆਂ ਹੋਈਆਂ, ਉਹਨੂੰ ਆਪਣਾ-ਆਪ ਬੜਾ ਬਦਸੂਰਤ ਲੱਗਾ—'ਤਾਂ ਹੀ ਤਾਂ ਜਗਬੀਰ ਮੇਰੇ ਤੋਂ ਬੇਮੁੱਖ ਹੈ । ਮੇਰੇ ਵਲ ਅੱਖਾਂ ਚੁੱਕ ਤੱਕਦਾ ਵੀ ਨਹੀਂ, ਪਰ ਇਹਦੇ ਵਿਚ ਮੇਰਾ ਕੀ ਦੋਸ਼—ਮੈਂ ਬੀਮਾਰ ਹਾਂ, ਬੀਮਾਰੀ ਵਿਚ ਤਾਂ ਆਦਮੀ ਦੀ ਸ਼ਕਲ-ਸੂਰਤ ਇੰਜ ਹੀ ਹੋ ਜਾਂਦੀ ਹੈ ।

ਬਾਥਰੂਮ ਤੋਂ ਵਾਪਿਸ ਆਉਂਦਿਆਂ ਉਹ ਹਫ ਗਈ ਸੀ । ਉਹਦੇ ਵਿਚ ਚੱਲਣ ਦੀ ਆਂਗਸ ਨਹੀਂ ਸੀ ਰਹੀ । ਗੁੱਡੂ ਮੰਮੀ ਦਾ ਹੱਥ ਫੜ ਕੇ ਲੈ ਆਈ ਸੀ ।

ਗੱਡੀ ਦੀ ਚਾਲ ਘੱਟ ਰਹੀ ਸੀ, ਸਟੇਸ਼ਨ ਆ ਗਿਆ । ਪ੍ਰੀਤੀ ਬਹੁਤ ਉਤੇਜਿਤ ਸੀ, ਉਹ ਬਾਰੀ ਕੋਲ ਬਹਿ ਕੇ ਪਲੇਟ ਫ਼ਾਰਮ ਦਾ ਨਜ਼ਾਰਾ ਵੇਖ ਰਹੀ ਸੀ, ਜਗਬੀਰ ਕਿਤਾਬ ਰੱਖ ਕੇ ਥੱਲੇ ਪਲੇਟ ਫ਼ਾਰਮ 'ਤੇ ਚਲਾ ਗਿਆ ਸੀ, ਪ੍ਰੀਤੀ ਪਾਪਾ ਨੂੰ ਆਈਸ ਕ੍ਰੀਮ ਅਤੇ ਕੋਲਡ ਡਰਿੰਕ ਦੀ ਫ਼ਰਮਾਇਸ਼ ਕਰਨ ਲੱਗੀ, ਜਗਬੀਰ ਤਿੰਨ ਬੋਤਲਾਂ ਕੋਲਡ ਡਰਿੰਕ ਦੀਆਂ ਲੈ ਆਇਆ ।

'ਤੂੰ ਕੀ ਲਵੇਂਗੀ ? ਚਾਹ ਲੈ ਆਵਾਂ ?' ਜਗਬੀਰ ਨੇ ਮੀਤੀ ਨੂੰ ਪੁੱਛਿਆ, ਉਸ 'ਹਾਂ' ਵਿਚ ਸਿਰ ਹਿਲਾ ਦਿੱਤਾ, ਚਾਹ ਦੇ ਉਸ ਦੋ-ਚਾਰ ਘੁੱਟ ਹੀ ਭਰੇ ਸਨ ਕਿ ਗੱਡੀ ਸਰਕ ਪਈ, ਝਟ ਹੀ ਗੱਡੀ ਨੇ ਤੇਜ਼ੀ ਫੜ ਲਈ ।

'ਪ੍ਰੀਤੀ ਆਪਣੀ ਜੇਬ ਵਿੱਚੋਂ ਡਾਇਰੀ ਕੱਢ ਕੇ ਬੋਲੀ—'ਮੰਮੀ ਹੁਣ ਤਿੰਨ ਵਜੇ ਅਗਲਾ ਸਟੇਸ਼ਨ ਆਵੇਗਾ ।'

ਮੀਤੀ ਨੇ ਮੁਸਕਾਣ ਦਾ ਯਤਨ ਕੀਤਾ, ਪਰ ਉਹਦੇ ਹੋਠਾਂ ਨੇ ਉਹਦਾ ਸਾਥ ਨਹੀਂ ਦਿੱਤਾ, ਬੱਸ ਖ਼ਾਲੀ ਅੱਖਾਂ ਨਾਲ ਉਹ ਪ੍ਰੀਤੀ ਵਲ ਤੱਕਦੀ ਰਹੀ, ਜਗਬੀਰ ਨਾਲ ਦੇ ਮੁਸਾਫ਼ਿਰ ਨਾਲ ਗੱਲਾਂ ਕਰ ਰਿਹਾ ਸੀ, ਮੀਤੀ ਨੂੰ ਕੁਝ ਸਮਝ ਨਹੀਂ ਸੀ ਪੈ ਰਹੀ ਕਿ ਕਿਸ ਵਿਸ਼ੇ 'ਤੇ ਗੱਲ ਕਰ ਕਹੇ ਹਨ । ਗੱਡੀ ਦੀ ਤੇਜ਼ ਰਫ਼ਤਾਰ ਅਤੇ ਸ਼ੋਰ ਕਰਕੇ

ਉਹਨੂੰ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ।

ਜਗਬੀਰ ਦੀ ਉਹਦੇ ਵਲ ਪਿੱਠ ਸੀ, ਮੀਤੀ ਨੇ ਗੁੱਡੂ ਨੂੰ ਆਪਣੇ ਪੈਰਾਂ ਕੋਲ ਬਿਠਾ ਲਿਆ 'ਤੇ ਪ੍ਰੀਤੀ ਸਾਹਮਣੇ ਜੋੜੇ ਕੋਲ ਜਾ ਕੇ ਬੈਠ ਗਈ। ਉਹ ਜੋੜਾ ਪ੍ਰੀਤੀ ਨਾਲ ਪਤਾ ਨਹੀਂ ਕੀ ਗੱਲਾਂ ਕਰ ਰਿਹਾ ਸੀ, ਪ੍ਰੀਤੀ ਉਹਨਾਂ ਨੂੰ ਆਪਣੀ ਡਾਇਰੀ ਵਿਖਾ ਰਹੀ ਸੀ, ਉਹ ਜ਼ਰੂਰ ਉਹਨਾਂ ਪੰਜਾਂ ਸਟੇਸ਼ਨਾਂ ਦੇ ਨਾਂ ਅਤੇ ਵਕਤ ਬਾਰੇ ਵਿਸਥਾਰ ਨਾਲ ਦੱਸ ਰਹੀ ਹੋਵੇਗੀ।

ਗੁੱਡੂ ਨੂੰ ਮੀਤੀ ਨੇ ਲੱਤਾਂ ਘੁੱਟਣ ਲਈ ਕਿਹਾ, ਪੋਲੇ-ਪੋਲੇ ਹੱਥਾਂ ਨਾਲ ਉਹ ਉਹਦੀਆਂ ਲੱਤਾਂ ਘੁੱਟ ਰਹੀ ਸੀ, ਥੋੜ੍ਹੀ ਦੇਰ ਬਾਅਦ ਉਹ ਉਥੋਂ ਉੱਠ ਕੇ ਬਾਰੀ ਵਲ ਮੂੰਹ ਕਰਕੇ ਬੈਠ ਗਈ ਸੀ, ਦੋਵੇਂ ਇਕ ਦੂਜੇ ਨੂੰ ਬਾਹਰ ਦੇ ਨਜ਼ਾਰਿਆਂ ਬਾਰੇ ਕੁਝ ਦੱਸ-ਸਮਝਾ ਰਹੀਆਂ ਸਨ।

ਸਾਹਮਣਾ ਜੋੜਾ ਆਪਣੀਆਂ ਗੱਲਾਂ ਵਿਚ ਰੁਝ ਗਿਆ ਸੀ, ਜਗਬੀਰ ਹਾਲੇ ਵੀ ਮੁਸਾਫ਼ਿਰ ਨਾਲ ਗੱਲਾਂ ਕਰ ਰਿਹਾ ਸੀ।

'ਜ਼ਰੂਰ ਰਾਜਨੀਤੀ ਦੀਆਂ ਗੱਲਾਂ ਹੀ ਹੋਣਗੀਆਂ,' ਮੀਤੀ ਨੇ ਸੋਚਿਆ—'ਦੋ ਅਜਨਬੀਆਂ ਲਈ ਸਾਂਝਾ ਵਿਸ਼ਾ ਹੋਰ ਭਲਾ ਕੀ ਹੋ ਸਕਦਾ ਹੈ। ਰਾਜਨੀਤੀ 'ਤੇ ਜਗਬੀਰ ਘੰਟਿਆਂ ਬੱਧੀ ਬੋਲ ਸਕਦੈ।'

ਮੀਤੀ ਨੇ ਆਪਣਾ ਧਿਆਨ ਨੀਂਦ ਵਿਚ ਲਗਾਣਾ ਚਾਹਿਆ ਪਰ ਨੀਂਦ ਤਾਂ ਉਹਦੇ ਨਾਲ ਲੁਕਣ-ਮੀਟੀ ਹੀ ਖੇਡ ਰਹੀ ਸੀ, ਉਹਦਾ ਧਿਆਨ ਫਿਰ ਜਗਬੀਰ ਵਲ ਚਲਾ ਗਿਆ।

ਜਗਬੀਰ ਦੀ ਨੌਕਰੀ ਹੀ ਕੁਝ ਇੰਝ ਦੀ ਏ ਕਿ ਉਹਦੇ ਵਿਭਾਗ ਵਿਚ ਕੁੜੀਆਂ-ਜ਼ਨਾਨੀਆਂ ਦੀ ਤਾਦਾਦ ਜ਼ਿਆਦਾ ਹੁੰਦੀ ਹੈ, ਮਰਦ ਇਕ-ਦੁੱਕਾ ਹੀ ਹੁੰਦੇ ਨੇ, ਪਿਛਲੇ ਦਫ਼ਤਰ ਵਿਚ ਉਹਦੀਆਂ ਹਮ-ਉਮਰ ਔਰਤਾਂ ਸਨ, ਕਿਸੇ ਦੇ ਦੋ ਬੱਚੇ ਸਨ, ਕਿਸੇ ਦੇ ਤਿੰਨ, ਉਹਨਾਂ ਦੇ ਘਰਾਂ ਦੀਆਂ ਆਪਣੀਆਂ ਸਮੱਸਿਆਵਾਂ ਸਨ।

ਉਹਨਾਂ ਵਿੱਚੋਂ ਇਕ ਤਾਂ ਜਗਬੀਰ ਦੀ ਸਾਲੀ ਬਣ ਗਈ ਸੀ, ਇਕ ਦਿਨ ਇਕ ਅਫ਼ਸਰ ਦੀ ਕੁੜੀ ਦੀ ਸ਼ਾਦੀ 'ਤੇ ਜਗਬੀਰ ਮੀਤੀ ਨੂੰ ਨਾਲ ਲੈ ਗਿਆ ਸੀ ਤਾਂ ਉਹ ਉਸ 'ਸਾਲੀ' ਨੂੰ ਘੁੱਟ ਕੇ ਜੱਫੀ ਪਾ ਕੇ ਮਿਲਿਆ, ਮੀਤੀ ਹੱਕੀ-ਬੱਕੀ ਵੇਖ ਰਹੀ ਸੀ।

'ਮੀਤੀ ਇਹ ਹੈ ਮੇਰੀ ਸਾਲੀ, ਮਿਸਿਜ ਕਾਲਰਾ'

ਉਹ ਮੀਤੀ ਵਲ ਵਧ ਆਈ ਸੀ, ਉਸ ਨੇ, ਮੀਤੀ ਨਾਲ ਜ਼ੋਰ ਦੀ ਹੱਥ ਮਿਲਾਇਆ—'ਤੂੰ ਇਸ ਰਿਸ਼ਤੇ ਮੇਰੀ ਭੈਣ ਹੋਈ,। 'ਤੇ ਜ਼ੋਰ ਦੀ ਠਹਾਕੇ ਲਾ ਕੇ ਹੱਸਦੀ ਗਈ, ਮੀਤੀ ਨੇ ਵੀ ਉਹਦੇ ਹਾਸੇ ਵਿਚ ਸ਼ਾਮਲ ਹੋਣ ਦੀ ਪੂਰੀ ਕੋਸ਼ਿਸ਼ ਕੀਤੀ।

ਉਸ ਦਫ਼ਤਰ ਵਿਚ ਜਗਬੀਰ ਕਈ ਸਾਲ ਰਿਹਾ ਸੀ। ਉਹ ਆਪਣੇ ਸਾਰੇ ਸਾਥੀਆਂ ਨਾਲ ਖ਼ੂਬ ਘੁਲ-ਮਿਲ ਗਿਆ ਸੀ, ਸਭ ਦੇ ਇਕ ਤਰ੍ਹਾਂ ਦੇ ਪਰਿਵਾਰਿਕ ਸੰਬੰਧ ਬਣ ਗਏ ਸਨ, ਦੁੱਖ-ਸੁੱਖ ਸਭ ਦੇ ਸਾਂਝੇ ਸਨ। 'ਸਾਲੀ' ਨੂੰ ਲੈ ਕੇ ਕਈ ਮਜ਼ਾਕ ਕਰਦੇ, ਜਗਬੀਰ ਦੇ ਸਾਥੀ, ਪਰ ਮਿਸਿਜ਼ ਕਾਲਰਾ ਬੜੀ ਬੇਬਾਕ ਸੀ, ਉਹ ਕਿਸੇ ਦੀ ਪ੍ਰਵਾਹ ਨਾ ਕਰਦੀ।

ਜਗਬੀਰ ਨੂੰ ਕਹਿੰਦੀ—'ਸਾਲੀ ਨੂੰ ਕਨਾਟ ਪਲੇਸ ਲਿਜਾ ਕੇ ਕਿਸੇ ਰੈਸਤਰਾਂ ਵਿਚ ਕਾਫ਼ੀ ਨਹੀਂ ਪਿਲਾਵੇਂਗਾ, ਕੋਈ ਪਿੱਕਚਰ ਨਹੀਂ ਵਿਖਾਵੇਂਗਾ।'

ਉਹ ਸਾਫਟੀ ਖਾਣ ਦੀ ਬੜੀ ਸ਼ੌਕੀਨ ਸੀ, ਉਹ ਅਕਸਰ ਜਗਬੀਰ ਨੂੰ ਖਿੱਚ ਕੇ ਕਨਾਟ ਪਲੇਸ ਲੈ ਜਾਂਦੀ।

ਜਗਬੀਰ ਘਰ ਜਦੋਂ ਲੇਟ ਆਉਂਦਾ ਤਾਂ ਕਹਿੰਦਾ 'ਅੱਜ ਤੇਰੀ ਭੈਣ ਲੈ ਗਈ, ਖਿੱਚ ਕੇ ਕਨਾਟ ਪਲੇਸ, ਕਹਿੰਦੀ ਸੀ ਸਾਫਟੀ ਖਾਣੀ ਹੈ।'

ਮੀਤੀ ਮਨ ਹੀ ਮਨ ਕੁੜ੍ਹਦੀ, ਸਾਲੀ ਦੀ ਭੈਣ ਨੂੰ ਲਿਜਾਣ ਦੀ ਤਾਂ ਉਹਨੂੰ ਫ਼ੁਰਸਤ ਨਹੀਂ ਸੀ ਮਿਲਦੀ ਜਾਂ ਫਿਰ ਬਜਟ ਤੰਗ ਹੋ ਜਾਂਦਾ, ਪਰ ਉਹ ਦੜ ਵਟ ਜਾਂਦੀ, ਉਹ ਜਗਬੀਰ ਦਾ ਉੱਤਰ ਜਾਣਦੀ ਸੀ। ਉਹਨੇ ਤਾਂ ਇਕ ਹੀ ਵਾਕ ਰਟਿਆ ਹੋਇਆ ਸੀ—

'ਤੇਰੇ ਅੰਦਰ ਤਾਂ ਔਰਤ ਵਾਲੀ ਈਰਖਾ ਭਰੀ ਹੋਈ ਏ, ਜਿੱਥੇ ਆਦਮੀ-ਔਰਤ ਮਿਲ ਕੇ ਕੰਮ ਕਰਦੇ ਨੇ ਸਭ ਨਾਲ ਬਣਾ ਕੇ ਰੱਖਣੀ ਪੈਂਦੀ ਹੈ। ਮਿਸਿਜ਼ ਕਾਲਰਾ ਨੂੰ ਮੈਂ ਕੋਈ ਮੂੰਹ ਵਿਚ ਤਾਂ ਨਹੀਂ ਪਾ ਲੈਣਾ, ਨਾ ਹੀ ਉਹ ਮੈਨੂੰ ਨਿੱਗਲ ਜਾਵੇਗੀ। ਜੇ ਮੈਂ ਉਹਨੂੰ ਨਾ ਲੈ ਜਾਵਾਂ ਤਾਂ ਕੀ ਕਹੇਗੀ—'ਕਿੰਨਾ ਕੰਜੂਸ ਹੈ।'

ਹੌਲੀ-ਹੌਲੀ ਮੀਤੀ ਨੂੰ ਜਗਬੀਰ ਦੇ ਸੁਭਾਅ ਦਾ ਪਤਾ ਲੱਗਦਾ ਗਿਆ ਸੀ, ਉਹ ਔਰਤਾਂ ਨਾਲ ਹੀ ਜ਼ਿਆਦਾ ਖੁੱਲ੍ਹਦਾ ਸੀ, ਆਪਣੇ ਸਾਥੀ ਪੁਰਸ਼ਾਂ ਨਾਲ ਘੱਟ। ਇਹਦਾ ਕਾਰਨ ਸ਼ਾਇਦ ਇਹ ਸੀ ਕਿ ਉਹ ਸਾਂਝੇ ਪਰਿਵਾਰ ਵਿਚ ਬਹੁਤ ਦੇਰ ਰਿਹਾ, ਉਸ ਪਰਿਵਾਰ ਵਿਚ ਔਰਤਾਂ 'ਤੇ ਕੁੜੀਆਂ ਦੀ ਭਰਮਾਰ ਸੀ। ਚਾਚੇ ਤਾਏ ਦੀਆਂ ਧੀਆਂ, ਭੂਆ, ਦਾਦੀ, ਪੜਦਾਦੀ, ਚਾਚੀਆਂ, ਤਾਈਆਂ...

ਮਿਸਿਜ਼ ਕਾਲਰਾ ਦੀ ਜਦੋਂ ਉਸ ਦਫ਼ਤਰ ਤੋਂ ਬਦਲੀ ਹੋ ਗਈ ਸੀ ਤਾਂ ਜਗਬੀਰ ਦਾ ਧਿਆਨ ਮੁੜ ਘਰ ਵਲ ਪਰਤ ਆਇਆ ਸੀ, ਉਹਦੀ ਨਿੱਘ, ਮਜ਼ਾਕ, ਹਾਸਾ, ਮੀਤੀ ਦੇ ਵਾਲਾਂ ਨਾਲ ਖੇਡਣਾ, ਮੀਤੀ ਦੀ ਗਰਦਨ ਨੂੰ ਅਚਾਨਕ ਪਿੱਛੋਂ ਦੀ ਚੁੰਮ ਲੈਣਾ, ਸਭ ਪਹਿਲਾਂ ਵਾਂਗ ਹੋ ਗਿਆ ਸੀ।

'ਮੰਮੀ ਮੰਮੀ' ਦੀ ਆਵਾਜ਼ ਨਾਲ ਮੀਤੀ ਦੀ ਤੰਦਰਾ ਭੰਗ ਹੋ ਗਈ। ਉਹਨੂੰ ਪ੍ਰੀਤੀ ਆਵਾਜ਼ਾਂ ਦੇ ਰਹੀ ਸੀ, ਉਹ ਦੋਵੇਂ ਟੋਕਰੀ ਵਿੱਚੋਂ ਕੱਢ ਕੇ ਕੁਝ ਖਾ ਰਹੀਆਂ ਸਨ—'ਮੋਈਆਂ! ਇਹਨਾਂ ਨੂੰ ਖਾਣ ਤੋਂ ਸਿਵਾ ਕੋਈ ਕੰਮ ਨਹੀਂ। ਬਿਲਕੁਲ ਪਿਓ 'ਤੇ ਗਈਆਂ ਨੇ, ਸਾਰਾ ਦਿਨ ਕੁਝ ਨਾ ਕੁਝ ਚਰਦੀਆਂ ਰਹਿੰਦੀਆਂ ਨੇ।'

ਜਗਬੀਰ ਨੇ ਰਾਜਨੀਤੀ 'ਤੇ ਬਹਿਸ ਕਰਨੀ ਛੱਡ ਦਿੱਤੀ 'ਤੇ ਉਹਨਾਂ ਲੋਕਾਂ ਕੋਲ ਹੀ ਬੈਠਾ ਇਕ ਫ਼ਿਲਮੀ ਪੱਤ੍ਰਿਕਾ ਦੇ ਸਫ਼ੇ ਪਲਟ ਰਿਹਾ ਸੀ, ਇੱਧਰ ਕਈ ਵਾਰ ਮੀਤੀ ਨੂੰ ਬੜਾ ਗ਼ੁੱਸਾ ਆਉਂਦਾ ਹੈ, ਜਦੋਂ ਕਦੀ ਭੁਲ-ਭੁਲੇਖੇ ਜਗਬੀਰ ਰਾਤ ਨੂੰ ਉਹਨੂੰ ਆਪਣੀਆਂ ਬਾਹਾਂ ਵਿਚ ਕੱਸਣ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਦਾ ਦਿਲ ਕਰਦਾ ਹੈ ਕਿ ਉਹ ਫੁਟ-ਫੁਟ ਕੇ ਰੋ ਪਵੇ, ਜਾਂ ਫਿਰ ਗ਼ੁੱਸੇ ਨਾਲ ਜਗਬੀਰ ਦੀ ਛਾਤੀ 'ਤੇ ਮੁੱਕੇ ਮਾਰ-ਮਾਰ ਕੇ ਕਹੇ—'ਤੂੰ ਬਾਰ-ਬਾਰ ਮੇਰੇ ਨਾਲ ਇੰਜ ਛਲਾਵਾ ਕਿਉਂ ਕਰਨੈਂ?'

ਗੱਡੀ ਹੌਲੀ ਹੋ ਗਈ ਸੀ, ਉਸ ਘੜੀ ਵਲ ਤੱਕਿਆ, ਤਿੰਨ ਵੱਜ ਚਲੇ ਸਨ,

ਅਗਲਾ ਸਟੇਸ਼ਨ ਆਉਣ ਵਾਲਾ ਸੀ, ਦੋਵੇਂ ਕੁੜੀਆਂ ਉੱਪਰਲੀ ਬਰਥ ਤੋਂ ਥੱਲੇ ਆ ਗਈਆਂ ਸਨ 'ਤੇ ਬਾਰੀ ਕੋਲ ਬਹਿਣ ਲਈ ਝਗੜ ਰਹੀਆਂ ਸਨ, ਗੱਡੀ ਰੁਕੀ ਤਾਂ ਜਗਬੀਰ ਥੱਲੇ ਉੱਤਰ ਗਿਆ, ਵਾਪਿਸ ਆਇਆ ਤਾਂ ਉਹਦੇ ਹੱਥ ਵਿਚ ਖਾਣ-ਪੀਣ ਦਾ ਸਾਮਾਨ ਸੀ, ਉਸ ਮੀਤੀ ਨੂੰ ਕੁਝ ਖਾਣ ਲਈ ਪੁੱਛਿਆ ।

'ਕਈ ਕੋਲਡ ਡ੍ਰਿੰਕ ਲੈ ਆਓ, ਉਹ ਬੋਲੀ ।

'ਕੋਲਡ ਡਰਿੰਕ ?' ਚਾਹ ਹੀ ਠੀਕ ਰਹੇਗੀ, ਤੇਰੇ ਲਈ ।'

'ਨਹੀਂ ਮੈਂ ਚਾਹ ਨਹੀਂ ਪੀਣੀ, ਮੇਰਾ ਅੰਦਰ ਬਾਹਰ ਤੱਪ ਰਿਹੈ ।'

ਜਗਬੀਰ ਵਾਪਿਸ ਮੁੜ ਗਿਆ 'ਤੇ ਕੋਲਡ ਡਰਿੰਕ ਲੈ ਆਇਆ, ਮੀਤੀ ਨੂੰ ਕੋਲਡ ਡਰਿੰਕ ਪੀਣਾ ਬੜਾ ਚੰਗਾ ਲੱਗਾ ।

ਸੁਪਰ ਫ਼ਾਸਟ ਗੱਡੀ ਦੇ ਅੰਦਰ ਵੀ ਕਦੀ ਚਾਹ ਆ ਰਹੀ ਸੀ, ਕਦੀ ਕੋਲਡ ਡਰਿੰਕ, ਕਦੀ ਕੁਝ ਹੋਰ, ਸਭ ਡੱਬੇ ਆਪੱ ਵਿਚ ਜੁੜੇ ਹੋਏ ਸਨ ।

ਗੱਡੀ ਚਲ ਪਈ ਤਾਂ ਸਾਰੇ ਯਾਤਰੀ ਫਿਰ ਆਪਣੇ-ਆਪਣੇ ਆਹਰ ਲੱਗ ਗਏ । ਸਾਹਮਣੇ ਵਾਲਾ ਜੋੜਾ ਤਾਸ਼ ਖੇਡ ਰਿਹਾ ਸੀ । ਜਗਬੀਰ ਨਾਵਲ ਵਿਚ ਖੁੱਭ ਗਿਆ ਸੀ, ਕੁੜੀਆਂ ਵੀ ਉੱਪਰਲੀ ਬਰਥ 'ਤੇ ਵਾਪਸ ਪਹੁੰਚ ਗਈਆਂ ਸਨ, ਮੀਤੀ ਫਿਰ ਲੇਟ ਗਈ ।

ਇਕ ਦਿਨ ਜਗਬੀਰ ਦਫ਼ਤਰੋਂ ਆਇਆ ਤਾਂ ਬੋਲਿਆ—ਮੀਤੀ ਰੱਬ ਬੜਾ ਬੇਇਨਸਾਫ਼ੀ ਕਰਦਾ ਏ...।

'ਕਿਉਂ ਕੀ ਹੋ ਗਿਆ ?'

'ਸਾਡੇ ਦਫ਼ਤਰ ਇਕ ਕਲਰਕ ਕੁੜੀ ਆਈ ਏ, ਇੰਨਾ ਪਿਆਰਾ ਭੋਲਾ ਚਿਹਰਾ, ਪਰ ਵਿਚਾਰੀ ਦਾ ਇਕ ਹੱਥ ਟੇਢਾ ਹੈ, ਉਹ ਵੀ ਸੱਜਾ ਹੱਥ ।'

'ਤੇ ਕੰਮ ਕਿੰਜ ਕਰਦੀ ਹੈ ? ਮੀਤੀ ਨੇ ਹਮਦਰਦੀ ਨਾਲ ਪੁੱਛਿਆ—

'ਖੱਬੇ ਹੱਥ ਨਾਲ ।'

'ਵਿਚਾਰੀ !'

ਕੁਝ ਦਿਨ ਬਾਅਦ ਜਗਬੀਰ ਕਹਿਣ ਲੱਗਾ, "ਉਹ ਜਿਹੜੀ ਨਵੀਂ ਕੁੜੀ ਆਈ ਏ ਨਾ, ਅਜੀਬ ਹੈ, ਲੱਗਦਾ ਹੈ ਕਈਆਂ ਨਾਲ ਇੱਕੋ ਵਕਤ ਇਸ਼ਕ ਲੜਾ ਰਹੀ ਹੈ ।'

'ਤੁਹਾਨੂੰ ਕਿਵੇਂ ਪਤੈ ?'

'ਇਕ ਤਾਂ ਅਕਸਰ ਹੀ ਦਫ਼ਤਰ ਆ ਜਾਂਦੇ ਉਹਨੂੰ ਲੈਣ ਤੇ ਅਚਾਨਕ ਉਹਨੂੰ ਮੈਂ ਇਕ ਹੋਰ ਨਾਲ ਘੁੰਮਦੇ ਹੋਏ ਵੇਖਿਆ ਸੀ, ਮੈਨੂੰ ਵੇਖ ਕੇ ਉਸ ਅੱਖਾਂ ਘੁਮਾ ਲਈਆਂ ।'

'ਤੁਸੀਂ ਕਿਉਂ ਦੁੱਖੀ ਹੁੰਦੇ ਹੋ ! ਉਹਨੂੰ ਆਪਣੀ ਭਲੀ ਨਿਬੇੜਣ ਦਿਉ ।'

'ਤੂੰ ਉਹਦਾ ਚਿਹਰਾ ਵੇਖੇਂ ਤਾਂ ਕਦੀ ਨਾ ਮੰਨੇਂ ਕਿ ਇਹ ਕੁੜੀ ਇੰਜ ਫ਼ਲੱਰਟ ਹੋ ਸਕਦੀ ਹੈ, ਬਹੁਤ ਹੀ ਭੋਲੀ ਲੱਗਦੀ ਹੈ । ਉਹਦੇ ਹੱਥ ਕਰਕੇ ਉਹਦੇ ਨਾਲ ਹਮਦਰਦੀ ਸੀ ਪਰ ਹੁਣ ਤਾਂ ਮੈਨੂੰ ਉਹਦੇ 'ਤੇ ਗ਼ੁਸਾ ਆ ਰਿਹੈ ।

'ਕਿਉਂ ਤੁਹਾਨੂੰ ਕਿਉਂ ਗ਼ੁੱਸਾ ਆ ਰਿਹੈ ? ਉਸ ਤੁਹਾਨੂੰ ਲਿਫਟ ਨਹੀਂ ਦਿੱਤੀ, ਇਸ ਕਰਕੇ ?' ਮੀਤੀ ਨੇ ਹੱਸਦੇ ਹੋਏ ਕਿਹਾ ।

'ਤੂੰ ਬੜੀ ਸ਼ਰਾਰਤੀ ਏਂ, ਮੀਤੀ', ਜਗਬੀਰ ਨੇ ਮੀਤੀ ਨੂੰ ਆਪਣੀਆਂ ਬਾਹਾਂ ਵਿਚ ਘੁੱਟਦੇ ਹੋਏ ਕਿਹਾ ।

ਇਸ ਤੋਂ ਬਾਅਦ ਕਈ ਮਹੀਨੇ ਜਗਬੀਰ ਨੇ ਉਸ ਕੁੜੀ ਬਾਰੇ ਕਦੀ ਕੋਈ ਗੱਲ ਨਾ ਕੀਤੀ ।

ਇਕ ਦਿਨ ਉਤਸੁਕਤਾ ਵਸ ਮੀਤੀ ਨੇ ਜਗਬੀਰ ਤੋਂ ਉਹਦੇ ਬਾਰੇ ਪੁੱਛ ਹੀ ਲਿਆ ।

'ਉਹ ਵਿਚਾਰੀ ਬੜੀ ਦੁੱਖੀ ਏ, ਉਹਦੇ ਘਰ ਦੇ ਅਜੀਬ ਜਿਹੇ ਹਾਲਤ ਨੇ, ਉਹਦੇ ਮਾਂ-ਪਿਉ ਇਕੱਠੇ ਨਹੀਂ ਰਹਿੰਦੇ, ਪਿਉ ਨੇ ਕੋਈ ਹੋਰ ਜ਼ਨਾਨੀ ਵਸਾਈ ਹੋਈ ਏ, ਇਹ ਵਿਚਾਰੀ ਪਿਆਰ ਦੀ ਭੁੱਖੀ ਏ—ਇਕ ਹੱਥ ਦੀ ਸਮੱਸਿਆ ਏ, ਵਿਆਹ ਇਹਦੇ ਨਾਲ ਕੌਣ ਕਰਾਵੇ । ਹੱਥ ਕਰਕੇ ਸਭ ਠੁਕਰਾ ਦਿੰਦੇ ਨੇ...'

ਮੀਤੀ ਦਾ ਮਨ ਵੀ ਪਸੀਜ ਗਿਆ ।

'ਉਹਦੇ ਨਾਲ ਇਕ ਵਾਰ ਮਿਲਾਉ ਤਾਂ ਸਹੀ ।' ਮੀਤੀ ਨੇ ਦਿਲੀ ਹਮਦਰਦੀ ਜਤਾਈ ।

ਜਗਬੀਰ ਤਾਂ ਜਿਵੇਂ ਕਾਹਲਾ ਹੀ ਸੀ, ਮਿਲਾਣ ਲਈ । ਦੂਜੇ ਦਿਨ ਹੀ ਉਹਨੂੰ ਨਾਲ ਲੈ ਆਇਆ । ਮੀਤੀ ਨੂੰ ਕੁੜੀ ਬੜੀ ਹੀ ਪਿਆਰੀ ਲੱਗੀ । ਜੇ ਉਹਦਾ ਹੱਥ ਕੋਈ ਨਾ ਵੇਖੇ ਤਾਂ ਬਹੁਤ ਹੀ ਖ਼ੂਬਸੂਰਤ ਸੀ । ਉਹ ਕੁੜੀ ਮੀਤੀ ਨੂੰ 'ਭਾਬੀ ਜੀ' ਕਹਿ ਕੇ ਸੰਬੋਧਨ ਕਰਨ ਲੱਗ ਪਈ । ਮੀਤੀ ਵੀ ਉਹਨੂੰ ਉਹਦੇ ਨਾਂ 'ਦਯਾ' ਨਾਲ ਹੀ ਬੁਲਾਣ ਲੱਗ ਪਈ :

ਉਹ ਅਕਸਰ ਹੀ ਜਗਬੀਰ ਨਾਲ ਘਰ ਆ ਜਾਂਦੀ, ਕਦੀ ਲੇਟ ਹੋ ਜਾਂਦੀ ਤਾਂ ਜਗਬੀਰ ਘਰ ਤਕ ਛੱਡ ਆਉਂਦਾ, ਦਯਾ ਦੀ ਮਾਂ ਵੀ ਦੋ-ਚਾਰ ਵਾਰ ਉਹਨਾਂ ਦੇ ਘਰ ਆਈ । ਉਹ ਮੀਤੀ ਅਤੇ ਜਗਬੀਰ ਨੂੰ ਦਯਾ ਲਈ ਕੋਈ ਮੁੰਡਾ ਲੱਭਣ ਲਈ ਕਹਿੰਦੀ । ਮੀਤੀ ਦਾ ਪਰਿਵਾਰ ਕਿਧਰੇ ਬੱਚਿਆਂ ਨਾਲ ਘੁੰਮਣ ਜਾਂਦਾ ਜਾਂ ਪਿੱਕਚਰ ਜਾਂਦਾ ਤਾਂ ਦਯਾ ਅਕਸਰ ਨਾਲ ਜਾਂਦੀ ।

ਇਕ ਦਿਨ ਜਗਬੀਰ ਅਤੇ ਦਯਾ ਦੇ ਹਾਵ-ਭਾਵ ਤੋਂ ਮੀਤੀ ਦਾ ਮੱਥਾ ਠਣਕਿਆ । ਜਦੋਂ ਜਗਬੀਰ ਤੋਂ ਇਸ ਬਾਰੇ ਪੁੱਛਿਆ ਤਾਂ ਉਹ ਗੁੱਸੇ ਨਾਲ ਲੋਹਾ-ਲਾਖਾ ਹੋ ਗਿਆ । ਉਸ ਮੀਤੀ ਨੂੰ ਈਰਖਾ 'ਤੇ ਸ਼ੱਕ ਦੀ ਮਾਰੀ, ਤੰਗ ਦਿਲ ਆਦਿ ਦੁਨੀਆ ਭਰ ਦੇ ਵਿਸ਼ੇਸ਼ਣਾਂ ਨਾਲ ਸ਼ਿੰਗਾਰਿਆ । ਕਈ ਦਿਨ ਉਸ ਮੀਤੀ ਨਾਲ ਗੱਲ ਨਾ ਕੀਤੀ। ਘਰ ਵਿਚ ਬੜਾ ਅਜੀਬ ਤਨਾਅ ਸੀ । ਦਯਾ ਦਾ ਘਰ ਵਿਚ ਆਉਣਾ ਬੰਦ ਹੋ ਗਿਆ । ਜਗਬੀਰ ਅਕਸਰ ਹੀ ਲੇਟ ਆਉਂਦਾ । ਪਲੰਘ ਦੇ ਇਕ ਪਾਸੇ ਮੀਤੀ ਬੇਹਿਸ ਪਈ ਰਹਿੰਦੀ । ਨਾ ਉਹ ਉਹਨੂੰ ਛੂੰਹਦਾ ਨਾ ਹੀ ਉਹਦੇ ਨਾਲ ਕੋਈ ਗੱਲ ਕਰਦਾ ।

ਮੀਤੀ ਤੋਂ ਇਹ ਸਾਰੀ ਸਥਿਤੀ ਸਹੀ ਨਾ ਗਈ ਤਾਂ ਇਕ ਦਿਨ ਉਸ ਜਗਬੀਰ ਤੋਂ ਮੁਆਫ਼ੀ ਮੰਗ ਲਈ । ਉਸ ਸੋਚਿਆ ਕਿ ਸ਼ਾਇਦ ਉਹਦਾ ਸ਼ੱਕ ਬੇ-ਬੁਨਿਆਦ ਸੀ । ਗੱਲ ਕੁਝ ਵੀ ਨਹੀਂ ਸੀ ਤਾਂ ਹੀ ਜਗਬੀਰ ਦੇ ਦਿਲ ਨੂੰ ਇੰਨੀ ਚੋਟ ਲੱਗੀ ਸੀ ।

ਇਸ ਤੋਂ ਬਾਅਦ ਵੀ ਜਗਬੀਰ ਦਾ ਲੇਟ ਆਉਣਾ ਆਮ ਗੱਲ ਹੋ ਗਈ ਸੀ ।

ਉਹ ਮੀਤੀ ਵਲੋਂ ਬਿਲਕੁਲ ਠੰਢਾ ਰਹਿੰਦਾ।

ਇਕ ਦਿਨ ਇਕ ਰਿਸ਼ਤੇਦਾਰ ਨੇ ਆ ਕੇ ਮੀਤੀ ਨੂੰ ਦੱਸਿਆ—

'ਜਗਬੀਰ ਅੱਜ-ਕੱਲ੍ਹ ਇਕ ਕੁੜੀ ਨਾਲ ਅਕਸਰ ਹੀ ਘੁੰਮਦਾ ਰਹਿੰਦਾ ਹੈ। ਕੌਣ ਹੈ ਉਹ ਕੁੜੀ? ਉਹਦਾ ਇਕ ਹੱਥ ਟੇਢਾ ਹੈ—।'

ਮੀਤੀ ਪੱਥਰ ਬਣੀ ਉਹਨੂੰ ਤੱਕਦੀ ਰਹੀ। ਕੀ ਕਹਿੰਦੀ। ਮਨ ਹੀ ਮਨ ਕਲਪਦੀ, ਕ੍ਰਿੜਦੀ ਰਹਿੰਦੀ। ਕਈ ਵਾਰ ਸੋਚਦੀ—ਇਸ ਆਦਮੀ ਨੂੰ ਛੱਡ ਕੇ ਚਲੀ ਜਾਵੇ। ਉਹ ਵੀ ਤਾਂ ਕਮਾਂਦੀ ਹੈ, ਪਰ ਧੀਆਂ ਦਾ, ਆਪਣੇ ਮਾਂਪਿਆਂ ਦਾ ਸੋਚ ਕੇ ਚੁੱਪ ਕਰ ਜਾਂਦੀ।

ਮੀਤੀ ਆਪਣਾ ਚਿਹਰਾ ਸ਼ੀਸ਼ੇ ਵਿਚ ਤੱਕਦੀ। ਉਮਰ ਦੀਆਂ ਲਕੀਰਾਂ। ਸੋਚਾਂ, ਫ਼ਿਕਰਾਂ ਦੀਆਂ ਪਰਛਾਈਆਂ, ਆਪਣੀ ਨੌਕਰੀ ਦੀਆਂ ਜ਼ਿੰਮੇਵਾਰੀਆਂ, ਗੁੱਡੂ ਪ੍ਰੀਤੀ ਦੀ ਵੇਖ ਭਾਲ, ਘਰ ਦੀਆਂ ਜ਼ਿੰਮੇਵਾਰੀਆਂ ਸਭ ਦੀ ਝਲਕ ਉਹਨੂੰ ਸ਼ੀਸ਼ੇ ਵਿਚ ਨਜ਼ਰ ਆਉਂਦੀ। ਉਹ ਜਵਾਨ ਮੀਤੀ, ਲਾਪ੍ਰਵਾਹ ਬੇਫ਼ਿਕਰ, ਮਸਤ-ਮੌਲਾ ਚਮਕਦੀਆਂ ਮੋਟੀਆਂ ਅੱਖਾਂ, ਕਾਲੇ ਚਮਕੀਲੇ ਵਾਲ। ਸਭ ਕਿੱਥੇ ਲੋਪ ਹੋ ਗਏ ਸਨ। ਜਗਬੀਰ ਤਾਂ ਹਾਲੇ ਵੀ ਚੰਗਾ ਬਣਿਆ-ਠਣਿਆਂ ਆਪਣੇ ਆਪ ਵਿਚ ਚੇਤੰਨ ਹੀ ਨਜ਼ਰ ਆਉਂਦਾ। ਉਹਦੀ ਉਮਰ ਦੇ ਨਿਸ਼ਾਨ ਵੀ ਜਿਵੇਂ ਮੀਤੀ ਦੇ ਚਿਹਰੇ 'ਤੇ ਹੀ ਉਕਰੇ ਗਏ ਸਨ। ਉਹ ਘਰ ਆਉਂਦਾ ਤਾਂ ਮੀਤੀ ਬੱਚਿਆਂ ਨੂੰ ਪੜ੍ਹਾਣ, ਰਸੋਈ ਵਿਚ ਜਾਂ ਬਜ਼ਾਰ ਤੋਂ ਰਾਸ਼ਨ ਸਬਜ਼ੀ ਲਿਆਣ ਵਿਚ ਰੁੱਝੀ ਹੁੰਦੀ।

ਕਦੀ-ਕਦੀ ਮੀਤੀ ਦਾ ਧਿਆਨ ਤਿਆਰ ਹੁੰਦੇ ਜਗਬੀਰ ਵਲ ਚਲਾ ਜਾਂਦਾ। ਕਿੰਨੀ ਵਾਰ ਤਾਂ ਉਹ ਸ਼ੀਸ਼ਾ ਤੱਕਦਾ। ਵਾਲ ਸੰਵਾਰਦਾ ਹੀ ਨਾ ਥੱਕਦਾ।

ਮੀਤੀ ਦੀ ਇਕ ਸਹੇਲੀ ਕਹਿੰਦੀ ਸੀ। ਇਸ਼ਕ ਕਰਕੇ ਆਦਮੀ ਜਾਂ ਔਰਤ ਹਮੇਸ਼ਾਂ ਜਵਾਨ ਅਤੇ ਸਮਾਰਟ ਰਹਿੰਦੇ ਹਨ। ਦੂਜਿਆਂ ਸਾਹਵੇਂ ਚੰਗਾ ਲੱਗਣ ਦੀ ਲਲਕ, ਦੂਜਿਆਂ ਨੂੰ ਜਿੱਤਣ ਦੀ ਲਾਲਸਾ ਉਹਨਾਂ ਨੂੰ ਆਪਣੇ ਵਲੋਂ ਜ਼ਿਆਦਾ ਚੇਤੰਨ ਕਰਦੀ ਹੈ।

ਇਕ ਦਿਨ ਜਗਬੀਰ ਨੇ ਮੀਤੀ ਸਾਹਮਣੇ ਵਿਆਹ ਦਾ ਇਕ ਕਾਰਡ ਲਿਆ ਰੱਖਿਆ। ਦਯਾ ਦੇ ਵਿਆਹ ਦਾ ਕਾਰਡ ਸੀ।

'ਤੂੰ ਮੈਨੂੰ ਹਮੇਸ਼ਾ ਨੀਚ ਅਤੇ ਬੁਰਾ ਸਮਝਦੀ ਹੈਂ, ਵੇਖ ਲੈ ਮੈਂ ਹੀ ਉਹਦੇ ਲਈ ਮੁੰਡਾ ਢੂੰਢਣ ਵਿਚ ਮਦਦ ਕੀਤੀ ਹੈ। ਵਿਚਾਰੀ ਕਿੰਨੀ ਦੁੱਖੀ ਸੀ। ਜੇ ਕਿਸੇ ਦੁੱਖੀ ਬੰਦੇ ਨੂੰ ਹਮਦਰਦੀ ਦੇ ਦੋ-ਚਾਰ ਲਫ਼ਜ਼ ਬੋਲ ਦਿਓ ਤਾਂ ਤੇਰੇ ਢਿੱਡ ਵਿਚ ਕਿਉਂ ਪੀੜ ਪੈ ਜਾਂਦੀ ਏ। ਜੇ ਮੇਰੀ ਉਹਦੇ ਵਿਚ ਜ਼ਰਾ ਵੀ ਦਿਲਚਸਪੀ ਹੁੰਦੀ, ਤਾਂ ਕੀ ਮੈਂ ਉਹਦੇ ਲਈ ਇਹ ਮੁੰਡਾ ਲੱਭਦਾ? ਉਹਦੇ ਲਈ ਇੰਨੀ ਨੱਠ-ਭੱਜ ਕਰਦਾ? ਤੇਰੇ ਦਿਮਾਗ ਵਿਚ ਤਾਂ ਸ਼ੱਕ ਦਾ ਕੀੜਾ ਹੈ।'

ਮੀਤੀ ਸੁੰਨ ਹੋ ਕੇ ਸਭ ਸੁਣਦੀ ਰਹੀ।

ਦਯਾ ਦੇ ਵਿਆਹ 'ਤੇ ਨਾਲ ਚਲਣ ਲਈ ਜਗਬੀਰ ਨੇ ਮੀਤੀ 'ਤੇ ਕੋਈ ਖ਼ਾਸ

ਜ਼ੋਰ ਨਹੀਂ ਸੀ ਦਿੱਤਾ। ਉਹਨੇ ਜਗਬੀਰ ਨੂੰ ਬਣ-ਠਣ ਕੇ ਇਕ ਵੱਡਾ ਸਾਰਾ ਤੋਹਫ਼ਾ ਲੈ ਕੇ ਘਰੋਂ ਜਾਂਦੇ ਤੱਕਿਆ ਸੀ। ਉਹ ਇਹ ਵੀ ਪੁੱਛਣ ਦਾ ਹੀਆ ਨਹੀਂ ਸੀ ਕਰ ਸਕੀ ਕਿ ਤੋਹਫ਼ਾ ਕੀ ਸੀ।

ਵਿਆਹ ਦੇ ਸ਼ੁਰੂ ਦੇ ਦਿਨਾਂ ਵਿਚ ਜਗਬੀਰ ਹਰ ਕੰਮ ਮੀਤੀ ਦੀ ਸਲਾਹ ਨਾਲ ਕਰਦਾ ਸੀ।

ਦਯਾ ਵਿਆਹ ਤੋਂ ਬਾਅਦ ਸ਼ਹਿਰੋਂ ਬਾਹਰ ਕਿਧਰੇ ਚਲੀ ਗਈ ਸੀ। ਉਹਦੇ ਖ਼ਤ ਕਦੀ-ਕਦੀ ਆਉਂਦੇ। ਜਗਬੀਰ ਖ਼ਤ ਮੀਤੀ ਅੱਗੇ ਲਿਆ ਧਰਦਾ। ਉਹਦੇ ਖ਼ਤ ਵਿਚ ਨਵੇਂ ਸ਼ਹਿਰ ਬਾਰੇ, ਪਤੀ ਬਾਰੇ, ਨਵੇਂ ਮਾਹੌਲ ਬਾਰੇ ਕਾਫ਼ੀ ਕੁਝ ਲਿਖਿਆ ਹੁੰਦਾ।

'ਸ਼ਾਇਦ ਗੱਲ ਤਾਂ ਕੁਝ ਵੀ ਨਹੀਂ ਸੀ। ਐਵੇਂ ਹੀ ਮੈਂ ਸ਼ੱਕ ਕਰਦੀ ਰਹੀ, ਜਗਬੀਰ 'ਤੇ।' ਮੀਤੀ ਕਈ ਵਾਰ ਸੋਚਦੀ। ਆਪਣੇ-ਆਪ ਨੂੰ ਧਿੱਕਾਰਦੀ। 'ਮੈਂ ਸ਼ਾਇਦ ਆਪ ਹੀ ਆਪਣੀਆਂ ਗੱਲਾਂ ਨਾਲ, ਹਰਕਤਾਂ ਨਾਲ, ਜਗਬੀਰ ਨੂੰ ਆਪਣੇ-ਆਪ ਤੋਂ ਦੂਰ ਕਰ ਲੈਂਦੀ ਹਾਂ।'

ਜਗਬੀਰ ਹੁਣ ਫਿਰ ਬੜਾ ਸਹਿਜ ਹੋ ਗਿਆ ਸੀ। ਕਦੀ ਮੀਤੀ ਦੇ ਘਰ ਦੇ ਕੰਮ ਵਿਚ ਹੱਥ ਵਟਾ ਦਿੰਦਾ, ਕਦੀ ਗੁੱਡੂ, ਪ੍ਰੀਤੀ ਨਾਲ ਖੇਡਦਾ ਜਾਂ ਉਹਨਾਂ ਦਾ ਹੋਮ ਵਰਕ ਕਰਵਾ ਦਿੰਦਾ।

ਮੀਤੀ ਸੋਚਦੀ, 'ਜਗਬੀਰ ਫਿਰ ਮੇਰੇ ਕੋਲ, ਘਰ ਵਿਚ, ਬੱਚਿਆਂ ਕੋਲ ਵਾਪਿਸ ਆ ਗਿਐ।'

ਗੱਡੀ ਹਲਕੀ ਹੋ ਰਹੀ ਸੀ। ਬੱਚੇ ਥੱਲੇ ਉੱਤਰ ਆਏ ਸਨ। ਮੀਤੀ ਨੇ ਅੱਖਾਂ ਖੋਲ੍ਹ ਕੇ ਤੱਕਿਆ। ਜਗਬੀਰ ਸ਼ਾਇਦ ਹੱਥ-ਮੂੰਹ ਧੋ ਕੇ ਆਇਆ ਸੀ। ਉਹਦਾ ਚਿਹਰਾ ਬੜਾ ਤਾਜ਼ਾ ਲੱਗ ਰਿਹਾ ਸੀ। ਮੀਤੀ ਦਾ ਦਿਲ ਕੀਤਾ ਕਿ ਉਹ ਵੀ ਉੱਠ ਕੇ ਮੂੰਹ-ਹੱਥ ਧੋ ਆਵੇ, ਵਾਲਾਂ ਵਿਚ ਕੰਘੀ ਕਰੇ। ਸ਼ਾਇਦ ਚਿਹਰੇ 'ਤੇ ਵੀ ਕੁਝ ਚਮਕ ਆ ਜਾਵੇ। ਬੁਖ਼ਾਰ ਕਰਕੇ ਉਹਦਾ ਚਿਹਰਾ ਤਾਂ ਬੁਸਿਆ ਪਿਆ ਸੀ। ਸਟੇਸ਼ਨ ਆ ਚੁੱਕਾ ਸੀ। ਜਗਬੀਰ ਦੋਵੇਂ ਕੁੜੀਆਂ ਨੂੰ ਲੈ ਕੇ ਥੱਲੇ ਉੱਤਰ ਗਿਆ ਸੀ। ਉਹ ਉੱਠ ਕੇ ਬਾਥਰੂਮ ਤੱਕ ਗਈ। ਉਸ ਮੂੰਹ-ਹੱਥ ਧੋਤਾ, ਕੰਘੀ ਕੀਤੀ। ਹੋਠਾਂ 'ਤੇ ਹਲਕੀ ਜਿਹੀ ਲਿਪਸਟਿਕ ਵੀ ਲਗਾਈ। ਉਹਨੂੰ ਆਪਣਾ-ਆਪ ਕੁਝ ਹਲਕਾ-ਹਲਕਾ ਲੱਗਾ। ਉਹਦਾ ਬੁਖ਼ਾਰ ਵੀ ਕੁਝ ਘਟ ਗਿਆ ਲੱਗਦਾ ਸੀ। ਉਹ ਆਪਣੀ ਸੀਟ 'ਤੇ ਬੈਠ ਕੇ ਬਾਹਰ ਪਲੇਟ ਫ਼ਾਰਮ ਦੀ ਚਹਿਲ-ਪਹਿਲ ਦੇਖਣ ਲੱਗ ਪਈ। ਤਦੇ ਸਾਹਮਣੇ ਸੀਟ ਵਾਲੀ ਔਰਤ ਨੇ ਕਿਹਾ—

'ਤੁਹਾਨੂੰ ਇੰਨਾ ਬੁਖ਼ਾਰ ਸੀ ਤਾਂ ਸਫ਼ਰ ਹਾਲੇ ਨਾ ਕਰਦੇ।'

'ਬੱਸ ਕੁਝ ਮਜਬੂਰੀਆਂ ਹੀ ਸਨ।'

ਬੱਸ ਫਿਰ ਗੱਲਾਂ ਦਾ ਕੁਝ ਸਿਲਸਿਲਾ ਚੱਲ ਪਿਆ। ਕਿੱਥੇ ਜਾ ਰਹੇ ਹੋ, ਕਿੱਥੋਂ ਆ ਰਹੇ ਹੋ ਵਗ਼ੈਰਾ ਦਾ। ਮੀਤੀ ਦਾ ਦਿਲ ਕੀਤਾ ਕਿ ਉਹ ਪੁੱਛੇ ਕਿ ਉਹਦਾ ਸਾਥੀ ਉਹਦਾ ਕੀ ਲੱਗਦਾ ਹੈ। ਜੇ ਪਤੀ ਹੈ ਤਾਂ ਇੰਨਾ ਪ੍ਰੇਮ ਹਾਲੇ ਤੀਕ ਕਿੰਜ ਹੈ। ਪਰ ਉਹ ਚੁੱਪ ਰਹੀ। ਗੱਡੀ ਸਰਕ ਪਈ ਸੀ। ਜਗਬੀਰ ਦੇ ਹੱਥ ਵਿਚ ਕੇਲੇ ਸਨ। ਗੁੱਡੂ

ਨੇ ਮੰਮੀ ਵਲ ਇਕ ਕੇਲਾ ਵਧਾਇਆ। ਮੀਤੀ ਨੇ ਨਾਂਹ ਵਿਚ ਸਿਰ ਹਿਲਾ ਦਿੱਤਾ। ਉਹਦਾ ਦਿਲ ਸੇਬ ਖਾਣ ਨੂੰ ਕਰ ਰਿਹਾ ਸੀ। ਮੀਤੀ ਜਦੋਂ ਵੀ ਬੀਮਾਰ ਹੁੰਦੀ ਹੈ, ਉਹਦੇ ਮਨ ਵਿਚ ਸੇਬ ਖਾਣ ਦੀ ਇੱਛਾ ਜਾਗਦੀ ਹੈ। ਬੁਖ਼ਾਰ ਹੁਣ ਕੁਝ ਘਟ ਗਿਆ ਸੀ 'ਤੇ ਉਹਨੂੰ ਸੇਬ ਖਾਣ ਦੀ ਇੱਛਾ ਹੋ ਰਹੀ ਸੀ। ਪਰ ਅਗਲਾ ਸਟੇਸ਼ਨ ਹਾਲੇ ਬਹੁਤ ਦੂਰ ਸੀ। ਉਸ ਬੇਟੀ ਤੋਂ ਪੁੱਛਿਆ ਤਾਂ ਉਹ ਫ਼ਰਾਕ ਦੇ ਬੋਝੇ ਵਿਚੋਂ ਕਾਗ਼ਜ਼ ਕੱਢਕੇ ਬੋਲੀ ਕਿ ਅਗਲਾ ਸਟੇਸ਼ਨ ਤਾਂ ਸੱਤ ਵਜੇ ਆਵੇਗਾ। ਉਸ ਵਕਤ ਸਾਢੇ ਪੰਜ ਦਾ ਵਕਤ ਸੀ। ਉਹਦੇ ਦਿਲ ਵਿਚ ਘੇਰ ਜਿਹਾ ਪੈਣ ਲੱਗ ਪਿਆ। ਸਵੇਰ ਦਾ ਕੁਝ ਖਾਧਾ ਨਹੀਂ ਸੀ। ਉਸ ਗੁੱਡੂ ਨੂੰ ਟੋਕਰੀ ਵਿਚੋਂ ਬਿਸਕੁਟ ਕੱਢਣ ਲਈ ਕਿਹਾ।

'ਕੁਝ ਹੋਰ ਚਾਹੀਦੈ ?' ਜਗਬੀਰ ਨੇ ਪੁੱਛਿਆ।

ਉਹ ਹੈਰਾਨ ਨਜ਼ਰਾਂ ਨਾਲ ਉਹਨੂੰ ਤੱਕਦੀ ਰਹੀ। ਫਿਰ ਬੋਲੀ—

'ਸੇਬ।'

'ਸੇਬ ? ਪਰ ਇੱਥੇ ਸੇਬ ? ਗੱਡੀ ਰੁਕੇਗੀ ਤਾਂ ਪਤਾ ਕਰਾਂਗਾ। ਪਹਿਲਾਂ ਕਿਉਂ ਨਹੀਂ ਕਿਹਾ ?'

ਇਹ ਕਹਿ ਕੇ ਉਹ ਫਿਰ ਪੜ੍ਹਣ ਵਿਚ ਰੁਝ ਗਿਆ। ਮੀਤੀ ਨੇ ਸੋਚਿਆ ਸੀ ਕਿ ਉਹ ਕੁਝ ਖਾਣ ਲਈ ਪੁੱਛੇਗਾ। ਉਹਦੀ ਭਰਜਾਈ ਅਤੇ ਮਾਂ ਨੇ ਬਥੇਰਾ ਕੁਝ ਖਾਣ ਲਈ ਦਿੱਤਾ ਸੀ ਪਰ ਜਗਬੀਰ ਆਪਣੇ-ਆਪ ਵਿਚ ਮਸਤ ਸੀ। ਉਹਦਾ ਗੱਚ ਭਰ ਆਇਆ। ਉਹਨੂੰ ਲੱਗਾ ਹੁਣੇ ਉਹਦੇ ਅੱਥਰੂ ਵਹਿ ਤੁਰਨਗੇ--

'ਮੇਰੀ ਇਹੀ ਕਦਰ ਹੈ—ਮੇਰੀ ਇੰਨੀ ਪ੍ਰਵਾਹ ਹੈ—ਮੇਰੀ ਬੀਮਾਰੀ ਵਿਚ ਵੀ ਜ਼ਰਾ ਜਿੰਨੀ ਹਮਦਰਦੀ ਨਹੀਂ। ਸਾਹਮਣਾ ਜੋੜਾ ਸੀ ਕਿ ਉਹਨਾਂ ਦੀਆਂ ਗੱਲਾਂ ਹੀ ਖ਼ਤਮ ਹੋਣ ਵਿਚ ਨਹੀਂ ਸਨ ਆ ਰਹੀਆਂ। ਇਹੋ ਜਹੀਆਂ ਕੀ ਗੱਲਾਂ ਹੁੰਦੀਆਂ ਹੋਣਗੀਆਂ...'

ਉਹਨੂੰ ਆਪਣੇ ਸ਼ੁਰੂ ਦੇ ਦਿਨ ਯਾਦ ਆਏ ਜਦੋਂ ਜਗਬੀਰ ਕਿੰਨਾ ਪਿਆਰ ਕਰਦਾ ਸੀ ਉਹਨੂੰ, ਕਿੰਨਾ ਨਿੱਘ ਸੀ ਉਹਦੀਆਂ ਗੱਲਾਂ ਵਿਚ। ਉਹਨੂੰ ਗੱਲ-ਗੱਲ 'ਤੇ ਹੱਸਾਂਦਾ ਰਹਿੰਦਾ। ਜਗਬੀਰ ਦਫ਼ਤਰੋਂ ਆਉਂਦਾ ਤਾਂ ਉਹ ਚਾਹ ਬਣਾ ਲਿਆਂਦੀ, ਦੋਵੇਂ ਮਿਲ ਕੇ ਚਾਹ ਪੀਂਦੇ। ਕਿੰਨੀ-ਕਿੰਨੀ ਦੇਰ ਜਗਬੀਰ ਉਹਨੂੰ ਆਪਣੇ ਕੋਲੋਂ ਉੱਠਣ ਨਾ ਦਿੰਦਾ। ਦਫ਼ਤਰ ਦੀਆਂ ਗੱਲਾਂ, ਅਖ਼ਬਾਰ ਦੀਆਂ ਗੱਲਾਂ, ਨਵੀਆਂ ਪੜ੍ਹੀਆਂ ਕਿਤਾਬਾਂ ਦੀਆਂ ਗੱਲਾਂ...ਪਰ ਹੁਣ ਕਿੱਥੇ ਗਏ ਉਹ ਪਲ, ਉਹ ਸ਼ਾਮਾਂ...ਉਹ ਨਿੱਘ। ਕੀ ਇਹਦੀ ਜ਼ਿੰਮੇਵਾਰ ਉਹ ਹੈ, ਜਗਬੀਰ ਹੈ, ਜਾਂ ਉਹ ਦੋਵੇਂ, ਜਗਬੀਰ ਤਾਂ ਹਰ ਗੱਲ ਦਾ ਦੋਸ਼ ਉਹਦੇ ਸਿਰ ਹੀ ਮੜ੍ਹਦਾ ਹੈ।

ਵਿਆਹ ਦੇ ਕੁਝ ਸਾਲ ਬਾਅਦ ਸਾਰੇ ਅਰਥ ਹੀ ਕਿਉਂ ਬਦਲ ਜਾਂਦੇ ਨੇ—ਬੋਰਡਮ ਕਿਉਂ ਆ ਜਾਂਦੀ ਏ। ਦੋਵੇਂ ਆਪਣੇ ਸੰਬੰਧਾਂ ਵਿਚ ਤਾਜ਼ਗੀ ਕਿਉਂ ਨਹੀਂ ਕਾਇਮ ਰੱਖ ਸਕਦੇ।'

ਉਹ ਆਪਣੇ ਮਨ ਅੰਦਰ ਬੜਾ ਸੋਚਦੀ ਹੈ ਇਸ ਸਭ ਕਾਸੇ ਬਾਰੇ। ਆਪਣੇ ਵਿਵਹਾਰ ਨੂੰ ਘੋਖਦੀ ਪਰਖਦੀ ਹੈ। ਉਸਨੂੰ ਆਪਣੇ ਵਿਚ ਕਿਤੇ ਦੋਸ਼ ਨਜ਼ਰ ਨਹੀਂ ਆਉਂਦਾ। ਉਹ ਸੋਚਦੀ ਹੈ ਉਹ ਤਾਂ ਪੂਰੀ ਵਫ਼ਾਦਾਰ ਹੈ, ਜਗਬੀਰ ਵਲ, ਇਸ ਘਰ

ਵਲ । ਪੂਰੀ ਈਮਾਨਦਾਰੀ ਨਾਲ ਗ੍ਰਿਹਸਥੀ ਨਿਭਾ ਰਹੀ ਹੈ—ਜਗਬੀਰ ਹੀ ਸਮੇਂ-ਸਮੇਂ 'ਤੇ ਦੂਜੀਆਂ ਕੁੜੀਆਂ ਨਾਲ ਘੁੰਮਦਾ ਰਹਿੰਦਾ ਹੈ । ਘਰ ਵਲੋਂ ਲਾ-ਪ੍ਰਵਾਹ ਹੋ ਜਾਂਦਾ ਹੈ ।

ਉਹ ਆਪਣੇ ਮਨ ਨੂੰ ਬਥੇਰਾ ਸਮਝਾਂਦੀ ਹੈ ਕਿ ਜਿੱਥੇ ਪੁਰਸ਼ ਔਰਤਾਂ ਇਕੱਠੇ ਕੰਮ ਕਰਨਗੇ, ਆਪਣੇ ਕੰਮ ਨੂੰ, ਆਪਣੇ ਮਾਹੌਲ ਨੂੰ, ਸਹਿਜ ਬਨਾਣ ਲਈ ਆਪੋ ਵਿਚ ਸਹਿਯੋਗ, ਸਦਭਾਵਨਾ ਤਾਂ ਰੱਖਣਗੇ ਹੀ । ਪਰ ਉਹਦੇ ਲਈ ਅੱਜ ਰੋਮਾਂਸ ਇਹਦੇ ਨਾਲ, ਕੱਲ੍ਹ ਉਹਦੇ ਨਾਲ...ਜਗਬੀਰ ਦਾ ਇੰਜ ਲਾਪ੍ਰਵਾਹ ਬੇਰੁਖ਼ਾ ਹੋ ਜਾਣਾ, ਉਹਨੂੰ ਬਹੁਤ ਚੁੱਭਦਾ ਹੈ । ਜਿਵੇਂ ਉਹਦਾ ਆਪਣਾ-ਆਪ ਕੁਝ ਹੋਵੇ ਹੀ ਨਾ, ਪਤੀ ਜੋ ਕਹੇ ਅਗੋਂ ਸਤਿ ਬਚਨ ਕਹਿ ਦਿਉ, ਹਾਂ ਵਿਚ ਹਾਂ ਮਿਲਾ ਦਿਉ । ਜਿਵੇਂ ਉਹ ਨਚਾਵੇ, ਨੱਚ ਛੱਡੋ । ਔਰਤ ਆਜ਼ਾਦ ਕਿੱਥੋਂ ਹੈ—ਉਹ ਸੋਚਦੀ । ਉਹ ਆਪਣੇ ਦਫ਼ਤਰ ਵਿਚ ਕੰਮ ਕਰਦੀ ਮਿਸਿਜ਼ ਖੰਨਾ ਬਾਰੇ ਸੋਚਦੀ । ਉਹ ਤਲਾਕਸ਼ੁਦਾ ਸੀ । ਨਾ ਉਹ ਪਤੀ ਨਾਲ ਰਹਿ ਕੇ ਖ਼ੁਸ਼ ਸੀ 'ਤੇ ਹੁਣ ਕਿਹੜਾ ਖ਼ੁਸ਼ ਸੀ ! ਹਰ ਪੁਰਸ਼ ਦੀਆਂ ਲਲਚਾਈਆਂ ਨਜ਼ਰਾਂ ਉਹਨੂੰ ਪੂਰੀ ਨੂੰ ਡਕਾਰ ਜਾਣ ਲਈ ਲਾਰ ਛੱਡਦੀਆਂ ਰਹਿੰਦੀਆਂ ।

ਮਿਸ ਵੋਹਰਾ ਵਲ ਸਭ ਆਸ ਦੀ ਨਜ਼ਰ ਲਗਾਈ ਬੈਠੇ ਨੇ ਕਿ ਕਦੋਂ ਉਹ ਉਹਨਾਂ ਵਿਚੋਂ ਕਿਸੇ 'ਤੇ ਮਿਹਰ ਦੀ ਨਜ਼ਰ ਸੁੱਟਦੀ ਏ ।

ਵਿਆਹੇ ਹੋਏ ਬਹੁਤੇ ਮਰਦ ਔਰਤਾਂ ਦੇ ਸਖ਼ਤ ਵਿਰੋਧੀ ਨੇ—

'ਜੀ ਦੇਸ਼ 'ਤੇ ਵੀ ਔਰਤਾਂ ਦਾ ਰਾਜ ਏ 'ਤੇ ਘਰ ਵਿਚ ਵੀ । ਅੱਜ ਕੱਲ੍ਹ ਤਾਂ ਔਰਤ ਦੀ ਆਗਿਆ ਬਿਨਾਂ ਘਰ ਵਿਚ ਪੱਤਾ ਹਿੱਲ ਨਹੀਂ ਸਕਦਾ ।'

ਮਿਸਟਰ ਕਪੂਰ ਉਸ ਦਿਨ ਕਹਿ ਰਹੇ ਸਨ । 'ਭਰਾਵਾਂ ਦੀ ਭਰਾਵਾਂ ਨਾਲ ਫਿਕ ਪਾਣ ਵਾਲੀ ਔਰਤ ਹੀ ਹੁੰਦੀ ਹੈ, ਮਾਂ ਬੇਟੇ ਵਿਚ ਮਮਤਾ ਦਾ ਧਾਗਾ ਤੋੜਣ ਵਾਲੀ ਬੀਵੀ ਹੁੰਦੀ ਹੈ । ਸਹੁਰੇ ਨੂੰਹ ਦਾ, ਦੇਵਰ ਭਰਜਾਈ ਦੇ ਝਗੜੇ ਦਾ ਵੀ ਕਦੀ ਸੁਣਿਆਂ ਜੇ । ਤੇ ਦੂਜੇ ਪਾਸੇ ਨੂੰਹ ਸੱਸ, ਨਨਾਣ ਭਰਜਾਈ, ਦਰਾਣੀ ਜਠਾਣੀ ਦੀ ਕਦੀ ਬਣਦੀ ਨਹੀਂ । ਔਰਤ, ਔਰਤ ਨੂੰ ਕੱਟਦੀ ਏ...'

ਮਿਸਟਰ ਮਹੇਂਦਰੂ ਕਹਿੰਦੇ—'ਹਾਰਟ ਫ਼ੇਲ੍ਹ ਨਾਲ ਨੜਿੰਨਵੇਂ ਪ੍ਰਤੀਸ਼ਤ ਆਦਮੀ ਬੀਵੀਆਂ ਦੇ ਜ਼ੁਲਮ ਕਰਕੇ ਮਰਦੇ ਨੇ 'ਤੇ ਮਜ਼ੇ ਦੀ ਗੱਲ ਏ ਹਾਰਟ ਫ਼ੇਲ੍ਹ ਆਦਮੀਆਂ ਦਾ ਹੀ ਜ਼ਿਆਦਾ ਹੁੰਦਾ ਏ, ਔਰਤਾਂ ਦਾ ਨਹੀਂ...'

ਕੋਲੋਂ ਕੋਈ ਲੇਡੀ ਕੁਲੀਗ ਗੱਲ ਕੱਟ ਦਿੰਦੀ, 'ਕਿਉਂ ਬਹੁਤ ਸਾਰੀਆਂ ਔਰਤਾਂ ਵੀ ਹਾਰਟ ਫ਼ੇਲ੍ਹ ਨਾਲ ਮਰਦੀਆਂ ਨੇ...'

'ਉਹ ਤਾਂ ਬੱਸ ਇਕ ਪ੍ਰਤੀਸ਼ਤ ਹੀ ਹੁੰਦੀਆਂ ਨੇ । ਉਹਨਾਂ ਦੇ ਪਤੀ ਜ਼ਾਲਮ ਹੁੰਦੇ ਹੋਣਗੇ । ਕਿੱਥੇ ਨੜਿੰਨਵੇਂ ਪ੍ਰਤੀਸ਼ਤ 'ਤੇ ਕਿੱਥੇ ਇਕ ਪ੍ਰਤੀਸ਼ਤ ।'

'ਔਰਤਾਂ ਵਿਚ ਸਹਿਨਸ਼ਕਤੀ ਜ਼ਿਆਦਾ ਹੁੰਦੀ ਏ । ਇਸ ਕਰਕੇ ਉਹਨਾਂ ਦੇ ਦਿਲ ਤੇ ਅਸਰ ਨਹੀਂ ਹੁੰਦਾ ।'

'ਨਹੀਂ ਜੀ, ਉਹ ਝੱਟ ਅੱਥਰੂ ਵਹਾ ਲੈਂਦੀਆਂ ਨੇ...ਦੱਸ ਬੰਦਿਆਂ ਅੱਗੇ ਦਿਲ ਦੀ ਹਵਾੜ ਕੱਢ ਆਉਂਦੀਆਂ ਨੇ 'ਤੇ ਆਦਮੀ ਵਿਚਾਰਾ ਆਪਣੇ ਅੰਦਰ ਹੀ ਅੰਦਰ

ਕੁੜ੍ਹਦਾ ਰਹਿੰਦਾ ਏ...

ਮਿਸਟਰ ਗੁਪਤਾ ਨੂੰ ਸਭ 'ਐਂਟੀ ਬੀਵੀ' ਦੇ ਖ਼ਿਤਾਬ ਨਾਲ ਬੁਲਾਂਦੀਆਂ ਨੇ। ਉਹ ਅਕਸਰ ਹੀ ਪਤਨੀ ਵਿਰੋਧੀ ਚੁਟਕਲੇ ਸੁਣਾਂਦਾ ਰਹਿੰਦਾ ਹੈ 'ਤੇ ਲੋਕਾਂ ਨੂੰ ਹੱਸਾਂਦਾ ਰਹਿੰਦਾ ਹੈ।

ਇਕ ਦਿਨ ਬੋਲਿਆ—ਇਕ ਜਨਾਜ਼ਾ ਜਾ ਰਿਹਾ ਸੀ। ਪਿੱਛੇ ਤਿੰਨ-ਚਾਰ ਹਜ਼ਾਰ ਆਦਮੀ ਸਨ। ਜਨਾਜ਼ੇ ਦੇ ਅੱਗੇ-ਅੱਗੇ ਇਕ ਕੁੱਤਾ ਸੀ, ਉਹਨੂੰ ਹਾਰ ਪਾਇਆ ਹੋਇਆ ਸੀ। ਇਕ ਆਦਮੀ ਆਪਣੀ ਘਰ ਦੀ ਖਿੜਕੀ ਵਿਚੋਂ ਇੰਨੀ ਭੀੜ ਵੇਖ ਕੇ ਹੈਰਾਨ ਹੋ ਗਿਆ। ਉਹ ਘਰ ਤੋਂ ਬਾਹਰ ਆ ਗਿਆ 'ਤੇ ਜਨਾਜ਼ੇ ਦੇ ਨਾਲ ਚਲਦੇ ਇਕ ਆਦਮੀ ਨੂੰ ਪੁੱਛਣ ਲੱਗਾ—'ਇਹ ਕਿਹਦਾ ਜਨਾਜ਼ਾ ਹੈ ?'

'ਅੱਗੋਂ ਕੋਈ ਜੁਆਬ ਨਾ ਮਿਲਿਆ। ਉਸ ਅੱਗੇ ਜਾ ਕੇ ਇਕ ਹੋਰ ਬੰਦੇ ਨੂੰ ਪੁੱਛਿਆ—ਇਹ ਕਿਹਦਾ ਜਨਾਜ਼ਾ ਹੈ। ਬੜੀ ਭੀੜ ਹੈ। ਜ਼ਰੂਰ ਕੋਈ ਵੱਡਾ ਆਦਮੀ ਮਰਿਆ ਹੋਵੇਗਾ ?'

'ਅੱਗੋਂ ਪੁੱਛੋ।' ਜੁਆਬ ਮਿਲਿਆ।

ਉਹ ਅਜਨਬੀ ਬੜਾ ਹੈਰਾਨ ਸੀ। ਕੋਈ ਜੁਆਬ ਹੀ ਨਹੀਂ ਦਿੰਦਾ। ਇਹ ਕੋਈ ਸੀਮਿੰਟ ਦਾ ਪਰਮਿਟ ਲੈਣ ਤਾਂ ਮੈਂ ਨਹੀਂ ਆਇਆ ਜਿੱਥੇ ਸਭ ਕਹਿੰਦੇ ਹਨ—ਅਗਲੀ ਖਿੜਕੀ 'ਤੇ, ਅਗਲੀ ਖਿੜਕੀ 'ਤੇ...

ਆਖ਼ਰ ਉਹ ਅਜਨਬੀ ਸਭ ਤੋਂ ਅੱਗੇ ਪਹੁੰਚ ਗਿਆ—ਉੱਥੇ ਇਕ ਸੁਰ ਹੋ ਕੇ ਸਭ ਬੋਲ ਰਹੇ ਸਨ—ਰਾਮ ਨਾਮ ਸੱਤ ਹੈ।

ਉਸ ਇਕ ਬੰਦੇ ਨੂੰ ਪੁੱਛਿਆ—'ਇਹ ਕਿਸ ਦਾ ਜਨਾਜ਼ਾ ਹੈ ?'

'ਮੇਰੀ ਪਤਨੀ ਦਾ।'

'ਬੱਸ ਅਫ਼ਸੋਸ ਹੈ। ਦੁੱਖ ਜਤਲਾਂਦੇ ਹੋਏ ਉਹ ਬੋਲਿਆ, 'ਕੀ ਹੋਇਆ ਸੀ ?'

'ਇਹ ਕੁੱਤਾ ਵੇਖ ਰਹੇ ਹੋ ਨ, ਜਨਾਜ਼ੇ ਦੇ ਅੱਗੇ, ਇਹਨੇ ਕੱਟਿਆ ਸੀ, ਘੰਟਾ ਕੁ ਪਹਿਲਾਂ।'

'ਓ ਬਹੁਤ ਬੁਰਾ ਹੋਇਆ !' ਅਜਨਬੀ ਬੋਲਿਆ। ਉਹ ਕੁਝ ਪਲ ਚੁਪਚਾਪ ਜਨਾਜ਼ੇ ਦੇ ਨਾਲ ਚਲਦਾ ਰਿਹਾ। ਫਿਰ ਝਿਝਕਦਾ ਹੋਇਆ ਹੌਲੀ ਜਹੀ ਉਹਦੇ ਕੰਨ ਵਿਚ ਬੋਲਿਆ—

'ਭਾਈ ਸਾਹਿਬ, ਇਹ ਕੁੱਤਾ ਕੁਝ ਦੇਰ ਲਈ ਉਧਾਰ ਦੇ ਸਕਦੇ ਹੋ ?'

'ਮੈਨੂੰ ਤਾਂ ਕੋਈ ਇਤਰਾਜ਼ ਨਹੀਂ। ਪਰ ਮੇਰੇ ਪਿੱਛੇ ਚਲਦੇ ਤਿੰਨ-ਚਾਰ ਹਜ਼ਾਰ ਆਦਮੀਆਂ ਨੇ ਪਹਿਲਾਂ ਹੀ ਇਹਨੂੰ ਬੁਕ ਕੀਤਾ ਹੋਇਐ। ਤੁਸੀਂ ਵੀ ਆਪਣਾ ਨੰਬਰ ਲੱਗਾ ਲਵੋ।'

ਸਾਰੇ ਮਰਦ ਠਹਾਕਾ ਲੱਗਾ ਕੇ ਹੱਸ ਪਏ : ਪਰ ਔਰਤਾਂ ਵਿਚੋਂ ਇਕ ਬੋਲੀ—

'ਮਿਸਟਰ ਗੁਪਤਾ, ਤੁਸੀਂ ਤਾਂ ਜ਼ਰੂਰ ਉਹ ਕੁੱਤਾ ਬੁਕ ਕਰਵਾਣ ਗਏ ਹੋਵੋਗੇ ?'

ਫਿਰ ਇਕ ਹੋਰ ਜ਼ੋਰ ਦਾ ਠਹਾਕਾ।

ਦੂਜੀ ਬੋਲੀ—'ਤੁਸੀਂ ਤਾਂ ਸਭ ਐਂਟੀ ਬੀਵੀ ਹੋ। ਤੁਹਾਡਾ ਵਸ ਚਲੇ ਤਾਂ...'

ਤੀਜੀ ਬੋਲੀ—ਮਿਸਟਰ ਗੁਪਤਾ, ਇਹ ਚੁਟਕਲਾ ਸੁਣਾ ਕੇ ਤੁਸਾਂ ਸਾਡਾ ਦਿਲ ਤੋੜ ਦਿੱਤਾ ਹੈ।'

ਮਿਸਟਰ ਮਹੇਂਦਰੂ ਬੋਲੇ—ਇਹਦੇ ਵਿਚ ਦਿਲ ਤੋੜਨ ਵਾਲੀ ਕਿਹੜੀ ਗੱਲ ਹੈ। ਇਕ ਬੱਚੇ ਨੇ ਆਪਣੇ ਬਾਪੂ ਨੂੰ ਪੁੱਛਿਆ—'ਬਾਪੂ, ਤੁਸੀਂ ਸੱਪ ਤੋਂ ਡਰਦੇ ਹੋ ?'

ਬਾਪੂ ਬੋਲਿਆ, 'ਨਹੀਂ ਪੁੱਤਰ।'

'ਸ਼ੇਰ ਤੋਂ ?'

'ਬਿਲਕੁਲ ਨਹੀਂ !'

'ਡਾਕੂ ਤੋਂ ?

ਉਹਦੇ ਤੋਂ ਕੀ ਡਰਨਾ ਹੋਇਆ ਭਲਾ।'

'ਫਿਰ ਬਾਪੂ, ਤੁਸੀਂ ਮੰਮੀ ਤੋਂ ਕਿਉਂ ਡਰਦੇ ਹੋ ?'

ਇਕ ਜ਼ੋਰ ਦੀ ਕਹਿਕਹਾ ਗੂੰਜ ਉੱਠਿਆ।

ਇਹੋ ਜਹੇ ਚੁਟਕਲੇ ਮੀਤੀ ਅਕਸਰ ਹੀ ਦਫ਼ਤਰ ਵਿਚ ਸੁਣਦੀ ਰਹਿੰਦੀ। ਉਹ ਆਪਣੀਆਂ ਇਸਤ੍ਰੀ ਸਾਥਣਾਂ ਬਾਰੇ ਸੋਚਦੀ—ਗੀਤਾ ਦਾ ਘਰ ਵਾਲਾ ਅਕਸਰ ਉਹਨੂੰ ਮਾਰਦਾ ਸੀ, ਸ਼ਰਾਬ ਪੀ ਕੇ, ਜੇ ਗੀਤਾ ਸ਼ਰਾਬ ਪੀਣ ਤੋਂ ਮਨ੍ਹਾਂ ਕਰਦੀ ਤਾਂ ਕਹਿੰਦਾ—'ਤੂੰ ਮੈਨੂੰ ਸ਼ਰਾਬ ਸਿਗਰਟ ਤੋਂ ਮਨ੍ਹਾ ਕਰਨ ਵਾਲੀ ਕੌਣ ਹੁਦੀ ਹੈਂ ? ਤੂੰ ਆਪਣੀ ਕਮਾਈ ਦੀ ਹੈਂਕੜ ਵਿਖਾਂਦੀ ਹੈਂ, ਜਾ ਕਰ ਲੈ ਜੋ ਕਰਨਾ ਈ, ਮੈਂ ਹੋਰ ਪੀਵਾਂਗਾ...'

ਗੀਤਾ ਕਮਾਂਦੀ ਹੈ। ਪਤੀ ਤੋਂ ਗਾਲ੍ਹਾਂ 'ਤੇ ਮਾਰ ਵੀ ਖਾਂਦੀ ਹੈ। ਫਿਰ ਕਿਉਂ ਨਹੀਂ ਉਹ ਅਲੱਗ ਹੋ ਜਾਂਦੀ ?

ਪ੍ਰੇਮ ਦਾ ਪਤੀ ਆਪਣੀ ਕਿਸੇ ਵਿਦਿਆਰਥਣ ਦੇ ਚੱਕਰ ਵਿਚ ਘਰ ਵਾਲੀ ਨੂੰ ਛੱਡ ਕੇ ਅਲੱਗ ਰਹਿ ਰਿਹਾ ਹੈ। ਪ੍ਰੇਮ ਇਕੱਲੀ ਬੱਚਿਆਂ ਦੀ ਪਾਲਣਾ ਕਰ ਰਹੀ ਹੈ ਪਰ ਦਿਲੋਂ ਫਿਰ ਤੋਂ ਪਤੀ ਦੀ ਵਾਪਸੀ ਦੀ ਇੱਛੁਕ ਹੈ। ਇਹੀ ਮਨੌਤਾਂ ਮੰਨਦੀ, ਵਰਤ ਰੱਖਦੀ, ਤਾਵੀਜ਼ ਬਣਵਾਂਦੀ, ਜਨਮ-ਪਤਰੀਆਂ ਵਿਖਾਂਦੀ ਫਿਰਦੀ ਹੈ ਕਿ ਕਿਸੇ ਤਰ੍ਹਾਂ ਰੱਬ ਉਹਦੇ ਪਤੀ ਨੂੰ ਸੁਮੱਤ ਦੇਵੇ 'ਤੇ ਉਹ ਵਾਪਸ ਆ ਜਾਵੇ।

'ਅਸੀਂ ਔਰਤਾਂ' ਕਿਉਂ ਇੰਨੀ ਜ਼ਿੱਲਤ ਸਹਿੰਦੀਆਂ ਹਾਂ, ਕਿਉਂ ਮਰਦ ਦੀ ਛਾਂ ਲੋਚਦੀਆਂ ਹਾਂ—ਇਕ ਜ਼ਾਲਮ ਮਰਦ ਦੀ।'

ਇਹਦੇ ਬਾਰੇ ਦਫ਼ਤਰ ਵਿਚ ਅਕਸਰ ਹੀ ਬਹਿਸ ਹੁੰਦੀ ਪਰ ਹੱਥ-ਪੱਲੇ ਕੁਝ ਨਾ ਪੈਂਦਾ।

ਮੀਤੀ ਦਾ ਮਨ ਕਈ ਵਾਰ ਵਿਦਰੋਹੀ ਹੁੰਦਾ ਪਰ ਫਿਰ ਸਾਬਣ ਦੀ ਝੱਗ ਵਾਂਗ ਗੁੱਸਾ ਨਾਲੀ ਵਿਚ ਵਹਿ ਜਾਂਦਾ। 'ਆਦਮੀ ਬਿਨਾਂ ਅਸੀਂ ਅਧੂਰੀਆਂ ਹਾਂ,' ਉਹ ਸੋਚਦੀ।

ਪਿਛਲੇ ਸਾਲ ਜਗਬੀਰ ਦੀ ਬਦਲੀ ਨਵੇਂ ਦਫ਼ਤਰ ਹੋ ਗਈ ਸੀ। ਉਥੇ ਤਿੰਨ-ਚਾਰ ਕੁੜੀਆਂ ਨਾਲ ਘਿਰਿਆ ਇਹ ਇਕੱਲਾ ਮਰਦ ਸੀ। ਸੁਧਾ 'ਤੇ ਉਮਾ ਤਾਂ ਭਰ ਜਵਾਨ 'ਤੇ ਕੁਆਰੀਆਂ ਸਨ। ਦੂਜੀਆਂ ਦੋਵੇਂ ਸੱਜ-ਵਿਆਹੀਆਂ ਸਨ। ਸਾਰੀਆਂ ਬੜੀਆਂ ਸਮਾਰਟ, ਬੜੀਆਂ ਸੋਫ਼ਸਟੀਕੇਟਿਡ, ਬੜੀਆਂ ਚੰਚਲ...' ਉਹਨਾਂ ਦੀਆਂ ਗੱਲਾਂ

ਦਾ ਵਿਸ਼ਾ ਹੁੰਦਾ ਕੱਪੜੇ, ਪਿੱਕਚਰਾਂ, ਹੀਰੋ-ਹੀਰੋਇਨਾਂ, ਪੈਸਾ, ਹੀਰੇ ਦੇ ਸੈੱਟ। ਗੱਲ-ਗੱਲ 'ਤੇ ਕਹਿਕਹੇ...ਇਕ ਖ਼ਾਸ ਤਰ੍ਹਾਂ ਦੀ ਨਜ਼ਾਕਤ ਸੀ, ਉਹਨਾਂ ਵਿਚ। ਹਰ ਇਕ ਦਾ ਮਜ਼ਾਕ ਉਡਾਣਾ, ਹਰ ਗੱਲ ਨੂੰ ਬੜਾ ਹਲਕਾ-ਫੁਲਕਾ ਲੈਣਾ...

ਸ਼ੁਰੂ ਦੇ ਦਿਨਾਂ ਵਿਚ ਜਗਬੀਰ ਇਸ ਮਾਹੌਲ ਤੋਂ ਘਾਬਰ ਗਿਆ ਸੀ। ਉਹ ਕੁੜੀਆਂ ਆਪੋ ਵਿਚ ਕਾਨਾਫੂਸੀ ਕਰਦੀਆਂ 'ਤੇ ਹੱਸ ਪੈਂਦੀਆ, ਜਗਬੀਰ ਨੂੰ ਲੱਗਦਾ ਉਹ ਉਹਦੇ 'ਤੇ ਹੀ ਹੱਸ ਰਹੀਆਂ ਹਨ। ਉਹਨਾਂ ਕੁੜੀਆਂ ਨੇ ਦੂਜੇ ਸੈਕਸ਼ਨ ਦੇ ਵੱਡੀ ਉਮਰ ਦੇ ਬੰਦਿਆਂ ਅਤੇ ਜ਼ਨਾਨੀਆਂ ਦੇ ਬੜੇ ਨਾਂ ਪਾਏ ਹੋਏ ਸਨ...

'ਉਹ 'ਬੇਬੇ' ਜਾ ਰਹੀ ਏ...' ਇਕ ਮੋਟੀ ਜ਼ਨਾਨੀ ਵਲ ਇਸ਼ਾਰਾ ਕਰਕੇ ਉਮਾ ਬੋਲੀ—

'ਅੱਜ ਉਹਦਾ 'ਲਾਲਾ' ਕਿੱਥੇ ਹੈ ?'

ਕੁਝ ਹੀ ਦਿਨਾਂ ਬਾਅਦ ਜਗਬੀਰ ਨੂੰ ਪਤਾ ਲੱਗਾ ਕਿ ਉਹਦਾ 'ਕੋਡ' ਨਾਂ ਉਹਨਾਂ 'ਬੁੱਢਾ' ਰੱਖਿਆ ਹੋਇਆ ਹੈ। ਉਹ ਗ਼ੁੱਸੇ ਨਾਲ ਤਿਲਮਿਲਾ ਉੱਠਿਆ, 'ਇਹਨਾ ਕੁੜੀਆਂ ਦੀ ਇਹ ਮਜਾਲ।'

ਉਹ ਹਰ ਗੱਲ ਆ ਕੇ ਮੀਤੀ ਨੂੰ ਦੱਸਦਾ। ਮੀਤੀ ਦਿਲਾਸਾ ਦਿੰਦੀ ਜਾਂ ਕਿਤੇ ਹੋਰ ਟਰਾਂਸਫ਼ਰ ਕਾਰਣ ਲਈ ਕਹਿੰਦੀ।

ਇਕ ਦਿਨ ਜਗਬੀਰ ਬੜੇ ਰੋਹ ਵਿਚ ਆ ਕੇ ਬੋਲਿਆ—'ਮੀਤੀ, ਇਹ ਕੁੜੀਆਂ ਬੜੀਆਂ ਬਦਤਮੀਜ਼ ਨੇ। ਵੱਡੀਆਂ ਬੜੀਆਂ ਪੜ੍ਹੀਆਂ-ਲਿਖੀਆਂ ਬਣੀਆਂ ਫਿਰਦੀਆਂ ਨੇ, ਸਲੀਕੇ ਨਾਂ ਦੀ ਚੀਜ਼ ਨਹੀਂ, ਉਹਨਾਂ ਵਿਚ। ਹਰ ਵਕਤ ਕੰਨਾਂ ਵਿਚ ਖੁਸਰ-ਫੁਸਰ 'ਤੇ ਖੀ-ਖੀ...'

'ਤੁਸੀਂ ਨਾਲ ਦੇ ਕਿਸੇ ਸੈਕਸ਼ਨ ਵਿਚ ਕੋਈ ਪੁਰਸ਼ ਦੋਸਤ ਬਣਾਉ ਨ...ਮਾਰੋ ਗੋਲੀ ਇਹਨਾਂ ਕੁੜੀਆਂ ਨੂੰ।' ਮੀਤੀ ਗੰਭੀਰ ਹੋ ਕੇ ਸਲਾਹ ਦਿੰਦੀ।

'ਤੂੰ ਨਹੀਂ ਸਮਝਦੀ। ਕੰਮ ਤਾਂ ਉਥੇ ਹੀ ਕਰਨਾ ਹੈ ਨ...ਉਸੇ ਕਮਰੇ ਵਿਚ ਮੇਰਾ ਟੇਬਲ ਹੈ।'

'ਫਿਰ ਇਸ ਚੈਲੰਜ ਨੂੰ ਸਵੀਕਾਰ ਕਰੋ।'

'ਕੀ ਮਤਲਬ ?' ਉਸ ਮੀਤੀ ਵਲ ਹੈਰਾਨ ਹੋ ਤੇ ਤੱਕਿਆ। ਪਰ ਮੀਤੀ ਕੁਝ ਨਹੀਂ ਬੋਲੀ।

ਇਧਰ ਮੀਤੀ ਨੇ ਗ਼ੌਰ ਕੀਤਾ ਕਿ ਜਗਬੀਰ ਅੰਗਰੇਜ਼ੀ ਦੀਆਂ ਕੁਝ ਕਿਤਾਬਾਂ ਖ਼ਰੀਦ ਲਿਆਇਆ ਸੀ—'ਹਾਉ ਟੂ ਰਿਮੇਨ ਯੰਗ' 'ਹਾਉ ਟੂ ਮੇਕ ਫ਼ਰੈਂਡਸ' ਅਤੇ ਕੁਝ ਚੁਟਕਲਿਆਂ ਦੀਆਂ ਕਿਤਾਬਾਂ।

ਮੀਤੀ ਮਨ ਹੀ ਮਨ ਮੁਸਕਰਾਂਦੀ, ਇਹ ਸਭ ਉਸ ਸੈਕਸ਼ਨ ਦੀਆਂ ਜਵਾਨ ਕੁੜੀਆਂ ਦਾ ਚੈਲੰਜ ਸਵੀਕਾਰ ਕਰਨ ਦੀਆਂ ਤਿਆਰੀਆਂ ਸਨ।

ਇਕ ਦਿਨ ਉਹ ਹੱਸ ਕੇ ਬੋਲੀ—ਹਰ ਵੇਲੇ ਇੰਜ ਕਿਤਾਬਾਂ ਵਿਚ ਡੁੱਬੇ ਰਹਿੰਦੇ ਹੋ, ਜਿਵੇਂ ਕੋਈ ਇਮਤਿਹਾਨ ਹੁੰਦਾ ਹੈ—ਕੋਈ ਇਹੋ ਜਹੀ ਵੀ ਕਿਤਾਬ ਲੈ ਆਓ ਨ—'ਹਾਉ ਟੂ ਪਲੀਜ਼ ਯੂਅਰ ਵਾਈਫ਼' ਜਾਂ 'ਹਾਉ ਟ ਬੀ ਏ ਗੁਡ ਹਸਬੈਂਡ।'

'ਦੁਨੀਆ ਵਿਚ ਬੀਵੀ ਨੂੰ ਖ਼ੁਸ਼ ਕਰਨਾ ਬਹੁਤ ਔਖਾ ਕੰਮ ਹੈ। ਹਾਂ ਇਹਨਾਂ ਕਿਤਾਬਾਂ ਦਾ ਦਫ਼ਤਰ ਦੀਆਂ ਕੁੜੀਆਂ 'ਤੇ ਅਸਰ ਜ਼ਰੂਰ ਹੋ ਰਿਹੈ। ਬੱਸ ਵੇਖਣਾ ਮੈਂ ਹੁਣ ਕਿਵੇਂ ਉਹਨਾਂ ਦਾ ਦਿਲ ਜਿੱਤਦਾਂ—ਮੈਂ ਅੱਜ ਕੱਲ੍ਹ ਦੋ ਚਾਰ ਚੁਟਕਲੇ ਸੁਣਾ ਕੇ ਉਹਨਾਂ ਨੂੰ ਹੱਸਾ ਦਿੰਦਾ ਹਾਂ। ਉਹ ਵੀ ਮੇਰੇ ਨਾਲ ਖੁੱਲ੍ਹ ਰਹੀਆਂ ਨੇ, ਮੈਨੂੰ ਵੀ ਆਪਣੇ ਸਰਕਲ ਵਿਚ ਮਿਲਾ ਰਹੀਆਂ ਨੇ।'

'ਇਹ ਨਾ ਹੋਵੇ ਕਿ ਤੁਸੀਂ ਉਹਨਾਂ ਦੇ ਸਰਕਲ ਵਿਚ ਮਿਲਦੇ-ਮਿਲਦੇ ਮੈਨੂੰ ਆਪਣੇ ਸਰਕਲ ਵਿਚੋਂ ਕੱਢ ਹੀ ਦਿਓ।' ਮੀਤੀ ਕਹਿਕਹਾ ਲਗਾ ਕੇ ਬੋਲੀ।

ਤੂੰ ਫਿਰ ਉਹੀ ਦਕੀਆਨੂਸੀ ਗੱਲਾਂ ਸ਼ੁਰੂ ਕਰ ਦਿੱਤੀਆਂ ਨੇ। ਤੂੰ ਤਾਂ ਪਾਗ਼ਲ ਏਂ, ਸ਼ੱਕੀ ਮਿਜਾਜ਼। ਜਿੱਥੇ ਕੰਮ ਕਰੋ ਉਥੇ ਸਭ ਨਾਲ ਘੁਲਣਾ-ਮਿਲਣਾ ਪੈਂਦਾ ਹੈ। ਤੇਰੇ ਵਾਂਗ ਨਹੀਂ—ਕੰਮ 'ਤੇ ਜਾਓ 'ਤੇ ਨਿਰਾ ਕੰਮ ਵਿਚ ਹੀ ਲੱਗੇ ਰਹੇ।'

ਮੀਤੀ ਦਾ ਚਿਹਰਾ ਇਕ-ਦਮ ਬੁਝ ਗਿਆ। ਉਹ ਰੋਣਹਾਕੀ ਹੋ ਕੇ ਉਥੋਂ ਉਠ ਕੇ ਰਸੋਈ ਵਿਚ ਚਲੀ ਗਈ। ਪਰ ਜਗਬੀਰ ਉਹਦੇ ਪਿੱਛੇ ਹੀ ਰਸੋਈ ਵਿਚ ਆ ਗਿਆ 'ਤੇ ਉਹਨੂੰ ਬਾਹਾਂ ਵਿਚ ਭਰ ਕੇ ਬੋਲਿਆ—

'ਅਰੇ ਮੇਰੀ ਮੀਤੀ। ਤੂੰ ਤਾਂ ਨਾਰਾਜ਼ ਹੋ ਗਈ ਹੈਂ...ਕੁੜੀਆਂ ਤਾਂ ਸਭ ਬੇਵਕੂਫ਼ ਨੇ। ਬਿਲਕੁਲ ਬੇਅਕਲ। ਪਰ ਕੀ ਕਰੀਏ ਜਿੱਥੇ ਰਹਿਣਾ ਹੈ ਉਸ ਵਾਤਾਵਰਣ ਵਿਚ ਆਪਣੇ-ਆਪ ਨੂੰ ਢਾਲਣਾ ਪੈਂਦਾ ਹੈ।'

'ਮੈਂ ਵੀ ਕਿੰਨੇ ਸਾਲਾਂ ਤੋਂ ਕੰਮ ਕਰ ਰਹੀ ਹਾਂ, ਮੈਂ ਤਾਂ ਆਪਣੇ ਪੁਰਸ਼ ਕੁਲੀਗਜ਼ ਨਾਲ ਇਕੱਲੀ ਕਦੀ ਕਿਧਰੇ ਸਾਫਟੀ ਖਾਣ ਜਾਂ ਕਨਾਟ ਪਲੇਸ ਘੁੰਮਣ ਨਹੀਂ ਜਾਂਦੀ।'

'ਬਈ ਸਾਰੇ ਤੇਰੇ ਵਾਂਗ ਸਾਧੂ ਸੰਤ ਥੋੜ੍ਹਾ ਹੀ ਹੋ ਸਕਦੇ ਨੇ। ਫਿਰ ਜੋ ਹਾਂ ਤੇਰੇ ਸਾਹਮਣੇ ਹਾਂ, ਤੇਰੇ ਤੋਂ ਕਦੀ ਕੁਝ ਛਿਪਾਇਆ ਨਹੀਂ। ਜੇ ਮੇਰੇ ਮਨ ਵਿਚ ਮੈਲ ਹੋਵੇ ਤਾਂ ਬਾਹਰ ਜੋ ਮਰਜ਼ੀ ਪਿਆ ਕਰਾਂ। ਤੈਨੂੰ ਸੂਹ ਤਕ ਨਾ ਲੱਗੇ। ਸਾਡੇ ਕਈ ਕੁਲੀਗ ਬਾਹਰ ਬਥੇਰੀ ਖੇਹ ਖਾਂਦੇ ਨੇ...'

'ਬਾਕੀ ਲੋਕਾਂ ਨਾਲ ਮੇਰਾ ਮਤਲਬ ਨਹੀਂ ਹੈ, ਮੈਨੂੰ ਤਾਂ ਤੁਹਾਡੀ ਫ਼ਿਕਰ ਹੈ।'

'ਮੇਰੀ ਫ਼ਿਕਰ ਦੀ ਲੋੜ ਨਹੀਂ ਮੀਤੀ। ਤੂੰ ਬਹੁਤ ਕਾਬਜ਼ ਸੁਭਾਅ ਦੀ ਔਰਤ ਹੈਂ। ਤੇਰਾ ਵਸ ਚਲੇ ਤਾਂ ਆਪਣੇ ਛੋਟੇ ਬਟੂਏ ਵਿਚ ਪਾ ਕੇ ਮੈਨੂੰ ਹਰ ਥਾਂ ਨਾਲ ਲਈ ਫਿਰੇਂ। ਉਹ ਜਾਦੂਗਰਨੀਆਂ ਦੀਆਂ ਕਹਾਣੀਆਂ ਸੁਣੀਆਂ ਹੋਈਆਂ ਨੀ ਨਾ...ਆਦਮੀ ਨੂੰ ਮੱਖੀ ਬਣਾ ਕੇ ਦੀਵਾਰ 'ਤੇ ਚਿਪਕਾ ਲੈਂਦੀਆਂ ਸਨ। ਪਤਨੀਆਂ ਚਾਹੁੰਦੀਆਂ ਨੇ ਪਤੀ ਕਿਸੇ ਨਾਲ ਹੱਸ ਕੇ ਗੱਲ ਨਾ ਕਰੇ, ਕਿਸੇ ਵਲ ਅੱਖ ਪੁੱਟ ਕੇ ਵੇਖੇ ਨਾ। ਕਿਸੇ ਦੀ ਤਾਰੀਫ਼ ਨਾ ਕਰੇ। ਝਟ ਈਰਖਾ ਕਰਨ ਲੱਗਦੀਆਂ ਨੇ। ਜੇ ਇਕ ਔਰਤ ਅੱਗੇ ਦੂਜੀ ਦੀ ਬੁਰਾਈ ਕਰ ਦਿਉ ਤਾਂ ਬੜੀਆਂ ਖ਼ੁਸ਼ ਹੁੰਦੀਆਂ ਨੇ। ਹੁਣ ਵੇਖੋ ਨਾ, ਉਮਾ 'ਤੇ ਸੁਧਾ ਪੱਕੀਆਂ ਸਹੇਲੀਆਂ ਹੋਣ ਦਾ ਦਮ ਭਰਦੀਆਂ ਨੇ। ਪਰ ਮੇਰੇ ਕੋਲ ਦੋਵੇਂ ਇਕ-ਦੂਜੇ ਦੀ ਬੁਰਾਈ ਕਰਦੀਆਂ ਨੇ। ਇਕ ਦਿਨ ਮੈਂ ਸੁਧਾ ਨੂੰ ਕਿਹਾ—ਤੂੰ ਬਹੁਤ ਸਮਾਰਟ ਹੈਂ, ਤੇਰੇ ਸਾਹਮਣੇ ਉਮਾ ਤਾਂ ਕੁਝ ਨਹੀਂ। ਬਸ ਫਿਰ ਕੀ ਸੀ। ਉਹ ਲੱਗੀ ਉਮਾ ਦੇ ਬਖ਼ੀਏ ਉਧੇੜਣ। ਇਹੀ ਗੁਰ ਮੈਂ ਉਮਾ ਨਾਲ ਅਪਣਾਇਆ...'

'ਮੈਂ ਤੁਹਾਡੇ ਨਾਲ ਸਹਿਮਤ ਨਹੀਂ ! ਸਿਰਫ਼ ਔਰਤਾਂ ਹੀ ਕਾਬਜ਼ ਸੁਭਾਅ ਦੀਆਂ ਨਹੀਂ ਹੁੰਦੀਆਂ । ਆਦਮੀ ਔਰਤਾਂ ਤੋਂ ਵੀ ਵੱਧ ਸ਼ੱਕੀ, ਈਰਖਾਲੂ ਤੇ ਕਾਬਜ਼ ਹੁੰਦੇ ਨੇ । ਉਹਨਾਂ ਦੀ ਪਤਨੀ ਕਿਸੇ ਨਾਲ ਗੱਲ ਤਾਂ ਕਰ ਜਾਵੇ । ਝਟ ਉਹਨੂੰ ਘਰੋਂ ਕੱਢ ਦੇਣਗੇ, ਜੇ ਬਹੁਤੇ ਹੀ ਗ਼ੁੱਸੇ ਵਿਚ ਆ ਜਾਣ ਤਾਂ ਬੀਵੀ ਨੂੰ ਜਾਨੋਂ ਹੀ ਮਾਰ ਛੱਡਣਗੇ...ਬਾਕੀ ਆਪਣੇ ਦੋਸਤਾਂ ਤੋਂ ਉਹਨਾਂ ਨੂੰ ਵੀ ਬੜੀ ਈਰਖਾ ਹੁੰਦੀ ਹੈ । ਉਹ ਵੀ ਇਕ-ਦੂਜੇ ਦੀ ਪਿੱਠ 'ਤੇ ਬੁਰਾਈ ਕਰਦੇ ਹਨ ।'

ਇਹੋ ਜਿਹੀ ਬਹਿਸ ਮੀਤੀ ਪਤੀ ਨਾਲ ਕਈ ਵਾਰ ਕਰ ਚੁੱਕੀ ਸੀ ਪਰ ਪਾਣੀ ਵਿਚ ਮਧਾਣੀ ਮਾਰਨ ਵਾਂਗ ਸੀ ।

ਜਦੋਂ ਦਾ ਜਗਬੀਰ ਸੁਧਾ ਨਾਲ ਘੁੰਮਣ ਲੱਗਾ ਹੈ ਉਹਦਾ ਵਿਹਾਰ ਘਰ ਵਿਚ ਫਿਰ ਬਦਲ ਗਿਆ । ਸੁਧਾ ਹਾਲੇ ਖ਼ਾਲੀ ਹੈ, ਵਰ ਦੀ ਭਾਲ ਵਿਚ । ਖ਼ਾਲੀ ਕੀ ਕਰੇ, ਦਿਲ ਲਗਾਣ ਲਈ ਸ਼ੁਗ਼ਲ-ਮੇਲਾ ਹੀ ਸਹੀ । ਜਗਬੀਰ ਨੂੰ ਨਾਲ ਲਈ ਘੁੰਮਦੀ ਹੈ ਬਦਨਾਮੀ ਤੋਂ ਬਚਣ ਲਈ ਆਪਣੀ ਸਹੇਲੀ ਉਮਾ ਨੂੰ ਨਾਲ ਲੈ ਜਾਂਦੀ ਹੈ, ਤਿੰਨੋਂ ਕਦੀ ਕਨਾਟ ਪਲੇਸ, ਕਦੀ ਕਿਸੇ ਰੈਸਟਰਾਂ ਵਿਚ—ਚਾਈਨੀਜ਼ ਖਾਣ, ਕਦੀ ਹਨੂਮਾਨ ਦੇ ਮੰਦਰ ਕੋਈ ਸੁਖਣਾ ਸੁੱਖਣ । ਹੋਰ ਕੁਝ ਨਹੀਂ ਤਾਂ ਸੜਕਾਂ ਹੀ ਗਾਹ ਛੱਡੀਆਂ । ਸੁਧਾ ਨੇ ਕੋਈ ਸ਼ਾਪਿੰਗ ਕਰਨੀ ਹੈ ਤਾਂ ਜਗਬੀਰ ਨਾਲ ਜਾਵੇਗਾ ।

ਸ਼ੁਰੂ ਵਿਚ ਤਾਂ ਜਗਬੀਰ ਸਭ ਦੱਸ ਦਿੰਦਾ ਸੀ, ਉਹ ਕੁੜੀਆਂ ਨਾਲ ਕਿੱਥੇ ਗਿਆ । ਉਹਨਾਂ ਦੀਆਂ ਬੇਵਕੂਫੀਆਂ ਦੱਸ-ਦੱਸ ਕੇ ਮੀਤੀ ਨੂੰ ਹਸਾਂਦਾ ਰਹਿੰਦਾ ।

ਇਕ ਦਿਨ ਜਗਬੀਰ ਬੋਲਿਆ—'ਸੁਧਾ ਨੂੰ ਤੇਰੇ ਬਣਾਏ ਕਰੇਲੇ ਬੜੇ ਪਸੰਦ ਆਏ ਸਨ । ਬੜੀ ਤਾਰੀਫ਼ ਕਰ ਰਹੀ ਸੀ ।'

'ਕਿਉਂ, ਉਹਨਾਂ ਵਿਚ ਖ਼ਾਸ ਕੀ ਗੱਲ ਸੀ ?' ਮੀਤੀ ਨੇ ਪੁੱਛਿਆ।

'ਦਰਅਸਲ ਉਹਦੀ ਮਾਂ ਤਾਂ ਉਹਦੇ ਲਈ ਕਦੀ ਕੁਝ ਬਣਾ ਕੇ ਦਿੰਦੀ ਨਹੀਂ । ਉਹਦੀ ਮਾਂ ਤਾਂ ਸੋਸ਼ਲ ਵਰਕਰ ਹੈ, ਘਰ ਕਦੀ ਟਿਕ ਕੇ ਨਹੀਂ ਬਹਿੰਦੀ । ਨੌਕਰ ਨੇ ਜੋ ਬਣਾ ਦਿੱਤਾ ਖਾ ਛੱਡਿਆ । ਇਸ ਲਈ ਤੇਰੀਆਂ ਬਣਾਈਆਂ ਸਬਜ਼ੀਆਂ ਉਹ ਬੜੇ ਚਾਅ ਨਾਲ ਖਾਂਦੀ ਹੈ ।'

ਮੀਤੀ ਅੱਗੋਂ ਕੁਝ ਨਹੀਂ ਬੋਲੀ । ਉਹ ਕਈ ਦਿਨਾਂ ਤੋਂ ਵੇਖ ਰਹੀ ਸੀ ਕਿ ਲੰਚ ਲਈ ਜਗਬੀਰ ਪਹਿਲਾਂ ਨਾਲੋਂ ਜ਼ਿਆਦਾ ਸਬਜ਼ੀ ਲੈ ਕੇ ਜਾਂਦਾ ਸੀ ।

'ਉਹ ਵਿਚਾਰੀ ਬਹੁਤ ਹੀ ਇਕੱਲੀ ਹੈ । ਘਰ ਵਿਚ ਨਾ ਕੋਈ ਭੈਣ, ਨਾ ਭਰਾ । ਮਾਂ ਪਿਉ ਨਾਲ ਕੋਈ ਸਾਂਝ ਹੀ ਨਹੀਂ, ਪਿਉ ਰਾਜਨੇਤਾ ਹੈ, ਤੇ ਮਾਂ ਸੋਸ਼ਲ ਵਰਕਰ, ਦੋਵੇਂ ਘਰੋਂ ਗ਼ਾਇਬ ਰਹਿੰਦੇ ਹਨ ।'

''ਹੂੰ :'' ਮੀਤੀ ਨੇ ਹੁੰਗਾਰਾ ਭਰਿਆ ।

'ਉਹਦੇ ਮਾਂ ਪਿਉ ਨੂੰ ਉਹਦੇ ਵਿਆਹ ਦੀ ਤਾਂ ਕੋਈ ਚਿੰਤਾ ਹੀ ਨਹੀਂ' ਜਗਬੀਰ ਬੋਲਿਆ ।

'ਦਫ਼ਤਰ ਵਿਚ ਉਹਨੂੰ ਕੋਈ ਜਚਿਆ ਨਹੀਂ ?' ਮੀਤੀ ਨੇ ਘੋਖਵੀਆਂ ਨਜ਼ਰਾਂ ਨਾਲ ਪਤੀ ਨੂੰ ਤੱਕਿਆ ।

'ਦਫ਼ਤਰ ਵਿਚ ! ਉਹ ਤਾਂ ਅਮੀਰ ਮਾਂ ਪਿਉ ਦੀ ਧੀ ਹੈ। ਨੌਕਰੀ ਤਾਂ ਵਕਤ ਕੱਟਣ ਲਈ ਕਰਦੀ ਹੈ। ਉਹਦੇ ਸੁਫ਼ਨੇ ਤਾਂ ਬੜੇ ਉੱਚੇ ਨੇ...ਉਹ ਤਾਂ ਵਿਦੇਸ਼ ਜਾਣ ਦੇ ਸੁਫ਼ਨੇ ਲੈਂਦੀ ਹੈ।'

'ਫਿਰ ਤੁਸੀਂ ਉਹਦੀ ਕੀ ਮਦਦ ਕਰ ਰਹੇ ਹੋ ?'

'ਮੈਂ ਕੀ ਮਦਦ ਕਰ ਸਕਦਾਂ ? ਬਸ ਜ਼ਰਾ ਦੁੱਖ-ਦਰਦ ਵੰਡਾ ਦਿੰਦਾ ਹਾਂ। ਕਦੀ-ਕਦੀ ਘੁੰਮਣ ਨਾਲ ਚਲਾ ਜਾਂਦਾ ਹਾਂ।

ਇਕ ਦਿਨ ਮੀਤੀ ਨੇ ਜਗਬੀਰ ਨੂੰ ਘਰ ਜਲਦੀ ਆਉਣ ਲਈ ਕਿਹਾ। ਗੁੱਡੂ ਅਤੇ ਪ੍ਰੀਤੀ ਦੇ ਪੇਪਰ ਸਨ। ਜਗਬੀਰ ਤੁਨਕ ਕੇ ਬੋਲਿਆ—'ਕਿਉਂ ਤੂੰ ਕਿਸ ਮਰਜ਼ ਦੀ ਦਵਾ ਹੈਂ। ਤੂੰ ਵੀ ਤਾਂ ਪੜ੍ਹਾ ਸਕਦੀ ਹੈਂ, ਉਹਨਾਂ ਦੀ ਬੜੀ ਕੋਈ ਪੀ. ਐਚ. ਡੀ. ਦੀ ਪੜ੍ਹਾਈ ਹੈ।

'ਤੁਸੀਂ ਜਲਦੀ ਕਿਉਂ ਨਹੀਂ ਆ ਸਕਦੇ ?' ਮੀਤੀ ਨੇ ਬੜਾ ਹੱਕ ਜਤਾ ਕੇ ਪੁੱਛਿਆ।

'ਮੈਂ ਅੱਜ ਜ਼ਰਾ ਸੁਧਾ ਹੋਰਾਂ ਨਾਲ ਪਿਕਚਰ ਜਾ ਰਿਹਾਂ। ਟਿਕਟਾਂ ਆਈਆਂ ਪਈਆਂ ਨੇ।'

'ਅੱਛਾ ਜੀ ! ਹੁਣ ਉਹਨਾਂ ਨਾਲ ਪਿਕਚਰਾਂ ਵੀ ਵੇਖਣੀਆਂ ਸ਼ੁਰੂ ਹੋ ਗਈਆਂ ਨੇ। ਸਾਡੇ ਨਾਲ ਤਾਂ ਛੇ-ਛੇ ਮਹੀਨੇ ਕਦੀ ਪਿਕਚਰ ਨਹੀਂ ਵੇਖਦੇ। ਸਾਡੀ ਕੋਈ ਅਹਿਮੀਅਤ ਹੀ ਨਹੀਂ। ਬੱਚਿਆਂ ਦੀ ਪੜ੍ਹਾਈ ਦੀ ਕੋਈ ਕੀਮਤ ਹੀ ਨਹੀਂ। ਵਾਹ ! ਸੁਧਾ ਹੀ ਸਭ ਕੁਝ ਹੋ ਗਈ।'

'ਤੈਨੂੰ ਮੇਰੇ ਹਰ ਸੰਬੰਧ ਵਿਚੋਂ ਇਸ਼ਕ ਦੀ ਬੋ ਆਉਂਦੀ ਹੈ...ਤੇਰੇ ਦਿਮਾਗ਼ ਵਿਚ ਸ਼ੱਕ ਭਰਿਆ ਪਿਐ।'

ਉਸ ਦਿਨ ਉਹ ਜੀਅ ਭਰ ਕੇ ਬੋਲੀ ਸੀ ! ਪਰ ਜਗਬੀਰ ਟਸ ਤੋਂ ਮਸ ਨਹੀਂ ਸੀ ਹੋਇਆ। ਰਾਤ ਬਹੁਤ ਲੇਟ ਘਰ ਆਇਆ ਸੀ। ਮੀਤੀ ਨੇ ਰੋ-ਰੋ ਕੇ ਅੱਖਾਂ ਸੁਜਾ ਲਈਆਂ ਸਨ। ਜਗਬੀਰ ਕਈ ਦਿਨ ਉਹਦੇ ਨਾਲ ਨਹੀਂ ਸੀ ਬੋਲਿਆ। ਉਹਨੂੰ ਚਿੜਾਣ ਲਈ ਹੀ ਸ਼ਾਇਦ ਰੋਜ਼ ਲੇਟ ਆਉਂਦਾ ਸੀ। ਮੀਤੀ ਆਪਣਾ ਲਹੂ ਸਾੜਦੀ ਰਹਿੰਦੀ। ਆਪਣੀ ਖਿੱਝ ਉਹ ਬੱਚਿਆਂ 'ਤੇ ਕੱਢਦੀ। ਕਦੀ ਉਹ ਸੋਚਦੀ ਬੱਚਿਆਂ ਨੂੰ ਲੈ ਕੇ ਕਿਤੇ ਚਲੀ ਜਾਵੇ : ਪਰ ਕਿੱਥੇ ? ਇਹੀ ਸੋਚ ਕੇ ਮਨ ਮਾਰ ਕੇ ਰਹਿ ਜਾਂਦੀ।

'ਮੰਮੀ, ਅਗਲਾ ਸਟੇਸ਼ਨ ਆ ਗਿਆ।' ਪ੍ਰੀਤੀ ਚਿੱਲਾਈ। ਮੀਤੀ ਤ੍ਰਭਕ ਕੇ ਉੱਠ ਬੈਠੀ। ਗੱਡੀ ਰੁਕੀ ਹੋਈ ਸੀ। ਹਨੇਰਾ ਪਸਰ ਰਿਹਾ ਸੀ। ਪਲੇਟ ਫ਼ਾਰਮ ਦੀਆਂ ਅਤੇ ਗੱਡੀ ਦੀਆਂ ਬੱਤੀਆਂ ਬਲ ਰਹੀਆਂ ਸਨ।

ਜਗਬੀਰ ਸੇਬ ਲੈ ਆਇਆ। ਉਸ ਮੀਤੀ ਕੋਲ ਬੈਠ ਕੇ ਸੇਬ ਕੱਟ ਕੇ ਉਹਨੂੰ ਖਵਾਣਾ ਸ਼ੁਰੂ ਕਰ ਦਿੱਤਾ। ਵਿਚ-ਵਿਚ ਇਕ ਅੱਧ ਟੁਕੜਾ ਉਹ ਬੱਚੀਆਂ ਨੂੰ ਵੀ ਦੇ ਦਿੰਦਾ।

ਸੇਬ ਖਾ ਕੇ ਮੀਤੀ ਦੇ ਮਨ ਨੂੰ ਕੁਝ ਹੌਸਲਾ ਜਿਹਾ ਹੋਇਆ। ਹੁਣ ਉਹਦੀਆਂ ਅੱਖਾਂ ਵੀ ਉੱਘੜ ਆਈਆਂ ਸਨ। ਬੁਖ਼ਾਰ ਘਟ ਗਿਆ ਸੀ।

ਉਸ ਜਗਬੀਰ ਨਾਲ ਕੋਈ ਗੱਲ ਕਰਨੀ ਚਾਹੀ ਪਰ ਜਗਬੀਰ ਚੁੱਪਚਾਪ ਸੇਬ ਕੱਟਦਾ ਰਿਹਾ। ਆਖ਼ਰ ਮੀਤੀ ਨੇ ਹੀ ਗੱਲ ਛੇੜੀ—'ਕੱਲ੍ਹ ਤਾਂ ਤੁਸੀਂ ਦਫ਼ਤਰ ਨਹੀਂ ਜਾ ਸਕੋਗੇ। ਇਕ ਤਾਂ ਰਾਤ ਦਾ ਅਨੀਂਦਰਾ, ਦੂਜਾ ਸਾਰਾ ਘਰ ਖਿੱਲਰਿਆ ਪਿਆ ਹੋਵੇਗਾ, ਮੈਨੂੰ ਬੁਖ਼ਾਰ ਹੈ...'

'ਬੱਸ ਤੇਰੀ ਫ਼ਿਕਰ ਕਰਨ ਦੀ ਆਦਤ ਨਾ ਗਈ। ਘਰ ਤਾਂ ਪਹੁੰਚ ਲਈਏ, ਫਿਰ ਵੇਖਾਂਗੇ। ਹੁਣ ਸਾਰੇ ਫ਼ਿਕਰ ਗਿਣਾ ਦੇਵੇਂਗੀ...' ਜਗਬੀਰ ਦੀ ਆਵਾਜ਼ ਵਿੱਚ ਖਿੱਝ ਸੀ।

ਮੀਤੀ ਦਾ ਗੱਚ ਭਰ ਆਇਆ। ਸੇਬ ਦਾ ਹਥਲਾ ਟੁਕੜਾ ਹੱਥ ਵਿਚ ਹੀ ਰਹਿ ਗਿਆ। ਉਹਨੂੰ ਸਮਝ ਨਹੀਂ ਸੀ ਆ ਰਹੀ ਕਿ ਉਹ ਜਗਬੀਰ ਨਾਲ ਸਹਿਜ ਰੂਪ ਵਿਚ ਗੱਲ ਕਿੰਜ ਕਰੇ। ਜਗਬੀਰ ਨੇ ਸੇਬ ਕੱਟ ਕੇ ਅੱਗੇ ਵਧਾਇਆ ਤਾਂ ਮੀਤੀ ਨੇ ਹੋਰ ਲੈਣ ਤੋਂ ਮਨ੍ਹਾ ਕਰ ਦਿੱਤਾ।

'ਕਿਉਂ ਹੁਣ ਕੀ ਹੋ ਗਿਐ ? ਬਿੱਲੀ ਨਿੱਛ ਗਈ ਹੈ ?' ਜਗਬੀਰ ਨੇ ਵਿਅੰਗ ਨਾਲ ਪੁੱਛਿਆ।

ਮੀਤੀ ਕੁਝ ਨਾ ਬੋਲੀ। ਗੱਡੀ ਪੂਰੇ ਜ਼ੋਰ ਨਾਲ ਅੱਗੇ ਵਧੀ ਜਾ ਰਹੀ ਸੀ। ਬਾਹਰ ਹਨੇਰਾ ਫੈਲ ਰਿਹਾ ਸੀ, ਅਗਲਾ ਸਟੇਸ਼ਨ ਰਾਤ ਦੇ ਗਿਆਰਾਂ ਵਜੇ ਆਉਣਾ ਸੀ 'ਤੇ ਉਸ ਤੋਂ ਬਾਅਦ ਡੇਢ ਵਜੇ ਆਪਣਾ ਸ਼ਹਿਰ ਦਿੱਲੀ, ਫਿਰ ਟੈਕਸੀ 'ਤੇ ਫਿਰ ਆਪਣਾ ਘਰ।'

'ਆਪਣਾ ਘਰ' ਸ਼ਬਦ ਜਿਉਂ ਹੀ ਮੀਤੀ ਦੇ ਜ਼ਿਹਨ ਵਿਚ ਘੁੰਮਿਆ ਉਹਦਾ ਦਿਲ ਬੈਠ ਜਿਹਾ ਗਿਆ। ਹੁਣ ਕੁਝ ਦਿਨ ਮਾਂ ਦੇ ਘਰ ਰਹਿ ਕੇ ਉਹ ਬਹੁਤ ਖ਼ੁਸ਼ ਸੀ—ਭੈਣਾਂ, ਭਰਾਵਾਂ, ਭਤੀਜਿਆਂ ਵਿਚ। ਹੁਣ 'ਆਪਣੇ ਘਰ' ਵਿਚ ਜਗਬੀਰ ਦੀ ਉਹੀ ਬੇਰੁਖੀ, ਉਹੀ ਲਾਪ੍ਰਵਾਹੀ...ਉਦਾਸ ਸ਼ਾਮਾਂ, ਪਤੀ ਦੀ ਉਡੀਕ ਵਿਚ ਵਿਛੀਆਂ ਅੱਖਾਂ...ਰੋਜ਼ ਦੀ ਰੁਟੀਨ...'

ਉਹਦਾ ਗੱਚ ਭਰ ਆਇਆ। ਉਹ ਬਾਰੀ ਤੋਂ ਬਾਹਰ ਨੱਠਦੇ ਦਰੱਖ਼ਤਾਂ ਨੂੰ, ਅਤੇ ਤੇਜ਼ੀ ਨਾਲ ਪਸਰਦੇ ਹਨੇਰੇ ਨੂੰ ਵੇਖ ਰਹੀ ਸੀ। ਕੁਝ ਦੇਰ ਬਾਅਦ ਹੀ ਉਹਨੂੰ ਥਕਾਨ ਮਹਿਸੂਸ ਹੋਣ ਲੱਗ ਪਈ, ਉਹ ਫਿਰ ਲੇਟ ਗਈ।

ਜਗਬੀਰ ਨੂੰ ਕੱਟੇ ਹੋਏ ਵਾਲ ਬਹੁਤ ਪਸੰਦ ਸਨ। ਮੀਤੀ ਨੂੰ ਆਪਣੇ ਲੰਬੇ ਵਾਲਾਂ 'ਤੇ ਮਾਣ ਸੀ, ਉਹ ਕਟਾਣ ਲਈ ਕਦੀ ਨਹੀਂ ਸੀ ਮੰਨੀ। ਇਕ ਦਿਨ ਜਗਬੀਰ ਆ ਕੇ ਬੋਲਿਆ—

'ਅੱਜ ਉਮਾ 'ਤੇ ਸੁਧਾ ਵਾਲ ਕਟਵਾ ਆਈਆਂ ਹਨ।'

'ਕਿਉਂ ?'

'ਮੈਂ ਉਹਨਾਂ ਨੂੰ ਰਾਏ ਦਿੱਤੀ ਸੀ ਕਿ ਵਾਲ ਕਟਾ ਕੇ ਉਹ ਜ਼ਿਆਦਾ ਸਮਾਰਟ ਲੱਗਣਗੀਆਂ 'ਤੇ ਉਹਨਾਂ ਨੂੰ ਵਰ ਜਲਦੀ ਮਿਲ ਜਾਣਗੇ।

'ਉਹ ਤੁਹਾਡੀ ਗੱਲ ਮੰਨ ਗਈਆਂ ?'

''ਹੋਰ ਕੀ ! ਤੇਰੇ ਵਾਂਗ ਜ਼ਿੱਦੀ ਥੋੜ੍ਹਾ ਹੀ ਨੇ।'

'ਮੈਨੂੰ ਕੀ ਲੋੜ ਹੈ ਵਾਲ ਕਟਾਣ ਦੀ। ਮੈਂ ਤਾਂ ਵਰ ਲੱਭ ਹੀ ਲਿਐ...'

'ਲੱਭ ਤਾਂ ਲਿਐ ਪਰ ਉਹਨੂੰ ਰਿਝਾਣਾ ਤੈਨੂੰ ਨਹੀਂ ਆਉਂਦਾ।'

'ਤੁਹਾਨੂੰ ਰਿਝਾਣਾ ਤਾਂ ਬਹੁਤ ਔਖਾ ਹੈ। ਸਾਰਾ ਦਿਨ ਖੋਤਿਆਂ ਵਾਂਗ ਕੰਮ ਲੱਗੇ ਰਹੋ। ਘਰ ਸੰਭਾਲੋ, ਨੌਕਰੀ ਕਰੋ। ਬੱਚਿਆਂ ਨੂੰ ਵੇਖੋ। ਸਾਹਬ ਤਾਂ ਵੀ ਖ਼ੁਸ਼ ਨਹੀਂ। ਨੱਠਣਗੇ ਉਹਨਾਂ ਤਿੱਤਲੀਆਂ ਦੇ ਪਿੱਛੇ, ਹੂੰ!' ਉਹ ਬਹੁਤ ਗ਼ੁੱਸੇ ਵਿਚ ਆ ਗਈ ਸੀ।

'ਤੈਨੂੰ ਆਪਣੀ ਜ਼ਬਾਨ 'ਤੇ ਕਾਬੂ ਨਹੀਂ। ਜੋ ਮੂੰਹ ਵਿਚ ਆਵੇ, ਬਕ ਦਿੰਦੀ ਹੈਂ। ਸਾੜਾ ਕੁਟ-ਕੁਟ ਕੇ ਭਰਿਆ ਹੋਇਐ ਤੇਰੇ ਅੰਦਰ ਪਤਾ ਨਹੀਂ ਕਿਉਂ ਮੈਂ ਤੇਰੇ ਨਾਲ ਰਹਿ ਰਿਹਾਂ। ਦਿਲ ਤਾਂ ਕਰ ਰਿਹੈ ਅੱਜ ਹੀ ਘਰ ਛੱਡ ਕੇ ਕਿਧਰੇ ਚਲਾ ਜਾਵਾਂ।

ਮੀਤੀ ਦਾ ਦਿਲ ਜਿਵੇਂ ਕਿਸੇ ਨੇ ਮੁੱਠੀ ਵਿਚ ਨਪੀੜ ਦਿੱਤਾ ਹੋਵੇ। ਉਹ ਸਾਹ-ਸੱਤ ਹੀਣ ਹੋ ਗਈ 'ਤੇ ਚੁੱਪ ਚਾਪ ਜਗਬੀਰ ਨੂੰ ਸੁਣਦੀ ਰਹੀ...ਉਸ ਦਿਨ ਤੋਂ ਬਾਅਦ ਉਸ ਸੁਧਾ ਬਾਰੇ ਜਗਬੀਰ ਨਾਲ ਕਦੀ ਕੋਈ ਗੱਲ ਨਹੀਂ ਸੀ ਕੀਤੀ।

ਬੱਚਿਆਂ ਨੂੰ ਛੁੱਟੀਆਂ ਹੋਈਆਂ ਤਾਂ ਉਹ ਵੀ ਛੁੱਟੀ ਲੈ ਕੇ ਮਾਂ ਕੋਲ ਆ ਗਈ। ਮੀਤੀ ਦੇ ਪਿਤਾ ਜੀ ਨੇ ਜਗਬੀਰ ਨੂੰ ਆਉਣ ਲਈ ਲਿਖਿਆ ਸੀ ਤਾਂ ਉਹ ਹਫ਼ਤੇ ਦੀ ਛੁੱਟੀ ਲੈ ਕੇ ਆ ਗਿਆ ਸੀ।

ਇਹੀ ਸਭ ਸੋਚਦੇ-ਸੋਚਦੇ ਉਹਦੀ ਪਤਾ ਨਹੀਂ ਕਦੋਂ ਅੱਖ ਲੱਗ ਗਈ। ਉਹ ਗਹਿਰੀ ਨੀਂਦ ਸੌਂ ਗਈ।

ਪ੍ਰੀਤੀ ਨੇ ਜਗਾਇਆ—ਮੰਮੀ ਉੱਠੋ ਸਾਡਾ ਸਟੇਸ਼ਨ ਆ ਰਿਹੈ।

ਉਹ ਹੜਬੜਾ ਕੇ ਉੱਠ ਬੈਠੀ। ਉਹ ਕਈ ਘੰਟੇ ਸੌਂ ਗਈ ਸੀ। ਜਗਬੀਰ ਨੇ ਸਾਰਾ ਸਾਮਾਨ ਸੰਭਾਲ ਲਿਆ ਸੀ। ਦੋਵੇਂ ਕੁੜੀਆਂ ਵੀ ਤਿਆਰ ਖੜ੍ਹੀਆਂ ਸਨ। ਉਸ ਪਾਣੀ ਦੇ ਦੋ ਘੁੱਟ ਭਰੇ 'ਤੇ ਚਿਹਰੇ 'ਤੇ ਹੱਥ ਫੇਰਿਆ।

ਪਲੇਟ ਫ਼ਾਰਮ 'ਤੇ ਉੱਤਰੇ ਤਾਂ ਮੀਤੀ ਨੂੰ ਲੱਗਾ ਕਿ ਉਹਦਾ ਸਿਰ ਚਕਰਾ ਰਿਹਾ ਹੈ 'ਤੇ ਉਹ ਡਿੱਗ ਪਵੇਗੀ। ਟੈਕਸੀ ਵਿਚ ਉਹ ਨਿਢਾਲ ਹੋ ਕੇ ਬੈਠ ਗਈ। ਜਗਮਗ ਕਰਦੀਆਂ ਸੜਕਾਂ ਸੁੰਨਸਾਨ ਸਨ। ਕੁਝ ਦੇਰ ਪਹਿਲਾਂ ਹੀ ਸ਼ਾਇਦ ਮੀਂਹ ਵਰ੍ਹਿਆ ਸੀ। ਸੜਕਾਂ ਗਿੱਲੀਆਂ ਪਈਆਂ ਸਨ। ਉਹਨੂੰ ਡਰ ਲੱਗ ਰਿਹਾ ਸੀ ਕਿ ਉਹਨਾਂ ਦੀ ਟੈਕਸੀ ਕੋਈ ਸੜਕ ਵਿਚਕਾਰ ਰੋਕ ਕੇ ਉਹਨਾਂ ਨੂੰ ਲੁੱਟ ਹੀ ਨਾ ਲਵੇ। ਟੈਕਸੀ ਉਹਨਾਂ ਸੁੰਨਸਾਨ ਸੜਕਾਂ 'ਤੇ ਸਰਪਟ ਦੌੜੀ ਜਾ ਰਹੀ ਸੀ। ਇੱਕਾ-ਦੁੱਕਾ ਕੋਈ ਹੋਰ ਸਕੂਟਰ ਜਾਂ ਟੈਕਸੀ ਸੜਕਾਂ 'ਤੇ ਵਿਖਾਈ ਦੇ ਰਹੇ ਸਨ।

ਘਰ ਦੇ ਦਰਵਾਜ਼ੇ ਖੋਲ੍ਹੇ। ਸਾਮਾਨ ਰੱਖਿਆ। ਮੀਤੀ ਦਾ ਗਲਾ ਪਿਆਸ ਨਾਲ ਸੁੱਕ ਰਿਹਾ ਸੀ। ਪਰ ਰਾਤ ਦੇ ਢਾਈ ਵਜੇ ਕਿਹਨੂੰ ਜਗਾ ਕੇ ਪਾਣੀ ਮੰਗਿਆ ਜਾਵੇ। ਮੀਤੀ ਚੁੱਪ ਹੀ ਰਹੀ। ਦੋਵੇਂ ਬੱਚੀਆਂ ਤਾਂ ਬਿਸਤਰੇ 'ਤੇ ਲੇਟਦੀਆਂ ਹੀ ਸੌਂ ਗਈਆਂ। ਜਗਬੀਰ ਦਰਵਾਜ਼ੇ ਦੇ ਬਾਹਰ ਲੱਗੇ ਲੈਟਰ ਬਾਕਸ ਵਿਚੋਂ ਡਾਕ ਕੱਢ ਲਿਆਇਆ ਸੀ 'ਤੇ ਪੜ੍ਹ ਰਿਹਾ ਸੀ। ਉਸ ਇਕ ਲਿਫ਼ਾਫ਼ਾ ਮੀਤੀ ਅੱਗੇ ਧਰ ਦਿੱਤਾ।

ਇਹ ਸੁਧਾ ਦੇ ਵਿਆਹ ਦਾ ਕਾਰਡ ਸੀ। ਉਹਨੇ ਪ੍ਰਸ਼ਨ-ਚਿੰਨ੍ਹ ਨਜ਼ਰਾਂ ਨਾਲ ਜਗਬੀਰ ਵਲ ਤੱਕਿਆ—

'ਮੇਰੇ ਜਾਣ ਤੋਂ ਪਹਿਲਾਂ ਉਹਦੀ ਗੱਲ ਇਕ ਜਗ੍ਹਾ ਪੱਕੀ ਹੋ ਗਈ ਸੀ। ਉਹ ਮੁੰਡਾ ਸਟੇਟਸ ਤੋਂ ਵਿਆਹ ਕਰਾਣ ਆਇਆ ਹੈ।'

ਜਗਬੀਰ ਦੀ ਆਵਾਜ਼ ਬੜੀ ਉਦਾਸ ਸੀ। ਮੀਤੀ ਕੁਝ ਨਹੀਂ ਬੋਲੀ। ਜਗਬੀਰ ਬਿਜਲੀ ਬੰਦ ਕਰਕੇ ਲੇਟਿਆ ਤਾਂ ਉਸ ਆਪਣਾ ਹੱਥ ਮੀਤੀ ਦੇ ਬਲਦੇ ਹੱਥ 'ਤੇ ਰੱਖ ਦਿੱਤਾ। ਉਹ ਜਗਬੀਰ ਦੀਆਂ ਬਾਹਾਂ ਵਿੱਚ ਸਿਮਟ ਗਈ। ਮਨ ਵਿਚ ਇਹੀ ਸੋਚ ਕੇ, 'ਬੱਸ ਹੁਣ ਇਸਤੋਂ ਬਾਅਦ ਜੇ ਫਿਰ ਜਗਬੀਰ ਨੇ ਇੰਜ ਹੀ ਕੀਤਾ ਤਾਂ ਉਹ ਮਾਫ਼ ਨਹੀਂ ਕਰੇਗੀ, ਇਹ ਆਖ਼ਰੀ ਵਾਰ ਹੈ।

# ਮਰਿਆ ਨਹੀਂ ਜਾਂਦਾ

## ਸੁਖਵੰਤ ਕੌਰ ਮਾਨ

ਦੂਰੋਂ ਜ਼ਨਾਨੀਆਂ ਦੇ ਰੋਣ—ਪਿੱਟਣ ਦੀ ਆਵਾਜ਼ ਪਈ ਆਉਂਦੀ ਏ। ਦੁਹੱਥੜੀਂ ਪਿੱਟਦੀਆਂ ਉਹ ਹੁਣ ਵਿਹੜੇ ਵੜ ਆਈਆਂ ਨੇ, ਘੇਰਾ ਬੰਨ੍ਹ ਕੇ ਖਲੋਅ ਗਈਆਂ ਨੇ... ਇਕ ਤੀਵੀਂ ਘੇਰੇ 'ਚੋਂ ਨਿਕਲ ਕੇ ਵਿਚਕਾਰ ਆ ਖਲੋਤੀ ਏ...ਹਵਾ 'ਚ ਬਾਂਹ ਉਲਾਰਦੀ ਨੇ ਉਹਨੇ ਅਲਾਹੁਣੀ ਦਿੱਤੀ ਏ। ਹਾਇਆ ਸ਼ੇਰਾ...' ਦੀ ਦਰਦਨਾਕ ਲੇਹਰ ਅਸਮਾਨ ਨੂੰ ਚੀਰ ਗਈ ਏ...ਕਦੀ ਪੱਟ ਕਦੀ ਛਾਤੀਆਂ ਤੇ ਕਦੀ ਗੱਲ੍ਹਾਂ ਪਿੱਟਦੀਆਂ ਜ਼ਨਾਨੀਆਂ ਹਾਲੋਂ ਬੇਹਾਲ ਹੋ ਰਹੀਆਂ ਨੇ। ਚਲਦੀ ਹਵਾ ਜਿਵੇਂ ਠਹਿਰ ਕੇ ਰਹਿ ਗਈ ਏ। ਵਿਹੜੇ 'ਚ ਲੱਗੇ ਫਿਰਦੇ ਅੰਞਾਣੇ ਇਕ ਦਮ ਠਠੰਬਰ ਕੇ ਰਹਿ ਗਏ ਨੇ।

ਆਂਢ ਗੁਆਂਢ ਦੀਆਂ ਪੰਜ ਸੱਤ ਤੀਵੀਆਂ ਚਿੱਟੇ ਲੀੜਿਆਂ ਨਾਲ ਮੱਥਿਆਂ ਨੂੰ ਢੱਕੀ ਆ ਕੇ ਘੇਰੇ 'ਚ ਸ਼ਾਮਲ ਹੋ ਗਈਆਂ ਨੇ। ਇਕ ਵਾਰ ਫਿਰ ਜਿਵੇਂ ਗੱਚ ਖਾ ਕੇ ਸਾਰੀਆਂ ਪੱਟਾਂ, ਛਾਤੀਆਂ ਤੇ ਗਲ੍ਹਾਂ ਨੂੰ ਪਿੱਟਣ ਡਹਿ ਪਈਆਂ ਨੇ...।

ਹੰਭ-ਹੁੱਟ ਕੇ ਉਹ ਹੁਣ ਬਹਿ ਗਈਆਂ ਨੇ। ਬਾਹਰੋਂ ਆਈਆਂ ਕਦੀ ਮਰਨ ਵਾਲੇ ਦੀ ਮਾਂ, ਕਦੀ ਭੈਣ ਤੇ ਕਦੀ ਵਹੁਟੀ ਦੇ ਗਲੀਂ ਲੱਗੀਆਂ ਲੰਮੇ ਲੰਮੇ ਵੈਣ ਪਾਉਂਦੀਆਂ ਝੱਲੀਆਂ ਨਹੀਂ ਪਈਆਂ ਜਾਂਦੀਆਂ। ਕੋਲ ਬੈਠੀਆਂ ਦੀਆਂ ਅੱਖਾਂ 'ਚੋਂ ਵੀ ਪਰਲ ਪਰਲ ਅੱਥਰੂ ਪਏ ਡਿੱਗਦੇ ਨੇ...ਕਿਸੇ ਨੂੰ ਆਪਣਾ ਭਰਾ ਤੇ ਕਿਸੇ ਨੂੰ ਪੁੱਤਰ ਯਾਦ ਆ ਗਿਆ ਏ...

'ਦਾੜ੍ਹ ਕਰਦੀ ਮਰਨ ਵਾਲੇ ਦੀ ਘਰ ਵਾਲੀ ਭੋਏਂ ਤੇ ਆਣ ਡਿੱਗੀ ਏ। ਸਾਰੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ ਏ, ਕੋਈ ਤਲੀਆਂ ਝੱਸ ਰਹੀ ਏ, ਕੋਈ ਪਿੰਨੀਆਂ ਘੁੱਟ ਰਹੀ ਏ ਤੇ ਕੋਈ ਚਿਮਚੇ ਨਾਲ ਉਹਦੀ ਦੰਦਲ ਤੋੜ ਰਹੀ ਏ।

"ਏਸ ਵਿਚਾਰੀ ਨੇ ਵੀ ਕੀ ਡਿੱਠਾ, ਨਾ ਜਿਉਂਦਿਆਂ 'ਚ ਨਾ ਮੋਇਆਂ 'ਚ...।"

"ਆਪ ਉਂਜ ਜੁੱਗੋਂ ਜਾਨ੍ਹੋ ਵਾਂਝਿਆ ਗਿਆ, ਇਹ ਉਂਜ ਜੀਉਂਦੇ ਜੀਅ ਚਿੱਖਾ 'ਚ ਪੈ ਗਈ...।" ਕਹਿਣ ਵਾਲੀ ਇਕ ਲੰਮਾ ਹੌਕਾ ਭਰ ਗਈ ਏ। ਵਹੁਟੀ ਨੇ ਹੁਣ ਅੱਖਾਂ ਖੋਲ੍ਹ ਲਈਆਂ ਨੇ। ਭੱਜ ਕੇ ਕਿਸੇ ਨੇ ਅੰਦਰੋਂ ਤਕੀਆ ਲੈ ਆਂਦਾ ਏ। ਢਾਸਣਾ ਲਾ ਕੇ ਉਹ ਬਹਿ ਗਈ ਏ।

ਮਰਨ ਵਾਲੇ ਦੀ ਮਾਂ ਹੁਣ ਹੌਕੇ ਵਰਗੀ ਆਵਾਜ਼ 'ਚ ਦੱਸ ਰਹੀ ਏ ਕਿਵੇਂ ਬੱਸ ਮੋਟਰ ਸਾਈਕਲ 'ਚ ਆਣਕੇ ਵੱਜੀ ਤੇ ਕਿਵੇਂ ਥਾਂ ਤੇ ਈ ਦੋਵੇਂ ਜਣੇ...ਦੱਸਦੀ ਦਾ ਉਹਦਾ ਆਪਣਾ ਗੱਚ ਭਰ ਆਇਆ ਏ...ਕੋਲੋਂ ਧੀ ਨੇ ਮਾਂ ਦੇ ਮੋਢੇ 'ਤੇ ਹੱਥ ਰੱਖ ਦਿੱਤਾ ਏ...ਕੋਲ ਬੈਠੀਆਂ ਦੇ ਵੀ ਅੱਥਰੂ ਪਲਮ ਆਏ ਨੇ...।

''ਆਹ ਵੇਖਾਂ ਬੇਬੇ ਰ੍ਹਾਂ ਦਾ ਹੁਣ ਕੋਈ ਜੀਊਣ ਦਾ ਹੱਜ ਏ—ਨੂੰਹ ਦਾ ਸੱਲ ਵੱਖਰਾ, ਆਪਣੇ ਅੰਦਰ ਵੱਖਰੀ ਅੱਗ ਲੱਗੀ ਹੋਈ ਏ, ਦੋ ਕੜੀ ਵਰਗੇ ਜੁਆਨ ਪੁੱਤਰ ਆਪਣੀ ਹੱਥੀਂ ਤੋਰ ਬਈਠੀ ਏ—।''

''ਰੱਬ ਇਹੀਓ ਜਿਹੀ ਨਾ ਬੀਬੀਏ ਕਿਸੇ ਨਾਲ ਕਰੇ, ਵੱਡਾ ਵੀ ਏਵੇਂ ਹੀ ਗਿਆ ਸੀ, ਨਾ ਮੰਜੇ ਤੇ ਪਿਆ, ਨਾ ਸੇਵਾ ਕਰਵਾਈ, ਬੱਸ ਘੜੀਆਂ ਪਲਾਂ 'ਚ...ਹਾਲੀ ਤੇ ਅਗਲੇ ਫੱਟ ਈ ਨਹੀਂ ਸਨ ਮਿਲੇ...।''

''ਇਹਨਾਂ ਦੇ ਘਰ ਦੀ ਤਾਂ ਬੀਬੀ ਖੀਣੀਓਂ ਚੱਲ ਪਈ ਏ...।''

''ਭੈਣਾਂ ਅੱਜ ਕੱਲ੍ਹ ਕੋਈ ਮੌਤਾਂ ਨੇ, ਆਹ ਵੇਖਾਂ ਮੇਰੀ ਦਿਰਾਣੀ ਦਾ ਭਰਾ ਬੱਸ ਸੁੱਤੜਾ ਈ ਸੌਂ'ਅ ਗਿਆ ਨਾ ਖੰਘ ਨਾ ਤਾਪ...।''

''ਹਾਇਆ ਪਰਸੋਂ ਦੀਪੋ ਦਾ ਭਾਈਆ ਅਕਬਾਰ ਪਿਆ ਪੜ੍ਹੇ ਪਈ ਇਕ ਬੰਦੇ ਦਾ ਬੱਸ 'ਚ ਬਈਠੇ ਦਾ ਈ ਹਾਟ ਫੇਲ੍ਹ ਹੋ ਗਿਆ...।''

''ਨੀ ਭੈਣਾਂ ਨਹੀਂ ਜੇ ਟਲਦੀ...ਸਾਡੀ ਵਹੁਟੀ ਦਾ ਪਿਉ ਖੂਹ ਤੋਂ ਪਿਆ ਆਵੇ ਐਵੇਂ ਮਾੜੀਆਂ ਮਾੜੀਆਂ ਕਣੀਆਂ, ਦਰੱਖ਼ਤ ਥੱਲੇ ਖਲੋਅ ਗਿਆ...ਉਤੋਂ ਕੜਕ ਕੇ ਜੁ ਆਈ ਆ ਬਿਜਲੀ, ਉਥੇ ਈ ਢੇਰੀ ਹੋ ਗਿਆ...।''

''...ਤੇ ਸਾਡਾ ਦੋਹਤਰੀਓਂ ਜੁਆਈ, ਲਫਟੈਣ ਸਾਈ ਫ਼ੌਜ 'ਚ, ਵੇਖਿਆਂ ਭੁੱਖ ਲਵ੍ਹੇ ਆਪਣੇ ਕਾਕੇ ਵਾਂਗਰਾਂ ਚੰਗਾ ਵੀ ਬੜਾ ਈ...ਪਹਿਲੇ ਹੱਲੇ ਈ ਮਾਰਿਆ ਗਿਆ...। ਕਹਿਣ ਵਾਲੀ ਹੋਕਾ ਭਰ ਗਈ।

ਉਥੇ ਵੀ ਚੰਗਿਆਂ ਦੀਓ ਲੋੜ ਏ ਭੈਣਾਂ, ਆਪਣੇ ਦਲਬੀਰ ਵਰਗਾ ਕੋਣ ਸਾਈ।''

''ਦੋ ਦਿਨ ਪਹਿਲਾਂ ਮੈਨੂੰ ਬਜ਼ਾਰ 'ਚ ਮਿਲਿਆ, ਵੜਾ ਹੱਸਦਾ ਹੱਸਦਾ, ਉਚੇਚਿਆਂ ਮੋਟਰ ਸੈਕਲ ਤੋਂ ਉੱਤਰ ਕੇ ਮੱਥਾ ਟੇਕਿਓ ਸੂ...।''

''...ਇਕ ਦਿਹਾੜੀ ਪਹਿਲਾਂ ਸੰਗਰਾਂਦ ਵਾਲੇ ਦਿਹਾੜੇ ਵੱਡੇ ਗੁਰਦੁਆਰੇ ਮਿਲਿਆ—ਵੜਾ ਚਿਹਰਾ ਦਗ ਦਗ ਪਿਆ ਕਰੇ...ਕੋਈ 'ਨੋਖਾ ਈ ਨੂਰ ਸੀ ਬੀਬੀਏ ਉਹਦੇ ਮਸਤਕ ਤੇ...।''

''ਰਹਿਣਾ ਜੂ ਨਹੀਂ ਸੀ...।''

''ਉਂਜ ਵੀ ਡਾਢਾ ਸਾਊ ਤੇ ਸੁਲੱਖਣਾ...।''

ਹੁਣ ਚੁੱਪ ਕੀਤੀ ਸਿਰ ਸੁੱਟੀ ਸਾਰੀਆਂ ਬੈਠੀਆਂ ਹੋਈਆਂ ਨੇ। ਵਿਚ ਵਿਚ ਹੌਕੇ ਭਰਨ ਦੀ ਆਵਾਜ਼ ਆ ਰਹੀ ਏ। ਬੜੀ ਨੇੜਿਓਂ ਦੋ ਜਹਾਜ਼ ਅਸਮਾਨ 'ਚੋਂ ਲੰਘੇ ਨੇ...ਨੇੜੇ ਖੇਡਦਾ ਬਾਲ ਸਹਿਮ ਕੇ ਮਾਂ ਦੀ ਗੋਦ 'ਚ ਆ ਲੁੱਕਿਆ ਏ, ਮਰਨ ਵਾਲੇ ਦਾ ਮੁੰਡਾ ਏ...।

''ਛੇਤੀ ਛੇਤੀ ਵੱਡਾ ਹੋ ਹੁਣ...। ''ਕੋਲ ਬੈਠੀ ਇਕ ਵਡੇਰੀ ਜਿਹੀ ਜ਼ਨਾਨੀ ਮੁੰਡੇ

ਦੇ ਸਿਰ ਤੇ ਹੱਥ ਫੇਰ ਰਹੀ ਏ...।"

"ਆਹੋ ਜੀ, ਹੁਣ ਇਹਦੀਆਂ ਵੀ ਆਸਾਂ ਵਿਚਾਰੀ ਦੀਆਂ ਇਹਦੇ ਤੇ ਈ ਨੇ...।"

ਮਾਂ ਦੀ ਗੋਦੀ 'ਚ ਬੈਠਾ ਬੱਚਾ ਹੁਣ ਹੱਸ ਰਿਹਾ ਏ। ਬੱਚੇ ਨੂੰ ਹੱਸਦਿਆਂ ਵੇਖ ਮਾਂ ਦੇ ਮੂੰਹ ਤੇ ਵੀ ਇਕ ਉਦਾਸ ਜਿਹੀ ਮੁਸਕੜੀ ਫੈਲ ਗਈ ਏ।

ਹੁਣ ਦੋ ਹੋਰ ਜਹਾਜ਼ ਉਦੂੰ ਵੀ ਨੇੜਿਓਂ ਹੋ ਕੇ ਲੰਘ ਗਏ ਨੇ।

ਇਹ ਸੜ ਜਾਣੇ ਹਾਲੀ ਵੀ ਖਹਿੜਾ ਨਹੀਂ ਪਏ ਛੱਡਦੇ।

"ਏਸ ਲੜਾਈ ਸੜ ਜਾਣੀ ਨੇ ਤਾਂ ਘਰਾਂ ਦੇ ਘਰ ਉਜਾੜ ਘੱਤੇ ਨੇ...ਕਰਮ ਕੌਰ ਦਾ ਪੋਤਰਾ ਪਲੇਠੀ ਦਾ...ਹੁਣ ਕੋਈ ਵੀਹਾਂ ਵਰ੍ਹਿਆਂ ਮਗਰੋਂ ਦੂਜੇ ਦਾ ਮੂੰਹ ਵੇਖਿਆ ਨੇ ਪਰ ਜਿੰਨੇ 'ਚ ਰੱਬ ਰੱਖੇ...ਓਦਣ ਇੱਕੀਆਂ ਦਿਨਾਂ ਦਾ ਸੀ ਛੋਟਾ। "ਗੱਲ ਜਿਵੇਂ ਕਹਿਣ ਵਾਲੀ ਦੇ ਸੰਘ 'ਚ ਅੜ ਗਈ ਏ।

"ਤੁਸਾਂ ਨਹੀਂ ਸੁਣਿਆ ਅਈਥੇ ਨੇੜੇ ਈ ਇਕਸੇ ਘਰ, ਇਕਸੇ ਦਿਨ ਕੱਠੀਆਂ ਚਾਰ ਤਾਰਾਂ ਆਈਆਂ ਨੇ...ਅੱਠ ਪੁੱਤਰ ਸਨ ਜੱਟ ਦੇ...ਭੋਏਂ ਥੋੜ੍ਹੀ ਸੀ, ਛੇ ਨੌਕਰ ਕਰਾ ਛੱਡੇ...ਇਹੋ ਜਿਹੀ ਤੇ ਭੈਣਾਂ ਰੱਬ ਕਿਸੇ ਦੁਸ਼ਮਣ ਨਾਲ ਵੀ ਨਾ ਕਰੇ...।

"ਸਾਡੀ ਜੀਤੋ ਦਾ ਦਿਓਰ ਦੱਸਦਾ ਏ ਪਈ ਅਸੀਂ ਚਾਰ ਦਿਨ ਭੁੱਖਣ ਭਾਣੇ ਟੋਂਕਾਂ 'ਚ ਛੁਪੇ ਰਹੇ ਅਖੇ ਸਿਰ ਕੱਢਿਆ ਨਹੀਂ ਤੇ ਉੱਡੇ ਨਹੀਂ...।"

"ਸਾਡੇ ਪਿੰਡ ਦੇ ਵੀ ਇਕ ਮੁੰਡੇ ਦੇ ਫ਼ੁੱਲ ਆ ਗਏ ਨੀਂ...ਹਾਲੀਂ ਪਰੋਂ ਵਿਆਹ ਹੋਇਆ ਸਾਈ, ਫੋਹੇ ਜਿੰਨੀ ਵਹੁਟੀ ਏ...ਰੋਂਦੀ ਨਹੀਂ ਝੱਲੀ ਜਾਂਦੀ...ਮਾਂ ਨੂੰ ਵੱਖ ਗ਼ਸ਼ਾਂ ਪੈ ਪੈ ਜਾਂਦੀਆਂ ਨੇ...।"

"ਹਾਹੋ, ਬੀਬੀ ਮਰਨ ਵਾਲੇ ਮਰ ਜਾਂਦੇ ਨੇ ਪਿਛਲੇ ਉਂਜ ਜੀਉਂਦੇ ਜੀਅ ਅੱਗ 'ਚ ਪੈ ਜਾਂਦੇ ਨੇ, ਅਖੇ ਲੈਣ ਆਇਆ ਆਪ ਤੇ ਨਾਂਅ ਧਰਾਇਆ ਤਾਪ...ਕੱਲ੍ਹ ਵਹੁਟੀ ਦੇ ਪੇਕਿਆਂ ਤੋਂ ਖ਼ਤ ਆਇਐ, ਉਹਦਾ ਮਾਸੀ ਦਾ ਪੁੱਤਰ ਨਮੂਨੀਏਂ ਨਾਲ...।

ਅੱਠਾਂ ਦਸਾਂ ਦਿਨ ਦੀ ਠੰਢ ਪਈਂਦੀ ਵੀ ਬੜੀ ਪਈ ਏ...।

"ਸਾਡੇ ਦਰਸ਼ੇ ਨੂੰ ਵੀ ਕੱਲ੍ਹ ਦੀ ਠੰਢ ਲੱਗੀ ਹੋਈ ਏ। ਛਾਤੀ ਰੁਕੀ ਹੋਈ ਸੂ, ਨੱਕੋਂ ਸਾਹ ਨਹੀਂ ਸੂ ਪਿਆ ਨਿਕਲਦਾ...।"

"ਬੀਬੀਏ ਬੇਗੌਰੀ ਨਾ ਕਰੀਂ ਠੰਢ ਲੱਗੀ ਡਾਢੀ ਮਾੜੀ, ਬਨਖਸ਼ਾ, ਮੁਨੱਕਾ ਤੇ ਮੁਲੱਠੀ ਦੇਹ ਸੂ ਕਾਹੜ ਕੇ, ਇਕ ਇਕੈਣ ਵੇ ਇਹ ਦੁਸ਼ਾਂਦਾ...।"

"ਸੁੱਕੀ ਠੰਢ ਪਈਂਦੀ ਵੀ ਬੜੀ ਪਈ ਏ ਭੈਣਾਂ, ਮੇਰੇ ਤੇ ਆਪ ਬੱਬਰਾਂ 'ਚ ਪੀੜ ਪਈ ਹੁੰਦੀ ਏ...ਸ਼ਹਿਰ ਕਿਹੜਾ ਨੇੜੇ ਵੀ, ਓਹੜ ਪੋਹੜ ਤਾਂ ਬਥੇਰੇ ਕੀਤੇ ਨੇ...ਜਦੋਂ ਦਾ ਪਿਛਲੇ ਸਾਲ ਦਾ ਨਮੂਨੀਆ ਹੋਇਆ ਏ, ਮਾੜੀ ਜਿਹੀ ਠੰਢ ਲੱਗੀ ਨਹੀਂ ਤੇ ਬੱਬਰਾਂ 'ਚ ਚੀਸਾਂ ਉੱਠੀਆਂ ਨਹੀਂ...।

"ਮਈਨੂੰ ਤਾਂ ਬੀਬੀ ਰੱਬ ਬਹੁੜਿਆ ਜੇ, ਕਈਆਂ ਵਰ੍ਹਿਆ ਤੋਂ ਸੜ ਜਾਣੀਆਂ ਜੋੜਾਂ 'ਚ ਪੀੜਾਂ ਹੁੰਦੀਆਂ ਸਨ...ਜੋੜ ਜੋੜ ਦੁਖਦਾ ਸੀ। ਅੰਗ ਅੰਗ ਟੁੱਟਦਾ ਰਹਿੰਦਾ ਸੀ... ਦਵਾਈਆਂ ਕਰਾ ਕਰਾ ਉਂਜ ਹਾਰ ਗਈ ਸਾਂ...ਅਰਾਮ ਆਉਣਾ ਹੋਵੇ ਤਾਂ ਧੇਲੇ ਦੀ ਜੁਆਇਣ ਨਾਲ ਆ ਜਾਂਦਾ ਏ...ਮਈਨੂੰ ਤਾਂ ਦੁਆਈ ਦੱਸੀ ਆ ਸਾਡੀ ਰਾਜ ਦੇ

ਮਲ੍ਹਿਆਹੁਰੇ ਨੇ...ਬੱਸ ਚੁਆਨੀ ਦਾ ਕੌੜ-ਸੱਕ...ਕੁੱਟ ਛਾਣ ਕੇ ਸਹਿਤ 'ਚ ਰਲਾਅ ਲਵੋ...ਤੁਸਾਂ ਮੰਨਣਾ ਨਹੀਂ ਰਾਤੀਂ ਦੁੱਧ ਨਾਲ ਗੋਲੀ ਲਈ ਤੇ 'ਦਿਨੇ ਨੌਂ-ਬਰ-ਨੌਂ... ਮੈਂ ਤਾਂ ਕਈਆਂ ਨੂੰ ਵੰਡੀਆਂ ਨੇ ਇਹ ਗੋਲੀਆਂ...ਬੱਸ ਰਤਾ ਗਰਮ ਨੇ...।"

ਇਹ ਮਰਨ ਵਾਲੇ ਦੀ ਮਾਂ ਏ।

ਇਕ ਦਮ ਠੰਢੀ ਵਾਅ ਦਾ ਬੁੱਲਾ ਜਿਵੇਂ ਸੀਹੋ ਕੰਬਣੀ ਲਾ ਗਿਆ ਏ। ਇਕ ਦੋ ਤੀਵੀਆਂ ਤਾਂ ਪਿਸ਼ਾਬ ਬਹਾਨੇ ਉੱਠ ਕੇ ਗੁਸਲਖ਼ਾਨੇ ਵੀ ਜਾ ਆਈਆਂ ਨੇ, ਜਾਪਦਾ ਏ ਜਿਵੇਂ ਮੂੰਹ ਵੀ ਧੋ ਆਈਆਂ ਨੇ। ਅਡੋਲ ਉਹ ਆ ਕੇ ਬੈਠ ਗਈਆਂ ਨੇ...ਸਾਰੀਆਂ ਚੁੱਪ ਨੇ...ਸਿਰਫ਼ ਸਾਹ ਲੈਣ ਦੀ ਆਵਾਜ਼ ਆ ਰਹੀ ਏ—ਜਾਂ ਕਦੇ ਕਦੇ ਕੋਈ ਦਬਿਆ ਜਿਹਾ ਹੌਕਾ—ਮਰਨ ਵਾਲੇ ਦੀ ਵਹੁਟੀ ਦੇ ਮੂੰਹੋਂ—ਨਜ਼ਰਾਂ ਈ ਨਜ਼ਰਾਂ 'ਚ ਇਕ ਦੂਜੀ ਦੇ ਕੱਪੜਿਆਂ ਨੂੰ ਟੋਂਹਦੀਆਂ ਪਰਖਦੀਆਂ—ਬੱਸ ਕਦੀ ਹੌਕੇ ਵਰਗੀ ਕੋਈ ਉਬਾਸੀ ਹਵਾ 'ਚ ਰਲ ਜਾਂਦੀ ਏ...।

"ਕੇਡੀ ਠੰਢੀ ਵਾਅ ਪਈ ਵਗਦੀ ਏ!"

"ਜਿੱਦਣ ਦੇ ਗੜ੍ਹੇ ਪਏ ਨੇ ਸ਼ਰੀਰ ਉੱਕਾ ਈ ਜਿਵੇਂ ਜੰਮ ਗਿਆ ਏ, ਭਾਵੇਂ ਕਿੰਨੇ ਕੱਪੜੇ ਪਾਈ ਜਾਓ, ਪਾਲਾ ਈ ਨਹੀਂ ਲੱਥਦਾ...।" ਆਖਣ ਵਾਲੀ ਆਪਣੇ ਗਰਮ ਸੂਟ 'ਚ ਵੀ ਜਿਵੇਂ ਕੁੰਗੜ ਕੁੰਗੜ ਪਈ ਜਾਂਦੀ ਏ।

ਪਰਲੇ ਬਰਾਂਡੇ 'ਚ ਦਰੀ 'ਤੇ ਬੈਠੇ ਮਰਦਾਂ ਦੀਆਂ ਆਵਾਜ਼ਾਂ ਸਾਫ਼ ਸੁਣਾਈ ਦੇ ਰਹੀਆਂ ਨੇ...ਰਾਜਨੀਤੀ ਤੇ ਗੱਲਾਂ ਹੋ ਰਹੀਆਂ ਨੇ...ਇਕ ਦੋ ਤੀਵੀਆਂ ਨੇ ਅਕੇਵੇਂ ਭਰੀਆਂ ਉਬਾਸੀਆਂ ਲਈਆਂ ਨੇ...।

ਮਰਨ ਵਾਲੇ ਦੀ ਭੂਆ ਪਿੰਡੋਂ ਆਈਆਂ ਤੀਵੀਆਂ ਉਠ ਖਲੋਤੀਆਂ ਨੇ। ਵਹੁਟੀ ਨੂੰ ਦਿਲਾਸਾ ਦੇ, ਮੁੰਡੇ ਦੇ ਸਿਰ 'ਤੇ ਪਿਆਰ ਦੇ ਤੇ ਵਾਹਿਗੁਰੂ ਦਾ ਭਾਣਾ ਮੰਨਣ ਲਈ ਕਹਿ ਉਹ ਰਵਾਂ ਰਵੀਂ ਬਾਹਰ ਨੂੰ ਤੁਰ ਪਈਆਂ ਨੇ...ਮਰਨ ਵਾਲੇ ਦੀ ਭੂਆ ਤੇ ਮਾਸੀ ਅੰਦਰ ਚਲੀਆਂ ਗਈਆਂ ਨੇ। ਥੱਕੀਆਂ ਨੇ। ਆਰਾਮ ਕਰਨਾ ਚਾਹੁੰਦੀਆਂ ਨੇ।

ਦੁਗੂ ਦੁਗੂ ਕਰਦਾ ਟਰੈਕਟਰ ਵਿਹੜੇ ਵੜ ਆਇਆ ਏ। ਗੱਭਰੂ ਡਰਾਈਵਰ ਨੇ ਜਿਵੇਂ ਉਤੋਂ ਈ ਛਾਲ ਕੱਢ ਮਾਰੀ। ਵਿਹੜੇ 'ਚ ਖੇਡਦੇ ਅੰਞਾਣੇ ਹੁਣ ਟਰੈਕਟਰ ਵੱਲ ਹੋ ਲਏ ਨੇ। ਇਕ ਦਸ ਕੁ ਵਰ੍ਹਿਆਂ ਦਾ ਮੁੰਡਾ ਟੱਪ ਕੇ ਟਰੈਕਟਰ ਦੀ ਸੀਟ ਤੇ ਬੈਠ ਗਿਆ ਏ।

ਮਰਦਾਂ ਵਾਲੀ ਦਰੀ ਤੋਂ ਉੱਚੀ ਉੱਚੀ ਬੋਲਣ ਦੀ ਆਵਾਜ਼ ਆ ਰਹੀ ਏ। ਮੁਰਗੀ ਫ਼ਾਰਮ ਤੇ ਡੇਅਰੀ ਫ਼ਾਰਮ ਬਾਰੇ ਗੱਲਾਂ ਹੋ ਰਹੀਆਂ ਨੇ। ਵਿਚ ਵਿਚ ਬਹਿਸ ਵੀ ਚਲ ਰਹੀ ਏ. ਕੁੱਕੜੂੰ ਘੂੰ...ਵਿਹੜੇ 'ਚ ਖੜ੍ਹੇ ਕੁੱਕੜ ਨੇ ਛਾਤੀ ਤਾਣ ਕੇ ਜ਼ੋਰ ਦੇਣੀਂ ਬਾਂਗ ਦਿੱਤੀ ਏ...'ਟੀਂ ਟੀਂ' ਕਰਦੀ ਤੋਤਿਆਂ ਦੀ ਡਾਰ ਆ ਕੇ ਵਿਹੜੇ ਵਿਚਲੀ ਨਿੰਮ ਤੇ ਬੈਠ ਗਈ ਏ...। ਮਰਨ ਵਾਲੇ ਦੀ ਭੂਆ ਉੱਠ ਕੇ ਚੌਂਕੇ 'ਚ ਚਲੀ ਗਈ ਏ। ਦਰੀ ਤੇ ਬੈਠੀਆਂ ਤੀਵੀਆਂ ਨੇ ਆਪੋ 'ਚ ਭਾਵ ਪੂਰਤ ਨਜ਼ਰਾਂ ਨਾਲ ਵੇਖਿਆ ਏ।

ਦਿਨ ਢਲ ਰਿਹਾ ਏ, ਠੰਢ ਵੱਧ ਰਹੀ ਏ।

"ਗਰਮ ਸੂਟ ਐਤਕੀਂ ਮਵ੍ਹੀਂ ਬਣਾਂਦੀ ਬਣਾਂਦੀ ਰਹਿ ਗਈ ਆਂ...।" ਆਖਣ

ਵਾਲੀ ਹੁਣ ਨਾਲ ਦੀ ਤੀਵੀਂ ਦਾ ਸੂਟ ਆਪਣੀਆਂ ਉਂਗਲਾਂ ਨਾਲ ਟੋਹ ਰਹੀ ਏ...।

"ਕਿੱਡਾ ਮੁਲਾਇਮ ਏ...!"

"ਭਲਾ ਕੀ ਭਾਅ ਆਇਐ ਬੇਬੇ ਜੀ—?" ਕੋਲ ਬੈਠੀ ਇਕ ਹੋਰ ਨੇ ਪੁੱਛ ਲਿਆ ਏ।

"ਮੁੰਡੇ ਨੇ ਆਂਦਾ ਸੀ, ਆਂਹਦਾ ਏ ਪੰਝੀ ਲੱਗੇ ਨੇ ਮੀਟਰ ਦੇ...।"

"ਕੱਪੜਾ ਵੀ ਬੇਬੇ ਅੱਜ ਗਹਿਣੇ ਦੇ ਭਾਅ ਏ...।" ਹੁਣ ਸਾਰੀਆਂ ਦੀਆਂ ਨਜ਼ਰਾਂ ਮਰਨ ਵਾਲੇ ਦੀ ਵੱਡੀ ਭਰਜਾਈ ਦੀਆਂ ਨਵੀਆਂ ਬਣਵਾਈਆਂ ਚੂੜੀਆਂ ਤੇ ਹਨ।

"ਹੁਣੇ ਬਣਵਾਈਆਂ ਜੇ ਭਲਾ ? ਨਮੂਨਾ ਬੜਾ ਸੁਹਣਾ ਏ।" ਇਕ ਨੇ ਤਾਂ ਝਕਦੀ ਝਕਦੀ ਨੇ ਪੁੱਛ ਈ ਲਿਆ ਏ।

"ਨਹੀਂ ਬਣੀਆਂ ਤਾਂ ਪਹਿਲਾਂ ਈ ਪਈਆਂ ਸਨ...।" ਚੂੜੀਆਂ ਵਾਲੀ ਝੇਪਦੀ ਜਿਹੀ ਕਿਸੇ ਕੰਮ ਦੇ ਬਹਾਨੇ ਉੱਠ ਖਲੋਤੀ ਏ। ਇਕ ਦੋ ਨੇ ਤਾਂ ਨੱਕ ਵੀ ਚਾੜ੍ਹਿਆ ਏ, ਘੁਰ ਘੁਰ ਜਿਹੀ ਸ਼ੁਰੂ ਹੋ ਗਈ। ਇਕ ਤੀਵੀਂ ਨੇ ਆਪਣੀ ਲੱਤ ਨਿੱਸਲ ਕਰਦਿਆਂ ਹੋਇਆਂ ਲੰਮੀ ਸਾਰੀ ਉਬਾਸੀ ਲਈ ਏ।

ਬਰਸੀਮ ਦੀ ਭਰੀ ਭਰਾਤੀ ਰੇੜ੍ਹੀ ਖੜ੍ਹ ਖੜ੍ਹ ਕਰਦੀ ਵਿਹੜੇ 'ਚ ਆ ਖਲੋਤੀ ਏ। ਕਾਮੇ ਏਧਰ ਓਧਰ ਦੌੜ ਰਹੇ ਨੇ। ਭਰੀਆਂ ਚੁੱਕ ਚੁੱਕ ਟੋਕੇ ਕੋਲ ਸੁੱਟ ਰਹੇ ਨੇ। ਮਰਦਾਂ ਵਾਲੀ ਦਰੀ ਤੋਂ ਆਉਣ ਵਾਲੀਆਂ ਅਲੈਕਸ਼ਨਾਂ ਬਾਰੇ ਬਹਿਸ ਜਿਹੀ ਛਿੜ ਪਈ ਏ। ਉੱਚੀ ਉੱਚੀ ਦਲੀਲਾਂ ਦਿੱਤੀਆਂ ਜਾ ਰਹੀਆਂ ਨੇ...ਇਕ ਦੋ ਕਾਹਲੇ ਤਾਂ ਉੱਠ ਕੇ ਵੀ ਤੁਰ ਪਏ ਨੇ...। ਮਰਨ ਵਾਲੇ ਦੀ ਵੱਡੀ ਭਰਜਾਈ ਜਿਵੇਂ ਹੁਣੇ ਕੱਪੜੇ ਬਦਲ ਕੇ ਚੌਂਕੇ 'ਚ ਆਈ ਏ, ਗਲਾਸੀ 'ਚ ਆਪਣੇ ਮੁੰਡੇ ਜੋਗਾ ਦੁੱਧ ਪੁਆ ਫਿਰ ਅੰਦਰ ਜਾ ਵੜੀ ਏ। ਘੂਰਦੀਆਂ ਜਿਹੀਆਂ ਕੁਝ ਤੀਵੀਆਂ ਉਹਦੇ ਵਲ ਵੇਖ ਰਹੀਆਂ ਨੇ।

ਵਿਹੜੇ ਵਿਚਲੀ ਧਰੇਕ ਤੋਂ ਹਵਾ ਨਾਲ ਕਿੰਨੇ ਸਾਰੇ ਸੁੱਕੇ ਪੱਤੇ ਡਿੱਗ ਕੇ ਦੂਰ ਤਕ ਫੈਲ ਗਏ ਨੇ...।

ਹੁਣ ਵਲੈਤੀ ਗਾਂ ਦੀ ਸਜਾਈ ਵੱਛੀ ਵਿਹੜੇ 'ਚ ਦੁੜਕੀਆਂ ਲਾਂਦੀ ਆਣ ਵੜੀ ਏ। ਅੰਞਾਣੇ ਉਹਦੇ ਮਗਰ ਦੌੜਦੇ ਹੋਏ ਉਹਦੀ ਪੂਛਲ ਮਰੋੜ ਰਹੇ ਨੇ—ਹੱਸ ਹੱਸ ਕੇ ਲੋਟ ਪੋਟ ਹੋ ਰਹੇ ਨੇ...ਸਾਰੀਆਂ ਦਾ ਧਿਆਨ ਓਧਰੇ ਹੋ ਗਿਆ ਏ।

"ਸਗਵਾਂ ਹਿਰਨੀ ਦਾ ਬੱਚਾ ਏ...।" ਹੁਲਾਸ ਜਿਹੇ ਨਾਲ ਕੋਈ ਜਣੀ ਆਖ ਰਹੀ ਏ।

"ਗਾਂ ਏਨੀ 'ਸੀਲ ਜੇ ਦਿਹਾੜੀ 'ਚ ਭਾਵੇਂ ਚਾਰ ਵਾਰ ਚੋਅ ਲਵੋ—।

ਮਹਿਰੀ ਟਰੇਅ 'ਚ ਚਾਹ ਰੱਖੀ ਆ ਗਈ ਏ। ਵਾਰੀ ਵਾਰੀ ਸਭ ਅੱਗੇ ਟਰੇਅ ਕਰ ਰਹੀ ਏ। ਕੁਝ ਕੁ ਗਲਾਸ ਫੜਨੋਂ ਝਕ ਰਹੀਆਂ ਨੇ।

"ਫੜੋ ਬੀਬੀ, ਮੁੱਕ ਤੇ ਉਹਦਾ ਗਿਆ, ਜਿਹੜਾ ਟੁਰ ਗਿਆ...ਕੀ ਛੱਡਿਆ ਹੋਇਆ ਏ ਓਦਣ ਦਾ...।" ਮਰਨ ਵਾਲੇ ਦੀ ਚਾਚੀ ਇਕ ਦੋਂਹ ਜਣੀਆਂ ਅੱਗੇ ਚਾਹ ਦੇ ਗਲਾਸ ਕਰਦੀ ਆਖ ਗਈ ਏ।

ਅੰਞਾਣੇ ਹਾਲੀ ਵੀ ਵੱਛੀ ਮਗਰ ਦੌੜ ਰਹੇ ਨੇ।

ਬਰਾਂਡੇ 'ਚ ਬੈਠੇ ਭੋਲੀ ਤੇ ਪੱਪੂ ਇਕ ਦੂਜੇ ਨੂੰ ਮਸ਼ਕਰੀਆਂ ਕਰ ਰਹੇ ਨੇ, ਪੱਪੂ ਤਾਂ ਭੋਲੀ ਨੂੰ ਚੂੰਢੀ ਵੱਢਣ ਲਈ ਵੀ ਅਹੁਲਿਆ ਏ ਪਰ ਤੀਵੀਆਂ ਵਲ ਵੇਖ ਕੇ ਝੱਕ ਗਿਆ ਏ ।

ਕੁਝ ਜ਼ਨਾਨੀਆਂ ਨੱਕ ਚਾੜ੍ਹ ਚਾਹ ਪੀ ਰਹੀਆਂ ਨੇ । ਦੋ ਤਿੰਨ ਨੇ ਤਾਂ ਅੱਧੀ ਚਾਹ ਵਿਚੇ ਛੱਡ ਦਿੱਤੀ ਏ । ਸ਼ਾਇਦ ਮਿੱਠਾ ਘੱਟ ਏ ।

"ਨੀਂ ਵੀਰੋ ਮਿੱਠਾ ਲਿਆਈਂ ਕੌਲੀ 'ਚ—।" ਮਰਨ ਵਾਲੇ ਦੀ ਮਾਂ ਨੇ ਚੌਂਕੇ 'ਚ ਬੈਠੀ ਮਹਿਰੀ ਨੂੰ ਆਵਾਜ਼ ਦਿੱਤੀ ਏ ।

"ਕੋਈ ਨਾ ਰਹਿਣ ਦਿਓ...।" ਦੋ ਜਣੀਆਂ ਨੇ ਰਵਾਜੀ ਜਿਹਾ ਆਖਿਆ ਏ ।

ਮਰਦਾਂ ਵਾਲੀ ਦਰੀ ਤੋਂ ਇਕ ਦਬਵੇਂ ਜਿਹੇ ਕਹਿਕਹੇ ਦੀ ਆਵਾਜ਼ ਆਈ ਏ । ਭੋਲੀ ਨੇ ਪਿੱਛੋਂ ਦੀ ਆ ਕੇ ਬਰਾਂਡੇ 'ਚ ਖਲੋਤੇ ਪੱਪੂ ਦੇ ਹੱਥੋਂ ਗਿਲਾਸ ਖੋਹ ਲਿਆ ਏ—। ਹੁਣ ਪੱਪੂ ਭੋਲੀ ਦੇ ਮਗਰ ਮਗਰ ਨੱਸ ਰਿਹਾ ਏ । ਦੋਵੇਂ ਹੱਸੀ ਜਾ ਰਹੇ ਤੇ ਨੱਸੀ ਵੀ ਜਾ ਰਹੇ ਨੇ ।

ਅੰਦਰੋਂ ਭੂਆ ਦੇ ਘੁਰਾੜਿਆਂ ਦੀ ਆਵਾਜ਼ ਆ ਰਹੀ ਏ । ਰੋ ਕਲਪ ਕੇ ਥੱਕ ਕੇ ਸੌਂ ਗਈ ਏ ।

ਹਾਤੇ 'ਚ ਬਿਜਲੀ ਦੀ ਮਸ਼ੀਨ ਨਾਲ ਦਬਾ ਦਬ ਪੱਠੇ ਕੁਤਰੇ ਜਾ ਰਹੇ ਹਨ । ਕਾਮਿਆਂ ਦੇ ਸਿਰਾਂ 'ਤੇ ਖਲ ਨਾਲ ਭਰੇ ਹੋਏ ਦਾਬੜੇ ਵੇਖ ਇਕ ਦੋ ਵਲੈਤੀ ਗਾਵਾਂ ਜ਼ੋਰ ਜ਼ੋਰ ਦੀ ਅੜਿੰਗ ਪਈਆਂ ਨੇ । ਹਾਤੇ 'ਚ ਗੋਹੇ 'ਚੋਂ 'ਦਾਣਾ ਲੱਭ, ਇਕ ਦੇਸੀ ਕੁੱਕੜ ਜ਼ੋਰ ਜ਼ੋਰ ਦੀ ਪਹੁੰਚੇ ਮਾਰਦਾ ਹਰਫ਼ਲਿਆ ਜਿਹਾ ਕੁੜਕੁੜ ਕਰਦਾ, ਕਦੀ ਦਾਣਾ ਚੁੰਝ 'ਚ ਫੜਦਾ ਕਦੀ ਧਰਦਾ, ਕੁੱਕੜੀਆਂ ਨੂੰ ਸੱਦ ਰਿਹਾ ਏ...।

"ਨੀਂ ਵੀਰੋ, ਖੰਡ ਨਹੀਓਂ ਲਿਆਂਦੀ ?" ਮਰਨ ਵਾਲੇ ਦੀ ਭਰਜਾਈ ਵੜੀ ਉੱਚੀ ਦੇਣੀ ਆਵਾਜ਼ ਮਾਰੀ ਰਹੀ ਏ—।

"ਆਈ ਜੇ, ਆਈ ਜੇ ਬੀਬੀ ਜ਼ੀ..." ਰਵਾਂ ਰਵੀਂ ਮਹਿਰੀ ਖੰਡ ਵਾਲੀ ਕੌਲੀ ਲੈ ਆਈ ਏ, ਸਾਰੀਆਂ ਨੇ ਮਿੱਠੇ ਦਾ ਇਕ ਇਕ ਚਿਮਚਾ ਹੋਰ ਪੁਆ ਲਿਆ ਏ ।

ਚੌਂਕੇ 'ਚ ਬੈਠੀਆਂ ਮਹਿਰੀਆਂ ਕੁੜੀਆਂ, ਕੁਝ ਦਿਨ ਪਹਿਲਾਂ ਚੜ੍ਹਾਈਆਂ ਨਵੀਆਂ ਚੂੜ੍ਹੀਆਂ ਇਕ ਦੂਜੀ ਨੂੰ ਵਿਖਾ ਰਹੀਆਂ ਨੇ । ਮਰਨ ਵਾਲੇ ਦੀ ਵੱਡੀ ਭੈਣ ਨੇ ਚੌਂਕੇ 'ਚ ਜਾ ਕੇ ਵੀਰੋ ਨੂੰ ਕੁਝ ਕਿਹਾ ਏ, ਵੀਰੋ ਦੁੱਧ ਦਾ ਗਿਲਾਸ ਪਾਸੇ ਜਿਹਾ ਕਰ ਕੇ ਉਹਦੇ ਮਗਰੇ, ਉਹਦੇ ਕਮਰੇ 'ਚ ਲੈ ਗਈ ਏ...। ਮਰਦਾਂ ਵਾਲੀ ਦਰੀ ਤੋਂ ਤਿੰਨ ਜਣੇ ਉੱਠ ਕੇ ਵਲੈਤੀ ਗਾਵਾਂ ਵਾਲੀ ਖੁਰਲੀ ਕੋਲ ਜਾ ਖਲੋਤੇ ਨੇ । ਮਰਨ ਵਾਲੇ ਦੇ ਵੱਡੇ ਭਰਾ ਨੇ ਆ ਕੇ ਉਹਦੇ ਮੁੰਡੇ ਨੂੰ ਕੁੱਛੜ ਚੁੱਕ ਲਿਆ ਏ—। ਉਹਦੀ ਗੁੜਗੁੱਲ੍ਹੀ ਗੱਲ੍ਹ ਤੇ ਨਿੱਕੀ ਜਿਹੀ ਥਪਕੀ ਲਾ ਕੇ ਬੱਚੇ ਦੇ ਨਾਲ ਹੀ ਉਹ ਆਪ ਵੀ ਹੱਸ ਪਿਆ ਏ...। ਸਾਰੀਆਂ ਤੀਵੀਆਂ ਦਾ ਧਿਆਨ ਓਧਰੇ ਹੋ ਗਿਆ ਏ । ਮੂੰਹਾਂ ਤੇ ਨਿੰਮ੍ਹੀ ਜਿਹੀ ਮੁਸਕਰਾਹਟ ਫੈਲ ਗਈ ਏ ।

ਆਹੋ ਹੁਣ ਇਹਨਾਂ ਈ ਸਿਰ ਤੇ ਹੱਥ ਰੱਖਣਾ ਏ ਨਾ—!" ਕੋਈ ਤੀਵੀਂ ਹੌਕੇ ਵਾਂਗ ਆਖ ਗਈ ਏ ।

"ਆਹੋ ਭੈਣਾ ਖ਼ੂਨ ਜੂ ਹੋਇਆ—।" ਦੂਜੀ ਆਪਣੀ ਥੱਕੀ ਹੋਈ ਲੱਤ ਨੂੰ ਸਿੱਧਿਆਂ ਕਰਦੀ ਹੋਈ ਆਖ ਗਈ ਏ।

ਭੱਜੀ ਭੱਜੀ ਆਉਂਦੀ ਭੋਲੀ ਨੇ ਹੁਣ ਤਾਏ ਹੱਥੋਂ ਮੁੰਡੇ ਨੂੰ ਚੁੱਕ ਲਿਆ ਏ। ਕੁਤਕੁਤਾਰੀਆਂ ਕੱਢਦੀ ਹੋਈ ਉਹ ਉਹਨੂੰ ਲੈ ਕੇ ਬਰਾਂਡੇ 'ਚ ਡੱਠੀ ਹੋਈ ਮੰਜੀ ਤੇ ਬੈਠ ਗਈ ਏ।

ਇਕ ਦੂਜੀ ਵਲ ਮੂੰਹ ਕਰੀਂ ਮੱਥਿਆਂ ਨੂੰ ਢੱਕਦੀਆਂ, ਕਦੀ ਗੱਲ੍ਹਾਂ 'ਤੇ ਕਦੀ ਠੋਡੀਆਂ ਤੇ ਉਂਗਲੀਆਂ ਧਰੀ ਹੁਣ ਤੀਵੀਆਂ ਟੋਲੀਆਂ ਜਿਹੀਆਂ ਬਣਾਈ ਆਪੋ 'ਚ ਗੱਲੀਂ ਜੁਪੀਆਂ ਹੋਈਆਂ ਨੇ, ਅਜੀਬ ਤਰ੍ਹਾਂ ਦੇ ਭਾਵ ਉਹਨਾਂ ਦੇ ਚਿਹਰਿਆਂ 'ਤੇ ਆ ਜਾ ਰਹੇ ਨੇ—ਉਦਾਸ ਚਿਹਰਿਆਂ ਦੇ ਪਿੱਛੇ ਇਕ ਲੁਕਵੀਂ ਜਿਹੀ ਤੀਬਰਤਾ, ਅੱਖੀਆਂ 'ਚ ਚਮਕ...ਨਿੰਮ੍ਹੀ ਜਿਹੀ ਮੁਸਕਣੀ...।

ਮਰਦਾਂ ਵਾਲੀ ਦਰੀ ਤਕਰੀਬਨ ਖ਼ਾਲੀ ਹੋ ਗਈ ਏ, ਸਿਰਫ਼ ਤਿੰਨ ਚਾਰ ਨਿਗਦੇ ਹੀ ਬੈਠੇ ਹੋਏ ਨੇ। ਚੌਂਕੇ 'ਚੋਂ ਸਬਜ਼ੀ ਨੂੰ ਤੜਕਾ ਲੱਗਣ ਦੀ ਵਾਸ਼ਨਾ ਸਾਰੇ ਵਿਹੜੇ 'ਚ ਫੈਲ ਗਈ ਏ—ਜਾਂਦੀ ਧੁੱਪ 'ਚ ਧਰੇਕ ਦੀਆਂ ਖ਼ਾਲੀ ਟਾਹਣੀਆਂ 'ਚ ਨਿੱਕੀਆਂ ਨਿੱਕੀਆਂ ਤੂਈਆਂ ਦਿੱਸ ਆਈਆਂ ਨੇ।

"ਜਾਹ ਖਾਂ ਧੀਏ ਤੂੰ ਅਰਾਮ ਕਰ—!" ਮਰਨ ਵਾਲੇ ਦੀ ਘਰ ਵਾਲੀ ਨੂੰ ਉਸ ਦੀ ਮਾਸੀ ਉਠਾ ਕੇ ਕਮਰੇ ਅੰਦਰ ਛੱਡ ਆਈ ਏ। ਇਕ ਦੋ ਜਣੀਆਂ ਨੇ ਬੜੇ ਤਰਸ ਜਿਹੇ ਨਾਲ ਉਹਦੇ ਵਲ ਵੇਖਿਆ ਏ।

"ਹਾਇਆ ਘੱਟਾ ਚੇਤਾ ਏ ਮੇਰਾ ਵੀ, ਕਿਸੇ ਅੰਞਾਣੇ ਨੂੰ ਈ ਪੱਕੀ ਕਰ ਆਉਂਦੀ। ਸਵੇਰੇ ਮੱਝ ਸੂਈ ਏ—ਨਿੱਕਾ ਜਿਹਾ ਜਾਅ ਏ, ਕੱਚੇ ਖੁਰ—ਕੀ ਪਤਾ ਕਾਵਾਂ ਕੀ ਹਾਲ ਕੀਤਾ ਏ?" ਇਹ ਸਰਪੰਚਣੀ ਏ। ਲੰਬੜਦਾਰਨੀ ਨੂੰ ਵਿਚੇ ਵਿਚ ਆਪਣੇ ਮੁੰਡੇ ਦਾ ਫ਼ਿਕਰ ਲੱਗਾ ਹੋਇਆ ਏ। "ਮੁੰਡੇ ਨੂੰ ਠੰਢ ਲੱਗੀ ਹੋਈ ਏ, ਵੈਦ ਨੇ ਦੁੱਧ 'ਚ ਛੁਹਾਰਾ ਕਾੜ੍ਹ ਕੇ ਦੇਣ ਲਈ ਆਖਿਆ ਸੀ...।" ਉਹ ਜਿਵੇਂ ਘਰ ਦੀਆਂ ਨੂੰ ਸੁਣਾਂਦੀ ਹੋਈ ਆਖ ਰਹੀ ਏ।

ਹਵਾ ਅੱਗੇ ਨਾਲੋਂ ਵਧੇਰੇ ਠੰਢੀ ਹੋ ਗਈ ਏ। "ਫੱਗਣ ਵੀ ਚੜ੍ਹ ਗਿਆ ਈ ਪਰ ਠੰਢ ਨਹੀਉਂ ਘਟੀ।" ਕੋਈ ਜਣੀ ਗੱਲ ਕਰਨ ਦੀ ਖ਼ਾਤਰ ਆਖ ਰਹੀ ਏ। ਇਕ ਅਜੀਬ ਜਿਹੀ ਅਣਦਿੱਸਦੀ ਕਾਹਲ ਤੇ ਹਿੱਲ ਜੁੱਲ ਜਿਹੀ ਜਨਾਨੀਆਂ 'ਚ ਪੈਦਾ ਹੋ ਗਈ ਏ, ਕਾਹਲੀਆਂ ਜਿਹੀਆਂ ਪਈਆਂ ਉਹ ਹੁਣ ਪਾਸੇ ਬਦਲ ਰਹੀਆਂ ਨੇ। ਉੱਠਣ ਲਈ ਗੁਪਤ ਜਿਹੇ ਇਸ਼ਾਰੇ ਕਰ ਰਹੀਆਂ ਨੇ। ਅੱਖਾਂ ਨਾਲ ਇਕ ਦੂਜੀ ਨੂੰ ਸਮਝਾ ਰਹੀਆਂ ਨੇ।

ਬਾਹਰੋਂ ਚਰ ਕੇ ਪਸ਼ੂਆਂ ਦੇ ਵੱਗ ਗਲੀ 'ਚੋਂ ਲੰਘ ਰਹੇ ਨੇ...ਘਰਾਂ 'ਚੋਂ ਜਾਅਵਾਂ ਦੇ ਰਿੰਗਣ ਦੀ ਅਵਾਜ਼ ਆ ਰਹੀ ਏ...ਗਲੀ ਵਿਚ ਅੰਞਾਣੇ ਛੁਹਣ ਛੁਹਾਈ ਖੇਡਦੇ ਇਕ ਦੂਜੇ ਨੂੰ ਲੱਭਦੇ ਵਿਹੜੇ 'ਚ ਆਣ ਵੜੇ ਨੇ...।

ਫਿਰ ਕੂੜ੍ਹ 'ਚੋਂ ਇਕ ਮੁੰਡੇ ਦੇ ਦੌੜ੍ਹ ਕੇ ਬਹਾਰ ਆਉਣ ਤੇ ਸਾਰੇ ਅੰਞਾਣੇ ਖ਼ੁਸ਼ੀ ਦੀਆਂ ਕਿਲਕਾਰੀਆਂ ਮਾਰਦੇ ਹੋਏ ਉਹਨੂੰ ਛੁਹਣ ਲਈ ਉਹਦੇ ਮਗਰੇ ਗਲੀ 'ਚ ਭੱਜ

ਉੱਠੇ ਨੇ।

"ਮੇਰਾ ਤੇ ਅੜੀਓ ਸਹੁਰਾ ਬਾਹਰ ਪਾਲੇ 'ਚ ਠੁਰਕਦਾ ਪਿਆ ਹੋਣਾ ਏ : ਵਡੇਰਾ ਸਰੀਰ ਏ ਘਰ ਹੈ ਕੋਈ ਨਹੀਉਂ, ਕੱਲੇ ਉਹਦੇ ਤੋਂ ਮੰਜੀ ਅੰਦਰ ਨਹੀਂ ਕੀਤੀ ਜਾਣੀ। ਕੱਲ੍ਹ ਦਾ ਉਂਵ ਈ ਕੁਝ ਠੰਗਰਿਆ ਹੋਇਆ ਏ, ਠੰਢ ਲੱਗ ਗਈ ਸੂ...! ਇਹ ਭਾਰੇ ਸਰੀਰ ਤੇ ਪੱਕੇ ਰੰਗ ਵਾਲੀ ਬੰਤੋ ਏ।

"ਨੀ ਛੁਹਾਰਾ ਚਾ ਲਾਈਂ ਸੂ ਜਾ ਕੇ।" ਸਾਰੀਆਂ ਹੱਸ ਪੈਂਦੀਆਂ ਹਨ, ਪਰ ਫਿਰ ਕੱਚੀਆਂ ਜਿਹੀਆਂ ਹੁੰਦੀਆਂ ਮੂੰਹਾਂ ਅੱਗੇ ਚੁੰਨੀਆ ਕਰ ਲੈਂਦੀਆਂ ਹਨ।

"ਵੇਖੋ ਨੀਂ, ਪੰਡ ਦੀ ਪੰਡ ਨਾ ਬਈਠਾ ਜਾਏ ਨਾ ਉੱਠਿਆ ਜਾਏ, ਕਿੱਡੀ ਰੱਬ ਨਸੀਤ ਪਿਆ ਦੇਂਦਾ ਈ।"

ਲੰਬੜਦਾਰਨੀ ਨੇ ਇਕ ਤਰ੍ਹਾਂ ਸਾਰੀਆਂ ਨੂੰ ਉੱਠਣ ਦਾ ਇਸ਼ਾਰਾ ਕਰ ਦਿੱਤਾ ਏ।

ਏਧਰ ਓਧਰ ਵੇਖਦੀਆਂ, ਦੁਪੱਟਿਆਂ ਨੂੰ ਠੀਕ ਕਰਦੀਆਂ ਹੋਈਆਂ, ਲੰਮੇ ਵੜੇ ਸਾਹ ਭਰਦੀਆਂ ਉਹ ਉੱਠ ਖਲੋਤੀਆਂ ਹਨ "ਚਲੋ ਭੈਣਾਂ ਇਹਨੇ ਸਹੁਰਾ ਵੀ ਸਾਂਭਣਾ ਏ ਜਾ ਕੇ...।" ਸਾਰੀਆਂ ਫੇਰ ਹੱਸ ਪੈਂਦੀਆਂ ਹਨ।

"ਸਾਂਭਣੇ ਈ ਪੈਂਦੇ ਨੇ ਸਹੁਰੇ ਵੀ ਭੈਣਾਂ...!"

"ਨੀਂ ਦੇਹ ਸੂ ਪਰ੍ਹਾਂ ਛੀਮ੍ਹ ਦਾ ਗੋਲਾ"

"ਨਾ ਨੀਂ ਅੜੀਓ, ਮੇਰੇ ਸਹੁਰੇ ਨੂੰ ਇੰਝ ਨਾ ਆਖੋ, ਮਰਨ ਤੇ ਉਹਦਾ ਕੋਈ ਨਹੀਂ ਜੇ ਦਿਲ ਕਰਦਾ...।"

"ਨੀਂ ਭੈੜੀਓ ਇਹ ਸੱਚ ਜੇ, ਕੱਲ੍ਹ ਮੈਂ ਗਈ ਇਹਨਾਂ ਦੇ ਘਰ, ਬਿਟਰ ਬਿਟਰ ਵਿਹੜੇ 'ਚ ਬਹੁਕਰ ਫੇਰਦੀ ਚੂੜ੍ਹੀ ਕੁੜੀ ਵੱਲ ਝਾਕੀ ਜਾਏ।"

ਪੱਪੂ ਤੇ ਭੋਲੀ ਪਰ੍ਹਾਂ ਬਰਾਂਡੇ 'ਚ ਖਲੋਤੇ ਆਪੋ ਆਪਣੇ ਸਕੂਲਾਂ ਦੀਆਂ ਗੱਲਾਂ ਕਰ ਕਰ ਹੱਸ ਰਹੇ ਹਨ, ਚਾਹ ਪੀ ਰਹੇ ਹਨ ਤੇ ਅੱਖ ਮਟੱਕਾ ਕਰ ਰਹੇ ਹਨ। ਗਲੀ 'ਚ ਅੰਞਾਣੇ ਹਾਲੀ ਵੀ ਛੁਹਣ ਛੁਹਾਈ ਖੇਡ ਰਹੇ ਹਨ।

"ਜਾਨ ਤੇ ਉਹਦੀ ਕਿਤੇ ਟੁਭਕਦੀ ਪਈ ਏ...ਟੁਰਦਾ ਏ ਤਾਂ ਇੰਝ ਜਾਪਦਾ ਏ ਹੁਣੇ ਡਿੱਗਾ ਕਿ ਡਿੱਗਾ...!" ਤਿੱਖੇ ਨੱਕ ਤੇ ਜੜਾਊ ਲੌਂਗ ਵਾਲੀ ਜ਼ਨਾਨੀ ਹੁਣ ਬੁੱਢੇ ਦੀ ਟੋਰ ਦੀਆਂ ਸਾਂਗਾਂ ਲਾਉਂਦੀ ਟੰਗਾਂ ਚੌੜੀਆਂ ਕਰ ਕਰ ਤੁਰ ਰਹੀ ਏ।

"ਹਾਲੀ ਤਾਂ ਉਹ ਐਤਕੀਂ ਦੁਸਹਿਰੇ ਦੇ ਮੇਲੇ 'ਤੇ ਜਾਣ ਲਈ ਅੜੀ ਕਰ ਬਈਠਾ ਸਾਈ...।" ਇਹ ਸਹੁਰੇ ਵਾਲੀ ਏ।

"ਚੁੱਕ ਲੈਣਾ ਸਾਈ ਕੁੱਛੜ ਫੇਰ।" ਹਾਸੇ ਦੀ ਇਕ ਲਹਿਰ ਉੱਠਦੀ ਏ, ਫਿਰ ਇਕ ਹੋਰ ਤੇ ਫਿਰ ਇਕ ਹੋਰ...।

# ਇਕ ਹੋਰ ਹੈਮਿੰਗਵੇ

## ਰਵਿੰਦਰ ਰਵੀ

ਇੰਜ ਹੀ ਹੋਇਆ ਸੀ। ਬੂੰਦ ਬੂੰਦ ਕਰ ਕੇ ਜ਼ਿੰਦਗੀ ਬਹਿ ਗਈ ਸੀ। ਇਨ੍ਹਾਂ ਬੂੰਦਾਂ ਦੇ ਪਾਰਦਰਸ਼ੀ ਆਕਾਰਾਂ ਵਿਚ ਜੋ ਸੂਰਜ, ਚੰਨ, ਸਿਤਾਰੇ, ਸਤਰੰਗੀਆਂ ਪੀਂਘਾਂ, ਅਤੇ ਉੱਡਦੇ ਛਿਣ ਉਸ ਨੇ ਪਕੜੇ ਸਨ, ਉਹ ਵੀ ਬੂੰਦ 'ਚੋਂ ਭਾਫ਼ ਵਾਂਗ ਹਵਾ ਹੋ ਗਏ ਸਨ। ਇਕ ਘਣਾ ਸੱਖਣਾਪਨ ਬਾਕੀ ਰਹਿ ਗਿਆ ਸੀ। ਆਪਣੇ ਅੰਦਰਲੇ ਖ਼ਲਾਅ ਵਿਚ ਉਹ ਆਪਣੇ ਭਿੰਨ ਭਿੰਨ ਕਿਰਦਾਰਾਂ ਨੂੰ—ਵੱਖਰੀਆਂ ਵੱਖਰੀਆਂ ਹਸਤੀਆਂ ਵਾਂਗ—ਵਿਖੰਡਤ ਹੋਏ ਦੂਰ ਦੂਰ ਘੁੰਮ ਲਟਕ ਰਹੇ ਵੇਖ ਰਿਹਾ ਸੀ। ਇਨ੍ਹਾਂ ਅੰਦਰ ਵੀ ਕਦੇ ਅੰਤਾਂ ਦੀਆਂ ਖਿੱਚਾਂ ਦਾ ਵਾਸਾ ਸੀ।

ਏਸ ਖ਼ਿਆਲ ਨਾਲ ਉਹ ਬਿੰਦ ਦੀ ਬਿੰਦ ਮੁਸਕਰਾਇਆ। ਏਸ ਫਿੱਕੀ ਜਿਹੀ ਮੁਸਕਰਾਹਟ ਨੂੰ ਆਪਣੇ ਆਲੇ ਦੁਆਲੇ ਪਸਰੇ ਸੰਘਣੇ ਮੌਨ ਵਿਚ ਡਿਗਦਿਆਂ ਡੁੱਬਦਿਆਂ ਵੇਖਦਿਆਂ, ਉਸ ਨੇ ਆਪਣੇ ਅੰਦਰ ਇਸ ਦੇ ਮੌਨ ਖ਼ੜਾਕ ਦੀਆਂ ਅਨੇਕਾਂ ਹੀ ਤੇਜ਼ਾਬ ਵਿਚ ਭਿੱਜੀਆਂ ਸੂਈਆਂ ਵਾਂਗ ਵਿੰਨ੍ਹ-ਚੀਰਵੀਆਂ ਪ੍ਰਤੀਧੁਨੀਆਂ ਨੂੰ ਆਪਣੀ ਸਮੁੱਚੀ ਹੋਂਦ ਦੇ ਆਰ-ਪਾਰ ਹੁੰਦਿਆਂ ਮਹਿਸੂਸ ਕੀਤਾ। ਉਸ ਦਾ ਆਪਾ ਜਿਵੇਂ ਮਹੀਨ ਛੇਕਾਂ ਦੀ ਇਕ ਅਮੂਰਤ ਛਾਨਣੀ ਸੀ। ਦਰਦ ਦੇ ਚੁੱਭਵੇਂ ਅੱਥਰੂ-ਕੇਰਵੇਂ ਮੌਨ-ਰੁਦਨ ਵਿਚ ਡੁੱਬੇ ਅਹਿਸਾਸ ਹੇਠ ਵੀ ਉਸ ਨੇ ਚੇਤਨਾ ਨੂੰ ਜਗਾਈ ਰੱਖਿਆ ਅਤੇ ਤਿੰਨਾਂ ਛੇਕਾਂ ਵਿਚੋਂ ਆਪਣੇ ਤੇ ਆਪਣੇ ਆਲੇ ਦੁਆਲੇ ਫੈਲੇ ਸਮੁੱਚੇ ਵਾਤਾਵਰਨ ਦੇ ਪਸਾਰਾਂ ਦਾ ਆਰ-ਪਾਰ ਵੇਖਣ ਦਾ ਯਤਨ ਕੀਤਾ।

ਭੂਤ ਵਲ ਇਕ ਸੰਘਣੀ ਧੁੰਦ ਸੀ। ਵਿਚ ਵਿਚ ਚਿਣਗਾਂ ਵਾਂਗ ਫੁੱਟਦੇ ਕੁਝ ਚਮਕਦਾਰ ਜ਼ੱਰੇ ਜਿਹੇ ਸਨ, ਰੌਸ਼ਨੀ ਦੇ। ਉਨ੍ਹਾਂ ਤੋਂ ਪਾਰ ਸੰਘਣਾ ਅਨ੍ਹੇਰਾ ਸੀ। ਕੁਝ ਵਿਖਾਈ ਨਹੀਂ ਸੀ ਦਿੰਦਾ। ਭਵਿੱਖ ਵਲ ਵੀ ਇਹ ਕੁਝ ਹੀ ਸੀ। ਇਕ ਸੰਘਣੀ ਸਿਆਹੀ—ਤੇ ਬੱਸ—ਸਿਆਹੀ ਦੀ ਇਸ ਸੀਮਾ ਦੇ ਉਸ ਪਾਰ ਜਿਵੇਂ ਉਸ ਦੀ ਨਜ਼ਰ ਵਿਚੋਂ ਕਿਸੇ ਨੇ ਸਾਰੀ ਰੌਸ਼ਨੀ ਡੀਕ ਲਈ ਸੀ। ਉਰਵਾਰ ਪਾਰ ਦੇ ਚਾਰ ਦਿਸ਼ਾਵੀਂ ਪਸਰੇ ਏਸ ਅਨ੍ਹੇਰੇ ਵਿਚ ਵਿਚਰਦਿਆਂ ਉਸ ਨੇ ਹੇਠਾਂ-ਉੱਪਰ ਵੇਖਣ ਦਾ ਯਤਨ ਕੀਤਾ। ਠੰਡੀ ਯੱਖ਼ ਧਰਤੀ। ਉਸ ਦੀ ਆਪਣੀ ਹਸਤੀ ਜਿਵੇਂ ਬਰਫ਼ ਦੀ ਸਿਲ ਕਟ ਕੇ ਪੋਲਰ ਆਈਸ ਕੈਪ ਦਾ ਭਾਗ ਬਣ ਗਈ ਹੋਵੇ। ਆਕਾਸ਼, ਜਿਸ ਦਾ ਉਸ ਨੇ ਕਦੇ ਨਿਰਮਲ,

ਘਟਾਟੋਪ, ਕਦੇ ਸਿਤਾਰਿਆਂ, ਚੰਦਰਮਾਂ, ਸੂਰਜਾਂ ਅਤੇ ਸਤਰੰਗੀਆਂ ਵਾਲਾ ਰੂਪ ਮਾਣਿਆ ਸੀ, ਅੱਜ ਜਿਵੇਂ ਮਣਾਂ-ਮੂੰਹੀਂ, ਸੰਘਣਾ, ਕਾਲਾ ਬੋਲਾ ਤੇ ਠੋਸ ਅਨ੍ਹੇਰਾ ਬਣ ਕੇ ਉਸ ਉਤੇ ਢਹਿ ਪਿਆ ਹੋਵੇ।

ਉਹ ਜਿਵੇਂ ਚੱਕੀ ਦੇ ਦੋ ਭਾਰੀ ਪੁੜਾਂ ਵਿਚਕਾਰ ਆ ਗਿਆ ਸੀ। ਇਕ ਪੁੜ ਪਿੰਡ ਦਾ, ਇਕ ਬ੍ਰਹਿਮੰਡ ਦਾ। ਨਾ ਪਿੰਡ ਆਪਣਾ, ਨਾ ਬ੍ਰਹਿਮੰਡ ਤਕ ਰਸਾਈ। ਵਿਚਕਾਰ ਉਸ ਦੀ ਚੇਤਨਾ : ਇਕ ਵਿਫਲ ਯਤਨ, ਫਿਰ ਵੀ ਬਲ ਰਹੀ।

ਚੇਤਨਾ ਕੀ ਹੈ ? ਕਈ ਅਮੂਰਤ ਅਤੇ ਸਮੂਰਤ ਬਿੰਬ ਉਸ ਦੇ ਜ਼ਿਹਨ ਅੱਗੇ ਉੱਭਰੇ ਅਤੇ ਫਿਰ ਕੰਪਿਊਟਰਾਈਜ਼ਡ ਵੀਡੀਓ ਟੀ. ਵੀ. ਖੇਡਾਂ ਦੇ ਵਿਰੋਧ-ਮੁਕਾਬਲੇ ਦੇ ਘਮਸਾਨ ਵਿਚ ਮਚ ਕੇ—ਮਸ਼ੀਨ ਵਿਚ ਪਾਏ ਪੈਸਿਆਂ ਦਾ ਸਮਾਂ ਮੁੱਕਣ ਉਪਰੰਤ—ਮਸ਼ੀਨ ਵਿਚ ਅਲੋਪ ਹੋ ਗਏ। ਮਸ਼ੀਨ ਵਿਚ ਪਾਏ ਪੈਸਿਆਂ ਨਾਲ ਹੋਂਦ ਦਾ ਇਕ ਚੱਕਰ ਭੁਗਤਿਆ ਅਤੇ ਇਕ ਜੂਨ ਤੇ ਇਕ ਉਮਰ ਹੰਢਾ, ਮੁਕਾ ਲਈ।

ਹੋਂਦ ਤੇ ਚੇਤਨਾ—ਬੱਤੀ ਦੇ ਦੋ ਸਿਰਿਆਂ ਵਾਂਗ ਜੁੜੀਆਂ ਹੋਈਆਂ—ਵਗਦੇ ਦਰਿਆ ਉੱਤੇ ਵੱਸਦੇ ਮੀਂਹ ਵਿਚ ਛਿਣ ਦੀ ਛਿਣ ਬੁਲਬੁਲਿਆਂ ਵਾਂਗ ਉੱਭਰਦੀਆਂ, ਆਪਣੀ ਹਸਤੀ ਦੀ "ਹੈ" ਦਾ ਅਹਿਸਾਸ ਕਰਾਉਂਦੀਆਂ ਅਤੇ ਫਿਰ ਆਪਣੇ ਆਪ ਨੂੰ ਫਟਦਿਆਂ ਪਾਣੀ ਦੀ ਨਿਰੰਤਰ ਗਤੀ ਵਿਚ ਗੁੰਮ ਹੁੰਦਿਆਂ, ਵੇਖਦੀਆਂ। ਇੰਜ ਨਜ਼ਰ ਲਗਾਤਾਰ ਬੁਲਬੁਲੇ ਤੋਂ ਧਾਰਾ ਅਤੇ ਧਾਰਾ ਤੋਂ ਬੁਲਬੁਲੇ ਵਲ ਜਾਂਦੀ ਤੇ ਪਰਤਦੀ, ਚੇਤਨਾ ਤੇ ਹੋਂਦ ਦਾ ਹੋਰ ਬਿੰਬ ਲੱਭਣ ਦਾ ਪ੍ਰਯਾਸ ਕਰਦੀ ਮਾਯੂਸੀ ਵਿਚ ਗੁੰਮ ਹੋ ਜਾਂਦੀ। ਨਾ ਬੂੰਦ ਦਾ ਨਿੱਘ, ਨਾ ਬੁਲਬੁਲੇ ਦਾ ਅੰਗ, ਨਾ ਧਾਰਾ ਦੀ ਹੋਣੀ—ਇਹ ਹੁਣ ਦਾ ਛਿਣ ਉਸ ਨੂੰ ਪਾਣੀ ਦੇ ਤਲ ਉੱਤੇ ਮੁਸ਼ਕ-ਕਾਫ਼ੂਰ ਦੀ ਲਟ ਲਟ ਬਲਦੀ ਨਿੱਕੀ ਚੋਰਸ ਜਾਂ ਗੋਲਾਕਾਰ ਟਿੱਕੀ ਵਾਂਗ ਤੁਰਦਾ ਵਿਖਾਈ ਦਿੰਦਾ ਤੇ ਫਿਰ ਇਸਦੇ ਬਲ ਮੁੱਕਣ ਉਪਰੰਤ ਇਕ ਸੰਘਣਾ ਅਨ੍ਹੇਰਾ।

ਅਨ੍ਹੇਰੇ 'ਚੋਂ ਲਟ ਲਟ ਮਚਦੀਆਂ ਮੁਸ਼ਕ ਕਾਫ਼ੂਰ ਦੀਆਂ ਇਨ੍ਹਾਂ ਨਿੱਕੀਆਂ ਨਿੱਕੀਆਂ ਟਿੱਕੀਆਂ ਦੀਆਂ ਜਗ-ਬੁਝ ਰੌਸ਼ਨੀਆਂ ਦੀ ਨਿਰੰਤਰਤਾ ਉੱਤੇ ਲੱਗੀਆਂ ਉਸ ਦੀਆਂ ਨਜ਼ਰਾਂ, ਉਸਦੇ ਜ਼ਿਹਨ ਅੰਦਰ, ਲਗਾਤਾਰ ਚੱਲ ਰਹੇ ਕੁਹਾੜੇ ਦਾ ਅਹਿਸਾਸ ਪੈਦਾ ਕਰਦੀਆਂ। ਉਸ ਨੂੰ ਇੰਜ ਮਹਿਸੂਸ ਹੁੰਦਾ, ਜਿਵੇਂ ਉਹ ਜਨਮ ਤੋਂ ਲੈ ਕੇ ਹੁਣ ਤਕ ਏਸ ਇਕ ਰੁੱਖ ਦੇ ਡਿਗਣ ਦੀ ਉਡੀਕ ਵਿਚ ਹੀ ਬੀਤਦਾ ਰਿਹਾ ਸੀ। ਇਹ ਰੁੱਖ ਕਦੋਂ ਡਿੱਗੇਗਾ ?

ਇਸ ਸਮੇਂ ਹੀ ਉਸਨੂੰ ਰਾਈਫ਼ਲ ਦੇ ਚੱਲਣ ਦੀ ਆਵਾਜ਼ ਸੁਣਾਈ ਦਿੱਤੀ ਤੇ ਉਹ ਆਪਣੇ ਖ਼ਿਆਲਾਂ ਵਿਚੋਂ ਚੌਂਕ ਪਿਆ। ਰਾਈਫ਼ਲ ਦੀ ਅਵਾਜ਼ ਘਣੇ ਜੰਗਲ ਅਤੇ ਉੱਚੇ ਪਰਬਤ ਦੀਆਂ ਚੋਟੀਆਂ ਵਿਚਕਾਰ ਅਨੇਕਾਂ ਪ੍ਰਤੀਧੁਨੀਆਂ ਪੈਦਾ ਕਰਦੀ ਹੋਈ, ਉਸ ਨੂੰ ਆਪਣੇ ਹੱਥ ਵਿਚ ਪਕੜੀ ਹੋਈ ਰਾਈਫ਼ਲ ਨਾਲ ਜੋੜ ਗਈ। ਉਸ ਨੇ ਵੇਖਿਆ ਕਿ ਉਸਦੀ ਉਂਗਲ ਰਾਈਫ਼ਲ ਦੇ ਘੋੜੇ ਉੱਤੇ ਸੀ ਅਤੇ ਰਾਈਫ਼ਲ ਦੀ ਨਾਲੀ ਉਸਦੀ ਪੁੜਪੁੜੀ ਨੂੰ ਛੂਹ ਰਹੀ ਸੀ। ਛਿਣ ਦੀ ਛਿਣ, ਉਹ ਮੁਸਕਰਾਇਆ।

"ਹੁਣ ਚੱਲਣਾ ਚਾਹੀਦਾ ਹੈ।"

ਉਹ ਆਪਣੇ ਆਪ ਬੁੜਬੁੜਾਇਆ। ਉਸਨੇ ਆਪਣੇ ਦੂਜੇ ਹੱਥ ਵਿਚ ਪਕੜੇ ਹੋਏ ਮਗ ਵਿਚੋਂ ਠੰਡੀ ਯੱਖ਼ ਹੋਈ ਕਾਫ਼ੀ ਨੂੰ ਗ਼ਟਾ ਗ਼ਟ ਪੀਤਾ। ਪੱਥਰਾਂ ਦੇ ਚੁੱਲ੍ਹੇ ਦੀ ਠੰਡੀ ਸੁਆਹ ਹੇਠ ਆਖ਼ਰੀ ਦਮਾਂ ਉੱਤੇ ਦਗ ਰਹੇ ਕੋਲਿਆਂ ਨੂੰ ਕੋਲ ਪਈ ਮਿੱਟੀ ਹੇਠ ਦੱਬਿਆ ਅਤੇ ਕੈਂਪਿੰਗ ਦਾ ਸਾਰਾ ਸਮਾਨ ਇਕੱਠਾ ਕਰ ਕੇ ਆਪਣੇ ਰਕਸੈਕ ਵਿਚ ਪੈਕ ਕੀਤਾ।

ਹੱਥ ਵਿਚ ਰਾਈਫ਼ਲ ਅਤੇ ਪਿੱਠ ਉੱਤੇ ਰਕਸੈਕ ਚੁੱਕੀ, ਏਸ ਕੈਂਪ-ਸਾਈਟ ਨੂੰ ਵਿਦਾ ਆਖ ਕੇ—ਚੁਸਤ, ਹੁਸ਼ਿਆਰ, ਅਤੇ ਚੌਕੰਨੇ ਸ਼ਿਕਾਰੀਆਂ ਵਾਂਗ, ਮੁੱਢੋਂ ਸੁੱਢੋਂ ਸ਼ਿਕਾਰ ਦੀ ਭਾਲ ਵਿਚ, ਉਸਨੇ ਆਪਣਾ ਸਫ਼ਰ ਸ਼ੁਰੂ ਕੀਤਾ।

ਏਸ ਜੰਗਲ ਵਿਚ ਉਹ ਅਨੇਕਾਂ ਵਾਰ ਸ਼ਿਕਾਰ ਕਰ ਚੁੱਕਾ ਸੀ। ਹਰਨ, ਪਹਾੜੀ ਬੱਕਰੇ, ਮੂਸ (ਬਾਰਾਂ ਸਿੰਗੇ ਵਰਗਾ ਜਾਨਵਰ), ਰਿੱਛ, ਅਤੇ ਹੋਰ ਅਨੇਕਾਂ ਜੰਗਲੀ ਜਾਨਵਰ ਉਸ ਦੀ ਗੋਲੀ ਦਾ ਨਿਸ਼ਾਨਾ ਬਣ ਚੁੱਕੇ ਸਨ। ਕੈਨੇਡਾ ਗੀਜ਼, ਡੱਕਸ, ਗਰਾਊਜ਼, ਅਤੇ ਹੋਰ ਮਾਈਗਰੇਟੋਰੀ ਬੱਰਡਜ਼ ਦੇ ਸ਼ਿਕਾਰ ਦਾ ਸ਼ੌਕ ਵੀ ਉਸਨੂੰ ਸੀ!

ਸ਼ੌਕ ਕਾਹਦਾ! ਇਕ ਤਰ੍ਹਾਂ ਨਾਲ ਸਮੇਂ ਨੇ ਸ਼ਿਕਾਰ ਵੀ ਉਸ ਦੇ ਗਲ ਵਿਚ ਇਕ ਲੋੜ ਵਾਂਗ ਪਾ ਦਿੱਤਾ ਸੀ। ਜਿਸ ਨਿੱਕੇ ਜਿਹੇ ਪਿੰਡ ਵਿਚ ਉਹ ਪੜ੍ਹਾਉਂਦਾ ਸੀ, ਸ਼ਹਿਰ ਉੱਥੋਂ 70 ਮੀਲ ਦੂਰ ਸੀ। ਆਪਣੀ ਨੌਕਰੀ ਦੇ ਪਹਿਲੇ ਚਾਰ ਵਰ੍ਹਿਆਂ ਵਿਚ ਉਹ ਹਰ ਸਪਤਾਹ-ਅੰਤ ਉੱਤੇ ਸ਼ਹਿਰ ਜਾਇਆ ਕਰਦਾ ਸੀ। ਸ਼ਹਿਰ ਦੀਆਂ ਝਿਲਮਿਲਾਉਂਦੀਆਂ ਰੌਸ਼ਨੀਆਂ ਤੇ ਰੰਗੀਨ ਸ਼ਾਮਾਂ ਤੋਂ ਉਸ ਨੂੰ ਹੌਲੀ ਹੌਲੀ ਅਕੇਵਾਂ ਜਿਹਾ ਹੋਣ ਲੱਗ ਪਿਆ ਸੀ। ਉਹ ਹੀ ਕੁਝ ਬਾਰ ਬਾਰ—ਚਾਹੇ, ਅਚਾਹੇ, ਬਾਰ ਬਾਰ। ਏਸ ਦੁਹਰਾਓ ਵਿਚ ਜਿਵੇਂ ਉਹ ਆਪਣੀ ਤਲਾਸ਼ ਦਾ ਅਹਿਸਾਸ ਖੋ ਬੈਠਾ ਸੀ।

ਤਲਾਸ਼ ਕਾਹਦੀ? ਪਦਾਰਥ, ਪਰਮਾਰਥ, ਪ੍ਰਸਿੱਧੀ, ਅਮੀਰੀ...ਸਮੇਂ ਸਮੇਂ ਇਨ੍ਹਾਂ ਸਭ ਸ਼ਬਦਾਂ ਪਿਛਲੇ ਅਰਥਾਂ ਦੇ ਜੰਗਲ ਨੂੰ ਉਹ ਭੋਗ ਭੁਗਤ ਚੁੱਕਾ ਸੀ। ਇਹ ਸਭ ਕੁਝ ਉਸ ਦੀ ਮੰਜ਼ਲ ਨਹੀਂ ਸੀ।

ਕਦੇ ਕਦੇ ਤਲਾਸ਼ ਉਸ ਨੂੰ ਭਟਕਣ ਦੀ ਸਮ-ਅਰਥਕ ਵੀ ਜਾਪੀ ਸੀ। ਇਸੇ ਲਈ ਸ਼ਾਇਦ ਇਨ੍ਹਾਂ ਦੋਹਾਂ ਦੇ ਵਿਚਕਾਰਲੀ ਅਵਸਥਾ ਵਿਚੋਂ ਤੀਸਰੀ ਦਿਸ਼ਾ ਵਲ ਮੁੜ ਕੇ, ਉਸ ਨੇ ਆਪਣੀ ਤਲਾਸ਼ ਦਾ ਨਾਮ ਮਨ ਦੀ ਸ਼ਾਂਤੀ ਰੱਖ ਲਿਆ ਸੀ। ਜਿਵੇਂ ਵੀ, ਜਿੱਥੇ ਵੀ, ਜਿਸ ਹਾਲ ਵਿਚ ਵੀ ਇਹ ਪਾਈ ਜਾ ਸਕੇ। ਕੁਝ ਪ੍ਰਾਪਤ ਕਰ ਕੇ, ਜਾਂ ਕੁਝ ਖੋ ਕੇ। ਕੀ ਫ਼ਰਕ ਪੈਂਦਾ ਸੀ?

ਇਹ ਤੀਸਰੀ ਦਿਸ਼ਾ ਹੀ ਸ਼ਾਇਦ ਉਸ ਲਈ ਸ਼ਿਕਾਰ ਦੀ ਪ੍ਰੇਰਨਾ ਬਣੀ ਸੀ। ਉਸ ਨੇ .308 ਅਤੇ .22 ਆਟੋਮੈਟਿਕ ਰਾਈਫ਼ਲਾਂ ਤੋਂ ਬਿਨਾਂ 12 ਬੋਰ ਦੀ ਇਕ ਸ਼ੌਟ ਗਨ ਵੀ ਖ਼ਰੀਦ ਲਈ ਸੀ। ਸ਼ੁੱਕਰਵਾਰ ਦੀ ਸ਼ਾਮ ਸਕੂਲ ਖ਼ਤਮ ਹੋਣ ਉਪਰੰਤ ਉਹ ਕੈਂਪਿੰਗ ਤੇ ਸ਼ਿਕਾਰ ਦਾ ਸਾਰਾ ਸਾਮਾਨ ਇਕੱਠਾ ਕਰ ਕੇ ਆਪਣੇ ਫ਼ੋਰ ਵੀਲ੍ਹ ਡਰਾਈਵ ਫ਼ੋਰਡ ਬਰੌਂਕੋ ਵਿਚ ਜੰਗਲ ਤੇ ਪਹਾੜੀਆਂ ਦੀ ਘਣਵੱਸੀ ਸੁੰਨਸਾਨ ਵਲ ਨਿਕਲ ਜਾਂਦਾ ਅਤੇ ਐਤਵਾਰ ਦੀ ਸ਼ਾਮ ਨੂੰ ਵਾਪਸ ਪਰਤਦਾ। ਇਹ ਅਮਲ ਪਿਛਲੇ ਦੋ ਸਾਲਾਂ ਤੋਂ ਜਾਰੀ ਸੀ। ਇਸ ਦੌਰਾਨ ਕਈ ਰਾਤਾਂ ਉਸ ਨੇ ਜੰਗਲ, ਧਰਤੀ, ਅਤੇ ਖੁੱਲ੍ਹੇ ਆਕਾਸ਼ ਦੇ ਸੰਗ-

ਸਾਥ ਵਿਚ ਬਿਤਾਈਆਂ ਸਨ। ਸੂਰਜ, ਚੰਦ, ਸਿਤਾਰਿਆਂ, ਵਗਦੀਆਂ ਨਦੀਆਂ, ਸੁਰੀਲੇ ਝਰਨਿਆਂ, ਵਣ ਵਿਚ ਕੋਲ ਕੋਲ ਪਰ ਇਕੱਲੇ ਆਪਣੀ ਹੀ ਇਕੱਲ ਦੀ ਇਕ ਦੂਜੇ ਤੋਂ ਦੂਰੀ ਵਿਚ ਵਸਦੇ ਰੁੱਖਾਂ ਨਾਲ, ਗੱਲਾਂ ਕਰਦਿਆਂ ਉਸ ਨੇ ਅਨੇਕਾਂ ਪਲ ਗੁਜ਼ਾਰੇ ਸਨ।

ਆਪਣੇ ਅੰਦਰ ਵੱਸਦੇ ਮੌਤ ਦੇ ਭੈ ਨੂੰ ਮਾਰਨ ਲਈ ਉਸ ਨੇ ਏਸ ਭਿਆਨਕ ਜੰਗਲ ਵਿਚ ਹੀ ਵਾਸ ਨਹੀਂ ਸੀ ਕੀਤਾ ਸਗੋਂ ਅਨੇਕ ਜੰਗਲੀ ਜ਼ਾਨਵਰਾਂ ਨੂੰ ਮਾਰ ਕੇ "ਸਰਵਾਈਵਲ ਆਫ਼ ਦਾ ਫਿੱਟੈਸਟ" ਦੇ ਭੇਦ ਨੂੰ ਵੀ ਆਪਣੇ ਨਿੱਜੀ ਤਜਰਬੇ ਵਿਚੋਂ ਪਾਇਆ ਸੀ।

ਗਿਆਨ ਜਦੋਂ ਪੁਸਤਕਾਂ ਵਿਚ ਪ੍ਰਾਪਤ ਹੈ, ਤਾਂ ਮਨੁੱਖ ਅੰਦਰ ਇਸ ਨਿੱਜੀ ਤਜਰਬੇ ਦੀ ਭਟਕਣ ਕਿਉਂ? ਉਹ ਸੋਚ ਰਿਹਾ ਸੀ। ਸ਼ਾਇਦ ਏਸ ਲਈ ਕਿ ਜੇ ਅਸੀਂ ਆਪਣੇ ਆਪ ਨੂੰ ਪੁਸਤਕਾਂ ਤਕ ਹੀ ਸੀਮਤ ਕਰ ਲਵਾਂਗੇ, ਤਾਂ ਗਿਆਨ ਦਾ ਨਿਰੰਤਰ ਵਿਕਾਸ ਰੁਕ ਜਾਵੇਗਾ। ਅੱਜ ਦਾ ਚਾਨਣ ਹੀ ਕਿਤੇ ਕੱਲ੍ਹ ਦਾ ਅਨ੍ਹੇਰਾ ਨਾ ਬਣ ਜਾਵੇ।

"ਇਹ ਸੱਚ ਹੈ।"

ਉਹ ਬੁੜਬੁੜਾਇਆ ਤੇ ਫਿਰ ਉਸ ਦੇ ਖ਼ਿਆਲ ਉਸ ਨੂੰ ਵੱਡੀਆ ਸ਼ਕਤੀਆਂ ਵਿਚਕਾਰ ਤਣਾਉ ਵਿਚ ਵਿਚਰਦੇ ਸ਼ਕਤੀ-ਸੰਘਰਸ਼ ਵਲ ਲੈ ਤੁਰੇ। ਅੱਜ ਦੀ ਪ੍ਰਾਪਤੀ ਜੇ ਤਕਨਾਲੋਜੀ ਦੁਆਰਾ ਸਾਡੇ ਜੀਵਨ ਲਈ ਪ੍ਰਾਪਤ ਸਭ ਸੁਵਿਧਾਵਾਂ ਹਨ, ਤਾਂ ਇਨ੍ਹਾਂ ਜੰਗਾਂ-ਯੁੱਧਾਂ ਦੀ ਬਰਬਾਦੀ ਨੂੰ ਏਸ ਤਕਨੀਕੀ ਤੇ ਵਿਗਿਆਨਕ ਯੁੱਗ ਦੇ ਚਾਨਣ ਦੀ ਪੁਸਤਕ ਦੇ ਕਿਹੜੇ ਕਾਂਡ ਦੇ ਰੂਪ ਵਿਚ ਲਿਖੋਗੇ? ਤੀਸਰੇ ਮਹਾਂ-ਯੁੱਧ ਦੇ ਭੈ ਹੇਠ ਛਿਣ ਛਿਣ ਅਜੀਵਨ ਭੁਗਤ ਰਹੇ ਪ੍ਰਾਣੀਆਂ ਅਤੇ ਉਸ ਉਪਰੰਤ ਵਾਪਰਨ ਵਾਲੀ ਮਹਾਂ-ਪਰਲੋ ਨੂੰ ਤੁਸੀਂ ਕੀ ਕਹੋਗੇ? ਕੀ ਇਹ ਸਭ ਕੁਝ ਵੀ ਕਿਸੇ ਤਲਾਸ਼ ਦਾ ਮਾਰਗ ਹੈ?

—ਮਨ ਦੀ ਸ਼ਾਂਤੀ ਦੀ ਤਲਾਸ਼?

—ਹਾਂ ਮਨ ਦੀ ਸ਼ਾਂਤੀ ਦੀ ਤਲਾਸ਼ ਨੇ ਹੀ ਉਸ ਦੇ ਅੱਗੇ ਪਿੱਛੇ—ਆਪਣੇ ਦੁਆਰਾ ਸ਼ਿਕਾਰ ਕਰ ਕੇ ਮਾਰੇ ਜਾਨਵਰਾਂ ਦੇ ਕਰੰਗਾਂ ਦੇ ਅੰਬਾਰ ਲਾ ਦਿੱਤੇ ਸਨ। ਇਕ ਇਕ ਗੋਲੀ ਨੇ ਇਕ ਇਕ ਛਿਣ ਦਾ ਲਹੂ ਡੋਲ੍ਹਿਆ ਸੀ। ਉਸ ਦੀ ਸਗਲੀ ਹੋਂਦ ਉਸ ਦੇ ਦਹਿਕਦੇ ਹੱਥ ਵਿਚ ਸੁੰਗੜ ਗਈ ਸੀ। ਉਸ ਨੂੰ ਏਸ ਹੱਥ ਵਿਚੋਂ ਹੀ ਕਸਾਈ, ਕਰਦ, ਤੇ ਜ਼ਿਬਾਹ ਹੁੰਦੇ ਬੱਕਰਿਆਂ ਦਾ ਜ਼ਾਤੀ ਅਨੁਭਵ ਹੋਇਆ ਸੀ। ਗੋਲੀ ਖਾ ਕੇ ਤੜਫਦੇ ਸ਼ਿਕਾਰ ਨੂੰ ਉਸ ਨੇ ਸ਼ਿਕਾਰੀ-ਚਾਕੂ ਦੇ ਇਕ ਵਾਰ ਨਾਲ ਹੀ ਖ਼ਤਮ ਕਰ ਦਿੱਤਾ ਸੀ।

—"ਸ਼ਿਕਾਰ ਲਈ ਗੋਲੀ ਚਲਾਓ ਤੇ ਫਿਰ ਮਨ ਦੀ ਸ਼ਾਂਤੀ ਲਈ ਤਰਸਮਾਰ ਕਰੋ।" ਉਹ ਬੁੜਬੁੜਾਇਆ।

—"ਅਜੋਕਾ ਰਾਜਨੀਤਕ ਤੇ ਆਰਥਕ ਮਾਹੌਲ ਵੀ ਇਕ ਸ਼ਿਕਾਰਗਾਹ ਹੀ ਹੈ, ਜਿੱਥੇ ਹਰ ਕੋਈ, ਹਰ ਸਮੇਂ, ਹਰ ਕਿਸੇ ਨੂੰ ਸ਼ਿਕਾਰ ਕਰਨ ਦੇ ਆਹਰ ਵਿਚ ਹੈ।"

—"ਮਨ ਦੀ ਸ਼ਾਂਤੀ?"

ਮਨ ਦੀ ਸ਼ਾਂਤੀ ਉਸ ਦੇ ਜ਼ਿਹਨ ਵਿਚ ਇਕ ਸਥਿਰ ਸਵਾਲ ਬਣ ਕੇ ਲਟਕ ਗਈ,

ਅਤੇ ਉਸ ਦੇ ਕਦਮ ਰੁਕ ਗਏ ।

ਉਸ ਨੇ ਰਕਸੈਕ ਦੀਆਂ ਬੱਧਰੀਆਂ ਨੂੰ ਮੋਢਿਆਂ ਉੱਤੋਂ ਲਾਹਿਆ ਤੇ ਹੇਠਾਂ ਰੱਖ ਦਿੱਤਾ । ਪੱਥਰ ਦੀ ਇਕ ਸਿਲ ਉੱਤੇ ਬੈਠ ਕੇ, ਡੁੱਬਦੇ ਸੂਰਜ ਵਲ ਵੇਖਦਾ ਹੋਇਆ ਉਹ ਡੂੰਘੀਆਂ ਸੋਚਾਂ ਵਿਚ ਡੁੱਬ ਗਿਆ । ਇਹ ਸੋਚਾਂ ਉੱਚੇ ਬੋਲਾਂ ਵਾਲੀਆਂ ਸਨ :

—"ਮਨ ਦੀ ਸ਼ਾਂਤੀ ਲਈ ਮੌਤ ਦੇ ਭੈ ਤੋਂ ਮੁਕਤ ਹੋਣਾ ਜ਼ਰੂਰੀ ਹੈ ।"

—"ਮੌਤ ਦੇ ਭੈ ਤੋਂ ਮੁਕਤੀ, ਕਿਸੇ ਨੂੰ ਮਾਰਨ ਦਾ ਨਿੱਜੀ ਅਨੁਭਵ ਪ੍ਰਾਪਤ ਕਰ ਕੇ ਹੀ ਹੋ ਸਕਦੀ ਹੈ ।"

ਇਕ ਇਕ ਕਰ ਕੇ ਖ਼ਿਆਲ ਉਸ ਦੇ ਜ਼ਿਹਨ ਵਿਚ ਤਰਤੀਬ ਲੈ ਰਹੇ ਸਨ ।

—ਪੂਰਨ ਸੁਤੰਤਰਤਾ ?

—"ਆਪਣੀ ਮੌਤ ?"

"ਆਤਮ-ਹੱਤਿਆ ?"

—ਅਨੇਕਾਂ ਪ੍ਰਸ਼ਨਾਂ ਦੇ ਸੌਂਹੇਂ ਉਹ ਨਿਰੁੱਤਰ ਖੜੋਤਾ ਸੀ ।

ਉਸ ਦੇ ਸਿਮਰਨ ਵਿਚ "ਮਾਸਟਰ ਆਫ਼ ਗੋ" ਦੇ ਕਰਤਾ ਜਾਪਨੀ ਨਾਵਲਕਾਰ ਕਾਲਾ ਬਾਟਾ ਦਾ ਬਿੰਬ ਉੱਭਰਿਆ, ਜਿਸ ਨੇ ਆਤਮ-ਹੱਤਿਆ ਨੂੰ ਵੀ ਸੂਰਮਤਾਈ ਦਾ ਪ੍ਰਤੀਕ ਬਨਾਉਣ ਦਾ ਯਤਨ ਕੀਤਾ ਸੀ ।

—ਆਪਣੇ ਲਈ, ਸਭ ਲਈ, ਆਦਰਸ਼ ਸਿਰਜਣੇ, ਤੇ ਫਿਰ ਖ਼ੁਦ ਹੀ ਉਨ੍ਹਾਂ ਆਦਰਸ਼ਾਂ ਅਨੁਸਾਰ ਜੀ ਨਾ ਸਕਣਾ । ਉਨ੍ਹਾਂ ਨੂੰ ਸਗਲ ਸੰਸਾਰ ਵਿਚ ਵਿਆਪਕ ਰੂਪ ਨਾ ਦੇ ਸਕਣ ਦੀ ਅਸਮਰੱਥਾ ਨੂੰ ਪਲ ਪਲ, ਛਿਣ ਛਿਣ ਜਿਉਂਦੀ ਮੌਤ ਦੇ ਰੂਪ ਵਿਚ ਸਹਿਣ ਕਰਨਾ, ਸਵੀਕਾਰ ਕਰਨਾ...ਇਹ ਸਭ ਕੁਝ ਅਸਹਿ ਹੋ ਜਾਣਾ ਤੇ ਫਿਰ ਸੂਰਮਤਾਈ-ਆਤਮ-ਹੱਤਿਆ ਨੂੰ ਇਕ ਨਾਇਕ ਦੀ ਅਦਾ ਦੇਣ ਵਾਲੀ ਗੱਲ...ਜਿਵੇਂ ਜੀਣਾ ਤਾਂ ਔਖਾ ਹੈ ਹੀ, ਮਰਨਾ ਉਸ ਤੋਂ ਵੀ ਔਖੇਰਾ ਹੋਵੇ !

ਉਹ ਸੋਚ ਰਿਹਾ ਸੀ ਹੈਮਿੰਗਵੇ ਬਾਰੇ, ਉਸ ਦੇ ਬੁੱਢੇ ਮਾਹੀਗੀਰ ਬਾਰੇ, ਅਤੇ ਸਮੁੰਦਰ ਬਾਰੇ । ਹੈਮਿੰਗਵੇ ਦੇ ਇਸ ਕਥਨ ਬਾਰੇ ਕਿ ਮਨੁੱਖ ਬਰਬਾਦ ਤਾਂ ਹੋ ਸਕਦਾ ਹੈ, ਪਰ ਹਾਰ ਕਦੇ ਨਹੀਂ ਸਕਦਾ...ਉਸ ਦੇ ਨਾਵਲ 'ਏ ਫ਼ੇਅਰਵੈਲ ਟੂ ਆਰਮਜ਼" ਦੇ ਨਾਇਕ ਹੈਨਰੀ ਬਾਰੇ ਅਤੇ ਉਸ ਦੇ ਇਸ ਕਥਨ ਬਾਰੇ ਕਿ ਇਹ ਜੰਗ, ਇਹ ਸਭ ਕੁਝ ਉਸ ਦੀ ਮਹਿਬੂਬਾ ਤੋਂ ਬਿਨਾ ਉਸ ਲਈ ਕੁਝ ਅਰਥ ਨਹੀਂ ਰੱਖਦਾ, ਨਿਰਾਰਥਕ ਹੈ । ਹੈਮਿੰਗਵੇ ਦੇ ਨਾਵਲਾਂ ਵਿਚ ਵਿਦਮਾਨ ਵਿਰੋਧਤਾਵਾਂ ਬਾਰੇ...ਜਿੱਥੇ ਜੀਵਨ ਦਾ ਸਮੁੱਚਾ ਸੰਘਰਸ਼ ਮੁਰਦਾ ਮੱਛੀ ਦੇ ਪਿੰਜਰ ਵਿਚ ਸੁਕੜ ਕੇ ਵਿਅਰਥ ਹੋ ਜਾਂਦਾ ਹੈ...ਜਿੱਥੇ ਜੰਗ ਤੋਂ ਭਗੌੜਾ ਹੋ ਕੇ ਵੀ ਕੋਈ ਆਪਣੀ ਮਹਿਬੂਬਾ ਨੂੰ ਨਹੀਂ ਬਚਾ ਸਕਦਾ ।

—"ਕੀ ਕਾਰਨ ਹੈ ਇਨ੍ਹਾਂ ਸੋਚਾਂ ਦਾ ?"

ਉਹ ਫਿਰ ਆਪਣੇ ਆਪ ਨੂੰ ਬੁੜਬੁੜਾਇਆ ।

ਕੱਲ੍ਹ ਹੀ ਤਾਂ ਉਸ ਨੇ ਰੇਡੀਓ ਤੋਂ ਇਹ ਸੂਚਨਾ ਸੁਣੀ ਸੀ ਕਿ ਹੈਮਿੰਗਵੇ ਦੇ ਭਰਾ ਨੇ ਵੀ ਆਪਣੇ ਆਪ ਨੂੰ ਗੋਲੀ ਮਾਰ ਕੇ ਆਤਮ-ਹੱਤਿਆ ਕਰ ਲਈ ਸੀ, ਢੇਰ ਚਿਰ ਪਹਿਲਾਂ ਹੈਮਿੰਗਵੇ ਦੇ ਬਾਪ ਨੇ ਵੀ ਆਪਣਾ ਇਹ ਹੀ ਹਸ਼ਰ ਕੀਤਾ ਸੀ । ਕਿਉਂ ?

—ਮਨ ਦੀ ਸ਼ਾਂਤੀ ?

—ਪੂਰਨ ਸੁਤੰਤਰਤਾ ?

—ਸੂਰਮਤਾਈ ?

ਇਨ੍ਹਾਂ ਸੋਚਾਂ ਸੋਂਹੇਂ ਆਪਮੁਹਾਰੇ ਹੀ ਰਾਈਫ਼ਲ ਦੀ ਨਾਲੀ ਉਸ ਦੀ ਪੁੜਪੁੜੀ ਨਾਲ ਆ ਲੱਗੀ। ਮੈਗਜ਼ੀਨ ਵਿਚ ਚਾਰ ਤੇ ਨਾਲੀ ਵਿਚ ਇਕ, ਮਿਲਾ ਕੇ, ਕੁਲ ਪੰਜ ਗੋਲੀਆਂ ਸਨ। ਉਸ ਨੇ ਸੇਫ਼ਟੀ ਹਟਾਈ ਅਤੇ ਘੋੜੇ ਉੱਤੇ ਉਸ ਦੀ ਪਕੜ ਮਜ਼ਬੂਤ ਹੁੰਦੀ ਗਈ।

ਸੂਰਜ ਡੁੱਬ ਚੁੱਕਾ ਸੀ। ਆਕਾਸ਼ ਉੱਤੇ ਡੁੱਬਦੇ ਦੀ ਲਾਲੀ ਅਜੇ ਵੀ ਖ਼ੂਨ ਦੇ ਛੱਪੜ ਅਤੇ ਛਿੱਟਿਆਂ ਵਾਂਗ ਫੈਲੀ ਹੋਈ ਸੀ।

ਉਸ ਦੇ ਅੰਦਰ ਕੋਈ ਘੋੜੇ ਦੇ ਲਗਾਤਾਰ ਦੱਬ ਹੋਣ ਅਤੇ ਗੋਲੀ ਚੱਲਣ ਦਾ ਇੰਤਜ਼ਾਰ ਕਰ ਰਿਹਾ ਸੀ। ਸਮਾਂ ਜਿਵੇਂ ਪਲ ਦੀ ਪਲ ਰੁਕ ਗਿਆ ਸੀ। ਸਾਹ ਜਿਵੇਂ ਛਿਣ ਦੀ ਛਿਣ ਖੜ੍ਹ ਗਿਆ ਸੀ। ਧੜਕਣ ਜਿਵੇਂ ਬਿੰਦ ਦੀ ਬਿੰਦ ਬੰਦ ਹੋ ਗਈ ਸੀ।

ਤੇ ਫਿਰ...ਉਸ ਨੂੰ ਮਹਿਸੂਸ ਹੋਇਆ, ਜਿਵੇਂ ਉਹ ਹੈਮਿੰਗਵੇ ਦਾ ਹੀ ਇਕ ਹੋਰ ਭਰਾ ਹੋਵੇ...ਅਤੇ ਹੈਮਿੰਗਵੇ ਦੇ ਬੁੱਢੇ ਮਾਹੀਗੀਰ ਤੇ ਕਾਵਾ ਬਾਟਾ ਬਾਰੇ ਸੋਚਦਾ ਹੋਇਆ ਘੋੜ ਦੇ ਦੱਬ ਹੋਣ ਤੇ ਰਾਈਫ਼ਲ ਦੇ ਚੱਲਣ ਵਿਚਕਾਰਲੇ ਉਡੀਕ-ਬਿੰਦੂ ਉੱਤੇ ਲਗਾਤਾਰ ਬੀਤਦਾ ਹੋਇਆ ਸਮੇਂ ਦੀ ਨਿਰੰਤਰਤਾ ਵਿਚ ਵਿਅਰਥ ਹੋ ਰਿਹਾ ਹੋਵੇ। ਨਾ ਗੋਲੀ ਚੱਲੀ, ਨਾ ਖ਼ੂਨ ਹੀ ਵਗਿਆ। ਲਹਿੰਦੇ ਦੀ ਲਾਲੀ, ਪੱਥਰਾਂ ਦੇ ਚੁੱਲ੍ਹੇ ਵਿਚ, ਕੋਲਿਆਂ ਵਾਂਗ ਦਹਿਕ ਰਹੀ ਸੀ।

# ਦੀਵੇ ਵਾਂਗ ਬਲਦੀ ਅੱਖ

## ਗੁਰਬਚਨ ਸਿੰਘ ਭੁੱਲਰ

ਉਹਨਾਂ ਦੇ ਵਿਹੜੇ ਵਿਚ ਜੁੜਦਾ-ਜੁੜਦਾ ਕਾਫ਼ੀ ਵੱਡਾ 'ਇਕੱਠ ਜੁੜ ਗਿਆ ਸੀ। ਪਿੰਡ ਦੇ ਕੁਝ ਪੈਂਚ ਅਤੇ ਮੋਹਰੀ ਬੰਦੇ ਉਹਨਾਂ ਨੇ ਆਪ ਸੱਦੇ ਸਨ। ਮਗਰੋਂ ਰੋਜ਼-ਰੋਜ਼ ਦੇ ਝਗੜੇ-ਝੇੜੇ ਤੋਂ ਬਚਣ ਲਈ ਫ਼ੈਸਲਾ ਉਹਨਾਂ ਸਾਹਮਣੇ ਹੋਇਆ ਹੀ ਠੀਕ ਰਹਿਣਾ ਸੀ। ਜਿਨ੍ਹਾਂ ਬੰਦਿਆਂ ਨਾਲ ਉਹਨਾਂ ਦੀ ਕੰਮ-ਧੰਦੇ ਦੀ, ਹਲ-ਗੱਡੇ ਦੀ, ਵਾਹੀ-ਗੋਡੀ ਦੀ ਸਾਂਝ ਸੀ, ਉਹ ਤਾਂ ਬੁਲਾਉਣੇ ਹੀ ਹੋਏ। ਅਜਿਹੇ ਬੰਦੇ ਪੰਚਾਇਤਾਂ ਤੋਂ ਨਾ ਖੁੱਲ੍ਹਣ ਵਾਲੀਆਂ ਗੰਢਾਂ ਵੀ, ਸਾਰੇ ਭਰਾਵਾਂ ਉੱਤੇ ਪਰਭਾਵ ਹੋਣ ਕਰਕੇ, ਸੌਖਿਆਂ ਹੀ ਖੋਲ੍ਹ ਦਿੰਦੇ ਹਨ। ਖੜਪੈਂਚ ਕਿਸਮ ਦੇ ਲੋਕ ਬਿਨਾਂ-ਸੱਦਿਆਂ ਆਪੇ ਹੀ ਆ ਗਏ ਸਨ। ਉਹਨਾਂ ਨੂੰ ਤਾਂ ਕਿਤੇ ਚਾਰ ਬੰਦੇ ਜੁੜਨ ਦੀ, ਕੋਈ ਝਗੜਾ ਜਾਂ ਝਗੜੇ ਦੀ ਸੰਭਾਵਨਾ ਹੋਣ ਦੀ ਸੋਅ ਲੱਗਣੀ ਚਾਹੀਦੀ ਹੈ, ਫੇਰ ਉਹਨਾਂ ਨੂੰ ਬੁਲਾਉਣ ਦੀ ਲੋੜ ਨਹੀਂ ਪੈਂਦੀ। ਆਪਣੀ ਚੌਧਰ ਦਿਖਾਉਣ ਲਈ ਉਹ ਸਭ ਤੋਂ ਪਹਿਲਾਂ ਹਾਜ਼ਰ ਆ ਹੁੰਦੇ ਹਨ। ਉਹਨਾਂ ਦੇ ਪਿੱਛੇ-ਪਿੱਛੇ ਆ ਗਏ ਸਨ ਕੁਝ ਤਮਾਸ਼ਬੀਨ, ਖੁੰਢਾਂ ਉਤੇ ਬੈਠੇ ਵਿਹਲੜ ਲੋਕ, ਬਹੁਤਾ ਸਮਾਂ ਘਰ ਤੋਂ ਬਾਹਰ ਬਿਤਾਉਣ ਵਾਲੇ ਬੁੱਢੇ ਅਤੇ ਅਮਲੀ। ਇਹਨਾਂ ਦਾ "ਨਾ ਕਾਹੂ ਸਿਉਂ ਦੋਸਤੀ, ਨਾ ਕਾਹੂ ਸਿਉਂ ਵੈਰ" ਵਾਲਾ ਹਿਸਾਬ ਹੁੰਦਾ ਹੈ। ਕਿਸੇ ਨੂੰ ਘਾਟਾ ਰਹੇ, ਕਿਸੇ ਨੂੰ ਵਾਧਾ, ਉਹਨਾਂ ਨੇ ਤਾਂ ਬੱਸ ਵਿਚ-ਵਿਚਾਲਿਉਂ ਚਸਕਾ ਲੈਣਾ ਹੁੰਦਾ ਹੈ। ਤੇ ਮਗਰੇ-ਮਗਰ ਗਲੀ-ਗੁਆਂਢ ਦੇ ਕੁਝ ਵੱਡੇ-ਛੋਟੇ ਬੱਚੇ ਵੀ ਆ ਗਏ ਸਨ। ਕਿਤੇ ਕੁਝ ਮਾੜਾ ਵਾਪਰ ਰਿਹਾ ਹੋਵੇ ਜਾਂ ਚੰਗਾ, ਗੱਲ ਖ਼ੁਸ਼ੀ ਦੀ ਹੋਵੇ ਜਾਂ ਗ਼ਮੀ ਦੀ, ਉਹ ਅੱਖਾਂ ਵਿਚ ਅਚੰਭਾ ਅਤੇ ਮਨਾਂ ਵਿਚ ਉਤਸੁਕਤਾ ਭਰ ਕੇ ਦਬਵੇਂ ਪੈਰੀਂ ਪਹੁੰਚ ਜਾਂਦੇ ਹਨ। ਪਹਿਲਾਂ ਝਿਜਕ ਕੇ ਇਕ ਪਾਸੇ ਖਲੋਤੇ ਰਹਿੰਦੇ ਹਨ, ਫੇਰ ਹੌਲੀ-ਹੌਲੀ ਨੇੜੇ ਹੁੰਦੇ ਹਨ ਅਤੇ ਅੰਤ ਨੂੰ ਭੀੜ ਵਿਚ ਜੁੜੇ ਲੋਕਾਂ ਦੀਆਂ ਲੱਤਾਂ ਵਿਚਕਾਰੋਂ ਦੀ ਅਛੋਪਲੇ ਹੀ ਲੰਘ ਕੇ ਅੱਗੇ ਜਾ ਖਲੋਣਾ ਆਪਣਾ ਹੱਕ ਸਮਝਦੇ ਹਨ।

ਵਿਹੜੇ ਵਿਚ ਕਾਫ਼ੀ ਵੱਡਾ ਇਕੱਠ ਤਾਂ ਜੁੜ ਗਿਆ ਸੀ, ਪਰ ਅਜੇ ਅਸਲ ਗੱਲ ਨਹੀਂ ਸੀ ਤੁਰੀ। ਸਭ ਆਪੋ-ਆਪਣੀਆਂ ਮਾਰ ਰਹੇ ਸਨ। ਕਾਵਾਂ-ਰੌਲੀ ਜਿਹੀ ਪਈ ਹੋਈ ਸੀ, ਜੀਹਦੇ ਵਿਚੋਂ ਕਦੀ-ਕਦੀ ਕਿਸੇ ਦੇ ਮੂੰਹੋਂ ਕਿਸੇ ਗੱਲ ਦਾ ਕੋਈ ਟੋਟਾ ਸੁਣਾਈ ਦੇ ਜਾਂਦਾ—"ਉਇ ਕਾਹਨੂੰ ਭੇੜਿਆ...ਮਖਿਆ ਮੇਰੀ ਮੰਨ ਵੀ...ਉਇ ਭਾਈ

ਇਹ ਤਾਂ ਜਗਤ-ਰਵੀਰਾ ਐ...ਥਪਾਕ ਦੀਆਂ ਰੀਸਾਂ ਨਹੀਂ...ਲੈ ਤੂੰ ਮੇਰੀ ਸੁਣ... ਮੰਨੀ ਗੱਲ, ਪਰ ਥਪਾਕ ਰਹੇ ਵੀ...ਜਮਾਨਾ ਕਿਹੜੇ ਭਾਈ..."

ਪੈਂਚ-ਖੜਪੈਂਚ ਮੰਜਿਆਂ ਉੱਤੇ ਬੈਠ ਗਏ ਸਨ। ਕੁਝ ਲੋਕ ਖੁਰਲੀਆਂ ਉੱਤੇ ਅਤੇ ਵਿਹੜੇ ਵਿਚ ਪਏ ਇਕ ਖੁੰਢ ਉੱਤੇ ਬੈਠ ਗਏ ਸਨ। ਬਾਕੀ ਇਧਰ-ਉਧਰ ਖਲੋਤੇ ਹੋਏ ਸਨ। ਤਿੰਨਾਂ ਵਿਚੋਂ ਵੱਡਾ ਭਰਾ ਦਿਆਲਾ ਅਤੇ ਛੋਟਾ ਪਾਲਾ ਦੋ ਵੱਖਰੇ-ਵੱਖਰੇ ਮੰਜਿਆਂ ਉੱਤੇ ਹੋਰ ਲੋਕਾਂ ਦੇ ਵਿਚਕਾਰ ਬੈਠੇ ਸਨ। ਚਾਰ-ਚੁਫ਼ੇਰੇ ਕੁਝ ਨਾ ਕੁਝ ਬੋਲ ਰਹੇ ਲੋਕਾਂ ਵਿਚਾਲੇ ਉਹ ਚੁੱਪ ਸਨ। ਕੋਈ ਉਹਨਾਂ ਵਿਚੋਂ ਕਿਸੇ ਨੂੰ ਸਿੱਧਾ ਕੁਝ ਆਖਦਾ ਤਾਂ ਉਹ ਹੂੰ-ਹਾਂ ਵਿਚ ਸੰਖੇਪ ਉੱਤਰ ਦੇ ਕੇ ਚੁੱਪ ਹੋ ਜਾਂਦਾ।

ਪਰੇ ਚੁੱਲ੍ਹੇ-ਚੌਂਕੇ ਦੀ ਕੱਚੀ ਕੰਧੋਲੀ ਕੋਲ ਆਂਦ-ਗੁਆਂਢ ਦੇ ਘਰਾਂ ਦੀਆਂ ਪੰਜ-ਸੱਤ ਜ਼ਨਾਨੀਆਂ ਬੈਠੀਆਂ-ਖੜ੍ਹੀਆਂ ਸਨ। ਦੂਰ-ਨੇੜੇ ਕਿਧਰੇ ਵੀ ਵਾਪਰ ਰਹੀ ਹਰ ਚੰਗੀ-ਮਾੜੀ ਘਟਨਾ ਵਿਚ ਸ਼ਾਮਲ ਹੋਣ ਦੀ, ਉਹਨੂੰ ਅੱਖੀਂ ਦੇਖਣ ਦੀ ਅਤੇ, ਜੇ ਸੰਭਵ ਹੋਵੇ, ਪੰਚਾਇਤੀ ਘੋਟਣ ਦੀ ਲਾਲਸਾ ਤਾਂ ਆਖ਼ਰ ਉਹਨਾਂ ਨੂੰ ਵੀ ਹੁੰਦੀ ਹੀ ਹੈ। ਜੇ ਪੰਚਾਇਤ ਗੁਰਦੁਆਰੇ, ਧਰਮਸ਼ਾਲਾ ਜਾਂ ਸੱਥ ਵਿਚ ਜੁੜੇ, ਉਹਨਾਂ ਨੂੰ ਬੇਵਸ ਹੋ ਕੇ ਘਰ ਰਹਿਣਾ ਪੈਂਦਾ ਹੈ। ਪਰ ਜਦੋਂ ਇਕੱਠ ਕਿਸੇ ਦੇ ਘਰ ਹੋਵੇ, ਉਹ ਵੀ ਇਕ-ਇਕ ਕਰਕੇ ਇਕੱਠੀਆਂ ਹੁੰਦੀਆਂ ਰਹਿੰਦੀਆਂ ਹਨ ਅਤੇ ਪੁਰਸ਼ਾਂ ਦੀ ਪੰਚਾਇਤ ਤੋਂ ਹਟਵੀਂ ਆਪਣੀ ਪੰਚਾਇਤ ਜੋੜ ਕੇ ਬੈਠ ਜਾਂਦੀਆਂ ਹਨ। ਤੇ ਜ਼ਨਾਨੀਆਂ ਦੀ ਇਸ ਪੰਚਾਇਤ ਵਿਚ ਦਿਆਲੇ ਦੀ ਘਰ-ਵਾਲੀ ਗੁਰਨਾਮੋ ਅਤੇ ਪਾਲੇ ਦੀ ਘਰ-ਵਾਲੀ ਮਹਿੰਦਰੋ ਵੀ ਸਨ।

"ਮੈਂਗਲ ਸਿਉਂ ਕਿਥੇ ਐ ?" ਸਰਪੰਚ ਨੇ ਪੁੱਛਿਆ। "ਸੱਦੋ ਭਾਈ ਉਹਨੂੰ ਹੁਣ, ਗੱਲ ਕਿਸੇ ਸਿਰੇ ਲੱਗੇ। ਹੁਣ ਤਾਂ ਸਭ ਸਿਆਣੇ ਬੰਦੇ ਆ ਗਏ।"

"ਐਥੇ ਘਰੇ ਹੀ ਸੀ, ਅੰਦਰ, ਸਬਾਤ ਵਿਚ", ਦਿਆਲਾ ਬੋਲਿਆ ਅਤੇ ਫੇਰ ਉਹਨੇ ਪਾਲੇ ਨੂੰ ਕਿਹਾ, "ਸੱਦ ਖਾਂ ਉਹਨੂੰ ਅੰਦਰੋਂ। ਕੀ ਕਰਦੈ ਹੁਣ ਅੰਦਰ ਉਹੋ ?"

ਪਾਲਾ ਸਬਾਤ ਵਿਚੋਂ ਮੈਂਗਲ ਨੂੰ ਲਿਆਉਣ ਤੁਰ ਗਿਆ। ਪੈਂਚ ਗੁਰਬਖ਼ਸ਼ ਸਿੰਘ ਨੇ ਸੋਹਣੇ ਅਮਲੀ ਨੂੰ, ਜੋ ਸਰਪੰਚ ਵਾਲੇ ਮੰਜੇ ਉੱਤੇ ਉਹਦੇ ਬਰਾਬਰ ਡਟਿਆ ਬੈਠਾ ਸੀ, ਕਿਹਾ, "ਸੋਹਣਾ ਸਿਆਂ, ਕੰਨ ਪਾਈ ਗੱਲ ਨ੍ਹੀਂ ਸੁਣਨ ਦਿੰਦੇ, ਭਜਾ ਦੇ ਖਾਂ ਏਸ ਸਾਰੀ ਮੁੰਡੀਹਰ ਨੂੰ ਇਥੋਂ ! ਇਹਨਾਂ ਦਾ ਇਥੇ ਕੀ ਕੰਮ !"

ਸੋਹਣੇ ਅਮਲੀ ਨੇ ਮੋਢੇ ਉਤੇ ਰਖਿਆ ਪਰਨਾ ਚਿੜੀਆਂ ਉਡਾਉਣ ਵਾਲਿਆਂ ਵਾਂਗ ਘੁਮਾਉਂਦਿਆਂ ਧਰਤੀ ਉੱਤੇ ਪੈਰਾਂ ਦਾ ਖੜਕਾ ਕੀਤਾ, "ਚਲੋ ਉਇ ਜੁਆਕੋ, ਭੱਜੋ ਇਥੋਂ !" ਤੇ ਫੇਰ ਉਹਨੇ ਵਡੇ ਬੰਦਿਆਂ ਵਿਚ ਲੁਕਦੇ ਜਾਂਦੇ ਇਕ ਮੁੰਡੇ ਨੂੰ ਬਾਹਰ ਖਿੱਚ ਕੇ ਕਿਹਾ, "ਲੁਕਦਾ ਕਿੱਧਰ ਐਂ ? ਭੱਜ ਬਾਹਰ !...ਤੇਰੀ ਦਾਦੀ ਨੂੰ ਮੇਲੇ ਲੈ ਜਾਂ !"

"ਹੋਖਾਂ, ਭਰੀ ਪੰਚਾਇਤ ਵਿਚ ਸ਼ੁਭ-ਬਚਨ ਬੋਲਦਿਆਂ ਸੰਗ ਨ੍ਹੀਂ ਆਉਂਦੀ !" ਕੰਧੋਲੀ ਕੋਲੋਂ ਨ੍ਹਾਮੀ ਬੁੜ੍ਹੀ ਤਿੱਖੀ ਆਵਾਜ਼ ਵਿਚ ਬੋਲੀ।

ਸੋਹਣਾ ਅਮਲੀ ਇਕ ਵਾਰ ਤਾਂ ਠਠੰਬਰ ਕੇ ਕੱਚਾ ਜਿਹਾ ਹੋ ਗਿਆ। ਉਹਨੂੰ ਕੀ ਪਤਾ ਸੀ ਕਿ ਮੁੰਡੇ ਦੀ ਦਾਦੀ ਵੀ ਨੇੜੇ ਹੀ ਬੈਠੀ ਹੋਈ ਹੈ। ਪਰ ਪੰਚਾਇਤ ਵਿਚ ਆਉਣ ਤੋਂ ਪਹਿਲਾਂ ਉਹ ਫ਼ੀਮ ਦਾ ਇਕ ਵਧੀਕ ਮਾਵਾ ਅੰਦਰ ਸੁੱਟ ਕੇ ਆਇਆ ਸੀ

ਅਤੇ ਹੁਣ ਪੂਰੇ ਤਰਾਰੇ ਵਿਚ ਸੀ । ਛਿੱਬਾ ਪੈਣ ਦੀ ਥਾਂ ਉਹ ਹੱਸ ਕੇ ਬੋਲਿਆ, "ਕਿਉਂ ਬਈ ਨੰਬਰਦਾਰਨੀਏਂ, ਉਂ ਤਾਂ ਜੇ ਕੋਈ ਕੁਛ ਕਹੇ, ਕਹਿੰਦੀ ਰਹਿਨੀ ਐਂ, ਉੱਚਾ ਸੁਣਦੈ, ਉੱਚਾ ਸੁਣਦੈ । ਮੇਲੇ ਜਾਣ ਦੀ ਗੱਲ ਝੱਟ ਸੁਣ ਗਈ ਤੈਨੂੰ !"

ਸਾਰੇ ਵਿਹੜੇ ਵਿਚ ਖਿੜ-ਖਿੜ ਹਾਸਾ ਖਿੰਡ ਗਿਆ । ਜ਼ਨਾਨੀਆਂ ਵੀ ਹੱਸ-ਹੱਸ ਕੇ ਦੂਹਰੀਆਂ ਹੋ ਗਈਆਂ । ਕੱਚੀ ਜਿਹੀ ਹੋ ਕੇ ਨਾਮ੍ਹੀ ਨੇ ਕੋਈ ਮੋੜ ਤਾਂ ਕੀਤਾ, ਪਰ ਹੁਣ ਉਹਦੀ ਕੌਣ ਸੁਣਦਾ ਸੀ ! ਉਹ ਖਿਝ ਕੇ ਕਾਹਲੀ-ਕਾਹਲੀ ਹੱਥ ਹਿਲਾ-ਹਿਲਾ ਕੇ ਕੁਝ ਆਖ ਰਹੀ ਸੀ । ਪਰ ਬਾਜ਼ੀ ਤਾਂ ਸੋਹਣਾ ਅਮਲੀ ਮਾਰ ਗਿਆ ਸ਼ੀ ।

ਏਨੇਂ ਨੂੰ ਅੰਦਰੋਂ ਆ ਕੇ ਮੈਂਗਲ ਵੀ ਇਕ ਮੰਜੇ ਦੀ ਬਾਹੀ ਉੱਤੇ ਝਿਜਕਦਾ ਜਿਹਾ ਬੈਠ ਗਿਆ । ਸਰਪੰਚ ਨੇ ਸਭ ਨੂੰ ਚੁੱਪ ਕਰਵਾ ਕੇ ਅਸਲ ਗੱਲ ਤੋਰਨੀ ਚਾਹੀ । ਜਿਸ ਕੰਮ ਖ਼ਾਤਰ ਉਹ ਸਭ ਇਕੱਠੇ ਹੋਏ ਸਨ, ਉਹ ਤਾਂ ਅਜੇ ਸ਼ੁਰੂ ਹੀ ਨਹੀਂ ਸੀ ਕੀਤਾ ਗਿਆ । ਪਰ ਸੋਹਣੇ ਅਮਲੀ ਨੇ ਸਰਪੰਚ ਦੀ ਗੱਲ ਵਿਚੇ ਟੋਕ ਕੇ ਘੁਤਿੱਤ ਕੀਤੀ, "ਮੈਂਗਲ ਸਿਆਂ, ਭੱਜਣ ਵਾਲਿਆਂ ਵਾਂਗੂ ਬਾਹੀ ਉੱਤੇ ਕਿਉਂ ਬੈਠਾ ਐਂ ? ਠੀਕ ਹੋ ਕੇ ਬੈਠ ਭੈੜਿਆ । ਭਾਈਆਂ ਵਿਚ ਬਰਾਬਰ ਦਾ ਭਾਈ ਐਂ । ਬਰਾਬਰ ਦੀ ਢੇਰੀ ਦਾ ਮਾਲਕ !"

"ਬਰੋਬਰੀ ਵਿਚ ਕੋਟੀ ਝੂਠ ਤਾਂ ਨ੍ਹੀ ਬਾਬਾ ਜੀ ! ਓਸੇ ਮਾਂ ਦੇ ਪੇਟੋਂ ਜਨਮਿਐ, ਜੀਹਦੇ ਪੇਟੋਂ ਦੂਜੇ ਦੋਵੇਂ ਜਨਮੇ ਸੀ", ਕੰਧੋਲੀ ਕੋਲ ਜੁੜੀ ਜ਼ਨਾਨੀਆਂ ਦੀ ਮੰਡਲੀ ਵਿਚੋਂ ਮੂਹਰੇ ਆਉਂਦਿਆਂ ਮਹਿੰਦਰੋ ਬੋਲੀ । ਉਹਨੇ ਆਪਣਾ ਛੋਟਾ ਮੁੰਡਾ ਗੁਰਜੰਟ ਨੁਆਹ-ਧੋ ਕੇ ਅਤੇ ਕਲਿੱਪ ਵਾਲਾ ਜੂੜਾ ਕਰ ਕੇ ਗੋਦੀ ਚੁਕਿਆ ਹੋਇਆ ਸੀ । ਘੁੰਡ ਵਿਚ ਕੱਜੇ ਹੋਏ ਉਹਦੇ ਸਾਰੇ ਚਿਹਰੇ ਵਿਚੋਂ ਨੰਗੀ ਉਹਦੀ ਖੱਬੀ ਅੱਖ ਦੀਵੇ ਵਾਂਗ ਬਲ ਰਹੀ ਸੀ ।

ਸੋਹਣੇ ਅਮਲੀ ਨੂੰ ਇਸ ਮੋੜਵੇਂ ਜਵਾਬ ਦੀ ਉੱਕਾ ਹੀ ਕੋਈ ਆਸ ਨਹੀਂ ਸੀ । ਇਸ ਅਣਕਿਆਸੇ ਵਾਰ ਨਾਲ ਨ੍ਹਾਮੀ ਬੁੜ੍ਹੀ ਵਾਲੀ ਗੱਲ ਸਦਕਾ ਬਣੀ ਉਹਦੀ ਹਾਜ਼ਰ ਜਵਾਬੀ ਦੀ ਸਾਰੀ ਪੈਂਠ ਜਾਂਦੀ ਰਹੀ । ਉਹ ਕੁਝ ਕਹਿਣਾ ਚਾਹੁੰਦਾ ਸੀ, ਪਰ ਕਹਿ ਨਾ ਸਕਿਆ । ਕੁਝ ਔੜ੍ਹਿਆ ਹੀ ਨਾ । ਆਖ਼ਰ ਕੋਈ ਹੋਰ ਬੰਦਾ ਉਹਦੀ ਮਦਦ ਲਈ ਬਹੁੜਿਆ । ਪੰਚਾਇਤ ਵਿਚੋਂ ਕਿਸੇ ਨੇ ਕਿਹਾ, "ਤੁਸੀਂ ਬੁੜ੍ਹੀਆਂ ਚੁੱਪ ਕਰੋ ਭਾਈ । ਬੰਦਿਆਂ ਨੂੰ ਗੱਲ ਕਰਨ ਦਿਉ ।"

"ਤੂੰ ਵਿਚ ਜਾ ਕੇ ਕਾਹਨੂੰ ਮਗਜਾਲੀ ਮਾਰਦੀ ਐਂ, ਵੱਡੀ ਪੰਚਾਇਤਣ, ਐਧਰ ਆ ਜਾ ਚੁੱਪ ਕਰ ਕੇ", ਮੈਲੀ ਚਾਦਰ ਦਾ ਲਮਕਵਾਂ ਜਿਹਾ ਘੁੰਡ ਕੱਢੀ ਬੈਠੀ ਉਹਦੀ ਜਠਾਣੀ ਗੁਰਨਾਮੋ ਬੋਲੀ । "ਪੰਚਾਇਤ ਵਿਚ ਪਰਮੇਸਰ ਹੁੰਦੈ, ਜੋ ਫ਼ੈਸਲਾ ਪੰਚ ਕਰਨਗੇ, ਦੁੱਧੋਂ ਪਾਣੀ ਨਿਤਾਰ ਕੇ ਹੀ ਕਰਨਗੇ ।"

"ਨੀ ਤੂੰ ਪੁਰਖਾਂ ਵਿਚ ਕਾਹਨੂੰ ਬੋਲਦੀ ਐਂ", ਕਈ ਹੋਰ ਬੁੜ੍ਹੀਆਂ ਨੇ ਵੀ ਇਕੱਠੀਆਂ ਨੇ ਮਹਿੰਦਰੋ ਨੂੰ ਮੱਤ ਦਿਤੀ ।

"ਨਾ, ਮੈਂ ਕਾਹਨੂੰ ਬੋਲਦੀ ਆਂ", ਮਹਿੰਦਰੋ ਇਕ ਕਦਮ ਪਿਛੇ ਹਟ ਗਈ, "ਇਹ ਤਾਂ ਅਮਲੀ ਬੁੜ੍ਹਾ ਚੱਕਵੀਂ ਗੱਲ ਕਰਦਾ ਸੀ...ਛੋਟੇ ਭਾਈ ਜੀ ਦੀ ਬਰੋਬਰੀ ਤੋਂ

ਇਨਕਾਰੀ ਕੌਣ ਕਰਦੈ ? ਬਰਾਬਰਾਂ ਨਾਲੋਂ ਵੀ ਵੱਧ ਐ ਸਗੋਂ ਏਸ ਘਰ ਵਿਚ ਇਹੇ !"

ਹਾਂ, ਅੱਜ ਤਾਂ ਮੈਂਗਲ ਠੀਕ ਹੀ ਬਰਾਬਰ ਦੇ ਨਾਲੋਂ ਵੀ ਵੱਧ ਗੌਰਾ-ਭਾਰਾ ਲਗਦਾ ਸੀ। ਦਾਦੇ-ਲਹਿੰਦੀ ਵੀਹ ਕਿੱਲੇ ਜ਼ਮੀਨ ਉੱਤੇ ਤਿੰਨ ਭਰਾਵਾਂ ਦਾ ਬਰਾਬਰ ਦਾ ਹੱਕ ਸੀ। ਵੱਡਾ ਦਿਆਲਾ ਅਤੇ ਛੋਟਾ ਪਾਲਾ ਬਾਲ-ਬੱਚੇ ਵਾਲੇ ਸਨ, ਪਰ ਵਿਚਕਾਰਲਾ ਮੈਂਗਲ ਛੜਾ ਰਹਿ ਗਿਆ ਸੀ। ਜਦੋਂ ਵਿਹੜੇ ਵਿਚ ਜੁੜੇ ਲੋਕ ਮਨ ਹੀ ਮਨ ਵਿਚ ਤਿੰਨਾਂ ਭਰਾਵਾਂ ਨੂੰ ਜੋਖਦੇ, ਕਈ-ਕਈ ਬੱਚਿਆਂ ਵੱਲ ਵੇਖਦਿਆਂ ਦਿਆਲਾ ਅਤੇ ਪਾਲਾ ਜਾਇਦਾਦ ਦੇ ਪੱਖੋਂ ਹੀਣੇ-ਹੀਣੇ ਲਗਦੇ, ਪਰ ਬਰਾਬਰ ਦੀ ਢੇਰੀ ਦਾ ਮਾਲਕ ਮੈਂਗਲ ਇਕੱਲੀ ਜਾਨ ਹੋਣ ਕਰਕੇ ਭਾਰਾ-ਭਾਰਾ ਲਗਦਾ। ਆਖ਼ਰ ਜੱਟ ਦਾ ਆਪਣਾ ਭਾਰ ਤਾਂ ਕੋਈ ਹੁੰਦਾ ਹੀ ਨਹੀਂ। ਜਦੋਂ ਵੀ ਕੋਈ ਜੱਟ ਨੂੰ ਜੋਖਦਾ ਹੈ, ਉਹਨੂੰ ਤੱਕੜੀ ਦੇ ਉਹਦੇ ਵਾਲੇ ਪੱਲੜੇ ਵਿਚ ਉਹਦੇ ਨਾਲ ਹੀ ਉਹਦੀ ਜ਼ਮੀਨ ਪਾ ਕੇ ਜੋਖਿਆ ਜਾਂਦਾ ਹੈ। ਜ਼ਮੀਨ ਬਿਨਾਂ ਜੱਟ ਦਾ ਕਾਹਦਾ ਭਾਰ ! ਜ਼ਮੀਨ ਬਿਨਾਂ ਜੱਟ ਦੀ ਕਾਹਦੀ ਹੋਂਦ !

ਦਿਆਲਾ ਤਾਂ ਬਿਨਾਂ ਕਿਸੇ ਨੱਸ-ਭੱਜ ਤੋਂ ਵਿਆਹਿਆ ਗਿਆ ਸੀ। ਉਹਨਾਂ ਦਿਨਾਂ ਵਿਚ ਮਸਤਾਨ ਸਿੰਘ ਦੀ ਵਾਹੀ ਵਧੀਆ ਚਲਦੀ ਸੀ। ਢੱਠਿਆਂ ਵਰਗੇ ਨਗੌਰੀ ਬਲਦ ਉਹਦੇ ਹਲ ਅੱਗੇ ਜੁੜਦੇ ਸਨ। ਤਿੰਨੇ ਮੁੰਡੇ ਕੰਮ ਵਿਚ ਉਹਦੇ ਨਾਲ ਹੱਥ ਪੁਆਉਣ ਲੱਗ ਪਏ ਸਨ। ਕਿਸਾਨ ਦੇ ਆਪਣੇ ਘਰ ਦੇ ਚਾਰ ਬੰਦੇ ਖੇਤ ਜਾਣ ਵਾਲੇ ਹੋਣ, ਉਹ ਕੀਹਤੋਂ ਲਿਆ ਜਾਂਦਾ ਹੈ। ਆਦਮੀ ਵੀ ਉਹ ਨੇਕ-ਨਾਮ ਸੀ। ਪਰ ਇਸ ਸਭ ਕੁਝ ਦੇ ਬਾਵਜੂਦ ਗੱਲ ਮੈਂਗਲ ਉੱਤੇ ਆ ਕੇ ਅੜ ਗਈ ਸੀ।

ਮੈਂਗਲ ਦੇ ਸੁੱਕੜ ਜਿਹੇ ਚਿਹਰੇ ਉੱਤੇ ਮਾਤਾ ਦੇ ਦਾਗ਼ ਕਿਸੇ ਧੀ ਵਾਲੇ ਦਾ ਮਨ ਖਲੋਣ ਨਾ ਦਿੰਦੇ। ਰਹਿੰਦੀ ਕਸਰ ਉਹਦੀ ਪੱਗ ਦਾ ਛੇਕੜਲਾ ਲੜ ਪੂਰੀ ਕਰ ਦਿੰਦਾ, ਜੀਹਨੂੰ ਬਿਨਾਂ ਟੰਗਿਆਂ ਹੀ ਉਹ ਸਾਰੀ ਪੱਗ ਦੇ ਉਤੋਂ ਦੀ ਮੋਢਿਆਂ ਉੱਤੇ ਵਿਛਾ ਲੈਂਦਾ ਸੀ। ਕਰੂਪ ਹੋਣ ਦੇ ਨਾਲ-ਨਾਲ ਉਹ ਕੁਝ ਜੱਭਲ ਜਿਹਾ ਵੀ ਲਗਦਾ। ਵਿਚੋਲਿਆਂ ਦਾ ਲਿਆਂਦਾ ਜੇ ਕੋਈ ਮੈਂਗਲ ਨੂੰ ਦੇਖਣ ਆਉਂਦਾ ਵੀ, ਉਹ ਤੁਰਨ ਲੱਗਿਆ ਕੰਨ ਵਿਚ ਫੂਕ ਮਾਰ ਜਾਂਦਾ, "ਛੋਟੇ ਨੂੰ ਤਾਂ ਰੁਪਈਆ ਭਾਵੇਂ ਹੁਣੇ ਫੜ ਲਉ, ਇਹ ਮੁੰਡਾ ਤਾਂ..."

ਕਈ ਸਾਲ ਮਸਤਾਨ ਸਿੰਘ ਅਤੇ ਕਿਸ਼ਨੋ ਮੈਂਗਲ ਨੂੰ ਵਿਆਹੁਣ ਲਈ ਹੱਥ-ਪੈਰ ਮਾਰਦੇ ਰਹੇ। ਮਸਤਾਨ ਸਿੰਘ ਸਾਕ-ਸਕੀਰੀਆਂ ਵਾਲਿਆਂ ਨੂੰ ਆਖਦਾ ਅਤੇ ਮਿੱਤਰਾਂ-ਵਾਕਫ਼ਾਂ ਉੱਤੇ ਜ਼ੋਰ ਪਾਉਂਦਾ। ਕਿਸ਼ਨੋ ਪਿੰਡ ਦੀਆਂ ਸਾਕ ਕਰਵਾਉਣ ਲਈ ਮਸ਼ਹੂਰ ਜ਼ਨਾਨੀਆਂ ਦੇ ਘਰੀਂ ਗੇੜੇ ਮਾਰਦੀ। ਉਹ ਵਿਚੋਲਗੀਰੀ ਲਈ ਭਾਰੀਆਂ ਛਾਪਾਂ, ਵਧੀਆ ਸੂਟਾਂ ਅਤੇ ਮੋਟੇ ਧੁੱਸਿਆਂ ਦਾ ਲਾਲਚ ਦਿੰਦੀ। ਉਹ ਅੱਧ ਕੂ ਦੀ ਹੋ ਕੇ, ਤਰਲਾ ਕਰਨ ਵਾਲਿਆਂ ਵਾਂਗ ਆਖਦੀ, "ਭੈਣੇ, ਮੈਂ ਤਾਂ ਤੇਰਾ ਹਸਾਨ ਸਾਰੀ ਉਮਰ ਨ੍ਹੀਂ ਭੁਲਦੀ। ਇਕ ਵਾਰੀਂ ਮੁੰਡੇ ਦੀ ਰੋਟੀ ਪਕਦੀ ਹੋ ਜਾਵੇ। ਇਕ ਵਾਰੀਂ ਬਹੂ ਘਰ ਆ ਜਾਵੇ। ਉਠਦੀ-ਬੈਠਦੀ ਤੇਰੇ ਗੁਣ ਗਾਊਂ। ਕੱਚੇ ਧਾਗੇ ਨਾਲ ਪਾਣੀ ਭਰੂੰ ਤੇਰਾ !" ਪਰ ਰੱਬ ਜਾਣੇ, ਮਸਤਾਨ ਸਿੰਘ ਅਤੇ ਕਿਸ਼ਨੋ ਦੀ ਕਿਸਮਤ ਵਿਚ ਕੋਈ ਫ਼ਰਕ ਸੀ ਜਾਂ ਮੈਂਗਲ ਦੀ ਕਿਸਮਤ ਵਿਚ, ਕਿਤੇ ਵੀ ਕੋਈ ਚਾਰਾ ਨਾ ਚੱਲਿਆ। ਅਖ਼ੀਰ ਇਹ ਸੋਚ

ਕੇ ਕਿ ਇਹਨੂੰ ਵਿਆਹੁੰਦੇ-ਵਿਆਹੁੰਦੇ ਕਿਤੇ ਛੋਟਾ ਵੀ ਖੁੰਝ ਨਾ ਜਾਵੇ, ਉਹਨਾਂ ਨੇ ਪਾਲੋ ਲਈ ਰੁਪਈਆ ਫੜ ਲਿਆ।

ਛੋਟਾ ਭਰਾ ਵਿਆਹੇ ਤੋਂ ਮਗਰੋਂ ਵੱਡੇ ਨੂੰ ਕੌਣ ਪੁਛਦਾ ਹੈ। ਤੇ ਲੋਕਾਂ ਦੇ ਇਸ ਸ਼ੰਕੇ ਦਾ ਆਧਾਰ ਵੀ ਤਾਂ ਹੁੰਦਾ ਹੈ ਕਿ ਵੱਡਾ ਅਣਵਿਆਹਿਆ ਛੱਡ ਕੇ ਛੋਟਾ ਵਿਆਹਿਆ ਗਿਆ, ਉਹਦੇ ਵਿਚ ਕੋਈ ਕਸਰ, ਕੋਈ ਊਣ, ਕੋਈ ਕਜ ਤਾਂ ਹੋਵੇਗੀ ਹੀ ! ਐਵੇਂ ਹੀ ਤਾਂ ਨਹੀਂ ਕੰਵਾਰਾ ਰਹਿ ਗਿਆ। ਸੋ ਮੈਂਗਲ ਰਹਿੰਦਾ-ਰਹਿੰਦਾ ਰਹਿ ਹੀ ਗਿਆ। ਹੁਣ ਉਹ ਕੰਵਾਰਾ ਨਹੀਂ, ਛੜਾ ਸੀ।

ਮਸਤਾਨ ਸਿੰਘ ਦੇ ਮਰਨ ਮਗਰੋਂ ਇਕੱਲੀ ਕਿਸ਼ਨੋ ਤਰਲੇ ਲੈਂਦੀ ਰਹੀ। ਹੁਣ ਤਾਂ ਉਹ ਜੱਟ ਵਾਲੀ ਟੈਂ ਨੂੰ ਲਾਂਭੇ ਛੱਡ ਕੇ ਬਹੁਤ ਹੇਠਾਂ ਉੱਤਰ ਆਈ ਸੀ। ਹੁਣ ਤਾਂ ਉਹ ਸੋਚਦੀ, ਕਿਤੋਂ ਕੋਈ ਮੁੱਲ ਦੀ ਤੀਵੀਂ ਦੀ ਹੀ ਗੱਲ ਬਣ ਜਾਵੇ ! ਪਰ ਜੇ ਕੋਈ ਗੱਲ ਕਿਤੇ ਤੁਰਦੀ ਵੀ, ਪਤਾ ਨਹੀਂ ਕੌਣ ਭਾਨੀ ਮਾਰ ਆਉਂਦਾ। ਗੱਲ ਬਣਦੀ-ਬਣਦੀ ਰਹਿ ਜਾਂਦੀ। ਕਿਸ਼ਨੋ ਮੱਥੇ ਉੱਤੇ ਹੱਥ ਮਾਰਦੀ, "ਮੇਰੇ ਭਾਗ ਮਾੜੇ, ਨਾਲੇ ਮਾੜੇ ਏਸ ਚੰਦਰੇ ਦੇ।" ਤੇ ਉਹ ਰੱਬ ਨੂੰ ਉਲਾਂਭਾ ਦਿੰਦੀ, "ਓਸੇ ਕੁੱਖੋਂ ਪੈਦਾ ਕਰਕੇ ਤੂੰ ਇਹਨੂੰ ਕਰਮਾਂ ਦਾ ਹੀਣਾ ਕਾਹਤੋਂ ਰਖਿਆ ਵੇ ਡਾਢਿਆ !"

ਮੈਂਗਲ ਨੂੰ ਕਿਸ਼ਨੋ ਦੇ ਏਸ ਰੋਜ਼-ਰੋਜ਼ ਦੇ ਰੁਦਣ ਤੋਂ ਬੜੀ ਹੀ ਸ਼ਰਮ ਆਉਂਦੀ। ਭਰਜਾਈਆਂ ਸਾਹਮਣੇ ਇਉਂ ਉਹ ਆਪਣੇ ਆਪ ਨੂੰ ਹੋਰ ਵੀ ਹੀਣਾ ਹੋਇਆ ਸਮਝਦਾ ! ਕਈ ਵਾਰ ਉਹ ਅੱਕ ਕੇ ਅਤੇ ਛਿੱਥਾ ਜਿਹਾ ਪੈ ਕੇ ਬੋਲਦਾ, "ਐਵੇਂ ਨਾ ਤੂੰ ਬੇਬੇ ਆਥਣ-ਉੱਗਣ ਕੀਰਨੇ ਜਿਹੇ ਪਾਇਆ ਕਰ। ਮੈਨੂੰ ਨਹੀਂ ਲੋੜ ਤੇਰੇ ਲਿਆਂਦੇ ਇਹੋ ਜਿਹੇ ਡੋਲਿਆਂ ਦੀ !" ਤੇ ਉਹ ਉੱਠ ਕੇ ਘਰੋਂ ਬਾਹਰ ਨਿੱਕਲ ਜਾਂਦਾ।

ਕਿਸ਼ਨੋ ਉਹਦੀ ਜਾਂਦੇ ਦੀ ਪਿੱਠ ਵੱਲ ਦੇਖਦਿਆਂ ਲੰਮਾ ਹਉਕਾ ਭਰਦੀ, "ਵੇ ਨਿਕਰਮਿਆਂ, ਸਾਰੀ ਉਮਰ ਦੋ ਬੁਰਕੀਆਂ ਟੁੱਕ ਖ਼ਾਤਰ ਦੂਜਿਆਂ ਦੇ ਹੱਥਾਂ ਵੱਲ ਝਾਕੇਂਗਾ ਵੇ...ਕਿਸੇ ਨੇ ਨ੍ਹੀ ਪੁੱਛਣਾ ਵੇ ਪੁੱਤਾ !"

ਇਕ-ਦੋ ਸਾਕ ਮਹਿੰਦਰੋ ਵੀ ਲਿਆਈ। ਇਕ ਵਾਰ ਉਹਦਾ ਮਾਮਾ ਆਪਣੇ ਪਿੰਡੋਂ ਕਿਸੇ ਧੀ-ਵਾਲੇ ਨੂੰ ਲੈ ਕੇ ਆਇਆ। ਮੁੰਡਾ ਉਹਦੇ ਪਸੰਦ ਸੀ, ਬੱਸ ਉਹਨੇ ਆਪਣੇ ਭਣੋਈਏ ਅਤੇ ਸਾਲੇ ਦੀਆਂ ਨਜ਼ਰਾਂ ਵਿਚੋਂ ਕਢਵਾਉਣਾ ਸੀ। ਪਰ ਉਹਨੇ ਮੁੜ ਕੇ ਕੋਈ ਪਤਾ ਨਾ ਦਿੱਤਾ। ਮਹਿੰਦਰੋ ਦੀ ਮਾਸੀ ਦੇ ਪੁੱਤ ਵਲੋਂ ਲਿਆਂਦੇ ਗਏ ਧੀ-ਵਾਲੇ ਦੇ ਤਾਂ ਕੋਈ ਸਾਲਾ-ਭਣੋਈਆ ਵੀ ਨਹੀਂ ਸੀ। ਮੁੰਡਾ ਉਹਨੂੰ ਜਚ ਗਿਆ ਸੀ, ਬੱਸ ਉਹਨੇ ਸਾਰਾ ਕੁਝ ਦੱਸ ਕੇ ਘਰ-ਦਿਆਂ ਦੀ ਸਹਿਮਤੀ ਲੈਣੀ ਸੀ। ਉਹ ਵੀ ਚੁੱਪ ਹੀ ਧਾਰ ਗਿਆ। ਮਹਿੰਦਰੋ ਦੇ ਫੁੱਫੜ ਨਾਲ ਆਇਆ ਧੀ-ਵਾਲਾ ਤਾਂ ਕੋਈ ਚੰਗਾ ਦਿਨ ਕਢਵਾ ਕੇ ਆਉਣ ਦਾ ਇਕਰਾਰ ਤੱਕ ਕਰ ਗਿਆ ਸੀ। ਪਰ ਕੁਝ ਦਿਨਾਂ ਮਗਰੋਂ ਉਹਦੀ ਹਰੇਕ ਸਕੀਰੀ ਵਿਚੋਂ ਇਹੋ ਜਵਾਬ ਆ ਜਾਂਦਾ ਕਿ ਕੁੜੀ-ਵਾਲੇ ਕੋਲ ਕਿਸੇ ਨੇ ਭਾਨੀ ਮਾਰ ਦਿੱਤੀ। ਸੋਚ-ਸੋਚ ਕੇ ਵੀ ਕਿਸੇ ਨੂੰ ਸਮਝ ਨਾ ਪੈਂਦੀ ਕਿ ਉਹਨਾਂ ਦੇ ਟੱਬਰ ਦੇ ਏਨਾ ਵੈਰ ਕੌਣ ਪੈ ਗਿਆ ਸੀ, ਜੋ ਭਾਨੀ ਮਾਰਨ ਲਈ ਹਰ ਥਾਂ ਜਾ ਪਹੁੰਚਦਾ ਸੀ। ਮਹਿੰਦਰੋ ਵਿਚਾਰੀ ਤਾਂ ਪੂਰਾ ਜ਼ੋਰ ਲਾ ਰਹੀ ਸੀ ਕਿ ਮੈਂਗਲ ਦਾ ਚੁੱਲ੍ਹਾ ਵੀ ਤਪਦਾ ਹੋ

ਜਾਵੇ, ਪਰ ਪਤਾ ਨਹੀਂ ਕੀਹਦੀਆਂ ਭਾਨੀਆਂ ਦੇ ਭਜਾਏ ਹੋਏ ਸਭ ਦੇ ਸਭ ਭੱਜ ਜਾਂਦੇ।

ਜਿੰਨਾ ਚਿਰ ਕਿਸ਼ਨੋ ਬੈਠੀ ਰਹੀ, ਸਾਂਝਾ ਘਰ ਕਿਵੇਂ ਨਾ ਕਿਵੇਂ ਤੁਰਦਾ ਰਿਹਾ। ਕਿਸ਼ਨੋ ਦੇ ਅੱਖਾਂ ਮੀਟਦਿਆਂ ਹੀ ਸਭ ਕੁਝ ਖਿੰਡ-ਪੁੰਡ ਗਿਆ।

ਗੁਰਨਾਮੋ ਰੋਜ਼ ਰਾਤ ਨੂੰ ਦਿਆਲੇ ਕੋਲ ਮਹਿੰਦਰੋ ਦੀਆਂ ਵਧੀਕੀਆਂ ਦੀ ਕਥਾ ਲੈ ਬੈਠਦੀ। ਘਰ ਦਾ ਬਹੁਤਾ ਕੰਮ ਗੁਰਨਾਮੋ ਨੂੰ ਕਰਨਾ ਪੈਂਦਾ। ਹਰੇਕ ਕੰਮ ਦਾ ਭਾਰਾ ਪੱਖ ਉਹਦੇ ਹਿੱਸੇ ਆਉਂਦਾ, ਹੌਲਾ ਮਹਿੰਦਰੋ ਦੇ। ਮਹਿੰਦਰੋ ਘਰ ਵਿਚ ਬਹੁਕਰ ਮਾਰ ਕੇ ਗੋਹੇ-ਕੂੜੇ ਦੇ ਟੋਕਰੇ ਭਰਦੀ, ਗੁਰਨਾਮੋ ਚੁੱਕ ਕੇ ਰੂੜੀ ਉੱਤੇ ਸੁੱਟਣ ਜਾਂਦੀ। ਮਹਿੰਦਰੋ ਆਟਾ ਗੁੰਨ੍ਹਦੀ ਅਤੇ ਹਾਰੀ ਵਿਚ ਗੋਹੇ ਪਾ ਕੇ ਦਾਲ ਦਾ ਤਪਲਾ ਧਰਦੀ, ਗੁਰਨਾਮੋ ਰੋਟੀਆਂ ਦੀ ਥਹੀ ਪਕਾਉਂਦੀ। ਮਹਿੰਦਰੋ ਟੋਕਰੇ ਵਿਚ ਰੋਟੀਆਂ, ਦਾਲ ਤੇ ਲੱਸੀ ਰਖਦੀ ਅਤੇ ਗੰਢੇ ਦੇ ਪੱਤ ਵਰਗਾ ਦੁਪੱਟਾ, ਜ਼ੰਜੀਰੀ ਵਾਲੀ ਕੁੜਤੀ, ਪੱਟਾਂ ਨਾਲ ਖਹਿੰਦੀ ਸਲਵਾਰ ਤੇ ਕੱਢਵੀਂ ਜੁੱਤੀ ਪਾ ਕੇ ਪਿੰਡ ਵਿਚੋਂ ਦੀ ਆਪਣੀ ਜਵਾਨੀ ਦਾ ਪਰਦਰਸ਼ਨ ਕਰਦੀ ਹੋਈ ਖੇਤ ਨੂੰ ਤੁਰ ਜਾਂਦੀ, ਗੁਰਨਾਮੋ ਸਾਰੇ ਟੱਬਰ ਦੇ ਕੱਪੜੇ ਧੋਣ ਬੈਠਦੀ।... ਗੁਰਨਾਮੋ ਦਿਆਲੇ ਨੂੰ ਆਖਦੀ, ਉਹ ਕੰਮ ਤਾਂ ਮਹਿੰਦਰੋ ਦੇ ਹਿੱਸੇ ਦਾ ਵੀ ਆਪ ਕਰ ਲਵੇ, ਪਰ ਉਹਤੋਂ ਉਹਦੀਆਂ ਚੁਸਤ-ਚਲਾਕੀਆਂ ਨਹੀਂ ਝੱਲੀਆਂ ਜਾਂਦੀਆਂ। ਉਹ ਕੰਮ ਘੱਟ ਕਰਦੀ ਸੀ, ਚੰਗਾ ਪਹਿਣਦੀ ਸੀ ਅਤੇ ਚੰਗਾ ਖਾਂਦੀ ਸੀ, ਪਰ ਮੰਦਾ ਬੋਲਦੀ ਸੀ ਅਤੇ ਟੈਂ ਬਹੁਤੀ ਦਿਖਾਉਂਦੀ ਸੀ।

ਮਹਿੰਦਰੋ ਸਮਝਦੀ ਸੀ ਕਿ ਦਿਆਲੇ ਦੀ ਔਲਾਦ ਵੱਡੀ ਹੋ ਰਹੀ ਸੀ। ਭਲਕੇ ਜੇਠੀ ਕੁੜੀ ਦਾ ਵਿਆਹ ਕਰਨਾ ਹੋਵੇਗਾ। ਉਹ ਸਾਂਝੇ ਘਰ ਵਿਚੋਂ ਕਿਉਂ ਹੋਵੇ? ਉਹਦੇ ਆਪਣੇ ਬੱਚਿਆਂ ਦੇ ਜਵਾਨ ਹੋ ਕੇ ਵਿਆਹੇ ਜਾਣ ਤੱਕ ਤਾਂ ਘਰ ਦੀ ਸਾਂਝ ਨਿਭ ਹੀ ਨਹੀਂ ਸੀ ਸਕਣੀ। ਰਾਤ ਨੂੰ ਉਹ ਪਾਲੇ ਨੂੰ ਉਹਦਾ ਬੁੱਧੂ ਹੋਣਾ ਰੜਕਾਉਂਦੀ ਰਹਿੰਦੀ। ਉਹ ਆਖਦੀ ਕਿ ਉਹਨੂੰ ਅੱਗਾ ਦਿੱਸ ਕਿਉਂ ਨਹੀਂ ਸੀ ਰਿਹਾ। ਬੰਦਾ ਤਾਂ ਉਹੀ ਹੁੰਦਾ ਹੈ ਜਿਹੜਾ ਭਲਕੇ ਦੀ ਸੋਚੇ। ਕੰਮ ਵਿਚ ਉਹ ਦੋਵੇਂ ਵੀ ਹੱਡ ਤਾਂ ਦਿਆਲੇ ਅਤੇ ਗੁਰਨਾਮੋ ਵਾਂਗ ਹੀ ਤੁੜਵਾ ਰਹੇ ਸਨ, ਪਰ ਟੱਬਰ ਪਲ ਰਿਹਾ ਸੀ ਵੱਡਿਆਂ ਦਾ। ਉਹ ਪਾਲੇ ਨੂੰ ਅੱਡ ਹੋ ਜਾਣ ਲਈ ਚੁੱਕਾਂ ਦਿੰਦੀ ਰਹਿੰਦੀ। ਉਹ ਸਮਝਦੀ ਸੀ ਕਿ ਉਹ ਅੱਡ ਹੋ ਕੇ ਸਰਦਾਰੀ ਭੋਗ ਸਕਦੇ ਸਨ।

ਮੈਂਗਲ ਨੂੰ ਤਾਂ ਮਾਂ ਤੋਂ ਮਗਰੋਂ ਘਰ ਵਿਚੋਂ ਆਪਣਾ ਸੀਰ ਹੀ ਮੁੱਕ ਗਿਆ ਲਗਦਾ ਸੀ। ਉਹ ਤਾਂ ਜਿਵੇਂ ਅਚਾਨਕ ਵਾਧੂ ਹੋ ਕੇ ਰਹਿ ਗਿਆ ਸੀ। ਸ਼ਰੀਕਾਂ ਦਾ ਗੋੱਲਾ-ਧੰਦਾ ਕਰੇ ਅਤੇ ਦੋ ਵੇਲੇ ਮੰਨੀਆਂ ਛਕੇ। ਕੀ ਸੀ ਉਹਦਾ ਏਸ ਘਰ ਵਿਚ ਹੁਣ, ਜੀਹਦੀ ਖ਼ਾਤਰ ਉਹ ਜਾਨ ਤੋੜ ਕੇ ਮਿਹਨਤ ਕਰੇ! ਉਹਦਾ ਕੰਮ ਵਿਚ ਦਿਲ ਨਾ ਲਗਦਾ। ਉਹ ਖੇਤ ਜਾਣੋਂ ਕਤਰਾਉਂਦਾ।

ਕਲੇਸ਼ ਸਭ ਦੇ ਦਿਲਾਂ ਵਿਚ ਅੰਦਰੇ-ਅੰਦਰ ਦਿਨੋ-ਦਿਨ ਵਧਦਾ ਹੀ ਜਾਂਦਾ ਸੀ।

ਮੈਂਗਲ ਕਦੀ ਕਿਸੇ ਭਤੀਜੇ-ਭਤੀਜੀ ਨੂੰ ਗੋਦੀ ਚੁੱਕ ਕੇ ਜਾਂ ਉਂਗਲ ਲਾ ਕੇ ਘਰੋਂ ਬਾਹਰ ਨਿੱਕਲਦਾ ਤਾਂ ਲੋਕ ਵੱਖਰੀਆਂ ਆਰਾਂ ਚੁਭੋਂਦੇ, "ਐਵੇਂ ਹੀ ਢਾਕਾਂ ਤੁੜਾਉਣੈਂ ਕਿ ਭਰਜਾਈਆਂ ਰੋਟੀ-ਟੁੱਕ ਵੀ ਚੱਜ ਨਾਲ ਦਿੰਦੀਆਂ ਨੇ?"

ਮੈਂਗਲ ਦਾ ਥੁੱਕ ਅਜਿਹੇ ਮੌਕੇ ਸੰਘ ਵਿਚ ਅੜ ਜਾਂਦਾ। ਉਹਨੂੰ ਕੋਈ ਜਵਾਬ ਨਾ ਔੜਦਾ।

ਗੁਰਨਾਮੋ ਸਾਹਮਣੇ ਤਾਂ, ਵੱਡੀ ਹੋਣ ਕਰਕੇ, ਮੈਂਗਲ ਪਹਿਲੇ ਦਿਨੋਂ ਨੀਵੀਂ ਪਾ ਕੇ ਰਖਦਾ ਸੀ। ਉਹ ਦਿਆਲੇ ਤੋਂ ਕਈ ਸਾਲ ਛੋਟਾ ਸੀ। ਵਿਚਕਾਰ ਦੋ ਕੁੜੀਆਂ ਹੋਈਆਂ ਸਨ ਅਤੇ ਇਕ ਮੁੰਡਾ ਭੁਰ ਗਿਆ ਸੀ। ਜਦੋਂ ਗੁਰਨਾਮੋ ਵਿਆਹੀ ਆਈ ਸੀ, ਮੈਂਗਲ ਅਜੇ ਨਿਆਣਾ ਹੀ ਸੀ। ਉਦੋਂ ਤੋਂ ਬੱਸ ਐਵੇਂ ਇਕ ਝਿਜਕ ਜਿਹੀ ਪੈ ਗਈ ਸੀ ਅਤੇ ਉਹ ਪਈ ਹੀ ਰਹੀ ਸੀ। ਗੁਰਨਾਮੋ ਦੀ ਜਵਾਨੀ ਵੀ ਪਹਿਲੇ ਸਾਲਾਂ ਵਿਚ ਹੀ ਸਾਂਝੇ ਘਰ ਵਿਚ ਜਾਨ ਤੋੜ ਕੇ ਕੰਮ ਕਰਦਿਆਂ ਢਲ ਗਈ ਸੀ। ਉਂਜ ਵੀ ਉਹਦਾ ਰੰਗ ਪੱਕਾ ਅਤੇ ਸਰੀਰ ਢਿੱਲਾ ਜਿਹਾ ਤੇ ਫੁੱਲਵਾਂ ਸੀ। ਹੁਣ ਤਾਂ ਕਈ ਵਾਰ ਪਿੱਠ-ਪਿਛੋਂ ਉਹ ਮੈਂਗਲ ਨੂੰ ਬੇਬੇ ਵਰਗੀ ਹੀ ਲਗਦੀ।

ਛੋਟੀ, ਮਹਿੰਦਰੋ ਮੈਂਗਲ ਨੂੰ ਲੂਮੜੀ ਵਾਂਗ ਪੂਛ ਉੱਤੇ ਨਚਾਉਂਦੀ ਸੀ, ਪਰ ਫੜਾਈ ਨਹੀਂ ਸੀ ਦਿੰਦੀ। ਉਹਦਾ ਮੱਕੀ ਦੀ ਰੋਟੀ ਵਰਗਾ ਰੰਗ ਅਤੇ ਕਸਿਆ ਹੋਇਆ ਸਰੀਰ ਮੈਂਗਲ ਦੇ ਦਿਲ ਵਿਚ ਇਕ ਤਰਸੇਵਾਂ ਪੈਦਾ ਕਰ ਦਿੰਦੇ। ਜਦੋਂ ਉਹ ਘਰੇ ਕੰਮ ਕਰਦੀ ਹੋਈ ਅੰਦਰ-ਬਾਹਰ ਤੁਰਦੀ, ਉਹਦੇ ਪੈਰਾਂ ਦੀ ਧਮਕ ਨਗਾਰੇ ਵਾਂਗ ਪੈਂਦੀ। ਘੁੰਡ ਵਿਚੋਂ ਨੰਗੀ ਰਹਿੰਦੀ ਉਹਦੀ ਖੱਬੀ ਅੱਖ ਦੀਵਟ ਉੱਤੇ ਪਏ, ਤੇਲ ਦੇ ਭਰੇ ਹੋਏ ਦੀਵੇ ਵਾਂਗ ਲਟ-ਲਟ ਬਲਦੀ। ਅਜਿਹੇ ਸਮੇਂ ਮੈਂਗਲ ਨੂੰ ਲਗਦਾ ਜਿਵੇਂ ਉਹਦੀ ਆਪਣੀ ਕਾਇਆ ਸੁੱਕੇ ਘਾਹ-ਫੂਸ ਦੀ ਬਣੀ ਹੋਈ ਹੋਵੇ!

ਇਕ ਦਿਨ ਸਬੱਬ ਨਾਲ ਦੋਵੇਂ ਜੇਠ-ਭਰਜਾਈ ਹੀ ਘਰੇ ਸਨ। ਮੈਂਗਲ ਕਿੰਨਾ ਚਿਰ ਤੁਰੀ-ਫਿਰਦੀ ਮਹਿੰਦਰੋ ਨੂੰ ਦੇਖਦਾ ਰਿਹਾ। ਉਹਦੇ ਅੰਦਰ ਕੋਈ ਚਿਣਗ ਮਘ ਪਈ ਸੀ। ਮਹਿੰਦਰੋ ਵੀ ਅਣਕੱਢੇ ਜਿਹੇ ਘੁੰਡ ਵਿਚੋਂ ਦੀ ਚੋਰ-ਅੱਖ ਨਾਲ ਮੈਂਗਲ ਨੂੰ ਤਾੜ ਰਹੀ ਸੀ। ਨਿੱਕੇ-ਮੋਟੇ ਕੰਮ ਕਰਦਿਆਂ ਇਧਰ-ਉਧਰ ਫਿਰਦੀ ਮਹਿੰਦਰੋ ਦੇ ਦੁਪੱਟੇ ਦਾ ਪੱਲਾ ਜਿਵੇਂ ਮੈਂਗਲ ਦੀ ਚਿਣਗ ਨੂੰ ਹਵਾ ਦੇ ਕੇ ਭੜਕਾ ਰਿਹਾ ਸੀ। ਮੈਂਗਲ ਨੇ ਇਕ-ਦੋ ਜਭਲੀਆਂ ਜਿਹੀਆਂ ਟਿੱਚਰਾਂ ਕੀਤੀਆਂ ਅਤੇ ਫੇਰ ਉਹਨੇ ਸਬਾਤ ਵਿਚ ਕੁਝ ਚੁੱਕਣ ਗਈ ਮਹਿੰਦਰੋ ਦੇ ਪਿਛੇ ਜਾ ਕੇ ਉਹਦੀ ਬਾਂਹ ਫੜ ਲਈ।

"ਔਹ ਸੀਤੋ ਆ ਗਈ", ਮਹਿੰਦਰੋ ਨੇ ਬਾਹਰਲੇ ਦਰਵਾਜ਼ੇ ਵੱਲ ਦੂਜਾ ਹੱਥ ਕਰ ਕੇ ਕਿਹਾ।

ਮੁਟਿਆਰ ਹੋ ਰਹੀ ਭਤੀਜੀ ਦਾ ਆ ਜਾਣਾ ਸੁਣ ਕੇ ਮੈਂਗਲ ਦੇ ਹੱਥ ਝੂਠੇ ਪੈ ਗਏ ਅਤੇ ਉਹਨਾਂ ਵਿਚੋਂ ਮਹਿੰਦਰੋ ਦਾ ਗੁੱਟ ਆਪਣੇ ਆਪ ਤਿਲ੍ਹਕ ਗਿਆ। ਉਹ ਹਰਨੀ ਵਾਂਗ ਛਾਲ ਮਾਰ ਕੇ ਸਬਾਤੋਂ ਬਾਹਰ ਜਾ ਖਲੋਤੀ। ਸੀਤੋ ਕਿਤੇ ਨਹੀਂ ਸੀ। ਮੈਂਗਲ ਠੱਗਿਆ ਗਿਆ ਸੀ। ਉਹਨੂੰ ਕੱਚਾ ਜਿਹਾ ਹੋ ਕੇ ਸਬਾਤ ਵਿਚੋਂ ਬਾਹਰ ਨਿੱਕਲਦੇ ਨੂੰ ਮਹਿੰਦਰੋ ਨੇ ਸਮਝਾਇਆ, "ਭਾਈ ਜੀ, ਕਮਲਾ ਹੋ ਗਿਐਂ? ਹੁਣੇ ਕੋਈ ਬਾਹਰੋਂ ਆ ਜਾਂਦਾ ਤਾਂ ਕੀ ਬਣਦਾ?"

ਗੱਲ ਮੈਂਗਲ ਨੂੰ ਵੀ ਠੀਕ ਲੱਗੀ। ਏਨੇ ਵੱਡੇ ਪਰਿਵਾਰ ਵਿਚੋਂ ਕੋਈ ਕਦੋਂ ਵੀ ਬਾਹਰੋਂ ਘਰ ਆ ਸਕਦਾ ਸੀ। ਮਹਿੰਦਰੋ ਦੀ ਪਿਆਰ-ਭਰੀ ਝਿੜਕ ਨੇ ਮੈਂਗਲ ਨੂੰ ਇਹ

ਤਸੱਲੀ ਕਰਵਾ ਦਿੱਤੀ ਕਿ ਉਹਨੇ ਬੁਰਾ ਨਹੀਂ ਮਨਾਇਆ। ਸਗੋਂ ਮੈਂਗਲ ਦੀ ਅੱਗਾ-ਪਿੱਛਾ ਸੋਚੇ ਬਿਨਾਂ ਕੀਤੀ ਮੂਰਖਤਾ ਘਰ ਵਿਚ ਝਮੇਲਾ ਖੜ੍ਹਾ ਕਰ ਸਕਦੀ ਸੀ। ਮਹਿੰਦਰੋ ਸਿਆਣਪ ਵਰਤ ਕੇ ਗੱਲ ਨੂੰ ਸਾਂਭ ਗਈ ਸੀ। ਚਲੋ ਗੱਲ ਕਿਸੇ ਸਿਰੇ ਤਾਂ ਲੱਗੀ ਸੀ, ਮਹਿੰਦਰੋ ਨੇ ਇਕਰਾਰ ਤਾਂ ਕਰ ਲਿਆ ਸੀ!

ਬਾਹਰ ਨੂੰ ਤੁਰੇ ਜਾਂਦੇ ਮੈਂਗਲ ਨੂੰ ਮਹਿੰਦਰੋ ਨੇ ਪੀਹਣ ਕਰਨ ਲਈ ਬਰਾਂਡੇ ਵਿਚ ਰੱਖੀ ਢਾਈ ਮਣ ਦੀ ਕਣਕ ਦੀ ਬੋਰੀ ਵੱਲ ਹੱਥ ਕਰ ਕੇ ਕਿਹਾ, "ਭਾਈ ਜੀ, ਆਹ ਪਾਸੇ ਕਰਵਾ ਜਾਈਂ।"

ਮੈਂਗਲ ਨੇ ਬੋਰੀ ਧੂਹ ਕੇ ਲਾਂਭੇ ਕਰਨੀ ਚਾਹੀ, ਪਰ ਉਹਤੋਂ ਹਿੱਲੀ ਨਾ। ਕੁਝ ਤਾਂ ਬੋਰੀ ਹੀ ਭਾਰੀ ਸੀ, ਕੁਝ ਮੈਂਗਲ ਦਾ ਸਰੀਰ ਨਿਤਾਣਾ ਹੋਇਆ ਪਿਆ ਸੀ। ਕੋਲ ਖਲੋਤੀ ਮਹਿੰਦਰੋ ਬੋਲੀ, "ਠਹਿਰ ਭਾਈ ਜੀ, ਮੈਂ ਲਗਦੀ ਹਾਂ ਤੇਰੇ ਨਾਲ!"

ਉਹਨਾਂ ਦੋਵਾਂ ਨੇ ਪਹਿਲਾਂ ਬੋਰੀ ਖੜ੍ਹੀ ਕੀਤੀ। ਫੇਰ ਮਹਿੰਦਰੋ ਨੇ ਮੈਂਗਲ ਦਾ ਖੱਬਾ ਗੁੱਟ ਆਪਣੇ ਸੱਜੇ ਹੱਥ ਵਿਚ ਫੜ ਕੇ ਕਿਹਾ, "ਲੈ, ਭਾਈ ਜੀ, ਬੋਰੀ ਬਾਹਾਂ ਦੇ ਸਹਾਰੇ ਚੁੱਕੀ ਜਾਊ।"

ਜਦੋਂ ਮੈਂਗਲ ਨੇ ਬੋਰੀ ਬਾਹਾਂ ਉੱਤੇ ਸੁੱਟੀ, ਮਹਿੰਦਰੋ ਨੇ ਹਝੋਕਾ ਮਾਰ ਕੇ ਮੈਂਗਲ ਦੀ ਸਾਰੀ ਬਾਂਹ ਬੋਰੀ ਹੇਠ ਖਿਚਦਿਆਂ ਬੋਰੀ ਉਹਦੇ ਉੱਤੇ ਛੱਡ ਦਿੱਤੀ। ਆਪ ਉਹ ਲਾਂਭੇ ਹੋ ਕੇ ਹੱਸ ਪਈ, "ਤੇਰਾ ਭਰਾ ਆਊ ਤਾਂ ਪੁੱਛੂ, ਇਹ ਇਉਂ ਕਾਹਤੋਂ ਬੈਠਾ ਐ? ਆਪੇ ਦੱਸ ਦੇਈਂ ਸਾਰੀ ਗੱਲ!"

ਮੈਂਗਲ ਦਾ ਤਰਾਹ ਨਿੱਕਲ ਗਿਆ। ਕੰਮ ਲੱਗਣ ਤੋਂ ਪਹਿਲਾਂ ਮਹਿੰਦਰੋ ਨੇ ਤੇਲ ਕਢਾਉਣ ਲਈ ਰੱਖੀ ਹੋਈ ਸਰ੍ਹੋਂ ਦਾ ਗੱਟਾ ਵੀ ਮੈਂਗਲ ਦੀ ਬਾਂਹ ਉੱਤੇ ਪਈ ਕਣਕ ਦੀ ਬੋਰੀ ਉੱਤੇ ਰੱਖ ਦਿੱਤਾ! ਮੈਂਗਲ ਨੇ ਬੜੀ ਵਾਹ ਲਾਈ, ਪਰ ਉਹ ਆਪਣੀ ਦੱਬੀ ਹੋਈ ਬਾਂਹ ਨਾ ਹੀ ਕੱਢ ਸਕਿਆ। ਦਮੋਂ ਨਿਕਲ ਕੇ ਉਹ ਲੇਲ੍ਹੜੀਆਂ ਕੱਢਣ ਲੱਗ ਪਿਆ।

ਜੇ ਪਾਲਾ ਸੱਚ-ਮੁੱਚ ਹੁਣੇ ਹੀ ਆ ਗਿਆ, ਮੈਂਗਲ ਉਹਨੂੰ ਕੀ ਜਵਾਬ ਦੇ ਸਕੇਗਾ। .. ਟੱਬਰ ਦਾ ਕੋਈ ਵੀ ਜੀਅ ਆ ਗਿਆ, ਉਹਨੇ ਕਿਤੋਂ ਦਾ ਨਹੀਂ ਸੀ ਰਹਿਣਾ। ਉਹ ਕੱਖੋਂ ਹੌਲਾ ਅਤੇ ਪਾਣੀਉਂ ਪਤਲਾ ਹੋਇਆ ਬੈਠਾ ਸੀ। ਬੋਰੀ ਹੇਠ ਦੱਬੀ ਹੋਈ ਉਹਦੀ ਖੱਬੀ ਬਾਂਹ ਤਾਂ ਸੌਂ ਹੀ ਗਈ ਸੀ, ਬਾਹਰ ਰਹੇ ਸੱਜੇ ਹੱਥ ਨਾਲ ਵੀ ਉਹਤੋਂ ਚਿਹਰੇ ਉੱਤੋਂ ਮੱਖੀ ਨਹੀਂ ਸੀ ਉਡਾਈ ਜਾ ਰਹੀ। ਮਹਿੰਦਰੋ ਕਿੰਨਾ ਹੀ ਚਿਰ ਚਬਰੀਕੀਆਂ ਕਰਦੀ ਆਪਣੇ ਕੰਮ-ਧੰਦੇ ਲੱਗੀ ਹੋਈ ਉਹਦੇ ਆਲੇ-ਦੁਆਲੇ ਮੋਰਨੀ ਵਾਂਗ ਚੱਕਰ ਕਢਦੀ ਰਹੀ। ਆਖ਼ਰ ਮੈਂਗਲ ਨੇ ਖੁੱਲ੍ਹੇ ਹੱਥ ਨਾਲ ਉਹਦੇ ਪੈਰ ਫੜੇ ਤਾਂ ਉਹਨੇ ਬੋਰੀ ਹੇਠੋਂ ਬਾਂਹ ਕੱਢ ਕੇ ਉਹਦੀ ਖ਼ਲਾਸੀ ਕੀਤੀ।

ਉਹਤੋਂ ਮਗਰੋਂ ਮੈਂਗਲ ਕਦੀ ਮਹਿੰਦਰੋ ਨੂੰ ਅੱਖ ਵਿਚ ਪਾਇਆ ਵੀ ਨਹੀਂ ਸੀ ਰੜਕਿਆ। ਜਦੋਂ ਕੋਈ ਉਹਨੂੰ ਟਕੋਰ ਮਾਰਦਾ, "ਭਰਜਾਈਆਂ ਰੋਟੀ-ਟੁੱਕ ਵੀ ਚੱਜ ਨਾਲ ਦਿੰਦੀਆਂ ਨੇ ਕਿ ਨਹੀਂ", ਤਾਂ ਉਹਦਾ ਥੁੱਕ ਸੰਘ ਵਿਚ ਅੜ ਜਾਂਦਾ। ਪਰ ਆਪਣੇ ਆਪ ਨੂੰ ਤਿੰਨਾਂ-ਤੇਰ੍ਹਾਂ ਵਿਚ ਦੱਸਣ ਲਈ ਉਹ ਖੰਘੂਰਾ ਮਾਰ ਕੇ ਸੰਘ ਸਾਫ਼

ਕਰਦਾ ਅਤੇ ਕੱਚੀ ਜਿਹੀ ਹਾਸੀ ਹੱਸ ਕੇ ਆਖਦਾ, "ਰੋਟੀ-ਟੁੱਕ ਨੂੰ ਕੀ ਵਿਚਾਰੀਆਂ ਭੱਜੀਆਂ ਨੇ !"

ਤੇ ਉਹਦੇ ਹਾਣੀ ਸੁਆਦ ਲੈ ਕੇ ਆਖਦੇ, "ਵਾਹ ਉਇ ਸਰਦਾਰ ਮੇਂਗਲ ਸਿਆਂ, ਖ਼ੁਸ਼ ਕੀਤੈ !"

"ਕਿਉਂ ਭਾਈ ਮੁੰਡਿਓ, ਕਿਸੇ ਤਰ੍ਹਾਂ ਥੋੜਾ ਏਕਾ ਬਣਿਆ ਨਹੀਂ ਰਹਿ ਸਕਦਾ ?" ਸਰਪੰਚ ਨੇ ਖੂੰਡੀ ਨਾਲ ਧਰਤੀ ਉੱਤੇ ਲਕੀਰਾਂ ਵਾਹੁੰਦਿਆਂ ਪੁੱਛਿਆ। ਉਹਨੇ ਓਨਾ ਵਿਸ਼ਵਾਸ ਜਾਂ ਨਿਸਚੇ ਨਾਲ ਨਹੀਂ ਜਿੰਨਾ ਸਰਪੰਚ ਅਤੇ ਬਜ਼ੁਰਗ ਹੋਣ ਦੇ ਨਾਤੇ ਇਕ ਰਸਮੀ ਫ਼ਰਜ਼ ਵਜੋਂ ਤਿੰਨਾਂ ਭਰਾਵਾਂ ਨੂੰ ਇਕ ਵਾਰ ਫੇਰ ਇਹ ਚੇਤੇ ਕਰਵਾਉਣਾ ਵਾਜਬ ਸਮਝਿਆ ਕਿ ਏਕਤਾ ਵਿਚ ਬਹੁਤ ਬਰਕਤ ਹੁੰਦੀ ਹੈ, ਇਤਫ਼ਾਕ ਵਿਚ ਬਹੁਤ ਸ਼ਕਤੀ ਹੁੰਦੀ ਹੈ।

ਤਿੰਨੇ ਭਾਈ ਨੀਵੀਂ ਪਾਈ ਚੁੱਪ ਬੈਠੇ ਸਨ। ਮਾਮਲਾ ਜਿੱਥੇ ਪਹੁੰਚ ਚੁੱਕਿਆ ਸੀ, ਉਥੇ ਏਕਤਾ ਬਣਾਈ ਰੱਖਣ ਦੀ ਗੱਲ ਕਰਨੀ ਉਂਜ ਹੀ ਬੇਤੁਕੀ ਅਤੇ ਬੇਮੌਕਾ ਸੀ। ਨਾਲੇ ਵੱਖ-ਵੱਖ ਹੋਣ ਲਈ ਆਪਣੇ ਮੂੰਹੋਂ ਪਹਿਲਾਂ ਕੌਣ ਕਹੇ ! ਸੋ ਤਿੰਨਾਂ ਦੀ ਚੁੱਪ ਹੀ ਉਹਨਾਂ ਵਲੋਂ ਠੀਕ ਉੱਤਰ ਸੀ।

ਉਹਨਾਂ ਦੇ ਜਵਾਬ ਦੀ ਉਡੀਕ ਵਿਚ ਹੋਰ ਸਭ ਵੀ ਚੁੱਪ ਹੋ ਗਏ। ਸਾਰੇ ਵਿਹੜੇ ਵਿਚ ਹੀ ਚੁੱਪ ਛਾ ਗਈ।

ਇਕ ਪਲ ਪਹਿਲਾਂ ਇਕ ਕਦਮ ਪਿਛੇ ਹਟੀ ਮਹਿੰਦਰੋ ਇਸ ਚੁੱਪ ਨੂੰ ਚੀਰਦੀ ਹੋਈ ਦੋ ਕਦਮ ਅੱਗੇ ਆ ਕੇ ਬੋਲੀ, "ਥਪਾਕ ਨ੍ਹੀਂ ਰਹਿੰਦਾ ਹੁਣ, ਬਾਬਾ ਜੀ। ਜਦੋਂ ਕੇਰਾਂ ਦੁੱਧ ਫਿੱਟ ਜਾਵੇ, ਕਦੇ ਮੁੜ ਕੇ ਦੁੱਧ ਬਣਿਐ ? ਤੁਸੀਂ ਆਪ ਸਿਆਣੇ ਓਂ !"

"ਕਿਉਂ ਭਕਾਈ ਮਾਰਦੀ ਐਂ ਤੀਵੀਆਂ ਆਲੀ", ਪਾਲਾ ਕੱਚਾ ਜਿਹਾ ਹੋ ਕੇ ਬੋਲਿਆ। ਤਿੰਨਾਂ ਭਰਾਵਾਂ ਦੇ ਚੁੱਪ ਬੈਠੇ ਹੋਏ ਹੋਣ ਅਤੇ ਗੁਰਨਾਮੋ ਦੇ ਵੀ ਕੁਝ ਨਾ ਬੋਲਣ ਦੀ ਸੂਰਤ ਵਿਚ ਮਹਿੰਦਰੋ ਦਾ ਇਉਂ ਬੋਲਣਾ ਉਹਨੂੰ ਬਹੁਤ ਰੜਕਿਆ। ਪੰਚਾਇਤ ਸਾਹਮਣੇ ਮਹਿੰਦਰੋ ਦਾ ਵਾਰ-ਵਾਰ ਬੋਲਣਾ ਇਹ ਪਰਭਾਵ ਦੇ ਸਕਦਾ ਸੀ ਕਿ ਉਹਦੀ ਚਤੁਰਾਈ ਅਤੇ ਪਾਲੇ ਦੀ ਉਹਦੇ ਨਾਲ ਅਬੋਲ ਸਹਿਮਤੀ ਹੀ ਅਸਲ ਪੁਆੜੇ ਦੀ ਜੜ ਸੀ। ਪਰੇਸ਼ਾਨ ਹੋ ਕੇ ਉਹ ਘੁਰਕਿਆ, "ਜਾਹ ਚੁੱਪ ਕਰ ਕੇ ਜ਼ਨਾਨੀਆਂ ਵਿਚ ਬੈਠ ਜਾ ਕੇ ਚੈਨ ਨਾਲ।"

"ਚੱਲ ਠੀਕ ਐ, ਮੈਂ ਤਾਂ ਨਹੀਂ ਬੋਲਦੀ। ਪਰ ਤੇਰੀ ਚੁੱਪ ਨੇ ਹੀ ਸਾਰੇ ਪਿੱਟਣੇ ਪਾਏ ਐ", ਮਹਿੰਦਰੋ ਦੀ ਅੱਖ ਦੇ ਦੀਵੇ ਦੀ ਬੱਤੀ ਜਿਵੇਂ ਹੋਰ ਸੀਖੀ ਗਈ ਸੀ।

"ਆ ਜਾ ਨੀ ਆ ਜਾ ਕਮਲੀਏ", ਕੰਧੋਲੀ ਕੋਲੋਂ ਕੁਝ ਔਰਤਾਂ ਝਿੜਕ ਦੇਣ ਵਾਂਗ ਬੋਲੀਆਂ।

"ਨਾ ਮੇਰੀ ਅਕਲ ਵਿਚ ਇਹ ਗੱਲ ਨ੍ਹੀਂ ਪੈਂਦੀ, ਅੱਡ ਹੋਣ ਦਾ ਕੋਈ ਮਿਹਣਾ ਐ ? ਕੋਈ ਜੱਗੋਂ-ਨਿਆਰੀ ਗੱਲ ਤਾਂ ਸਾਡੇ ਟੱਬਰ ਵਿਚ ਹੋਣ ਨਹੀਂ ਲੱਗੀ। ਸਾਰੀ ਦੁਨੀਆ ਹੀ ਅੱਡ ਹੁੰਦੀ ਆਈ ਐ। ਜੇ ਸੁੱਖ ਨਾਲ ਭਰਾ ਹੋਣਗੇ, ਉਹ ਅੱਡ ਤਾਂ ਹੋਣਗੇ ਹੀ। ਜੇ ਕੋਈ ਕਿਸਮਤ ਦਾ ਮਾਰਿਆ ਕੱਲਾ ਹੋਊ, ਅੱਡ ਨਾ ਹੋਊ। ਫੇਰ ਇਹਨਾਂ

ਸਮਝੌਤੀਆਂ ਦੀ ਕੀ ਲੋੜ ?" ਮਹਿੰਦਰੋ ਦੇ ਬੋਲ ਵਿਚ ਪਹਿਲਾਂ ਵਾਲਾ ਹੀ ਗੜ੍ਹਕਾ ਕਾਇਮ ਸੀ ।

"ਨੀ ਤੂੰ ਦੋ ਘੜੀਆਂ ਜਰਾਂਦ ਕਰ । ਅੱਡ ਹੋ ਕੇ ਲਾਹ ਲਈਂ ਚਾਅ", ਗੁਰਨਾਮੋ ਨੇ ਆਪਣੇ ਸੁਭਾਅ ਦੇ ਉਲਟ ਵਿਅੰਗ ਕੀਤਾ ।

"ਸਾਨੂੰ ਤਾਂ ਨਾ ਕੋਈ ਚਾਅ ਐ, ਭੈਣੇ, ਤੇ ਨਾ ਕੋਈ ਮਸੋਸ ਐ । ਜੱਗ-ਜਹਾਨ ਅੱਡ ਹੁੰਦਾ ਐ, ਆਪਣੇ ਹੁੰਦੇ ਐ ਤਾਂ ਕੀ ਹੋਇਆ", ਮਹਿੰਦਰੋ ਗੱਲ ਮੁਕਦੀ ਕਰ ਦੇਣਾ ਚਾਹੁੰਦੀ ਸੀ ।

ਜਿਉਂ-ਜਿਉਂ ਅੱਡ ਹੋਣ ਦੀ ਗੱਲ ਅੱਗੇ ਵਧਦੀ ਸੀ, ਵਿਹੜੇ ਵਿਚ ਇਕ ਤਣਾਉ ਜਿਹਾ ਤਣਦਾ ਜਾ ਰਿਹਾ ਸੀ । ਕਈ ਸਿਆਣੇ ਲੋਕ ਅਜੇ ਵੀ ਏਕਾ ਕਰਵਾਉਣ ਦੇ ਪੱਖ ਵਿਚ ਸਨ ।

ਉਹ ਕਹਿੰਦੇ ਸਨ, ਸਾਧਾਰਨ ਜਿਹੇ ਇਸ ਘਰ ਦੇ ਵਿਚਕਾਰ ਦੋ ਕੰਧਾਂ ਕੱਢ ਕੇ ਤਿੰਨਾਂ ਭਰਾਵਾਂ ਦੇ ਘਰ ਤਾਂ ਉਂਜ ਹੀ ਘੁੱਤੀਆਂ ਜਿਹੀਆਂ ਬਣ ਜਾਣੇ ਸਨ । ਉਹ ਦਲੀਲਾਂ ਦਿੰਦੇ ਸਨ, ਤਿੰਨੇ ਭਰਾ ਮਿਲ ਕੇ ਕੰਮ ਕਰਨ ਤਾਂ ਬਰਕਤ ਰਹੇ । ਜੱਟ ਦੇ ਪੁੱਤ ਨੂੰ ਤਾਂ ਸਿਰ ਉਤੇ ਪੰਡ ਚੁਕਾਉਣ ਲਈ ਵੀ ਦੂਜੇ ਬੰਦੇ ਦੀ ਲੋੜ ਹੁੰਦੀ ਹੈ । ਇਕੱਲੇ-ਇਕੱਲੇ ਕੀ ਕਰਨਗੇ ? ਸੀਰੀਆਂ-ਨੌਕਰਾਂ ਦੇ ਵੱਸ ਪੈਣਗੇ ।

ਵੰਡੀਆਂ ਪਾਉਣ ਦੀ ਗੱਲ ਪੱਕੀ ਹੋ ਗਈ ਦੇਖ ਕੇ ਸਰਪੰਚ ਨੇ ਫੇਰ ਕਿਹਾ, "ਕਿਉਂ ਭਾਈ ਮੁੰਡਿਓ, ਜੇ ਕਿਸੇ ਹੀਲੇ ਵੀ ਏਕਾ ਨ੍ਹੀਂ ਰਹਿੰਦਾ, ਤਾਂ ਫੇਰ ਕਰੀਏ ਵੰਡ-ਵੰਡਾਰਾ ?"

ਹੁਣ ਤਾਂ ਚੁੱਪ ਰਹਿਣਾ ਵੀ ਅੱਖਰਦਾ ਸੀ । ਬਿਨਾਂ ਬੋਲਿਆਂ ਕਿੰਨਾ ਕੁ ਚਿਰ ਸਰ ਸਕਦਾ ਸੀ । ਸੋ ਤਿੰਨਾਂ ਭਰਾਵਾਂ ਨੇ ਮਲਵੀਂ ਜਿਹੀ ਜੀਭ ਨਾਲ ਹਾਮੀ ਭਰ ਦਿੱਤੀ ।

"ਕਿਉਂ ਮੇਂਗਲ ਸਿਆਂ, ਤੇਰੀ ਕੀ ਰਾਇ ਐ ?" ਪੰਚਾਇਤ ਨੇ ਪੁੱਛਿਆ ।

ਤੇ ਇਹੋ ਸਾਰੀ ਗੱਲ ਦੀ ਚੂਲ ਸੀ—ਮੇਂਗਲ ਦੀ ਰਾਇ । ਜੇ ਅੱਜ ਉਹ ਵੀ ਵਿਆਹਿਆ ਹੁੰਦਾ, ਉਹਦੀ ਰਾਇ ਵੱਖਰੀ ਪੁੱਛਣ ਦੀ ਲੋੜ ਹੀ ਨਾ ਪੈਂਦੀ । ਪਰ ਹੁਣ ਤਾਂ ਉਹਦੀ ਗੱਲ ਹੀ ਹੋਰ ਸੀ ।

ਜੇ ਮੇਂਗਲ ਦੋਵਾਂ ਵਿਆਹਿਆਂ ਵਿਚੋਂ ਕਿਸੇ ਇਕ ਭਰਾ ਨਾਲ ਹੋ ਜਾਂਦਾ, ਉਹਦੇ ਹਿੱਸੇ ਦੀ ਜ਼ਮੀਨ ਅੰਤ ਨੂੰ ਉਸੇ ਭਰਾ ਦੀ ਹੋ ਰਹਿਣੀ ਸੀ । ਮੇਂਗਲ ਦੇ ਜਿਉਂਦੇ-ਜੀਅ ਤਾਂ ਉਹਦੀ ਜ਼ਮੀਨ ਉਸ ਭਰਾ ਨੇ ਖਾਣੀ ਹੀ ਸੀ, ਪਰ ਦੂਜੇ ਘਰ ਨੂੰ ਅੱਧ ਤਾਂ ਉਹਦੇ ਮਰੇ ਮਗਰੋਂ ਵੀ ਨਹੀਂ ਸੀ ਮਿਲਣਾ । ਜ਼ਮੀਨ ਦੇ ਇਕ-ਇਕ ਓਰੇ ਖ਼ਾਤਰ ਜੱਟ ਸੌ-ਸੌ ਪਾਪੜ ਵੇਲਦੇ ਹਨ ਅਤੇ ਮੇਂਗਲ ਵਰਗਿਆਂ ਦੇ ਗੂਠੇ ਤਾਂ ਰੋਟੀ ਦੇਣ ਵਾਲੇ ਭਤੀਜੇ ਪਹਿਲਾਂ ਹੀ ਵਹੀ ਉਤੇ ਆਪਣੇ ਨਾਂ ਲਿਖਤ ਕਰਵਾ ਕੇ ਲੁਆ ਲੈਂਦੇ ਹਨ । ਕਿਸੇ ਇਕ ਭਰਾ ਨਾਲ ਮੇਂਗਲ ਦੇ ਰਹਿਣ ਦੀ ਸੂਰਤ ਵਿਚ ਦੋਵਾਂ ਹਿੱਸਿਆਂ ਦਾ ਇਕੱਠਾ ਘਰ ਵੀ ਵਾਹਵਾ ਖੁੱਲ੍ਹਾ ਰਹਿਣਾ ਸੀ । ਭੀੜੇ ਘਰ ਵਿਚ ਤਾਂ ਜੱਟ ਦੇ ਹਲ-ਪੰਜਾਲੀ ਹੀ ਨਹੀਂ ਟਿਕਦੇ ਅਤੇ ਜੱਟੀ ਦਾ ਦਰੀਆਂ ਬੁਣਨ ਵਾਲਾ ਅੱਡਾ ਹੀ ਨਹੀਂ ਗੱਡਿਆ ਜਾਂਦਾ ।

ਤੇ ਜੇ ਮੇਂਗਲ ਦੋਵਾਂ ਭਰਾਵਾਂ ਤੋਂ ਅੱਡ ਹੋ ਜਾਂਦਾ, ਉਹਨੂੰ ਚੂੰਡ-ਚੂੰਡ ਕੇ ਲੋਕਾਂ ਨੇ

ਹੀ ਮਾਂਜ ਦੇਣਾ ਸੀ। ਨਸ਼ਿਆਂ ਅਤੇ ਵੈਲਾਂ ਵਿਚ ਫਸਾ ਕੇ ਜ਼ਮੀਨ ਕੀ, ਲੋਕਾਂ ਨੇ ਉਹਦਾ ਕੁੱਲਾ-ਕੋਠਾ ਵੀ ਖਾ ਜਾਣਾ ਸੀ। ਮੈਂਗਲ ਸਿੰਘ ਤਾਂ ਉਹ ਵਿਚਾਰਾ ਜ਼ਿੰਦਗੀ ਵਿਚ ਕਦੀ ਬਣਿਆ ਹੀ ਨਹੀਂ ਸੀ, ਫੇਰ ਤਾਂ ਉਹਨੇ ਮੈਂਗਲ ਤੋਂ ਵੀ ਮੈਂਗਲ ਅਮਲੀ ਬਣ ਕੇ ਰਹਿ ਜਾਣਾ ਸੀ। ਜਿਉਂਦੇ-ਜੀਅ ਹੀ ਉਹਨੇ ਘਰ-ਜ਼ਮੀਨ ਸੰਘ ਤੋਂ ਹੇਠਾਂ ਉਤਾਰ ਛੱਡਣੇ ਸਨ ਅਤੇ ਆਪਣੇ ਦੋਵਾਂ ਭਰਾਵਾਂ ਦੇ ਪਰਿਵਾਰਾਂ ਲਈ ਕੇਵਲ ਨਮੋਸ਼ੀ ਪਿੱਛੇ ਛੱਡ ਜਾਣੀ ਸੀ।

ਜੇ ਮੈਂਗਲ ਨਸ਼ਿਆਂ ਦੇ ਰਾਹ ਨਾ ਵੀ ਪੈਂਦਾ, ਉਹ ਕਿਸੇ ਮੁੱਲ ਦੀ ਤੀਵੀਂ ਦਾ ਬੰਨ੍ਹ-ਸੁੱਬ ਕਰ ਸਕਦਾ ਸੀ। ਘਰ-ਜ਼ਮੀਨ ਤਾਂ ਹਥੋਂ ਜਾਂਦੇ ਹੀ ਜਾਂਦੇ, ਬਰਾਬਰ ਦੀ ਸ਼ਰੀਕਣੀ ਹਿੱਕ ਉਤੇ ਪਿੱਪਲ ਲੱਗ ਜਾਣੀ ਸੀ। ਅੱਜ ਉਹਨੇ ਮੁੱਲ ਦੀ ਤੀਵੀਂ ਲਿਆ-ਉਣੀ ਸੀ ਅਤੇ ਭਲਕੇ ਉਹਦੇ ਜੁਆਕ ਜੰਮ ਪੈਣੇ ਸਨ—ਉਹਦੀ ਢੇਰੀ ਦੇ ਵਾਰਸ!

"ਮੇਰੀ ਕਾਹਦੀ ਰਾਇ ਐ, ਜਿਵੇਂ ਪੰਚਾਇਤ ਫ਼ੈਸਲਾ ਕਰੂ, ਠੀਕ ਐ", ਮੈਂਗਲ ਨੇ ਪੱਗ ਦੇ ਢਿਲਕਦੇ ਜਾਂਦੇ ਲੜ ਨੂੰ ਠੀਕ ਕਰਦਿਆਂ ਕਿਹਾ।

"ਫੇਰ ਵੀ, ਤੂੰ ਆਬਦੀ ਰਾਇ ਤਾਂ ਦੱਸ। ਤੇਰੇ ਦਿਲ ਵਿਚ ਜੋ ਕੁਛ ਹੈ, ਆਖ ਦੇ। ਪੰਚਾਇਤ ਤਾਂ ਰੱਬ ਹੁੰਦੀ ਐ ਕਮਲਿਆ, ਪੰਚਾਇਤ ਤੋਂ ਝਿਜਕ ਜਾਂ ਸੰਗ ਕਾਹਦੀ?" ਪੰਚਾਇਤ ਦੇ ਕੁਝ ਹੋਰ ਬੰਦੇ ਬੋਲੇ।

ਸੋਹਣਾ ਅਮਲੀ ਫੇਰ ਰਉਂ ਵਿਚ ਆ ਗਿਆ ਸੀ। ਹੁਣ ਜਦੋਂ ਗੱਲ ਐਨ ਸਿਖਰ ਉੱਤੇ ਪਹੁੰਚ ਚੁੱਕੀ ਸੀ, ਉਹ ਚੁੱਪ ਕਿਵੇਂ ਰਹਿ ਸਕਦਾ ਸੀ। ਉਹਨੇ ਪਰਨਾ ਖੱਬੇ ਮੋਢਿਉਂ ਸੱਜੇ ਉਤੇ ਬਦਲਦਿਆਂ ਕਿਹਾ, "ਕਿਉਂ ਬਈ ਪੰਚਾਇਤੇ, ਭੋਲੀਆਂ ਬਾਤਾਂ ਕਿਉਂ ਕਰਦੇ ਓਂ? ਗੱਲ ਕਰੋ ਰਾਹ-ਸਿਰ ਦੀ। ਢੇਰੀਆਂ ਪਾਉ ਤਿੰਨ। ਮਗਰੋਂ ਆਪੇ ਮੈਂਗਲ ਸਿਉਂ ਜਿਵੇਂ ਮਰਜ਼ੀ ਕਰੇ!"

ਇਕੱਠ ਵਿਚੋਂ ਕੁਝ ਹੋਰਾਂ ਨੇ ਹਾਮੀ ਭਰੀ, "ਗੱਲ ਤਾਂ ਬਈ ਸੋਹਣਾ ਸਿਉਂ ਦੀ ਲੱਖ ਰੁਪਈਏ ਦੀ ਐ। ਨਿਤਾਰਾ ਕਰ ਕੇ ਰੱਖ ਦਿੱਤਾ ਕੇਰਾਂ ਤਾਂ। ਰਾਵਾਂ ਪੁੱਛਣ ਦਾ ਆਪਣਾ ਕੀ ਕੰਮ! ਤਿੰਨ ਭਰਾ ਐ, ਤਿੰਨ ਹਿੱਸੇ ਕਰੋ। ਇਹੋ ਪੰਚਾਇਤੀ ਤਰੀਕਾ ਐ। ਆਪੇ ਮਗਰੋਂ ਮੈਂਗਲ ਜਿਵੇਂ ਚਾਹੇ, ਕਰੇ।"

"ਓਇ ਆਹੋ ਭਾਈ, ਆਪਾਂ ਇਹਤੋਂ ਖੜ੍ਹੇ-ਪੈਰ ਫ਼ੈਸਲਾ ਕਿਉਂ ਮੰਗੀਏ? ਦਿਲ ਕਰੂ ਤਾਂ ਆਬਦੀਆਂ ਦੋ ਮੰਨੀਆਂ ਆਪੇ ਸੇਕ ਲਿਆ ਕਰੂ। ਜੇ ਕਿਧਰੋਂ ਵਿਚਾਰੇ ਨੂੰ ਦੋ ਰੋਟੀਆਂ ਉਕਰ-ਆਦਰ ਨਾਲ ਚੱਜ ਦੀਆਂ ਮਿਲਣਗੀਆਂ, ਆਪੇ ਓਧਰ ਹੋ ਜਾਊ। ਜਿਵੇਂ ਵਖ਼ਤ ਹੋਊ, ਵਿਚਾਰ ਲਊ। ਜਿਹੋ ਜਿਹੀ ਹਵਾ ਹੋਊ, ਉਹੋ ਜਿਹਾ ਓਹਲਾ ਕਰ ਲਊ। ਇਕ ਵਾਰੀ ਆਪਾਂ ਤਾਂ ਦੂਜੇ ਭਾਈਆਂ ਦੇ ਬਰਾਬਰ ਦਾ ਕਰੋ!" ਕੁਝ ਹੋਰਨਾਂ ਨੇ ਰਾਇ ਦਿੱਤੀ।

"ਉਇ ਭਾਈ, ਆਪਾਂ ਤਾਂ ਕਦੇ ਲਿੱਪ-ਲਿੱਪ ਕੀਤੀ ਨ੍ਹੀਂ, ਨਾ ਕਦੇ ਸੱਚ ਕਹਿਣੋਂ ਡਰੇ ਆਂ", ਸੋਹਣਾ ਅਮਲੀ ਬਹੁਤੇ ਲੋਕਾਂ ਨੂੰ ਆਪਣੇ ਪੱਖ ਵਿਚ ਬੋਲਦੇ ਸੁਣ ਕੇ ਸ਼ੇਰ ਹੋ ਗਿਆ ਸੀ। "ਪੰਚਾਇਤ ਦਾ ਧਰਮ ਐ, ਸਭ ਨੂੰ ਇਕੋ ਅੱਖ ਨਾਲ ਦੇਖਣਾ। ਕੋਈ

ਭਰਾ ਤਕੜਾ ਹੋਵੇ, ਕੋਈ ਮਾੜਾ, ਕੋਈ ਵਿਆਹਿਆ ਹੋਵੇ, ਕੋਈ ਛੜਾ, ਆਪਣੇ ਵਾਸਤੇ ਤਾਂ ਸਭ ਏਕ ਨੇ", ਉਹ ਪੂਰਾ ਪੰਚਾਇਤੀ ਬਣਿਆ ਖੜ੍ਹਾ ਸੀ।

ਇਕ ਵਾਰ ਫੇਰ ਵਿਹੜੇ ਵਿਚ ਤਣਾਉ-ਭਰੀ ਚੁੱਪ ਛਾ ਗਈ। ਗੁਰਜੰਟ ਨੂੰ ਗੋਦੀ ਚੁੱਕੀਂ ਇਕ ਹੱਥ ਨਾਲ ਘੁੰਡ ਨੂੰ ਘੁੱਟ ਕੇ ਫੜਦਿਆਂ ਮਹਿੰਦਰੋ ਕੁਝ ਹੋਰ ਅੱਗੇ ਵਧੀ। ਵਿਹੜੇ ਵਿਚ ਜੁੜੇ ਸਭਨਾਂ ਨੇ ਜਿਵੇਂ ਇਹ ਦੇਖਣ ਲਈ ਸਾਹ ਤੱਕ ਰੋਕ ਲਏ ਕਿ ਹੁਣ ਉਹ ਤਾਸ਼ ਦਾ ਕਿਹੜਾ ਪੱਤਾ ਸੁੱਟਦੀ ਹੈ। ਜਿਉਂ-ਜਿਉਂ ਉਹ ਅੱਗੇ ਪੈਰ ਰੱਖ ਰਹੀ ਸੀ, ਉਹਦੀ ਅੱਖ ਦੇ ਲਟ-ਲਟ ਬਲਦੇ ਦੀਵੇ ਦੀ ਲਾਟ ਹੋਰ ਉੱਚੀ ਉੱਠ ਰਹੀ ਸੀ।

"ਮੇਰੀ ਵੀ ਇਕ ਗੱਲ ਸੁਣ ਲਉ ਪੰਚਾਇਤੇ !" ਉਹਦੀ ਆਵਾਜ਼ ਦੀ ਤਿੱਖੀ ਨੋਕ ਨਾਲ ਚੁੱਪ ਦਾ ਸ਼ੀਸ਼ਾ ਕੀਚਰਾਂ ਹੋ ਕੇ ਖਿੰਡ ਗਿਆ। "ਪੰਚਾਇਤ ਮਾਪੇ ਹੁੰਦੀ ਐ। ਤੁਸੀਂ ਮੇਰੇ ਮਾਪੇ ! ਛੋਟੇ-ਵੱਡੇ ਦੀ ਪਰ੍ਹੇਂ ਐ...ਪਰ ਸੱਚ ਦੀ ਸ਼ਰਮ ਕਾਹਦੀ...ਸ਼ਰ੍ਹਾ ਵਿਚ ਸ਼ਰਮ ਨ੍ਹੀਂ..."

ਸਭ ਦੀਆਂ ਅੱਖਾਂ ਮਹਿੰਦਰੋ ਵੱਲ ਮੁੜ ਗਈਆਂ, ਪਰ ਬੋਲਿਆ ਕੋਈ ਕੁਝ ਨਾ। ਕਿਸੇ ਤੋਂ ਕੁਝ ਬੋਲਿਆ ਹੀ ਨਹੀਂ ਸੀ ਜਾ ਰਿਹਾ। ਸਭ ਦੀਆਂ ਜੀਭਾਂ ਜਿਵੇਂ ਠਾਕੀਆਂ ਗਈਆਂ ਸਨ।

ਪਾਲੇ ਨੇ ਗੁੱਸੇ ਨਾਲ ਕਚੀਚੀ ਵੱਟੀ। ਉਹਦਾ ਦਿਲ ਕੀਤਾ, ਉਹ ਮਹਿੰਦਰੋ ਨੂੰ ਗਲੋਂ ਜਾ ਫੜੇ ਜਾਂ ਲਲਕਾਰਾ ਮਾਰ ਕੇ ਪਿੱਛੇ ਹਟਾ ਦੇਵੇ। ਪਰ ਉਸ ਉੱਤੇ ਵੀ ਜਿਵੇਂ ਕੋਈ ਟੂਣਾ ਹੋ ਗਿਆ ਸੀ। ਉਹਨੇ ਵੱਢ-ਖਾਣੀਆਂ ਅੱਖਾਂ ਨਾਲ ਮਹਿੰਦਰੋ ਨੂੰ ਦੇਖਿਆ ਤਾਂ ਸਹੀ, ਪਰ ਬੋਲ ਉਹ ਵੀ ਕੁਝ ਨਾ ਸਕਿਆ।

"ਮੈਂਗਲ ਦੀ ਜ਼ਮੀਨ ਜਾਊ ਮੈਂਗਲ ਦੀ ਔਲਾਦ ਨੂੰ !" ਮਹਿੰਦਰੋ ਨੇ ਦੋ-ਟੁੱਕ ਫ਼ੈਸਲਾ ਦੇ ਦਿੱਤਾ।

"ਮੈਂਗਲ ਦੀ ਔਲਾਦ ?" ਸਾਰਿਆਂ ਦੇ ਮੂੰਹ ਟੱਡੇ ਦੇ ਟੱਡੇ ਰਹਿ ਗਏ।

"ਔਹ ਦਿਸਦੈ ਵੱਡੇ ਮਹਾਰਾਜ ਦਾ ਝੰਡਾ", ਮਹਿੰਦਰੋ ਨੇ ਕੰਧ ਉਤੋਂ ਦੀ ਦਿਸਦੇ ਗੁਰਦੁਆਰੇ ਦੇ ਉੱਚੇ ਨਿਸ਼ਾਨ ਸਾਹਿਬ ਵੱਲ ਹੱਥ ਕੀਤਾ, ਜੋ ਧੀਮੀ ਚਾਲ ਚਲਦੀ ਪੌਣ ਵਿਚ ਝੂਲ ਰਿਹਾ ਸੀ। "ਉਹਨੂੰ ਹਾਜਰ-ਨਾਜਰ ਜਾਣ ਕੇ ਮੈਂਗਲ ਉੱਠੇ। ਜੇ ਤਾਂ ਆਹ ਜੁਆਕ ਇਹਦੈ, ਤਾਂ ਇਹਨੂੰ ਚੁੱਕ ਲਵੇ ਗੋੱਦੀ, ਨਹੀਂ ਤਾਂ..."

ਤੇ ਮਹਿੰਦਰੋ ਨੇ ਇਹ ਕਹਿੰਦਿਆਂ ਡੌਰ-ਭੌਰ ਹੋਏ ਗੁਰਜੰਟ ਨੂੰ ਗੋਦੀਉਂ ਲਾਹ ਕੇ ਪੰਚਾਇਤ ਦੇ ਵਿਚਾਲੇ ਜਾ ਬਿਠਾਇਆ।

ਵਿਹੜੇ ਵਿਚ ਜ਼ੋਰ ਦੀ ਘੁਸਰ-ਮੁਸਰ ਹੋਈ। ਸਭ ਦੇ ਮੂੰਹੋਂ ਆਪ-ਮੁਹਾਰਾ ਕੁਝ ਨਾ ਕੁਝ ਨਿੱਕਲ ਰਿਹਾ ਸੀ।

ਅਜੀਬ ਭਿਣਭਿਣ ਹੋ ਰਹੀ ਸੀ, ਜਿਵੇਂ ਕਿਸੇ ਨੇ ਮਖਿਆਲ ਦੀਆਂ ਮੱਖੀਆਂ ਦੇ ਛੱਤੇ ਵਿਚ ਡਲਾ ਮਾਰ ਦਿੱਤਾ ਹੋਵੇ।

ਮੈਂਗਲ ਨੇ ਨਜ਼ਰ ਚੁੱਕ ਕੇ ਲੋਕਾਂ ਵੱਲ ਦੇਖਿਆ—ਕੁਝ ਪੰਚਾਇਤੀ ਨੀਵੀਆਂ ਪਾ ਕੇ ਧਰਤੀ ਉੱਤੇ ਲੀਕਾਂ ਵਾਹ ਰਹੇ ਸਨ, ਕੁਝ ਹੈਰਾਨ ਹੋ ਕੇ ਕਦੇ ਮੈਂਗਲ ਵੱਲ ਤੇ ਕਦੇ

ਮਹਿੰਦਰੋ ਵੱਲ ਦੇਖ ਰਹੇ ਸਨ, ਸੋਹਣੇ ਅਮਲੀ ਵਰਗੇ ਮੁਸਕੜੀਏਂ ਹੱਸ ਰਹੇ ਸਨ ਅਤੇ ਇਕ ਪਾਸੇ ਖਲੋਤੇ ਮੈਂਗਲ ਦੇ ਹਾਣੀ ਮੁੱਛਾਂ ਨੂੰ ਵੱਟ ਦਿੰਦੇ ਹੋਏ ਕਹਿ ਰਹੇ ਸਨ, "ਵਾਹ ਨੀ ਮਰਦ ਦੀਏ ਬੱਚੀਏ...ਸ਼ੇਰਨੀ ਦਾ ਦੁੱਧ ਪੀਤੈ ਬਈ ਭਾਬੀ ਨੇ ਸ਼ੇਰਨੀ ਦਾ...ਵਾਹ ਉਇ ਮਿੱਤਰਾ ਮੈਂਗਲ ਸਿਆਂ...ਅਸੀਂ ਤਾਂ ਐਵੇਂ ਗੱਪੂ ਸਮਝਦੇ ਰਹੇ, ਸੱਚ-ਪੁੱਤਰ ਨਿਕਲਿਆ ਬਈ ਸੂਰਮਾ...ਬੜੀ ਨਰ ਤੀਵੀਂ ਐ ਬਈ ਮਹਿੰਦਰੋ...ਬੜਾ ਯੋਧਾ ਐ ਬਈ ਮੈਂਗਲ ਸਿਉਂ !"

ਮਹਿੰਦਰੋ ਦੀ ਤਿੱਖੀ ਆਵਾਜ਼ ਨਾਲ ਚੁੱਪ ਫੇਰ ਛਾ ਗਈ। ਮੈਂਗਲ ਨੂੰ ਉਲਝਿਆ ਜਿਹਾ ਦੇਖ ਉਹ ਲਲਕਾਰ ਕੇ ਬੋਲੀ, "ਮੈਂਗਲਾ ! ਜਾਣ ਉੱਚੇ ਝੰਡੇ ਵਾਲੇ ਵੱਡੇ ਮਹਾਰਾਜ ਨੂੰ ਹਾਜਰ-ਨਾਜਰ ! ਸੱਚ ਬੋਲ ਭਰੀ ਪੰਚਾਇਤ ਵਿਚ। ਸੱਚ ਤੋਂ ਕਾਹਦਾ ਡਰਨਾ !"

ਮੈਂਗਲ ਨੇ ਮਹਿੰਦਰੋ ਵੱਲ ਦੇਖਿਆ ਤਾਂ ਉਹਨੂੰ ਲੱਗਿਆ ਜਿਵੇਂ ਘੁੰਡ ਵਿਚੋਂ ਨੰਗੀ ਪੱਖੀ ਅੱਖ ਦੇ ਦੀਵੇ ਦੀ ਲਾਟ ਉਹਦੀ ਸੁੱਕੇ ਘਾਹ-ਫੂਸ ਦੀ ਬਣੀ ਹੋਈ ਕਾਇਆ ਨਾਲ ਛੋਹ ਗਈ ਹੋਵੇ। ਤੇ ਪੱਗ ਦਾ ਢਿਲਕਿਆ ਲੜ ਬੋਚਦਿਆਂ ਉਹਨੇ ਭੀੜ ਵਿਚ ਭਮੱਤਰ ਕੇ ਰੋ ਰਹੇ ਗੁਰਜੰਟ ਨੂੰ ਹਿੱਕ ਨਾਲ ਲਾ ਲਿਆ !

# ਰਾਮੋ ਚੰਡੀ

## ਚੰਦਨ ਨੇਗੀ

ਗਲੀ ਦੇ ਮੋੜ ਉੱਤੇ ਛੱਜੇ ਵਾਲੇ ਘਰ ਵਿਚ ਰਹਿੰਦੀ ਉਸ ਔਰਤ ਨੂੰ ਸਾਰੇ 'ਰਾਮੋ ਚੰਡੀ' ਸੱਦਦੇ ਸਨ। ਇਸ ਗਲੀ ਦਾ ਦਸਤੂਰ ਹੀ ਸੀ ਕਿ ਜਿਸ ਨਾਂ ਦੀਆਂ ਗਲੀ ਵਿਚ ਜ਼ਿਆਦਾ ਔਰਤਾਂ ਜਾਂ ਮਰਦ ਹੁੰਦੇ ਤਾਂ ਉਨ੍ਹਾਂ ਦੇ ਨਾਂ ਨਾਲ ਕੋਈ ਢੁੱਕਵਾਂ ਵਿਸ਼ੇਸ਼ਣ ਜੋੜ ਲੈਂਦੇ। ਸਾਡੀ ਗਲੀ ਵਿਚ 'ਰਾਮੋ' ਨਾਂ ਦੀਆਂ ਚਾਰ-ਪੰਜ ਔਰਤਾਂ ਸਨ, 'ਰਾਮੋ ਬਿੱਲੀ', 'ਰਾਮੋ ਚੰਦਲੋ', 'ਰਾਮੋ ਪੂਛਲ', 'ਰਾਮੋ ਚਰਖੀ' ਤੇ 'ਰਾਮੋ ਚੰਡੀ'। ਮੈਂ ਹਮੇਸ਼ਾਂ ਇਹ ਸੋਚ ਕੇ ਖ਼ੁਸ਼ ਹੁੰਦੀ ਸਾਂ ਕਿ ਸ਼ੁਕਰ ਹੈ—ਮੇਰੇ ਨਾਂ ਦੀ ਗਲੀ ਵਿਚ ਹੋਰ ਕੋਈ ਕੁੜੀ ਨਹੀਂ। ਨਹੀਂ ਤਾਂ, ਮੇਰੇ ਕਿਸੇ ਔਗੁਣ ਨੂੰ ਢੂੰਡ ਕੇ ਮੇਰੇ ਨਾਂ ਨਾਲ ਜੋੜਿਆ ਜਾਂਦਾ। ਹੋਰ ਸਾਰੀਆਂ 'ਰਾਮੋ' ਦੇ ਨਾਂਵਾਂ ਦੇ ਵਿਸ਼ੇਸ਼ਣ ਢੁਕਵੇਂ ਸਨ, ਪਰ 'ਰਾਮੋ ਚੰਡੀ' ਦੇ ਨਾਂ ਦੀ ਮੈਨੂੰ ਸਮਝ ਨਹੀਂ ਸੀ ਪੈਂਦੀ।

ਰਾਮੋ ਦੇ ਘਰ ਤੋਂ ਬਾਅਦ ਗਲੀ ਸਕੂਲ ਵੱਲ ਮੁੜ ਜਾਂਦੀ ਸੀ। ਸਕੂਲ ਜਾਂਦੀਆਂ ਕੁੜੀਆਂ, ਅਧਿਆਪਕਾਵਾਂ, ਮਾਈਆਂ ਸਾਰੀਆਂ ਨਾਲ ਰਾਮੋ ਦੀ ਜਾਣ ਪਛਾਣ ਸੀ। ਉਹ ਆਂਦੇ-ਜਾਂਦੇ ਸਭ ਨਾਲ ਹੱਸ-ਹੱਸ ਬੋਲਦੀ। ਕਦੇ ਕਿਸੇ ਹੋਰ ਨਾਲ ਲੜਦੀ ਵੀ ਨਹੀਂ ਸੀ, ਨਹੀਂ ਤਾਂ ਉਹ ਗਲੀ ਰੋਜ਼ ਇਕ-ਅੱਧ ਲੜਾਈ ਦੀ ਗਵਾਹ ਹੁੰਦੀ। ਲੜਾਈ ਦੇ ਸ਼ੋਰ ਨਾਲ ਸਾਰੀਆਂ ਆਂਢਣਾਂ-ਗੁਆਂਢਣਾਂ ਹੱਥਾਂ ਦੇ ਕੰਮ-ਕਾਰ ਛੱਡ ਕੇ ਬਾਰੀਆਂ ਦਰਵਾਜ਼ਿਆਂ ਵਿਚ ਖਲੋ ਜਾਂਦੀਆਂ। ਘਰ ਦਾ ਕੰਮ ਭੁਲ ਜਾਂਦਾ, ਕਪੜੇ ਭਿੱਜੇ ਰਹਿੰਦੇ, ਅੰਗੀਠੀਆਂ ਸੜਦੀਆਂ ਰਹਿੰਦੀਆਂ, ਬੱਚੇ ਰੋਂਦੇ ਰਹਿੰਦੇ, ਦਾਲ ਸਬਜ਼ੀ ਸੜ ਜਾਂਦੀ ਪਰ ਉਹ ਆਪ ਲੜਾਈ ਦੇ ਚਟਖ਼ਾਰੇ ਲੈਂਦੀਆਂ ਕਈ ਵਾਰੀ ਦੂਜਿਆਂ ਦੀ ਲੜਾਈ ਵਿਚ ਆਪੇ ਉਲਝ ਜਾਂਦੀਆਂ। ਫਿਰ ਇਕ ਦੂਜੇ ਦੇ ਬੱਚੇ ਪੁਣੇ ਜਾਂਦੇ, ਪੁੱਤਰਾਂ-ਖ਼ਸਮਾਂ ਦੇ ਮਰਨ ਦੀਆਂ ਬਦ-ਦੁਆਵਾਂ ਦਿਤੀਆਂ ਜਾਂਦੀਆਂ। ਸਹੇਲਪੁਣੇ ਵੇਲੇ ਆਪੋ ਆਪਣੇ ਰੋਏ ਦੁਖੜਿਆਂ ਦੇ ਤਾਹਨੇ-ਮਿਹਣੇ ਦਿਤੇ ਜਾਂਦੇ—ਸਾਰੀ ਗਲੀ ਵਿਚ ਇਕ ਦੂਜੀ ਦੇ ਰਾਜ਼ ਨਸ਼ਰ ਕੀਤੇ ਜਾਂਦੇ। ਅਜੀਬ ਤਮਾਸ਼ਾ ਹੁੰਦਾ, ਕਈ ਵਾਰੀ ਤਾਂ ਸਾਰੀ ਗਲੀ ਉਲਝ ਜਾਂਦੀ ਸੀ ਤੇ ਫਿਰ ਕਿੰਨੇ ਦਿਨ ਲੜਾਈ ਦੀਆਂ ਗੱਲਾਂ ਹੀ ਚਲਦੀਆਂ ਰਹਿੰਦੀਆਂ।

ਰਾਮੋ ਤਾਂ ਕਦੇ ਵੀ ਇਹੋ ਜਿਹੀਆਂ ਲੜਾਈਆਂ ਵਿਚ ਹਿੱਸਾ ਨਹੀਂ ਸੀ ਲੈਂਦੀ। ਨਾ ਕਦੇ ਕਿਸੇ ਨਾਲ ਉਸ ਦਾ ਬਹੁਤਾ ਭਾਈਚਾਰਾ ਸੀ, ਨਾ ਕਦੇ ਉਸ ਚੁਗਲੀ-ਬਖ਼ੀਲੀ

ਕੀਤੀ। ਉੱਚੀ-ਲੰਮੀ, ਗੋਰੀ ਨਿਛੋਹ, ਸੋਹਣੀ-ਸ਼ਾਹਜ਼ਾਦੀ ਰਾਮੋ। ਉਹ ਲੰਮੀ ਸ਼ਾਇਦ ਇਸ ਲਈ ਵੀ ਜ਼ਿਆਦਾ ਲੱਗਦੀ ਸੀ ਕਿਉਂਕਿ ਉਸ ਦਾ ਘਰ ਵਾਲਾ, ਜੀਵਨ ਪਤਲਾ, ਸੁੱਕਾ, ਮਰੀਅਲ, ਮਧਰਾ ਜਿਹਾ ਸੀ।

ਗਲੀ ਵਿਚ ਵੱਡਾ ਵਿਸ਼ਾਲ ਚੌਂਤਰਾ ਸੀ ਗਲੀ ਤੋਂ ਤਿੰਨ ਫ਼ੁੱਟ ਉੱਚਾ, ਆਸ ਪਾਸ ਰਸਤਾ ਤੇ ਚੁਤਰਫ਼ੀਂ ਘਰ, ਉੱਚੇ-ਉੱਚੇ, ਪੰਜ-ਪੰਜ ਛੱਤਾਂ ਵਾਲੇ, ਛੱਜਿਆਂ ਬਾਲਕੋਨੀਆਂ ਵਾਲੇ। ਇਹ ਵੱਡਾ ਚੌਂਤਰਾ ਸਾਰੀ ਗਲੀ ਦੇ ਦੁੱਖ ਸੁਖ ਦਾ ਭਾਈਵਾਲ ਸੀ, ਵਿਆਹ ਵੀ ਇਥੇ ਹੀ ਹੁੰਦੇ ਤੇ ਮਰਨੇ-ਪਰਨੇ ਵੀ। ਸਾਡਾ ਬੱਚਿਆਂ ਦਾ ਖੇਡ ਮੈਦਾਨ ਵੀ ਇਹੋ ਸੀ ਤੇ ਕਾਂਗਰਸ ਦੇ ਜਲਸੇ ਦਾ ਮੈਦਾਨ ਵੀ। ਗਰਮੀਆਂ ਵਿਚ ਮਿਸ਼ਰ ਤੰਦੂਰ ਵੀ ਇਥੇ ਹੀ ਲਗਾਂਦਾ ਸੀ। ਅਸੀਂ ਸਾਰੀਆਂ ਸਹੇਲੀਆਂ ਘਰ ਘਰ ਖੇਡਦੀਆਂ, ਗੁੱਡੀ ਗੁਡੇ ਦਾ ਵਿਆਹ ਵੀ ਇਥੇ ਹੀ ਰਚਾਂਦੀਆਂ—ਜੰਮਣ ਤੋਂ ਮਰਨ ਤੀਕ ਸਾਰੀ ਖੇਡ ਪਲਾਂ ਵਿਚ ਮੁਕਾ ਦੇਂਦੀਆਂ ਸਾਂ।

ਵੱਡੇ ਚੌਂਤਰੇ ਦੇ ਚੁਤਰਫ਼ੀਂ ਆਪੋ ਆਪਣੇ ਘਰਾਂ ਥੜਿਆਂ ਸਾਹਮਣੇ ਸ਼ਾਮ ਵੇਲੇ ਔਰਤਾਂ ਮੰਜੀਆਂ ਡਾਹ ਕੇ ਬੈਠਦੀਆਂ ਸੂਈ, ਸਿਲਾਈ, ਕਿਨਾਰੀ, ਤਿਲੇ-ਸਿਲਮੇ ਦਾ ਕੰਮ ਕਰਦੀਆਂ ਸਨ। ਪਿਸ਼ਾਵਰ ਵਿਚ ਤਾਂ ਉਦੋਂ ਕੁੜੀ ਜੰਮਦੇ ਹੀ ਉਸ ਦਾ ਦਾਜ ਬਣਨਾ ਸ਼ੁਰੂ ਹੋ ਜਾਂਦਾ ਸੀ। ਰਾਮੋ ਨੂੰ ਨਾ ਆਪਣੀ ਧੀ ਦਾ ਦਾਜ ਬਨਾਣ ਦੀ ਫ਼ਿਕਰ ਸੀ, ਨਾ ਉਹ ਕਦੇ ਗਲੀ ਵਿਚ ਸੰਗਣਾਂ-ਸਾਥਣਾਂ ਨਾਲ ਆ ਕੇ ਬੈਠੀ ਸੀ। ਉਹ ਹਮੇਸ਼ਾਂ ਆਪਣੇ ਛੱਜੇ ਉਤੇ ਹੀ ਮੰਜੀ ਡਾਹ ਕੇ ਬੈਠੀ ਹੁੰਦੀ। ਗਲੀ ਵਿਚੋਂ ਲੰਘਦੀ ਕੋਈ ਦੋ ਪਲ ਖਲੋ ਕੇ ਉਸ ਨਾਲ ਗੱਲ ਕਰ ਲੈਂਦੀ—"ਪਤਾ ਲਗੈ ਕੁਝ ਜੀਵਨ ਦਾ?...ਤੂੰ ਮਿਲਣ ਗਈ ਏਂ...? ਕਿੰਨੀ ਦੇਰ ਦੀ ਕੈਦ ਹੋਈਸ? ਸੱਚਾ ਪਾਤਸ਼ਾਹ ਉਸ ਦੇ ਬੰਧਨ ਕਟਸਸ...ਆਪ ਸਹਾਈ ਹੋਵਸ...ਤੂੰ ਵਲ ਏਂ ਨਾ...ਧੀ ਵਲ ਈ?" ਤੇ ਰਾਮੋ ਦੇ ਜੁਆਬ ਦੇਣ ਤੋਂ ਪਹਿਲਾਂ ਹੀ ਉਸ ਦੇ ਛੱਜੇ ਹੇਠੋਂ ਲੰਘ ਜਾਂਦੀਆਂ।

ਇਸੇ ਚੌਂਤਰੇ ਦੀ ਅਖ਼ੀਰਲੀ ਨੁੱਕਰ ਦੀ ਅਖ਼ੀਰਲੀ ਗਲੀ ਵਿਚ ਰਾਮੋ ਦੇ ਸਹੁਰਿਆਂ ਦਾ ਘਰ ਸੀ। ਰਾਮੋ ਸਕੂਲ ਜਾਂਦੀਆਂ ਕੁੜੀਆਂ ਨੂੰ ਵੇਖ ਆਪਣੀ ਧੀ ਨੂੰ ਬੜਾ ਲਾਡ ਲਡਾਉਂਦੀ—"ਮੇਰੀ ਡੱਡ ਸਕੂਲ ਜਾਸੀ...ਮੈਂ ਨਵਾਂ ਬਸਤਾ ਲੈ ਦੇਸਾਂ...ਠੁਮਕ-ਠੁਮਕ ਟੁਰਸੀ ਮੇਰੀ ਡੱਡ...ਜਾਸੇਂ ਤੂੰ ਵੀ ਭੈਣ ਨਾਲ ਸਕੂਲ...?" ਮੈਂ ਹਾਲੀਂ ਉਦੋਂ ਕੱਚੀ ਪਹਿਲੀ ਸਕੂਲ ਜਾਣਾ ਸ਼ੁਰੂ ਹੀ ਕੀਤਾ ਸੀ। ਉਹ ਮੈਨੂੰ ਸਕੂਲ ਜਾਂਦੀ ਨੂੰ ਰੁਕਵਾ ਕੇ ਆਪਣੀ ਧੀ ਕਾਂਤਾ ਨਾਲ ਗੱਲਾਂ ਕਰਨ, ਲਾਡ ਲਡਿਆਉਣ ਲੱਗ ਪੈਂਦੀ, ਕਾਂਤਾ ਨੂੰ ਸਕੂਲ ਭੇਜਣ ਦੇ ਸੁਫ਼ਨੇ ਸੰਜੋਣ ਲੱਗ ਪੈਂਦੀ ਸੀ।

ਖੌਰੇ ਰਾਮੋ ਦਾ ਅੰਦਰ ਕਮਰੇ ਵਿਚ ਦਿਲ ਘਬਰਾਂਦਾ ਸੀ ਕਿ ਉਹ ਸਾਰਾ ਦਿਨ ਛੱਜੇ ਵਿਚ ਹੀ ਬੈਠੀ ਰਹਿੰਦੀ। ਸਾਰੀਆਂ ਗਰਮੀਆਂ, ਹੁਸੜ, ਹਵਾ, ਮੀਂਹ ਉਹ ਕਮਰੇ ਤੋਂ ਬਾਹਰ ਹੰਢਾਉਂਦੀ। ਸਾਰੀਆਂ ਸਰਦੀਆਂ, ਕੋਹਰੇ ਮਾਰੀ ਠੰਡ ਵਿਚ ਵੀ ਇਥੇ ਹੀ ਠੁਰਕਦੀ ਤੇ ਕੋਸੀ ਕੋਸੀ ਧੁੱਪ ਵੀ ਇਥੇ ਹੀ ਸੇਕਦੀ ਸੀ!

ਰਾਮੋ ਕਿਵੇਂ ਗੁਜ਼ਾਰਾ ਕਰਦੀ? ਕਿਥੋਂ ਖਾਂਦੀ? ਦੋ ਪੇਟਾਂ ਦੀ ਜੀਵਨਧਾਰਾ ਅੰਨ-ਦਾਣੇ ਨਾਲ ਕਿਵੇਂ ਜੁੜੀ ਸੀ? ਸਾਰੀ ਗਲੀ ਦੇ ਵਾਸੀ ਤਰਸ ਤਾਂ ਕਰਦੇ ਪਰ ਉਸ ਦੀ

ਸੱਸ ਦੇ ਡਰੋਂ ਕੋਈ ਕੁਝ ਨਾ ਕਰ ਸਕਦਾ। ਉਸ ਦੀ ਸੱਸ ਗਾਹਲਾਂ ਕਢਦੀ ਲੋਕਾਂ ਦੇ ਬੱਚੇ ਪੁਣਦੀ ਸੀ।

"ਸ਼ੋਹਦੀ ਨੇ ਕਦੇ ਘਰੋਂ ਬਾਹਰ ਪੈਰ ਨ੍ਹੀਂ ਕਢਿਆ। ਜਦੋਂ ਦਾ ਜੀਵਨ ਕੈਦ ਹੋਇਐ ਹਿਕ ਆਪ, ਹਿਕ ਛੱਜਾ, ਹਿੱਕ ਕਾਂਤਾ ਤੇ ਹਿੱਕ ਰਬ ਦਾ ਆਸਰਾ ਪਕੜਵਾਸ।" "ਵਿਚਾਰੀ ਨੂੰ ਤਾਂ ਵੀ ਸੱਸ ਦਮ ਨ੍ਹੀ ਭਰਨ ਦੇਂਦੀਸ, ਧੰਨ ਰਾਮੋ ਇਹ ਵੇ! ਫਟਵਾ ਬੀ ਪਾਇਆਸ ਥਿਗੜਿਆਂ ਬੀ ਲਗਾਇਆਸ, ਕਿਸੇ ਅਗੇ ਹੱਥ ਨ੍ਹੀਂ ਅਡਿਆਸ।" "ਕਦੋਂ ਪੂਰੇ ਹੋਸਨ ਸੱਤ ਵਰ੍ਹੇ...ਕਦੋਂ ਵਿਚਾਰੀ ਦੀ ਜੂਨ ਕਟੀਸੀ। ਸੱਤ ਵਰ੍ਹੇ...? ਜਵਾਨੀ ਤਾਂ ਗੱਲ ਜਾਸਸ ਸ਼ੋਹਦੀ ਦੀ", ਆਪਸ ਵਿਚ ਬੈਠੀਆਂ ਗਲੀ ਦੀਆਂ ਔਰਤਾਂ ਗੱਲਾਂ ਕਰਦੀਆਂ ਸਨ।

ਜੂਨ ਹੀ ਤਾਂ ਭੋਗ ਰਹੀ ਸੀ ਰਾਮੋ। ਉਸ ਦੀ ਸੱਸ ਕੋਠੇ ਵਾਲੇ ਜੰਗਲੇ ਤੋਂ ਹਰ ਵੇਲੇ ਉਸ ਉਤੇ ਨਜ਼ਰ ਰਖਦੀ ਸੀ। ਜੇ ਰਾਮੋ ਕੁਝ ਚੰਗਾ ਖਾ ਲਏ ਤਾਂ ਸ਼ਾਮਤ, ਜੇ ਧੋਤੇ ਕਪੜੇ ਪਾ ਲਏ ਤਾਂ ਸਾਰੀ ਗਲੀ ਉਹ ਸਿਰ ਉੱਤੇ ਚੁੱਕ ਲੈਂਦੀ। "ਮੇਰਾ ਪੁੱਤਰ ਜੇਲ੍ਹ ਦੀਆਂ ਚੱਕੀਆਂ ਪੀਂਹਦਾ ਪਿਐ...ਇਸ ਦੇ ਚਸਕੇ ਨ੍ਹੀ ਮੁੱਕਦੇ...ਬਣ ਠਣ ਕੇ ਖੌਰੇ ਕਿਹੜੇ ਯਾਰਾਂ ਨੂੰ ਦਸਨੀ ਏਂ...? ਹਿਕ ਲਾਇਆ, ਹਿਕ ਪਾਇਆ, ਪੁਸ਼ਾਕਾਂ ਹੀ ਨ੍ਹੀਂ ਮਾਣ..." ਤੇ ਰਾਮੋ ਦੇ ਅਗਲੇ ਪਿਛਲਿਆਂ ਨੂੰ ਗਾਹਲਾਂ ਦੇਂਦੀ। ਉਸ ਦੀ ਸੱਸ ਜੀਵਨ ਦੀ ਕੈਦ ਦੀ ਜ਼ਿਮੇਵਾਰ ਵੀ ਰਾਮੋ ਨੂੰ ਠਹਿਰਾਂਦੀ ਤਾਂ ਰਾਮੋ ਛੱਜੇ ਉੱਤੇ ਹੀ ਸਾਰੀ ਗਲੀ ਦੇ ਸਾਹਮਣੇ ਦੋਹੱਥੜ ਪਿੱਟਣ ਲੱਗਦੀ। ਉੱਚੀ, ਲੰਮੀ, ਚੌੜੇ ਹੱਡਾਂ ਵਾਲੀ ਰਾਮੋ ਬੁੱਢੀ ਦੇ ਹੋਰ ਪੁੱਤਰਾਂ, ਭਰਾਵਾਂ ਦਾ ਸਿਆਪਾ ਕਰਦੀ ਬੜੀ ਅਜੀਬ ਲੱਗਦੀ ਸੀ। ਉਸ ਦਾ ਗੋਲ, ਚਿੱਟਾ ਚਿਹਰਾ ਲਾਲ ਸੁਰਖ਼ ਹੋ ਜਾਂਦਾ, ਗਿੱਠ-ਗਿੱਠ ਲੰਮੀਆਂ ਲਿੱਬਾਂ ਉਸ ਦੇ ਚਿਹਰੇ ਉੱਤੇ ਝੂਲਣ ਲੱਗਦੀਆਂ। ਸਾਰੀ ਗਲੀ ਦੀਆਂ ਜ਼ਨਾਨੀਆਂ ਇਕੱਠੀਆਂ ਹੋ ਜਾਂਦੀਆਂ। ਕੋਈ ਰਾਮੋ ਨਾਲ ਹਮਦਰਦੀ ਕਰਦੀ, ਕੋਈ ਉਸ ਦੀ ਸੱਸ ਨਾਲ।

"ਹੇ ਨੀ, ਬੁਢੀਆਂ ਹੱਡੀਆਂ ਵਾਸਤੇ ਇਹ ਸੱਲ ਘਟ ਤਾਂ ਨੀਂਗਾ ਕਿ ਅਗਲੀ ਦਾ ਜੁਆਨ ਜਹਾਨ ਪੁੱਤਰ ਜੇਲ੍ਹ 'ਚ ਸੜਦਾ ਪਿਐ", "ਹਾਏ ਹਾਏ ਨੀ। ਨੂੰਹ ਨੂੰ ਤਾਂ ਰੰਨ ਕਲੇਜੇ ਨਾਲ ਲਗਾਂਦੀ, ਉਸ ਦੀ ਵੀ ਨਿੱਕੀ ਜਿਹੀ ਜਿੰਦੜੀ...ਪਿਛੇ ਕੋਈ ਹੋਇਆ ਨਾ...ਅਗਲਿਆਂ ਪੁਛਿਆ ਨਾ, ਦੁਰਕਾਰਦੇ ਰਹੇ, ਕਿੱਥੇ ਜਾਵੇ ਵਿਚਾਰੀ।" "ਸੱਚ ਏ! ਜ਼ਨਾਨੀ ਦੀ ਭਰਤ ਤਾਂ ਆਦਮੀ ਨਾਲ ਏ, ਆਦਮੀ ਤੇ ਕੋਈ ਭੀੜਾ ਬਣੇ ਜ਼ਨਾਨੀ ਦੀ ਕੁੱਤੇ ਦੀ ਬਾਬ ਹੋਂਦੀ ਏ, ਕਦੇ ਕਿਸੇ ਚਾਰ ਛਿਲੜ ਵੀ ਪੁੱਛੇ ਉਸ ਨੂੰ...?"

ਫੇਰ ਇਹ ਗਲੀ ਦੀਆਂ ਸਾਰੀਆਂ ਔਰਤਾਂ ਆਪਸ ਵਿਚ ਹੀ ਘੁਸਰ-ਮੁਸਰ ਕਰਦੀਆਂ, "ਨੀਂ, ਤੈਨੂੰ ਪਤਾ ਨੀਂਗਾ? ਜੀਵਨ ਪੈਸੇ ਭੇਜਦੈ...ਚੋਰੀ ਚੋਰੀ...ਹਾਂ।"

"ਹੇਨੀ, ਕੈਦ ਥੋੜੈ ਛੁਪਵੇ ਕਿਧਰੇ ਸਰਕਾਰ ਤੋਂ ਡਰ ਕੇ...ਹਾਂ", "ਨਹੀਂ ਨੀ, ਸੁਆਹ ਪਤੈ ਤੈਨੂੰ, ਕੈਦ ਏ, ਕਹਿੰਦੇ ਨੇ ਰਾਮੋ ਮਿਲੀ ਬੀ ਆਹੀ ਉਸ ਨੂੰ ਜੇਲ੍ਹ ਵਿਚ... ਦਸਦੀ ਨੀਂਗਾ...ਉਹ ਕਿਹੜੀ ਘਟ ਏ...ਚਾਰ ਚੁੱਕੇ ਵਧ ਹੀ ਹੋਸੀ।"

"ਇਹ ਆਪ ਤਾਂ ਕਹਿੰਦੇ ਨੇ ਕਿ ਜਰਮਨਾਂ ਨੂੰ ਆਪਣੇ ਮੁਲਕ ਦੇ ਹਾਲ ਦਸਦਾ

ਆਇਆ...ਬੜਾ ਪੈਸਾ ਖਾਧਾ ਸ...ਫੇਰ ਸਰਕਾਰ ਛੋੜਦੀ ਏ...ਜਿਊਂ ਨੂੰ...? ਸੱਤ ਪੁਸ਼ਤਾਂ ਵੈਰ ਪੈ ਜਾਂਦੀ ਏ...ਉਨ੍ਹਾਂ ਦੇ ਖ਼ਿਲਾਫ਼ ਕੋਈ ਬੋਲੇ ਤਾਂ ਸਹੀ ਅਗਲੇ ਐਵੇਂ ਤਾਂ ਨੀ ਸੱਤ ਸਮੁੰਦਰੋਂ ਪਾਰ ਆ ਕੇ ਰਾਜ ਕਰਦੇ ਪਏ...।"

"ਇਹੋ ਜਿਹਾ ਪੈਸਾ ਕਿਧਰੇ ਪਚਦੈ...? ਹੁਣ ਵੇਖੋ ਨਾ ਵਿਚਾਰੀ ਵਹੁਟੀ ਤੇ ਕੁੱਛੜ ਦੇ ਬਾਲ ਦਾ ਕੇ ਹਾਲ ਸ...? ਭੁਗਤਦੀ ਤਾਂ ਉਹੀ ਪਈ ਏ ਨਾ...ਵਤ ਕਿਥੇ ਗਿਆ ਪੈਸਾ ਹੋਵਸ ਤਾਂ ਹਿੜ ਰਹਵੇ......?"

ਤਰ੍ਹਾਂ ਤਰ੍ਹਾਂ ਦੀਆਂ ਲੋਕ ਗੱਲਾਂ ਕਰਦੇ, ਰਾਮੋ ਬਾਰੇ, ਜੀਵਨ ਬਾਰੇ ।

... ... ...

ਤਿੰਨ ਵਰ੍ਹੇ ਇੰਜ ਹੀ ਗੁਜ਼ਰ ਗਏ । ਰਾਮੋ ਵੀ ਚੰਗੀ ਤਰ੍ਹਾਂ ਲੜਨਾ ਸਿੱਖ ਗਈ । ਹੁਣ ਸੱਸ ਨਾਲ ਲੜਨ ਤੋਂ ਬਾਅਦ ਆਪੇ ਸਾਰਾ ਦਿਨ ਬੋਲਦੀ ਰਹਿੰਦੀ, ਸੱਸ ਦੇ ਜਣਦੇ ਪੁਣਦੀ ਰਹਿੰਦੀ, ਕਦੇ ਉੱਚੀ ਉੱਚੀ ਸੱਸ ਨੂੰ ਸੁਣਾ ਕੇ, ਕਦੇ ਹੇਠਾਂ ਵਿਚ ਬੁੜ-ਬੁੜਾ ਕੇ । ਕਦੇ ਕਦੇ ਤਾਂ ਉਸ ਨੂੰ ਜਿਵੇਂ ਕੋਈ ਦੌਰਾ ਪੈਂਦਾ ਹੋਏ । ਆਪੇ ਰੋਂਦੀ, ਆਪੇ ਚੁੱਪ ਕਰ ਜਾਂਦੀ । ਬਹੁਤ ਗ਼ੁਸਾ ਚੜ੍ਹਦਾ ਤਾਂ ਕਾਂਤਾ ਨੂੰ ਦੋਹਾਂ ਹੱਥਾਂ ਨਾਲ ਧਰੜ ਦੇਂਦੀ, ਛੱਜੇ ਤੋਂ ਹੇਠਾ ਸੁੱਟ ਦੇਂਦੀ ।

"ਤੇਰੇ ਸਿਰ ਸੁਆਹ ਪਵੇ...ਮਰਦੀ ਵੀ ਨਹੀਂ...ਤੂੰ ਨਾ ਹੋਵੇਂ, ਮੈਂ ਜ਼ਹਿਰ ਖਾ ਕੇ ਮਰ ਜਾਵਾਂ, ਇਸ ਜ਼ਿੰਦਗੀ ਤੋਂ ਤਾਂ ਮਰਨਾ ਹਛੈ...ਉਸ ਨੂੰ ਸਰਕਾਰ ਨੇ ਬੇੜੀਆਂ ਪਾਈਆਂ ਨੇ...ਤੂੰ ਮੈਨੂੰ ਪਾ ਕੇ ਰਖੀਆਂ ਨੇ...।"

ਨਾ ਕੋਈ ਰਾਮੋ ਨੂੰ ਦਿਲਾਸਾ ਦੇਂਦਾ, ਨਾ ਚੁੱਪ ਕਰਾਂਦਾ । ਕਾਂਤਾ ਗਲੀ ਵਿਚ ਮੂੰਧੜੇ ਮੂੰਹ ਪਈ ਰੋਂਦੀ ਰਹਿੰਦੀ । ਜਦੋਂ ਰਾਮੋ ਦੇ ਅੰਦਰ ਦਾ ਗ਼ੁਬਾਰ ਨਿਕਲ ਜਾਂਦਾ ਤਾਂ ਕਿਸੇ ਲੰਘਦੇ ਜਾਂਦੇ ਨੂੰ ਕਾਂਤਾ ਨੂੰ ਫੜਾਣ ਲਈ ਤਰਲੇ ਮਿੰਨਤਾਂ ਕਰਦੀ ਤੇ ਛੱਜੇ ਤੋਂ ਹੀ ਹੱਥ ਲਮਕਾ ਕੇ ਪਕੜ ਲੈਂਦੀ ।

ਤੰਗੀ ਤੁਰਸ਼ੀ, ਲੜਾਈ-ਭੜਾਈ, ਰੋਂਦੇ-ਧੋਂਦੇ ਤਿੰਨ ਵਰ੍ਹੇ ਗੁਜ਼ਰ ਗਏ । ਰਾਮੋ ਨੂੰ ਜੀਵਨ ਬਾਰੇ ਕੁਝ ਪਤਾ ਨਹੀਂ ਸੀ ਲੱਗਾ ਕਿ ਉਸ ਦਾ ਕੀ ਕਸੂਰ ਹੈ ? ਉਸ ਨੇ ਕਿਹੜਾ ਅਜਿਹਾ ਕੰਮ ਕੀਤਾ ਹੈ ਕਿ ਸਰਕਾਰ ਉਸ ਨਾਲ ਮੁਲਾਕਾਤ ਕਰਨ ਦੀ ਵੀ ਇਜਾਜ਼ਤ ਨਹੀਂ ਦੇਂਦੀ । ਔਰਤ ਦੀ ਜੂਨ ਘਰੋਂ ਬਾਹਰ ਪੈਰ ਕਢਣਾ ਵਰਜਿਤ ਸੀ । ਪੜ੍ਹੀ ਲਿਖੀ ਉਹ ਹੈ ਨਹੀਂ ਸੀ । ਦੇਵਰਾਂ ਨੇ ਕਦੇ ਜੀਵਨ ਬਾਰੇ ਉਸ ਨੂੰ ਕੁਝ ਦੱਸਣ ਦੀ ਲੋੜ ਨਹੀਂ ਸੀ ਸਮਝੀ ।

ਇਕ ਵਾਰੀ ਉਸ ਨੂੰ ਥੋੜ੍ਹੀ ਜਿਹੀ ਕੋਈ ਭਿਣਕ ਪਈ ਸੀ । ਕੋਈ ਆਦਮੀ ਆਇਆ ਸੀ ਤੇ ਉਸ ਦਾ ਦੇਵਰ ਪਹਿਲੀ ਵਾਰੀ ਕਾਂਤਾ ਨੂੰ ਚੁੱਕ ਕੇ ਕੋਠੇ ਉੱਤੇ ਲੈ ਗਿਆ ਸੀ । ਕਾਂਤਾ ਨੂੰ ਉਸ ਨੇ ਕਪੜੇ ਤੇ ਖਿਡੌਣੇ ਦਿਤੇ ਸਨ । ਰਾਮੋ ਵੀ ਪਿੱਛੇ ਪਿੱਛੇ ਪੌੜੀਆਂ ਚੜ੍ਹ ਬੂਹੇ ਦੇ ਪਿੱਛੇ ਖਲੋਤੀ ਚੋਰੀ ਚੋਰੀ ਉਨ੍ਹਾਂ ਦੀਆਂ ਗੱਲਾਂ ਸੁਣਦੀ ਰਹੀ, "ਲੈ...ਲਾਲੇ ਦੀ ਜਾਨ ! ਇਹ ਤਾਂ ਹੂ-ਬ-ਹੂ ਜੀਵਨ ਏ, ਸੁੱਕ-ਮ-ਸੁੱਕੀ, ਪਤਲੀ, ਸਾਂਵਲੀ", ਕਾਂਤਾ ਨੂੰ ਚੁਕ ਕੇ ਪਿਆਰ ਕਰਨਾ ਚਾਹਿਆ ਪਰ ਓਪਰੇ ਆਦਮੀ ਨੂੰ ਵੇਖ

ਉਹ ਰੋ ਪਈ ਸੀ ।

ਰਾਮੋ ਦਾ ਸ਼ੱਕ ਉਸ ਆਦਮੀ ਦੀ ਆਵਾਜ਼ ਸੁਣ ਪੱਕਾ ਹੋ ਗਿਆ । ਇਹ ਆਦਮੀ ਤਾਂ ਜੀਵਨ ਨੂੰ ਮਿਲਣ ਬਹੁਤ ਵਾਰੀ ਆਇਆ ਸੀ । ਕਦੇ ਕੋਈ ਸਰਦਾਰ ਆਂਦਾ, ਕਦੇ ਮੌਲਵੀ, ਕਦੇ ਪੰਡਿਤ, ਕਦੇ ਪਠਾਣ ਤੇ ਕਦੇ ਟੋਪ ਵਾਲਾ ਸਾਹਬ, ਇਕੋ ਆਦਮੀ ਵਖੋ-ਵਖ ਰੂਪਾਂ ਵਿਚ ਆਂਦਾ ਸੀ ਜਾਂ ਵਖੋ ਵਖਰੇ । ਰਾਮੋ ਨੂੰ ਕੁਝ ਸਮਝ ਨਾ ਪਈ । ਹੁਣ ਵੀ ਉਨ੍ਹਾਂ ਦੀਆਂ ਗੱਲਾਂ ਸੁਣਨ ਦੀ ਉਸ ਲੱਖ ਕੋਸ਼ਿਸ਼ ਕੀਤੀ ਪਰ 'ਜੀਵਨ' ਲਫ਼ਜ਼ ਤੋਂ ਬਿਨਾਂ ਉਸ ਦੇ ਪਲੇ ਕੱਖ ਨਾ ਪਿਆ ।

ਰਾਮੋ ਦੀ ਜ਼ਬਾਨ ਹੁਣ ਲੁੱਤਰ-ਲੁੱਤਰ ਚਲਣ ਲੱਗ ਪਈ, ਰਾਮੋ ਦੀ ਜ਼ਬਾਨ ਅੱਗ ਦੇ ਸ਼ੋਹਲਿਆਂ ਦੀਆਂ ਜੀਭਾਂ ਚੱਟਣ ਲੱਗ ਪਈ । ਸੱਸ ਨੂੰ ਗਾਹਲਾਂ ਕੱਢਦੀ ਉਹ ਜੀਵਨ ਨੂੰ ਵਿਚੇ ਹੀ ਪੁਣ ਛੱਡਦੀ । ਜਿਸ ਨੇ ਜੋ ਕੰਮ ਵੀ ਕੀਤਾ ਐਸਾ ਕੰਮ ਹੀ ਕਿਉਂ ਕੀਤਾ ? ਜਿਸ ਦੀ ਸਜ਼ਾ ਹੁਣ ਉਹ ਵੀ ਭੁਗਤ ਰਹੀ ਹੈ । ਕਿਉਂ ਉਸ ਨੂੰ ਤਬਾਹ ਕੀਤਾ ? ਹੁਣ ਸੁੱਖ-ਸੁਨੇਹਾ ਵੀ ਆਪਣੇ ਭਰਾਵਾਂ ਨੂੰ ਭੇਜਦਾ ਹੈ । ਭਰਾ, ਜਿਨ੍ਹਾਂ ਨੇ ਰਾਮੋ ਦੀ ਕਦੇ ਸਾਰ ਨਹੀਂ ਲਈ, ਕਦੇ ਦੁਖ-ਸੁਖ ਨਹੀਂ ਪੁਛਿਆ, ਕਦੇ ਕੁਝ ਦਿਤਾ ਨਹੀਂ । ਛੱਜੇ ਉੱਤੋਂ ਡਿਗ ਡਿਗ ਕੇ ਕਾਂਤਾ ਦੀਆਂ ਲੱਤਾਂ ਡਿੰਗੀਆਂ ਹੋ ਗਈਆਂ, ਕਾਂਤਾ ਦੀਆਂ ਬਾਹਵਾਂ ਟੇਢੀਆਂ ਹੋ ਗਈਆਂ । ਨਾ ਉਹ ਦੌੜਦੀ, ਨਾ ਖੇਡਦੀ, ਨਾ ਬੋਲਦੀ, ਆਪਣੇ ਛੱਜੇ ਉੱਤੇ ਹੀ ਬੈਠੀ ਗਲੀ ਵਿਚ ਬਿਟਰ-ਬਿਟਰ ਵੇਖਦੀ ਰਹਿੰਦੀ ਸੀ । ਬੈਠੇ ਬੈਠੇ ਉਸ ਦਾ ਢਿਡ ਫੁਲੀ ਜਾ ਰਿਹਾ ਸੀ ।

... ... ...

ਰਾਮੋ ਨੂੰ ਤਾਂ ਪਤਾ ਵੀ ਨਹੀਂ ਸੀ ਕਿ ਜੀਵਨ ਨੂੰ ਪੁਲੀਸ ਕਿਉਂ ਪਕੜ ਕੇ ਲੈ ਗਈ ਸੀ ? ਇਕ ਦਿਨ ਹਾਲੀਂ ਪਹੁ ਵੀ ਨਹੀਂ ਸੀ ਫੁਟੀ । ਗਲੀ ਦੇ ਗੁਰਦੁਆਰੇ ਹਾਲੀਂ ਸੁਖਮਨੀ ਸਾਹਬ ਦਾ ਪਾਠ ਸ਼ੁਰੂ ਹੀ ਹੋਇਆ ਸੀ, ਮੰਦਰ ਵਿਚੋਂ ਹਾਲੀਂ ਆਰਤੀ ਤੇ ਘੰਟੀਆਂ ਦੀ ਆਵਾਜ਼ ਨਹੀਂ ਸੀ ਆਈ ਕਿ ਉਨ੍ਹਾਂ ਦੇ ਘਰ ਦੀ ਕੁੰਡੀ ਖੜਕੀ ਸੀ । ਜੀਵਨ ਤਾਂ ਘੂਕ ਸੁੱਤਾ ਹੋਇਆ ਸੀ । ਰਾਮੋ ਨੇ ਬਾਰੀ ਵਿਚੋਂ ਵੇਖਿਆ ਤਾਂ ਉਸ ਦਾ ਤ੍ਰਾਹ ਹੀ ਨਿਕਲ ਗਿਆ । ਬੰਦੂਕਾਂ ਫੜੀ, ਉੱਚੇ ਉੱਚੇ ਸ਼ਮਲਿਆਂ ਵਾਲੀਆਂ ਪੱਗਾਂ ਬੰਨ੍ਹੀ ਪੁਲੀਸ ਦੇ ਕਿੰਨੇ ਹੀ ਬੰਦੇ ਹੇਠਾਂ ਬੂਹੇ ਤੇ ਛੱਜੇ ਹੇਠਾਂ ਖਲੋਤੇ ਸਨ ।

ਕੁੰਡੀ ਖੜਕਦੀ ਰਹੀ । ਰਾਮੋ ਕੀ ਕਰੇ...? ਕਿਉਂ ਆਈ ਏ ਪੁਲੀਸ ? ਜੀਵਨ ਤਾਂ ਲੰਮੇ ਲੰਮੇ ਖੁਰਾਟੇ ਮਾਰਦਾ ਬੇਖ਼ਬਰ ਸੁੱਤਾ ਹੈ । ਉਹ ਨੰਗੇ ਪੈਰੀਂ ਕੋਠੇ ਉੱਤੇ ਦਿਉਰ ਨੂੰ ਦੱਸਣ ਗਈ । ਸਾਰਿਆਂ ਦੇ ਸਾਹ ਸੁੱਕ ਗਏ । ਜੀਵਨ ਨੂੰ ਉਠਾਇਆ...ਉਸ ਨੇ ਆਪ ਬੜੀ ਤੱਸਲੀ ਨਾਲ ਬੂਹਾ ਖੋਹਲਿਆ ਤੇ ਆਪ ਹੀ ਦੋਹੇਂ ਹੱਥ ਪੁਲੀਸ ਦੇ ਅਫ਼ਸਰ ਅਗੇ ਕਰ ਦਿਤੇ । ਜੀਵਨ ਦੇ ਚਿਹਰੇ ਉੱਤੇ ਨਾ ਕੋਈ ਗ਼ਮ ਸੀ ਨਾ ਫ਼ਿਕਰ । ਬੜੇ ਸਹਾਰੇ ਨਾਲ ਸਿਰਫ਼ ਆਪਣੇ ਭਰਾ ਨੂੰ ਇਹੋ ਹੀ ਕਿਹਾ, "ਇਨ੍ਹਾਂ ਦੋਹਾਂ ਦਾ ਖ਼ਿਆਲ ਰਖੀਂ" ਤੇ ਆਪ ਪੁਲੀਸ ਅਫ਼ਸਰ ਦੇ ਨਾਲ ਨਾਲ ਟੁਰ ਪਿਆ ।

ਰਾਮੋ ਹੱਕੀ-ਬੱਕੀ, ਖੜੀ ਖਲੋਤੀ ਰਹਿ ਗਈ । ਕਿਸੇ ਨੂੰ ਕੁਝ ਪਤਾ ਨਾ ਲੱਗਾ ।

ਜੀਵਨ ਨੂੰ ਪੁਲੀਸ ਕਿਉਂ ਪਕੜ ਕੇ ਲੈ ਗਈ ਹੈ ? ਗਲੀ ਵਿਚ ਪੁਲੀਸ ਦੇ ਬੂਟਾਂ ਦੀ ਦਗੜ-ਦਗੜ ਨਾਲ ਸਾਰੀ ਗਲੀ ਜਾਗ ਪਈ । ਆਦਮੀ ਗਲੀ ਵਿਚ ਇਕੱਠੇ ਹੋ ਗਏ, ਅਜੀਬ ਭਿਣਭਿਣਾਹਟ ਸੀ । ਗੱਲ ਦਾ ਸਿਰਾ ਤਾਂ ਕਿਸੇ ਦੇ ਹੱਥ ਆਇਆ ਨਾ, ਬਸ ਕਿਆਫ਼ੇ ਹੀ ਲੱਗਦੇ ਰਹੇ ।

"ਦਫਤਰ ਵਿਚ ਗ਼ਬਨ ਕੀਤਾ ਹੋਸਸ...।"

"ਨਹੀਂ ਯਾਰ ! ਸੁਣਿਐ ਦੁਸ਼ਮਣ ਨਾਲ ਮਿਲਵਾ ਆਇਆ...ਛਾਉਣੀਆਂ ਦੀਆਂ ਸਾਰੀਆਂ ਖ਼ਬਰਾਂ ਉਨ੍ਹਾਂ ਨੂੰ ਭੇਜਦਾ ਆਇਆ । ਅਖੇ ਅੰਗਰੇਜ਼ਾਂ ਦੀ ਹਾਰ ਹੋਣੀ ਚਾਹੀਦੀ ਏ ।"

"ਕਈ ਵਾਰੀ ਤਾਂ ਕਹਿੰਦਾ ਵੀ ਸੁਣਿਐ ਜਰਮਨ ਕੋਲ ਬੜੀ ਤਾਕਤ ਏ, ਹਿਟਲਰ ਨੇ ਇਨ੍ਹਾਂ ਦੀ ਨੀਂਦਰ ਹਰਾਮ ਕੀਤੀ ਏ...ਹਿਕ ਵਾਰੀ ਅੰਗਰੇਜ਼ ਹਾਰੇ ਵਤ ਸਾਡਾ ਭਾਰਤ ਆਜ਼ਾਦ ਹੋ ਜਾਸੀ...ਸਾਡੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟੀਆਂ ਜਾਸਨ...ਅਸੀਂ ਵੀ ਹਿਕ-ਹਿਕ ਦਾ ਬਦਲਾ ਲੈਸੀਂਏ...ਫਾਂਸੀਆਂ ਦੇ ਤਖ਼ਤਿਆਂ ਤੇ ਲਟਕਾਣ...ਕਿੰਨੇ ਲਟਕਾਸਣ ਤੇ ਕਿੰਨਿਆਂ ਨੂੰ ਮਾਰਸਨ ਗੋਲੀਆਂ...?"

"ਬੇਸ਼ਕ ਨੌਕਰੀ ਤਾਂ ਸਰਕਾਰੀ ਕਰਦੈ ਪਰ ਦੇਸ਼ ਭਗਤ ਏ ਪੂਰਾ ਦੇਸ਼ ਭਗਤ । ਹਮੇਸ਼ਾ ਸੁਭਾਸ਼ ਚੰਦਰ ਬੋਸ ਦੇ ਗੁਣ ਗਾਂਦਾ ਰਹਿੰਦੈ...। ਹਿਕ ਵਾਰੀ ਤਾਂ ਕਹਿੰਦਾ ਆਇਆ, 'ਰੱਬ ਨੇ ਮੇਰੇ ਤੋਂ ਕਿਹੜਾ ਬਦਲਾ ਲਿਐ ? ਮੈਨੂੰ ਹੱਡੀਆਂ ਦੀ ਮੁੱਠ ਬਣਾ ਦਿਤਾਸ । ਨਹੀਂ ਤਾਂ ਮੈਂ ਵੀ ਆਈ. ਐਨ. ਏ. ਵਿਚ ਚਲਾ ਜਾਂਦਾ...ਚਲਾ ਤਾਂ ਹੁਣ ਵੀ ਜਾਵਾਂ, ਕੇ ਕਰਾਂ ਬੁਢੇ ਮਾਂ ਪਿਓ ਦਾ ਤੇ ਇਸ ਟੱਬਰ ਦਾ... ਕਿਸੇ ਕੰਮ ਤਾਂ ਆ ਹੀ ਸਕਨਾ...।' ਅੰਗਰੇਜ਼ਾਂ ਨੂੰ, ਸਰਕਾਰ ਨੂੰ ਮੋਟੀਆਂ ਮੋਟੀਆਂ ਗਾਹਲਾਂ ਕੱਢ ਕੇ ਆਪਣਾ ਦਿਲ ਠੰਡਾ ਕਰਦਾ ਆਇਆ ।"

"ਹੁਣ ਕਿਥੇ ਛੁਟਣੈ ਉਸ ਜਲਦੀ, ਇਨ੍ਹਾਂ ਦੇ ਸ਼ਿਕੰਜੇ ਕੋਈ ਚੜ੍ਹ ਜਾਏ ਸਹੀ ।"

"ਫ਼ੌਜੀਆਂ ਨੂੰ ਕਹਿੰਦਾ ਆਇਆ —ਉਏ ! ਜਾਨ ਗੁਆਣੀ ਨੇ ਤਾਂ ਆਪਣੇ ਦੇਸ਼ ਤੇ ਕੁਰਬਾਨ ਹੋ ਜਾਉ । ਕਿਉਂ ਬਲੀ ਦੇ ਬੱਕਰੇ ਬਣਦੇ ਓ ਸਾਲਿਓ ! ਇਨ੍ਹਾਂ ਅੰਗਰੇਜ਼ਾਂ ਖ਼ਾਤਰ, ਡੁੱਬਣ ਦਿਉ ਇਨ੍ਹਾਂ ਦੇ ਰਾਜ ਦਾ ਸੂਰਜ...ਭਾਰਤ, ਸਾਡੀ ਸੋਨੇ ਦੀ ਚਿੜੀ ਨੂੰ ਕੈਦ ਕਰ ਕੇ ਉਸ ਦੇ ਖੰਭ ਨੋਚ ਲਏ ਤੇ ਭਰ ਲਏ ਆਪਣੇ ਖ਼ਜ਼ਾਨੇ...। ਬੰਬ ਤੇ ਗੋਲੀਆਂ ਨਾਲ ਮਰਨ ਨਾਲੋਂ ਤਾਂ ਆਪਣੇ ਘਰ, ਆਪਣੇ ਮੁਲਕ ਭੁੱਖੇ ਮਰਨਾ ਚੰਗਾ ।"

"ਯਾਰ ! ਹੌਲੀ ਬੋਲ, ਕਿਉਂ ਮਰਵਾਨੈ...? ਕੋਈ ਸੁਣ ਲੈਸੀ... ਮੇਰੇ ਤਾਂ ਨਿੱਕੇ ਨਿੱਕੇ ਬਾਲ ਨੇ, ਨਾ ਕੋਈ ਅਗੇ ਨਾ ਪਿਛੇ, ਉਹ ਤਾਂ ਭੁੱਖੇ ਮਰ ਜਾਸਨ...ਤੈਨੂੰ ਤਾਂ ਆਪਣੇ ਭਰਾਵਾਂ ਦੀਆਂ ਬਾਹਵਾਂ ਦਾ ਸਹਾਰਾ ਏ ਨਾ, ਤਾਂ ਹੀ ਤਰਪਨੈ ।" ਕੋਈ ਯਾਰ ਬੇਲੀ ਉਸ ਦੀਆਂ ਗੱਲਾਂ ਸੁਣ ਕੇ ਕਹਿੰਦਾ ਸੀ ।

ਤੇ ਕਿਆਫ਼ੇ ਵਧਦੇ ਵਧਦੇ ਗਲਾਂ ਦੇ ਗਲੋਚ ਬਣ ਗਏ । ਰਾਮੋ ਛੱਜੇ ਉੱਤੇ ਬੈਠੀ ਰੋਂਦੀ ਰਹੀ । ਸਾਰੇ ਉਸੀ ਨੂੰ ਘੜੀ-ਮੁੜੀ ਪੁਛਦੇ ਸਨ ਪਰ ਉਹ ਤਾਂ ਇਹੋ ਹੀ ਰਟਦੀ ਰਹੀ ਸੀ, "ਮੈਨੂੰ ਤਾਂ ਕੁਝ ਪਤਾ ਨੀਂਗਾ...ਘਰ ਤਾਂ ਗੱਲ ਵੀ ਕਦੇ ਨ੍ਹੀਂ ਕੀਤੀ...ਘਰ ਦੇਰ ਨਾਲ ਆਂਦੇ ਆਹੇ ਤਾਂ ਕਹਿੰਦੇ ਆਹੇ ਦਫ਼ਤਰ ਬਹੁਤ ਕੰਮ ਏ...

ਦੇਰ ਹੋ ਜਾਂਦੀ ਏ...। ਹਾਇ ! ਮੇਰਾ ਹੁਣ ਕੀ ਬਣਸੀ... ?" ਤੇ ਉਹ ਰੋਣ ਲੱਗ ਪਈ ਸੀ।

ਕੋਈ ਉਸ ਨੂੰ ਧੀਰਜ ਦਿਵਾਉਂਦਾ, "ਰੋ ਨਾ, ਐਵੇਂ ਬਦਸ਼ਗਣੀ ਕਿਉਂ ਕਰਨੀ ਏਂ...? ਡਾਕਾ ਤਾਂ ਮਾਰਿਆ ਨੀਂਗਾਸ...ਕਤਲ ਤਾਂ ਕੀਤਾ ਨੀਂਗਾਸ, ਸਾਰੇ ਵਡੇ ਬੈਠਵੇਨ ਪਤਾ ਕਰਸਨ ਨਾ...।"

ਪੁਲੀਸ ਇੰਨਸਪੈਕਟਰ ਤੋਂ ਮਹੱਲੇ ਦੇ ਇਕ ਬਜ਼ੁਰਗ ਨੇ ਪੁਛਣ ਦੀ ਕੋਸ਼ਿਸ਼ ਵੀ ਕੀਤੀ ਪਰ ਉਹ ਸਿੱਧਾ-ਸਤੀਰ ਖਲੋਤਾ, ਸੱਜੇ ਹੱਥ ਵਿਚ ਡੰਡੇ ਨੂੰ ਹਿਲਾਂਦਾ ਰਿਹਾ ਤੇ ਅੱਖਾਂ ਫੇਰ ਲਈਆਂ। ਪੰਝੀ ਤੀਹ ਸਿਪਾਹੀਆਂ ਦੀ ਟੁਕੜੀ ਵਿਚ ਘਿਰਿਆ ਮਾੜਚੂ ਜਿਹਾ ਜੀਵਨ ਤੇ ਬਾਹਰ ਪੁਲਿਸ ਦੀ ਜੀਪ ਤੀਕ ਉਸ ਨੂੰ ਸਾਰੇ ਗਲੀ ਦੇ ਆਦਮੀ ਛੱਡਣ ਗਏ ਸਨ।

ਸਾਰਾ ਦਿਨ ਰਾਮੋ ਦੇ ਘਰ, ਆਸ-ਪਾਸ ਵਾਲੀਆਂ ਗਲੀਆਂ ਦੇ ਲੋਕਾਂ ਦਾ ਵੀ ਆਣ-ਜਾਣ ਲਗਿਆ ਰਿਹਾ। ਰਾਮੋ ਰੋ-ਰੋ ਫਾਵੀ ਹੋ ਗਈ। ਉਸ ਦਾ ਗਲਾ ਵੀ ਰਟਦੇ-ਰਟਦੇ ਬੈਠ ਗਿਆ, "ਹਾਏ ! ਮੈਨੂੰ ਕੇਹ ਪਤੈ...ਬਾਹਰ ਕੇ ਕਰਦਾ ਆਇਆ..."

ਰਾਤੀਂ ਗਲੀ ਦੇ ਚਬੂਤਰੇ ਉੱਤੇ ਸਾਰੇ ਮਰਦ ਇਕੱਠੇ ਹੋ ਗਏ, ਪਰ ਕਿਸੇ ਦੇ ਕੰਨੀਂ ਕੋਈ ਕੰਨਸੋਅ ਨਾ ਪਈ ਕਿ ਜੀਵਨ ਨੂੰ ਪੁਲਿਸ ਕਿਉਂ ਪਕੜ ਕੇ ਲੈ ਗਈ ਹੈ ? ਉਸ ਨੇ ਕੀ ਕਸੂਰ ਕੀਤਾ ਸੀ ?

ਜੀਵਨ ਦੇ ਭਰਾਵਾਂ ਨੂੰ ਸਾਰੇ ਦਿਨ ਦੀ ਦੌੜ, ਦਰ ਦਰ ਭਟਕ, ਅਫ਼ਸਰਸ਼ਾਹੀ ਦੇ ਬੂਹੇ ਖੜਕਾ-ਖੜਕਾ ਕੇ ਵੀ ਪਤਾ ਨਹੀਂ ਸੀ ਲੱਗਾ ਕਿ ਜੀਵਨ ਨੂੰ ਕਿਹੜੀ ਜੇਲ੍ਹ ਵਿਚ ਕਿਥੇ ਲੈ ਗਏ ਹਨ ? "ਜ਼ਰੂਰ ਸੂਬਾ ਸਰਹੱਦ ਤੋਂ ਬਾਹਰ ਲੈ ਗਏ ਹੋਣੇ ਨੇ... ਜਿਥੇ ਉਸ ਦੀ ਉਘ-ਸੁਘ ਹੀ ਨਾ ਮਿਲੇ।"

ਲੋਕਾਂ ਵਿਚ ਫਿਰ ਹੋਰ ਗੱਲਾਂ ਛਿੜ ਗਈਆਂ, ਜੰਗ ਦੀਆਂ, ਤਬਾਹੀ ਦੀਆਂ, ਮਹਿੰਗਾਈ ਦੀਆਂ, ਹਿਲਟਰ ਦੀਆਂ, ਨਜ਼ਰਬੰਦ ਫ਼ੌਜੀਆਂ ਦੀਆਂ। ਸੁਭਾਸ਼ ਚੰਦਰ ਬੋਸ ਦੇ ਨਜ਼ਰਬੰਦੀ ਵਿਚੋਂ ਭੇਸ ਵਟਾ ਕੇ ਨੱਸ ਜਾਣ ਦੀ ਖ਼ਬਰ ਲੋਕਾਂ ਦੀਆਂ ਜ਼ਬਾਨਾਂ ਉਤੇ ਆਣੀ ਸ਼ੁਰੂ ਹੋਈ ਸੀ।

ਰਾਮੋ ਨੂੰ ਕੁਝ ਦਿਨ ਤਾਂ ਸੱਸ ਨੇ ਆਪਣੇ ਕੋਲ ਰਖਿਆ, ਹੇਠਲੀ ਛੱਤ ਨੂੰ ਤਾਲਾ ਵੱਜ ਗਿਆ। ਕਦੇ ਕਿਸੀ ਵੇਲੇ ਕੋਈ ਕੰਮ ਲਈ ਰਾਮੋ ਹੇਠਾਂ ਉਤਰਦੀ ਤਾਂ ਘਰ ਖਾਣ ਨੂੰ ਪੈਂਦਾ, ਉਹ ਛੇਤੀ ਕੋਠੇ ਉਤੇ ਦੌੜਦੀ।

ਤੇ ਫਿਰ ਰਾਮੋ ਜਿਵੇਂ ਘਰ ਦੀ ਨੌਕਰਾਣੀ ਹੋਏ, ਤਖ਼ਤੋਂ ਲੱਥੀ, ਰੁਲੀ ਖੁਲੀ, ਸੱਸ ਤਾਂ ਸਾਰਾ ਘਰ ਦਾ ਕੰਮ ਧੰਦਾ ਰਾਮੋ ਉਤੇ ਹੀ ਛੱਡ ਇਕ ਪਾਸੇ ਹੋ ਕੇ ਬੈਠ ਜਾਂਦੀ ਜਾਂ ਮੰਦਰ ਟੁਰ ਜਾਂਦੀ। ਦਿਉਰਾਣੀਆਂ ਨੇ ਆਪੋ ਆਪਣੇ ਬੱਚਿਆਂ ਨੂੰ ਸਾਂਭਣ ਸੁਆਰਨ ਦਾ ਬਹਾਨਾ ਬਣਾ ਲਿਆ। ਰਾਮੋ, ਜਿਸ ਦੇ ਸਿਰ ਦਾ ਸਾਈਂ ਕੈਦ ਹੈ...ਹੋ ਸਕਦਾ ਹੈ ਉਸ ਨੂੰ ਫਾਂਸੀ ਦੀ ਸਜ਼ਾ ਮਿਲੇ...ਜਾਂ ਉਮਰ ਕੈਦ ਜਾਂ ਕਾਲਾ ਪਾਣੀ...ਤੇ ਉਹ ਹੁਣ ਕੱਖੋਂ ਹੌਲੀ ਹੋ ਗਈ।

ਜੀਵਨ ਉੱਤੇ ਮੁਕਦਮਾ ਚਲਿਆ। ਸਾਰੀ ਗਲੀ ਜਿਵੇਂ ਕਚਹਿਰੀ ਉੱਤੇ ਟੁੱਟ

ਪਈ। ਜੀਵਨ ਨੇ ਬੜੇ ਫ਼ਖ਼ਰ ਨਾਲ ਆਪਣੇ ਜੁਰਮ ਦਾ ਇਕਬਾਲ ਕਰ ਲਿਆ ਸੀ, "ਹਾਂ...ਮੈਂ ਪਿਸ਼ਾਵਰ ਰੇਲਵੇ ਸਟੇਸ਼ਨ ਉੱਤੇ ਗੱਡੀ ਵਿਚੋਂ ਇਕ ਪਠਾਣ ਨੂੰ ਬਾਹਰ ਲੈ ਕੇ ਆਇਆ ਸਾਂ।" ਫਿਰ ਜੀਵਨ ਨੇ ਸੇਜਲ ਅੱਖਾਂ ਤੇ ਭਰੜਾਏ ਗਲੇ ਨਾਲ ਕਿਹਾ ਸੀ, "ਮੇਰੀ ਬਦਕਿਸਮਤੀ ਇਹ ਹੈ ਕਿ ਮੈਨੂੰ ਪਤਾ ਹੀ ਨਹੀਂ ਸੀ ਕਿ ਉਹ ਸੁਭਾਸ਼ ਚੰਦਰ ਬੋਸ ਸੀ...ਜਿਸ ਦੀ ਮੈਂ ਦਿਨ ਰਾਤ ਪੂਜਾ ਕਰਦਾ ਰਿਹਾਂ...ਜਿਸ ਦੀ ਫ਼ੌਜ ਵਿਚ ਭਰਤੀ ਹੋਣ ਲਈ ਮੈਂ ਤਰਸਦਾ ਰਿਹਾ...ਕਿੰਨੀ ਵਾਰੀ ਘਰੋਂ ਭੱਜਣ ਦੀ ਕੋਸ਼ਿਸ਼ ਵੀ ਕੀਤੀ ਪਰ ਘਰ ਦੇ ਬੰਧਨਾਂ ਦੀਆਂ ਕੜੀਆਂ ਤੋੜਨੀਆਂ ਤਾਂ ਕੀ, ਮੈਂ ਢਿਲੀਆਂ ਵੀ ਨਾ ਕਰ ਸਕਿਆ...ਸ਼ਾਇਦ ਮੈਂ ਕਿਸੀ ਪਰੀਖਿਆ ਵਿਚ ਪੂਰਾ ਨਹੀਂ ਉਤਰ ਸਕਿਆ। ਤਾਂ ਹੀ ਤਾਂ ਮੈਨੂੰ ਦੱਸਿਆ ਨਹੀਂ ਗਿਆ, ਸੁਭਾਸ਼ ਚੰਦਰ ਬੋਸ ਨੂੰ ਪਛਾਣਨ ਤੋਂ ਵਾਂਝੇ ਰਖਿਆ ਗਿਆ ਸੀ। ਮੈਨੂੰ ਤਾਂ ਇਹੋ ਹੀ ਪਤਾ ਸੀ ਇਕ ਪਠਾਣ ਨੂੰ ਗੱਡੀ ਦੇ ਡੱਬੇ ਵਿਚੋਂ ਬੜੇ ਮਾਣ ਤੇ ਇੱਜ਼ਤ ਨਾਲ ਬਾਹਰ ਟਾਂਗੇ ਤੀਕ ਲਿਆਣਾ ਹੈ...। ਟਾਂਗੇ ਵਿਚ ਦੋ ਆਦਮੀ ਹੋਰ ਵੀ ਬੈਠੇ ਸਨ ਪਰ ਮੈਨੂੰ ਉਨ੍ਹਾਂ ਰਸਤੇ ਵਿਚ ਹੀ ਉਤਾਰ ਦਿਤਾ ਸੀ...ਮੈਨੂੰ ਤਾਂ ਕੈਦ ਹੋਣ ਤੋਂ ਬਾਅਦ ਹੀ ਪਤਾ ਲੱਗਾ ਕਿ ਉਹ ਪਠਾਣ ਕੌਣ ਸੀ ? ਤੇ ਮੈਂ ਕੀ ਜੁਰਮ ਕੀਤਾ ਸੀ ? ਜੋ ਮਰਜ਼ੀ ਏ ਸਜ਼ਾ ਦੇ ਲਉ...।"

ਜੀਵਨ ਨੂੰ ਸੱਤ ਸਾਲ ਦੀ ਸਜ਼ਾ ਹੋਈ ਸੀ। ਸਜ਼ਾ ਸੁਣ ਜੀਵਨ ਦਾ ਚਿਹਰਾ ਤਾਂ ਖਿੜ ਗਿਆ ਸੀ ਪਰ ਰਾਮੋ ਸੱਤ ਸਾਲ ਕਾਲੀ ਗ਼ਾਰ ਵਿਚ ਡਿੱਗੀ ਰਹੀ।

ਘਰ ਆਂਦੇ ਜਾਂਦੇ, ਗਲੀ ਗੁਆਂਢ, ਦੂਜੀਆਂ ਗਲੀਆਂ ਦੇ ਲੋਕ ਜੀਵਨ ਦੀਆਂ ਸਿਫ਼ਤਾਂ ਕਰਦੇ ਨਾ ਥੱਕਦੇ—"ਨਾ ਵਹੁਟੀ ਦਾ ਖ਼ਿਆਲ ਕੀਤਾਸ, ਨਾ ਧੀ ਦਾ... ਬਦਨਾਮੀ ਵਖਰੀ, ਕੇਹ ਕੇਹ ਗੱਲਾਂ ਬਣਾਈਆਂ ਆਈਆਂ ਲੋਕਾਂ ਨੇ...।" ਜਦੋਂ ਲੋਕ ਜੀਵਨ ਦੀ ਕੁਰਬਾਨੀ ਦੀਆਂ ਤਾਰੀਫ਼ਾਂ ਕਰਦੇ ਤਾਂ ਰਾਮੋ ਦੇ ਪੈਰ ਜਿਵੇਂ ਧਰਤੀ ਤੋਂ ਦੋ ਕਦਮ ਹੋਰ ਉੱਚੇ ਹੋ ਜਾਂਦੇ, ਜੀਵਨ ਕਾਰਨ ਹੀ ਸਹੀ ਉਸ ਦਾ ਆਪਣਾ ਵੀ ਤਾਂ ਭਾਰਤ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚੋਂ ਆਜ਼ਾਦ ਕਰਾਉਣ ਦਾ ਕੁਝ ਯੋਗਦਾਨ ਹੈ। ਉਸ ਨੇ ਜੋ ਮੁਸੀਬਤਾਂ ਝੱਲੀਆਂ ਹਨ, ਸਕਾਰਥ ਹੋਈਆਂ...ਉਹ ਕਿਉਂ ਘਰ ਦੀ ਨੌਕਰਾਣੀ ਬਣੇ...? ਕਿਉਂ ਦਿਨ ਤੋਂ ਰਾਤ ਤੀਕ ਚੁਲ੍ਹੇ ਅਗੇ ਬੈਠੀ ਰਹੇ ?

ਸਵੇਰ ਹੁੰਦੇ ਹੀ ਉਸ ਕਾਂਤਾ ਨੂੰ ਕੁਛੜ ਚੁੱਕਿਆ ਤੇ ਹੇਠਲੀ ਛੱਤ ਉੱਤੇ ਆ ਗਈ ਜਿਥੇ ਉਹ ਜੀਵਨ ਨਾਲ ਰਹਿੰਦੀ ਸੀ। ਹੁਣ ਰੋਜ਼ ਲੜਾਈ ਸੀ, ਰੋਜ਼ ਡੰਗ-ਡੰਗ ਸੀ। ਗੱਲ ਗੱਲ ਉਤੇ ਲੜਾਈ, ਰਾਮੋ ਲੜਾਈ ਵਿਚ ਇੰਨੀ ਤਾਕ ਹੋ ਗਈ ਕਿ ਗਲੀ ਵਾਲਿਆਂ ਨੇ ਉਸ ਦਾ ਨਾਂ ਹੀ 'ਰਾਮੋ ਚੰਡੀ' ਪਾ ਦਿਤਾ। ਦਿਉਰਾਣੀਆਂ ਸਜਦੀਆਂ ਸੰਵਰਦੀਆਂ ਉਸ ਦੇ ਛੱਜੇ ਕੋਲੋਂ ਲੰਘਦੀਆਂ ਤਾਂ ਉਹ ਗਾਹਲਾਂ ਕਢਦੀ, ਉਨ੍ਹਾਂ ਦੇ ਬੱਚੇ ਪੁਣਨ ਲੱਗ ਪੈਂਦੀ ਜਿਹੜੇ ਦੁਧ-ਮਲਾਈਆਂ ਖਾ-ਖਾ ਸਾਂਢ ਵਾਂਗ ਪਲਦੇ ਜਾਂਦੇ ਨੇ ਤੇ ਕਾਂਤਾ ਨੂੰ ਕਦੇ ਦੁਧ ਦਾ ਘੁਟ ਵੀ ਨਸੀਬ ਨਹੀਂ ਹੋਇਆ। ਫੇਰ ਉਹ ਕਾਂਤਾ ਨੂੰ ਕੁੱਛੜ ਵਿਚ ਚੁੱਕ ਕਿੰਨੇ ਲਾਡ ਲਡਾਉਂਦੀ, ਘੁਟ ਘੁਟ ਛਾਤੀ ਨਾਲ ਚਮੇੜਦੀ ਅੰਤਾਂ ਦੀ ਰੋਂਦੀ ਸੀ। ਆਪੇ ਰੋਂਦੀ...ਆਪੇ ਚੁਪ ਕਰ ਜਾਂਦੀ ! ਭਲੇ ਦਿਨਾਂ ਨੂੰ ਯਾਦ ਕਰ ਕੇ ਰੋਂਦੀ ਰਹਿੰਦੀ...ਚੰਗੇ ਦਿਨਾਂ ਦੇ ਸੁਫ਼ਨੇ ਲੈਂਦੀ ਚੁਪ ਕਰ ਜਾਂਦੀ। ਕਦੇ

ਸੋਚਦੀ—ਜੀਵਨ ਨੇ ਆਪਣੇ ਦੇਸ਼ ਦੇ ਕਿਸੇ ਕੰਮ ਆ ਕੇ ਆਪਣਾ ਨਾਂ ਸੁਨਹਿਰੀ ਅੱਖਰਾਂ ਵਿਚ ਲਿਖ ਲਿਤੈ...ਉਹ ਕਿਉਂ ਮੋਇਆਂ ਵਾਂਗ ਜੀਅ ਰਹੀ ਹੈ ? ਇਕੱਲ, ਉਦਾਸੀ, ਅਕੇਵਾਂ, ਮਾਨਸਿਕ ਕਸ਼ਟ, ਨਿਰਾਸ਼ਾ, ਬੇਚੈਨੀ, ਤੰਗੀ...ਬਸ ਸਾਂਝ ਹੈ ਤਾਂ ਗਲੀ ਦੀ ਵੱਖੀ ਨਾਲ ਖਲੋਤੇ ਛੱਜੇ ਦੀ ਜਿਥੇ ਬੈਠ ਉਹ ਸਾਰਾ ਦਿਨ ਕੱਟਦੀ ਹੈ, ਆਂਦੇ ਜਾਂਦੇ ਗਲੀ ਵਾਲਿਆਂ ਨੂੰ ਵੇਖਦੀ ਹੈ, ਬੋਲਦੀ ਹੈ।

ਇਸੀ ਤਰ੍ਹਾਂ ਜ਼ਿੰਦਗੀ ਦਾ ਸਫ਼ਰ ਜਾਰੀ ਰਿਹਾ, ਉਸੀ ਤਰ੍ਹਾਂ ਸਾਰਾ ਕਾਰ-ਵਿਹਾਰ, ਦਿਨ-ਰਾਤ ਦੇ ਗੇੜ, ਲੜਾਈਆਂ-ਭੜਾਈਆ, ਤੰਗੀਆਂ-ਤੁਰਸ਼ੀਆਂ, ਰੁਸੇਵੇਂ-ਮਨੇਵੇਂ ਤੇ ਛੱਜੇ ਦੀ ਸਾਂਝ ਨਾਲ ਸੱਤ ਸਾਲ ਗੁਜ਼ਰ ਗਏ।

ਜੀਵਨ ਦੀ ਕੈਦ ਖ਼ਤਮ ਹੋਣ ਦੀ ਖ਼ਬਰ ਸਾਰੀ ਗਲੀ ਵਿਚ ਫੈਲੀ ਸੀ। ਸਾਰੀ ਗਲੀ ਦੇ ਮਰਦ ਸਵੇਰ ਤੋਂ ਹੀ ਇਕ ਦੂਜੇ ਨੂੰ ਆਵਾਜ਼ਾਂ ਮਾਰਦੇ ਵਕਤ ਲਈ ਸੁਚੇਤ ਕਰ ਰਹੇ ਸਨ। ਸਾਰੀ ਗਲੀ ਦੇ ਮਰਦ ਹਾਰ ਲੈ ਕੇ ਜੀਵਨ ਨੂੰ ਲੈਣ ਸੈਂਟਰਲ ਜੇਲ੍ਹ ਗਏ ! ਰਾਮੋ ਚੰਡੀ ਵੀ ਸਵੇਰ ਤੋਂ ਹੀ ਨਹਾ ਧੋ ਕੇ ਸਜ ਸੰਵਰ ਕੇ ਬੈਠੀ ਸੀ। ਉਸ ਦੇ ਚਿਹਰੇ ਉੱਤੇ ਸੱਤ ਸਾਲ ਪਹਿਲਾਂ ਦਾ ਜਲੌ ਤੇ ਰੌਣਕ ਸੀ। ਭੂਸਲਾ ਚਿਹਰਾ ਖਿੜਿਆ ਸੀ। ਉਸ ਨੇ ਵੀ ਤਾਂ ਆਜ਼ਾਦੀ ਦੀ ਭੱਠੀ ਵਿਚ ਆਪਣੇ ਲਹੂ ਰੰਗੇ ਜਜ਼ਬਿਆਂ ਦੀ ਅਹੂਤੀ ਦਿਤੀ ਹੈ। ਬੇਸ਼ੱਕ, ਉਸ ਦੀ ਕੁਰਬਾਨੀ ਦੀ ਕੋਈ ਕਦਰ ਨਹੀਂ।

ਮੈਂ ਪਹਿਲੀ ਵਾਰੀ ਆਪਣੀ ਹੋਸ਼ ਵਿਚ ਰਾਮੋ ਨੂੰ ਹਾਰ-ਸ਼ਿੰਗਾਰ ਕੀਤੇ ਵੇਖਿਆ ਸੀ। ਉਸ ਦੀ ਕਿਨਾਰੀ ਵਾਲੀ ਚੁੰਨੀ, ਵਾਲਾਂ ਦੀਆਂ ਫੁੱਲ ਚਿੜੀਆਂ, ਰੰਗੇ ਹੋਂਠ, ਬਿੰਦੀ। ਰਾਮੋ ਮੈਨੂੰ ਬੜੀ ਓਪਰੀ ਓਪਰੀ ਲੱਗੀ ਸੀ, ਜਿਵੇਂ ਉਹ ਰਾਮੋ ਹੀ ਨਾ ਹੋਏ। ਉਹ ਖ਼ੁਸ਼ ਖ਼ੁਸ਼ ਛੱਜੇ ਉੱਤੇ ਬੈਠ ਗਈ ਤੇ ਲੋਕਾਂ ਦੀਆਂ ਵਧਾਈਆਂ ਝੱਲਣ ਲੱਗੀ।

ਗਲੀ ਵਿਚ ਸ਼ੋਰ ਹੋਇਆ। ਬੱਚੇ ਅਗੇ ਅਗੇ ਦੌੜ ਪਏ, ਜੀਵਨ ਹਾਰਾਂ ਨਾਲ ਲੱਦਿਆ, ਲੋਕਾਂ ਵਿਚ ਘਿਰਿਆ ਗਲੀ ਦਾ ਮੋੜ ਮੁੜਿਆ ! ਚੰਗਾ-ਖ਼ਾਸਾ ਜਲੂਸ ਉਸ ਦੇ ਅਗੇ ਪਿਛੇ ਸੀ। ਉਹ ਆਪਣੇ ਛੱਜੇ ਕੋਲ ਪਹੁੰਚਿਆ। ਰਾਮੋ ਉਸ ਨੂੰ ਵੇਖ ਪਹਿਲਾਂ ਤਾਂ ਮੁਸਕ੍ਰਾਈ ਤੇ ਫਿਰ ਕਾਂਤਾ ਨੂੰ ਛਾਤੀ ਨਾਲ ਘੁਟ ਕੇ ਉਸ ਤੋਂ ਸਬਰ ਨਾ ਹੋਇਆ। ਚੁਪ ਚੁਪੀਤੀ ਦੇ ਅੱਥਰੂ ਉਸ ਦੀ ਰੇਸ਼ਮੀ ਕਮੀਜ਼ ਭਿਉਂਦੇ ਰਹੇ, "ਵੇਖ ਕਾਂਤਾ...ਉਹ ਸਿਹਰਿਆਂ ਵਾਲਾ ਤੇਰਾ ਭਾਪਾ...।"

ਜੀਵਨ ਨੇ ਇਕੋ ਨਜ਼ਰ ਛੱਜੇ ਵਲ ਵੇਖਿਆ ਤੇ ਫਿਰ ਲੋਕ ਉਸ ਨੂੰ ਘੇਰ ਕੇ ਵਡੇ ਉੱਚੇ ਖੁਲ੍ਹੇ ਚੌਂਤਰੇ ਉੱਤੇ ਲੈ ਗਏ ਜਿਥੇ ਸਿਹਰਿਆਂ ਨਾਲ ਲੱਦੇ-ਲਦਾਏ ਉਸ ਨੂੰ ਤਖ਼ਤਪੋਸ਼ ਉੱਤੇ ਪਈ ਵਿਚਕਾਰਲੀ ਕੁਰਸੀ ਉੱਤੇ ਬਿਠਾ ਦਿਤਾ। ਛੱਜੇ, ਬਾਰੀਆਂ, ਬੂਹਿਆਂ, ਕੋਠਿਆਂ ਤੇ ਲੋਕਾਂ ਦੇ ਸਿਰ ਹੀ ਉਗ ਆਏ, ਜੀਵਨ ਨੂੰ ਵੇਖਣ ਲਈ। ਰਾਮੋ ਆਪਣੇ ਛੱਜੇ ਤੋਂ ਵੇਖਦੀ ਰਹੀ ਜਿਵੇਂ ਇਹ ਪਲ...ਇਹ ਇੱਜ਼ਤ...ਇਹ ਮਾਣ ਜਿਹੜਾ ਜੀਵਨ ਨੂੰ ਮਿਲ ਰਿਹਾ ਹੈ, ਉਸ ਤੋਂ ਤਾਂ ਕਈ ਸੱਤ ਵਰ੍ਹੇ ਕੁਰਬਾਨ ਕੀਤੇ ਜਾ ਸਕਦੇ ਨੇ। ਉਸ ਦਾ ਦਿਲ ਕੀਤਾ, ਉਹ ਵੀ ਜਾ ਕੇ ਜੀਵਨ ਦੇ ਕੋਲ ਖਲੋ ਜਾਏ।

# ਚੂਰ ਮੂਰ

## ਭੁਪਿੰਦਰ ਸਿੰਘ

ਬਨਿਹਾਲ ਤੋਂ ਸ੍ਰੀਨਗਰ ਨੂੰ ਕਾਲੇ ਨਾਗ ਵਾਂਗ ਮੇਹਲਦੀ ਜਾਂਦੀ ਸੜਕ ਦੇ ਸੱਜੇ ਪਾਸੇ ਇਕ ਪਿੰਡ ਹੈ...ਨਿੱਕਾ ਜਿਹਾ...ਗੰਦਾ ਜਿਹਾ...ਘਿਰਣਤ ਜਿਹਾ। ਇਹ ਉਹੋ ਪਿੰਡ ਹੈ, ਜਿਥੇ ਜਾਣ ਲਈ ਮੇਰੇ ਮਿੱਤਰ ਅਬਦੁਲ ਗ਼ਫ਼ੂਰ ਨੇ ਮੇਰੇ ਅੱਗੇ ਬੜੇ ਤਰਲੇ ਕੀਤੇ ਸਨ।

ਪੁਛਦਾ-ਪੁਛਾਂਦਾ ਮੈਂ ਇਕ ਨਿੱਕੇ ਜਿਹੇ ਢਾਰੇ ਵਿਚ ਪੁੱਜਾ। ਅੰਦਰ ਵਿਹੜੇ ਵਿਚ ਇਕ ਬੱਚਾ ਆਪਣੇ ਦੋ ਲੇਲਿਆਂ ਨਾਲ ਖੇਡ ਰਿਹਾ ਸੀ। ਬੱਚੇ ਦਾ ਰੰਗ ਕਸ਼ਮੀਰੀ ਸੇਆਂ ਨਾਲੋਂ ਵੀ ਲਾਲ ਸੀ ਤੇ ਮੂੰਹ ਆਪਣੇ ਸਾਥੀ-ਲੇਲਿਆਂ ਤੋਂ ਵੀ ਭੋਲਾ ਤੇ ਮਾਸੂਮ। ਉਹਦੇ ਗਲ ਮੈਲ ਵਿਚ ਗੁੰਨ੍ਹੇ ਹੋਏ ਚੀਥੜੇ ਤੇ ਪੈਰੀਂ ਸੁੱਕੇ ਬਗੜ ਦੇ ਮੌਜੇ ਵਾਜਾਂ ਮਾਰ ਮਾਰ ਕੇ ਕਹਿ ਰਹੇ ਸਨ ਕਿ ਆਓ ਕਸ਼ਮੀਰ ਵਿੱਚ, ਜਿਸ ਨੇ ਗੰਦੀ ਸੁੰਦਰਤਾ ਤੇ ਮਾਸੂਮੀਅਤ ਦੀ ਨੰਗੀ ਤਸਵੀਰ ਦੇਖਣੀ ਹੋਵੇ।

ਮੈਂ ਅੰਦਰ ਗਿਆ, ਮੈਨੂੰ ਦੇਖ ਕੇ ਬੱਚਾ ਸਹਿਮ ਗਿਆ ਤੇ ਨਾਲ ਹੀ ਉਹਦੇ ਦੋਵੇਂ ਲੇਲੇ। ਜਿਵੇਂ ਇੱਲ ਨੂੰ ਦੇਖ ਕੇ ਕੁਕੜੀ ਆਪਣੇ ਚੂਚਿਆਂ ਨੂੰ ਇਕ-ਦਮ ਆਪਣੇ ਪਰਾਂ ਹੇਠ ਲੁਕੋ ਲੈਂਦੀ ਹੈ, ਤਿਵੇਂ ਹੀ ਇਸ ਮਾਸੂਮ ਬੱਚੇ ਨੇ ਦੋਹਾਂ ਲੇਲਿਆਂ ਨੂੰ ਆਪਣੀਆਂ ਬਗ਼ਲਾਂ ਹੇਠ ਲੁਕਾ ਲਿਆ। ਲੇਲੇ ਵੀ ਉਸ ਦੀਆਂ ਬਗ਼ਲਾਂ ਹੇਠ ਸਹਿ ਕੇ ਬੈਠ ਗਏ, ਜਿਵੇਂ ਇਕ ਓਪਰੇ ਮਨੁੱਖ ਤੋਂ ਬਚਣ ਲਈ ਇਹ ਬਾਲੜੀਆਂ ਬਗ਼ਲਾਂ ਹੀ ਇਕੋ-ਇਕ ਠਾਹਰ ਹੋਣ।

ਮੈਂ ਉਸ ਬੱਚੇ ਦੇ ਲਾਗੇ ਗਿਆ। ਉਹ ਹੋਰ ਸਹਿਮ ਗਿਆ। ਮੈਂ ਵੀ ਚੁੱਪ ਸੀ ਤੇ ਉਹ ਵੀ ਚੁੱਪ ਸੀ। ਇਸ ਬਰਫ਼ ਵਰਗੀ ਚੁੱਪ ਨੂੰ ਤੋੜਦਿਆਂ ਮੈਂ ਪੁੱਛਿਆ :

"ਮੁਹੰਮਦ ਗ਼ਫ਼ੂਰ ਦਾ ਘਰ ਇਹੋ ਹੈ, ਕਾਕਾ ?"

ਉਂਜ ਹੀ ਲੇਲਿਆਂ ਨੂੰ ਬਗ਼ਲਾਂ ਵਿੱਚ ਘੁੱਟੀ ਉਸ ਹਾਂ ਵਿੱਚ ਪੋਲੇ ਜਿਹੇ ਸਿਰ ਹਿਲਾਇਆ ਤੇ ਮੇਰੀ ਵੱਲ ਨੀਝ ਲਾ ਕੇ ਦੇਖਦਾ ਰਿਹਾ। ਹੁਣ ਉਸ ਦੀਆਂ ਅੱਖੀਆਂ ਵਿੱਚ ਅਪਣੱਤ ਦੀ ਭਾਹ ਚਮਕਦੀ ਸੀ। ਉਹ ਚੇਤੰਨ ਹੋ ਬੈਠਾ। ਮੈਂ ਫੇਰ ਪੁੱਛਿਆ :

"ਇਹ ਲੇਲੇ ਤੇਰੇ ਈ ਨੇ, ਕਾਕਾ ?"

ਉਸ ਆਪਣੇ ਚਿੱਟੀ ਫੰਭ ਵਰਗੇ ਦੋਵੇਂ ਲੇਲੇ ਅੱਗੇ ਸਰਕਾਏ ਤੇ ਕਹਿਣ ਲੱਗਾ,

"ਹਾਂ, ਹਾਈਦਾ ਨਾਮ ਚੂਰੂ, ਹਾਈਦਾ ਨਾਮ ਮੂਰੂ।"

ਲੇਲਿਆਂ ਨੂੰ ਦੇਖ ਕੇ ਭੁੱਖ ਲਹਿੰਦੀ ਸੀ! ਇੰਨੇ ਸੁਹਣੇ ਕਿ ਰਾਹ ਜਾਂਦੇ ਰਾਹੀਆਂ ਦਾ ਦਿਲ ਕਰੇ ਕਿ ਘੜੀ-ਪਲ ਖਲੋ ਕੇ ਇਨ੍ਹਾਂ ਦਾ ਰੂਪ ਮਾਣ ਲਈਏ। ਮੈਂ ਮੂੰਹ ਤੇ ਖੇੜਾ ਲਿਆ ਕੇ ਕਿਹਾ :

"ਬਹੁਤ ਚੰਗੇ ਨਾਂ ਹਨ। ਜਿੰਨੇ ਚੰਗੇ ਤੇਰੇ ਲੇਲੇ ਉੱਨੇ ਹੀ ਚੰਗੇ ਇਨ੍ਹਾਂ ਦੇ ਨਾਂ ਅੱਛਾ ਇਹਦਾ ਨਾਉਂ ਚੂਰੂ ਤੇ ਇਹਦਾ ਨਾਉਂ ਮੂਰੂ ?"

"ਨਾਹੀਂ, ਹਾਈਦਾ ਨਾਮ ਚੂਰੂ, ਹਾਈਦਾ ਨਾਮ ਮੂਰੂ", ਉਸ ਵਾਰੀ ਵਾਰੀ ਉਂਗਲੀ ਰੱਖ ਕੇ ਸਮਝਾਇਆ।

ਮੈਨੂੰ ਵੀ ਗ਼ਲਤੀ ਦਾ ਅਹਿਸਾਸ ਹੋਇਆ। ਮੈਂ ਨਾਉਂ ਉਲਟੇ ਆਖ ਗਿਆ ਸਾਂ। ਕੀ ਪਤਾ ਲਗਦਾ ਸੀ ? ਇਕੋ ਜਿਹੇ ਤਾਂ ਸਨ ਦੋਨੋਂ, ਜੌੜੇ।

"ਤੇ ਤੇਰਾ ਨਾਂ ਕੀ ਹੈ ?"

"ਲੂਟਾ" ਉਸ ਆਖਿਆ।

"ਬਹੁਤ ਚੰਗਾ ਹੈ ਤੇਰਾ ਨਾਂ ਵੀ। ਮੈਂ ਤੇਰੇ ਅੱਬਾ ਤੋਂ ਕਈ ਵਾਰੀ ਸੁਣਿਆ ਏ। ਮੈਂ ਪੰਜਾਬ ਤੋਂ ਆਇਆ ਹਾਂ। ਤੇਰੇ ਅੱਬਾ ਪਾਸੋਂ। ਉਹ ਲੱਕੜਾਂ ਪਾੜਦਾ ਹੁੰਦੈ, ਉੱਥੇ। ਮੇਰਾ ਬੜਾ ਦੋਸਤ ਹੈ।"

ਪਤਾ ਨਹੀਂ ਬੱਚੇ ਨੇ ਮੇਰੀ ਪੰਜਾਬੀ ਐਨ ਸਮਝੀ ਜਾਂ ਨਹੀਂ। ਬਿਨਾਂ ਕੁਝ ਦੱਸਿਆ ਉਹ ਬਾਹਰ ਨੂੰ ਦੌੜ ਪਿਆ। ਮਗਰ ਹੀ ਉਸ ਦੇ ਚੂਰੂ ਮੂਰੂ ਅੱਗੜ-ਪਿੱਛੜ ਦੌੜ ਪਏ। ਬੜੇ ਵਧੀਆ ਲੱਗਦੇ ਸਨ ਦੋਵੇਂ ਰੂੰ ਦੇ ਗੋਹੜਿਆਂ ਵਾਂਗ ਉਡਦੇ ਜਾਂਦੇ। ਪੰਜਾਂ ਮਿੰਟਾਂ ਮਗਰੋਂ ਬੱਚਾ ਆਪਣੀ ਮਾਂ ਨੂੰ ਖਿੱਚ ਲਿਆਇਆ।

ਮਾਂ ਵੀ ਰੱਜ ਕੇ ਸੋਹਣੀ ਸੀ। ਹਨੇਰੇ 'ਚ ਬੈਠੀ ਚਾਨਣ ਕਰਨ ਵਾਲੀ। ਗੁਲਾਬੀ ਚਿਹਰਾ, ਮੋਟੀਆਂ ਭੂਰੀਆਂ ਅੱਖੀਆਂ, ਸੁਡੋਲ ਤੇ ਨਿੱਗਰ ਸਰੀਰ। ਇਸਤਰੀ ਸੀ ਕਿ ਲਾਜਵੰਤੀ ਦਾ ਬੂਟਾ। ਕਮਾਨ ਵਾਂਗ ਦੂਹਰੀ ਹੋਈ ਵੱਖ ਦੇ ਕੇ ਉਹ ਇਕ ਕੋਠੜੀ ਵਿਚ ਜਾ ਵੜੀ। ਬੱਚਾ ਵੀ ਭੁੜਕਦਾ ਹੋਇਆ ਅੰਦਰ ਜਾ ਵੜਿਆ। ਕੁਝ ਪਲਾਂ ਮਗਰੋਂ ਉਹ ਬਾਹਰ ਨਿਕਲਿਆ ਤੇ ਮੈਨੂੰ ਉਂਗਲ ਤੋਂ ਫੜ ਕੇ ਦੂਜੀ ਕੋਠੜੀ ਵੱਲ ਖਿੱਚਣ ਲੱਗਾ। ਕੋਠੜੀ ਅਸਲੋਂ ਹੀ ਨਿੱਕੀ ਜਿੰਨੀ ਸੀ। ਹਵਾ ਦਾ ਨਿਕਾਸ ਕਿਧਰੋਂ ਭੀ ਨਹੀਂ ਸੀ। ਫ਼ਰਸ਼ ਕੁਝ ਸੰਵਰਿਆ-ਸਿਕਰਿਆ ਸੀ, ਪਰ ਕੰਧਾਂ ਧੁਆਂਖੀਆਂ ਹੋਈਆਂ ਸਨ।

ਬਸ ਇਹ ਦੋਵੇਂ ਕੋਠੜੀਆਂ ਸਨ ਉਨ੍ਹਾਂ ਦਾ ਘਰ। ਨਾਲ ਦੀ ਕੋਠੜੀ ਵਿਚੋਂ ਬੱਚਾ ਆਇਆ ਤੇ ਇਕ ਕੁੱਜੇ ਵਿੱਚ ਕਿਸੇ ਮਿੱਠੇ ਝਰਨੇ ਦਾ ਠੰਡਾ ਪਾਣੀ ਲੈ ਆਇਆ। ਪਾਣੀ ਮੈਨੂੰ ਫੜਾ ਕੇ ਉਹ ਮੇਰੀਆਂ ਲੱਤਾਂ ਨਾਲ ਅਮਰ ਵੇਲ ਵਾਂਗ ਚੰਬੜ ਗਿਆ। ਬੜੇ ਭੋਲੇ ਮੂੰਹ ਨਾਲ ਉਸ ਮੈਨੂੰ ਦੱਸਿਆ :

"ਸਰਦਾਰ, ਅੰਮਾਂ ਕਾਇਤੀ, ਅੱਬਾ ਕਾਈ ਹਾਲ ?"

ਮੈਂ ਉਸ ਦੀਆਂ ਮਾਸੂਮ ਗੱਲ੍ਹਾਂ ਨੂੰ ਪਲੋਸਦਿਆਂ ਤੇ ਬਲੌਰੀ ਅੱਖੀਆਂ ਨੂੰ ਚੁੰਮਦਿਆਂ ਕਿਹਾ, "ਬਹੁਤ ਅੱਛਾ। ਆਹ ਕਪੜੇ ਦੇ ਬੂਟ ਉਸ ਤੇਰੇ ਲਈ ਭੇਜੇ ਨੇ ਤੇ ਆਹ ਕਾਲਾ ਲੰਮਾ ਪਰਾਂਦਾ ਤੇਰੀ ਅੰਮਾ ਲਈ।" ਮੈਂ ਦੋਵੇਂ ਚੀਜ਼ਾਂ ਬੈਗ ਵਿਚੋਂ ਕੱਢ ਕੇ ਉਸ ਦੇ

ਹਵਾਲੇ ਕਰ ਦਿੱਤੀਆਂ ।

ਲੂਟਾ ਇਕਦਮ ਆਪਣੀ ਅੰਮਾ ਕੋਲ ਨੱਸ ਗਿਆ । ਚਾਅ ਵਿਚ ਉਸ ਦਾ ਪੱਬ ਤੇ ਨਹੀਂ ਸੀ ਟਿਕਦਾ । ਕੁਝ ਪਲਾਂ ਮਗਰੋਂ ਉਹ ਫੇਰ ਆਇਆ । ਉਸ ਦੇ ਅੰਗ ਅੰਗ ਵਿਚ ਬਿਜਲੀ ਦੀ ਫੁਰਤੀ ਸੀ । ਸਰੀਰ ਉਸ ਦਾ ਨਚੂੰ ਨਚੂੰ ਕਰ ਰਿਹਾ ਸੀ । ਉਹ ਫੇਰ ਮੇਰੇ ਕੋਲ ਆ ਗਿਆ । ਮੈਂ ਉਸ ਦਾ ਮੂੰਹ ਚੁੰਮ ਲਿਆ । ਦੋ ਹੋਠਾਂ ਦੀ ਨਿੱਘੀ ਤਰਲ ਛੂਹ ਨਾਲ ਜਿਵੇਂ ਮੈਂ ਉਸ ਦੇ ਅੰਦਰੋਂ ਸਾਰਾ ਓਪਰਾਪਨ ਚੂਸ ਲਿਆ ਹੋਵੇ—ਉਹ ਮੇਰਾ ਹੀ ਹੋ ਗਿਆ । ਆਪਣੀ ਮਾਂ ਦਾ ਦੂਜਾ ਸਵਾਲ ਉਸ ਫੇਰ ਮੈਨੂੰ ਪਾਇਆ :

"ਸਰਦਾਰ, ਅੰਮਾਂ ਕਾਇਤੀ—ਅੱਬਾ ਬੜੀ ਦੇਰ ਹਾਈ ਗਈ ਨਾਹੀਂ ਆਇਆ ਕਾਈ ਬਾਤ ਹਾਇ । ਕਾਬ ਆਇਗਾ ?"

"ਆ ਜਾਏਗਾ ਤੀਨ ਮਹੀਨੇ ਤਕ, ਬੜਾ ਖ਼ਰਚ ਹੋਤਾ ਹੈ । ਤੀਸ ਰੁਪੈ ਲੱਗ ਜਾਤੇ ਹੈਂ ਆਨੇ ਕੇ ਲੀਏ ।"

ਇਹ ਸੁਨੇਹੜਾ ਦੇਣ ਉਹ ਆਪ ਵੀ ਮਾਂ ਵੱਲ ਭੱਜਾ, ਪਰ ਮਾਂ ਤਾਂ ਪਹਿਲਾਂ ਹੀ ਸੁਣ ਚੁੱਕੀ ਸੀ । ਮੈਂ ਦੇਖਿਆ, ਉਹਦਾ ਕਸ਼ਮੀਰੀ ਝੁਮਕਿਆਂ ਵਾਲਾ ਗੁਲਾਨਾਰੀ ਕੰਨ ਪਹਿਲੋਂ ਹੀ ਦੋਹਾਂ ਕਮਰਿਆ ਨੂੰ ਜੋੜਦੀ ਵਿਚਕਾਰਲੀ ਤਾਕੀ ਨਾਲ ਜੁੜਿਆ ਹੋਇਆ ਸੀ ।

ਇੰਨੇ ਚਿਰ ਨੂੰ ਮੁਹੰਮਦ ਗ਼ਫ਼ੂਰ ਦਾ ਛੋਟਾ ਭਰਾ ਆਇਆ । ਬੜੇ ਤਪਾਕ ਨਾਲ ਉਸ ਮੈਨੂੰ ਜੀ ਆਇਆ ਨੂੰ ਆਖਿਆ । ਉਹ ਸ੍ਰੀ ਨਗਰ ਕਿਸੇ ਸ਼ਿਕਾਰੇ ਤੇ ਕੰਮ ਕਰਦਾ ਸੀ, ਸਵੇਰ ਤੋਂ ਸ਼ਾਮ ਤੀਕ । ਪਰ ਹਾਲਤ ਉਹਦੀ ਪੰਜਾਬ ਵਿੱਚ ਲੱਕੜਾਂ ਪਾੜਦੇ ਹਾਤੋਆਂ ਵਰਗੀ ਹੀ ਸੀ—ਗ਼ਰੀਬ ਜਿਹੀ । ਗੱਲਾਂ-ਕੱਥਾਂ ਰਾਹੀਂ ਉਸ ਆਪਣੇ ਵੀਰ ਦੀ ਸੁਖ-ਸਾਂਦ ਪੁੱਛੀ । ਰੋਟੀ ਤਿਆਰ ਸੀ । ਪਿਆਰ ਤੇ ਆਦਰ ਨਾਲ ਖੁਆਈ । ਰੁੱਖੀ ਮਿੱਸੀ ਵੀ ਬੜੀ ਸੁਆਦ ਲੱਗੀ । ਦੋਵੇਂ ਚਾਚਾ ਭਤੀਜਾ ਚਿਰ ਰਾਤ ਤੀਕ ਗੱਲਾਂ ਕਰਦੇ ਰਹੇ ਤੇ ਪੰਜਾਬ ਬਾਰੇ ਕਿੰਨਾ ਕੁਝ ਪੁੱਛਦੇ ਰਹੇ । ਕਈ ਵਾਰੀ ਬੜੇ ਭੋਲੇ ਪ੍ਰਸ਼ਨ ਕਰਦੇ । ਬੋਲੀ ਅੱਧ ਪਚੱਧੀ ਹੀ ਮੇਰੇ ਪਿੜਪੱਲੇ ਪੈਂਦੀ ਸੀ, ਪਰ ਉਹ ਪੰਜਾਬੀ ਕਾਫ਼ੀ ਸਮਝਦੇ ਸਨ । ਮੈਂ ਸੋਚੀ ਜਾ ਰਿਹਾ ਸਾਂ ਕਿ ਕਿੰਨਾ ਪਿਆਰ ਹੈ ਇਨ੍ਹਾਂ ਲੋਕਾਂ ਵਿੱਚ ! ਕਿੰਨੀ ਮਾਸੂਮੀਅਤ ਹੈ ਇਨ੍ਹਾਂ ਦੀਆਂ ਅੱਖੀਆਂ ਵਿੱਚ ! ਕਿੰਨੇ ਸੁਹਿਰਦ ਨੇ ਇਨ੍ਹਾਂ ਦੇ ਦਿਲ ! ਗ਼ਰੀਬੀ ਨਾਲ ਦੱਬੇ ਹੋਏ ਆਪਣੇ ਬੱਚਿਆਂ ਦੀਆਂ ਆਸਾਂ ਚੀਰ ਕੇ, ਆਪਣੀ ਪਤਨੀ ਦੀਆਂ ਸੱਧਰਾਂ ਨਪੀੜ ਕੇ ਇਹ ਦੇਸੀਂ-ਪਰਦੇਸੀਂ ਫਿਰਦੇ ਹਨ । ਪਰ ਖਾਣ ਨੂੰ ਉਹੀ ਰੁੱਖਾ ਮਿੱਸਾ, ਤੇ ਪਾਉਣ ਨੂੰ ਉਹੀ ਪਾਟਾ ਪੁਰਾਣਾ । ਕਈ ਕਿਸਮ ਦੇ ਸੁਨੇਹੇ ਦਿੱਤੇ ਇਸ ਤ੍ਰੇਗੜੇ ਨੇ ਅਬਦੁਲ ਗ਼ਫ਼ੂਰ ਨੂੰ । ਸਾਰਿਆਂ ਤੋਂ ਪਿਆਰਾ ਸੁਨੇਹਾ ਲੂਟੇ ਦਾ ਸੀ ਆਪਣੇ ਪਿਓ ਨੂੰ । "ਸਰਦਾਰ, ਅੱਬਾ ਕੋ ਕਾਇਨਾ ਲੂਟੇ ਦਾ ਚੂਰੂ ਮੂਰੂ ਬਹੁਤ ਆਛਾ ।" ਅਲਾਣੀ ਮੰਜੀ ਤੇ ਬੜੀ ਮਿੱਠੀ ਤੇ ਗੂੜ੍ਹੀ ਨੀਂਦ ਆਈ ।

ਸਵੇਰੇ ਹੱਥ ਮੂੰਹ ਧੋਣ ਮਗਰੋਂ ਉਨ੍ਹਾਂ ਮੀਟ ਦੀ ਵੱਡੀ ਸਾਰੀ ਦੌਰੀ ਮੇਰੇ ਅੱਗੇ ਲਿਆ ਧਰੀ, ਜਿਵੇਂ ਮੈਂ ਡੈਣ ਹੁੰਦਾ ਹਾਂ । ਮੈਂ ਦੋ ਗ੍ਰਾਹੀਆਂ ਹੀ ਭੰਨੀਆਂ ਹੋਣਗੀਆਂ

ਕਿ ਲੂਟਾ ਆਇਆ । ਅੱਖਾਂ ਉਸ ਦੀਆਂ ਕਿਸੇ ਗਰਮ ਪਾਣੀ ਦੇ ਚਸ਼ਮੇ ਵਾਂਗ ਉਮਲ ਰਹੀਆਂ ਸਨ । ਨਿੱਕੇ ਨਿੱਕੇ ਹੰਝੂ ਲੜੀ ਬਣ ਕੇ ਉਸ ਦੀਆਂ ਗੱਲ੍ਹਾਂ ਤੋਂ ਕਿਰ ਰਹੇ ਸਨ । ਉਹ ਆਉਂਦਾ ਹੀ ਮੇਰੀਆਂ ਲੱਤਾਂ ਨਾਲ ਚਿੰਮੜ ਗਿਆ ਤੇ ਵੱਡੇ ਵੱਡੇ ਹੌਕੇ ਭਰਦਾ ਪੁੱਛਣ ਲੱਗਾ :

"ਸਰਦਾਰ, ਅੱਬਾ ਕੇ ਪਾਸ ਜਾਇਗਾ ?"

"ਹਾਂ ਬੇਟਾ, ਜਾਵਾਂਗਾ ।"

"ਅੱਬਾ ਕੋ ਕਾਇਨਾਂ ਅੰਮਾਂ ਨੇ ਮੂਰੂ ਮਾਰੀ ਡਾਲਾ ।"

ਮੈਂ ਬੱਚੇ ਨੂੰ ਇਕ ਰੁਪੈ ਦਾ ਨੋਟ ਫੜਾਉਂਦਿਆਂ ਭਰੋਸਾ ਦੁਆਇਆ ਕਿ ਮੈਂ ਉਹਦੇ ਅੱਬਾ ਨੂੰ ਜ਼ਰੂਰ ਦੱਸਾਂਗਾ ।

ਨੋਟ ਤੇ ਉਕਰੀ ਤਿੰਨਾਂ ਸ਼ੇਰਾਂ ਦੀ ਤਸਵੀਰ ਨੇ ਕਿਤੇ ਲੂਟੇ ਨੂੰ ਉਸ ਦਾ ਮੂਰੂ ਥੋੜ੍ਹਾ ਦੇ ਦੇਣਾ ਸੀ । ਉਹ ਫੇਰ ਆਪਣੀ ਕੁਰਲਾਉਂਦੀ ਆਤਮਾ ਨਾਲ ਆਪਣੀ ਅੰਮਾਂ ਵੱਲ ਗਿਆ । ਇਸ ਵਾਰੀ ਸ਼ਾਇਦ ਉਹਦੀ ਅੰਮਾਂ ਨੇ ਦੱਸ ਦਿੱਤਾ ਹੋਵੇ ਕਿ ਉਸ ਦੇ ਮੂਰੂ ਨੂੰ ਵੱਢ ਕੇ ਸ਼ਰਦਾਰ ਲਈ ਖਾਣਾ ਬਣਾਇਆ ਗਿਆ ਹੈ । ਉਹ ਫੇਰ ਆਇਆ ਤੇ ਮੇਰੇ ਅੱਗੇ ਪਈ ਮੀਟ ਦੀ ਦੌਰੀ ਵੱਲ ਦੇਖਣ ਲੱਗਾ । ਹੰਝੂਆਂ ਦੀ ਰਫ਼ਤਾਰ ਭਾਵੇਂ ਹੁਣ ਅੱਗੇ ਨਾਲੋਂ ਵੀ ਤੇਜ਼ ਸੀ ਪਰ ਹੁਣ ਉਹ ਅੱਖਾਂ ਨਹੀਂ ਸੀ ਝਮਕਦਾ । ਉਸ ਦੀਆਂ ਬਲੌਰੀ ਅੱਖੀਆਂ ਲਾਲ ਹੋ ਚੁੱਕੀਆਂ ਸਨ, ਭੋਲੀਆਂ ਗੱਲ੍ਹਾਂ ਹਿੰਸਕ ਰੂਪ ਧਾਰ ਗਈਆਂ ਸਨ ਤੇ ਗ਼ੁੱਸੇ ਨਾਲ ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ । ਮੈਂ ਮੀਟ ਦੀ ਇਕ ਬੋਟੀ ਬੁਰਕੀ ਨਾਲ ਚੁਕਦਿਆਂ ਕਿਹਾ, "ਰੋ ਨਾ ਪੁੱਤਰ, ਮੈਂ ਤੈਨੂੰ ਸ਼ਿਕਾਰੇ ਤੇ ਸੈਰ ਕਰਾਣ ਲੈ ਚੱਲਾਂਗਾ ।"

"ਨਾਹੀਂ ਜਾਇਗਾ", ਉਸ ਚੀਕ ਕੇ ਕਿਹਾ ਤੇ ਨਾਲੇ ਆਪਣੇ ਖੀਸੇ ਵਿਚੋਂ ਮੇਰਾ ਦਿੱਤਾ ਨੋਟ ਮੇਰੀ ਵੱਲ ਵਗਾਹ ਮਾਰਿਆ । ਉਸ ਦਾ ਚਾਚਾ ਇਸ ਗੁਸਤਾਖ਼ੀ ਤੋਂ ਖਿਝ ਕੇ ਉਸ ਨੂੰ ਮਾਰਨ ਭੱਜਾ । ਮੈਨੂੰ ਸਮਝ ਆ ਗਈ ਕਿ ਬੱਚੇ ਦੀ ਕਿਹੜੀ ਰਗ ਦੁਖਦੀ ਹੈ । ਸਸਝ ਆਉਂਦਿਆਂ ਹੀ ਮੇਰੇ ਸਾਹਮਣੇ ਪਈ ਮੀਟ ਦੀ ਦੌਰੀ ਮੈਨੂੰ ਲੇਲੇ ਦੇ ਨਹੀਂ ਸਗੋਂ ਕਿਸੇ ਕਪਲਾ ਗਊ ਦੇ ਮਾਸ ਨਾਲ ਭਰੀ ਜਾਪੀ ਤੇ ਵਿਚਲੀ ਲਾਲ ਲਾਲ ਤਰੀ ਲੂਟੇ ਦੀ ਭੋਲੀ ਤੇ ਸੱਚੀ ਪ੍ਰੀਤ ਦਾ ਖ਼ੂਨ ।

ਮੈਂ ਮੁੜ ਮੀਟ ਨਾ ਖਾਧਾ । ਲੂਟੇ ਦੇ ਚਾਚੇ ਦੇ ਹਜ਼ਾਰ ਹਾੜੇ ਕੱਢਣ ਤੇ ਵੀ ਨਾ । ਮੈਂ ਉਸ ਨੂੰ ਸਮਝਾਇਆ ਕਿ ਉਨ੍ਹਾਂ ਬੜੀ ਗ਼ਲਤੀ ਕੀਤੀ ਹੈ । ਕਸੂਰ ਅਸਲ ਵਿੱਚ ਉਨ੍ਹਾਂ ਦਾ ਆਪਣਾ ਸੀ, ਜਿਨ੍ਹਾਂ ਲੂਟੇ ਦੇ ਸੁੱਤੇ ਸੁੱਤੇ ਉਸ ਦੇ ਪਿਆਰੇ ਮਿੱਤਰ ਦਾ ਖ਼ੂਨ ਕਰ ਦਿੱਤਾ ਸੀ ।

ਮੈਂ ਬੱਚੇ ਦੀ ਭਾਲ ਕਰਨ ਲੱਗਾ ! ਉਹ ਢਾਰੇ ਹੇਠ ਨਹੀਂ ਸੀ । ਵਿਹੜੇ ਵਿੱਚ ਵੀ ਨਹੀਂ ਸੀ । ਮੈਂ ਬਾਹਰ ਨਿਕਲਿਆ । ਇਕ ਢਾਲੂ ਜਿਹੀ ਨਿੱਕੀ ਪਹਾੜੀ ਤੇ ਉਹ ਤੇ ਉਸ ਦਾ ਚੂਰੂ ਬੈਠੇ ਨਜ਼ਰੀਂ ਆਏ । ਦੱਬੇ ਪੈਰੀਂ ਮੈਂ ਉਨ੍ਹਾਂ ਤੀਕ ਪੁੱਜਾ । ਉਹ ਕਿਸੇ ਪਹਾੜੀ ਦੇਵਤੇ ਦੀ ਚਿੱਟੀ ਮਟੀ ਅੱਗੇ ਫ਼ਰਿਆਦ ਕਰ ਰਿਹਾ ਸੀ । "ਅੰਮਾਂ ਨੇ ਮੇਰਾ ਮੂਰੂ ਮਾਰੀ ਡਾਲਾ ਔਰ ਸਰਦਾਰ ਨੇ ਖਾਈ ਲਿਆ ।" ਕੋਲ ਹੀ ਉਸ ਦਾ ਇਕੱਲਾ

ਰਹਿ ਗਿਆ ਸਾਥੀ ਚੂਰੂ ਸਿਰ ਸੁੱਟੀ ਬੈਠਾ ਸੀ। ਦੋਹਾਂ ਨੂੰ ਵਿਛੜੇ ਸਾਥੀ ਦਾ ਹੇਰਵਾ ਸੀ। ਦੋਹਾਂ ਦੇ ਦਿਲ ਘਾਇਲ ਸਨ। ਫੱਟਾਂ ਤੇ ਮਰ੍ਹਮ ਲਾਉਣ ਲਈ ਮੈਂ ਆਖਿਆ, "ਮੈਂ ਤੈਨੂੰ ਬਹੁਤ ਸਾਰੇ ਪੈਸੇ ਦੇਵਾਂਗਾ, ਲੂਟੇ, ਤੂੰ ਹੋਰ ਮੂਰੂ ਲੈ ਲਵੀਂ।" ਮੇਰੀ ਅਵਾਜ਼ ਸੁਣ ਕੇ ਉਹ ਤ੍ਰਭਕ ਪਿਆ। ਮੈਨੂੰ ਦੇਖਿਆ ਤੇ ਆਪਣੇ ਚੂਰੂ ਨੂੰ ਬਾਹਵਾਂ ਵਿੱਚ ਘੁੱਟ ਲਿਆ ਤੇ ਪਿੱਠ ਮਰੋੜੀ। ਉਸ ਆਖਿਆ, "ਨਹੀਂ ਲੇਗਾ। ਮਾਇ ਅੱਬਾ ਕੋ ਕਹੂੰਗਾ : ਅੰਮਾਂ ਨੇ ਮੂਰੂ ਮਾਰੀ ਡਾਲਾ ਔਰ ਸਰਦਾਰ ਨੇ ਖਾਈ ਡਾਲਾ।" ਇਹ ਕਹਿੰਦਿਆਂ ਹੋਇਆਂ ਉਹ ਢਾਲੂ ਪਹਾੜੀ ਤੋਂ ਥੱਲੇ ਨੂੰ ਦੌੜਨ ਲੱਗਾ। ਢਲਾਣ ਬਿਲਕੁਲ ਸਿੱਧੀ ਸੀ। ਮੈਂ ਡਰ ਰਿਹਾ ਸਾਂ ਕਿ ਕਿਧਰੇ ਉਸ ਦਾ ਪੈਰ ਤਿਲ੍ਹਕ ਨਾ ਜਾਵੇ। ਉਹ ਆਪਣੇ ਚੂਰੂ ਨੂੰ ਹਿੱਕ ਨਾਲ ਘੁੱਟੀ ਇੰਜ ਨੱਸਿਆ ਜਾ ਰਿਹਾ ਸੀ ਜਿਵੇਂ ਮੈਂ ਕੋਈ ਬਘਿਆੜ ਹੋਵਾਂ ਤੇ ਉਸ ਦੇ ਸਾਥੀ ਨੂੰ ਖਾਣ ਆਇਆ ਹੋਵਾਂ।

ਮੈਨੂੰ ਆਪਣੇ ਆਪ ਤੋਂ ਘਿਰਣਾ ਆਉਣ ਲੱਗੀ : ਇੰਜ ਭਾਸਿਆ ਜਿਵੇਂ ਮੈਂ ਮਨੁੱਖ ਦੀ ਥਾਂ ਕੋਈ ਦਰਿੰਦਾ ਬਣ ਗਿਆ ਹੋਵਾਂ ਤੇ ਮੇਰੇ ਨਹੁੰਆਂ ਤੇ ਭਿਆਨਕ ਨਹੁੰਦਰਾਂ ਉੱਗ ਆਈਆਂ ਹੋਣ। ਅਜੇ ਤੀਕ ਬੱਚੇ ਦੇ ਕਹੇ ਸ਼ਬਦ ਮੇਰੇ ਕੰਨਾਂ ਵਿੱਚ ਗੂੰਜ ਰਹੇ ਸਨ :

"ਮਾਇ ਅੱਬਾ ਕੋ ਕਹੂੰਗਾ, ਅੰਮਾਂ ਨੇ ਮੂਰੂ ਮਾਰੀ ਡਾਲਾ, ਸਰਦਾਰ ਨੇ ਖਾਈ ਡਾਲਾ।"

# ਦੁਸ਼ਮਣ

## ਰਣਜੀਤ ਸਿੰਘ

ਟੈਰੀਟੋਰੀਅਲ ਆਰਮੀ ਨੂੰ ਜਦੋਂ ਆਫ਼ੀਸਰਜ਼ ਟ੍ਰੇਨਿੰਗ ਸਕੂਲ, ਭੁਵਨੇਸ਼ਵਰ ਸਿਖਲਾਈ ਵਾਸਤੇ ਪਹੁੰਚਣ ਦਾ ਹੁਕਮ ਮਿਲਿਆ, ਮੈਂ ਤਾਂ ਖ਼ੁਸ਼ ਹੋਣਾ ਹੀ ਸੀ, ਸਾਡੇ ਸਾਰੇ ਘਰ ਨੂੰ ਜਿਵੇਂ ਸੁਖ ਦਾ ਸਾਹ ਆਇਆ। ਮੇਰੀਆਂ ਲਗਾਤਾਰ ਨਾਕਾਮਯਾਬੀਆਂ ਕਾਰਨ ਸਾਡੇ ਘਰ ਦਾ ਮਾਹੌਲ ਉਦਾਸ ਅਤੇ ਪਰੇਸ਼ਾਨ ਸੀ। ਇਮਤਿਹਾਨ ਮੈਂ ਸਾਰੇ ਪਾਸ ਕਰੀ ਜਾਂਦਾ ਸਾਂ, ਪਰ ਨੰਬਰ ਏਨੇਂ ਨਹੀਂ ਸਨ ਆਉਂਦੇ ਕਿ ਕਿਧਰੇ ਮੈਰਿਟ ਵਿਚ ਆ ਜਾਂਦਾ। ਦੋ ਵਾਰ ਨੈਸ਼ਨਲ ਡੀਫ਼ੈਂਸ ਅਕਾਡਮੀ ਖੜਗਵਾਸਲਾ ਲਈ ਬੈਠਿਆ। ਦੋਵੇਂ ਵਾਰ ਲਿਖਤੀ ਇਮਤਿਹਾਨ ਪਾਸ ਕਰ ਲਏ ਪਰ ਇੰਟਰਵਿਊ ਵਿਚ ਕਾਮਯਾਬੀ ਨਾ ਮਿਲੀ। ਇੰਡੀਅਨ ਮਿਲਟਰੀ ਅਕਾਦਮੀ ਡਿਹਰਾਦੂਨ ਵਿਚ ਵੀ ਮੈਂ ਇਸੇ ਤਰ੍ਹਾਂ ਨਾ ਪਹੁੰਚ ਸਕਿਆ। ਮੈਡੀਕਲ ਅਤੇ ਇੰਜੀਨੀਅਰਿੰਗ ਕਾਲਿਜ ਵੀ ਮੇਰੀ ਪਹੁੰਚ ਤੋਂ ਬਹੁਤ ਦੂਰ ਰਹੇ।

ਜਿਹੜਾ ਮਿਲੇ, ਆਖੇ, "ਕੋਈ ਲਾਈਨ ਫੜ...ਕੋਈ ਲਾਈਨ ਫੜ"। ਮੈਂ ਹਾਰ ਕੇ ਆਖਣ ਲੱਗ ਪਿਆ, "ਜੇ ਹੋਰ ਕੋਈ ਲਾਈਨ ਨਾ ਮਿਲੇ ਤਾਂ ਕੀ ਮੈਂ ਗੱਡੀ ਦੀ ਲਾਈਨ ਫੜ ਲਵਾਂ ? ਤੇ ਜੇ ਆਖੋ ਤਾਂ ਬਿਜਲੀ ਦੀ ਲਾਈਨ ਫੜ ਲੈਂਦਾ ਹਾਂ।"

ਨਾ ਹਾਸਾ ਨਿਕਲਦਾ, ਨਾ ਰੋਣ ਆਉਂਦਾ !

ਹੱਕ ਦੀ ਗੱਲ ਇਹ ਸੀ ਕਿ ਮੇਰਾ ਬਚਪਨ ਤੋਂ ਹੀ ਰੁਝਾਨ ਸਾਹਿਤਕ ਸੀ। ਕਵਿਤਾ, ਕਹਾਣੀ ਅਤੇ ਨਾਵਲ ਪੜ੍ਹਨ ਵਾਲੇ ਨੇ ਕਿੰਨਾ ਕੁ ਸਾਇੰਸ ਅਤੇ ਹਿਸਾਬ ਲਈ ਵਕਤ ਕੱਢ ਲੈਣਾ ਸੀ ! ਕਵਿਤਾ-ਕਹਾਣੀ ਲਿਖਣ ਵਾਲੇ ਨੇ ਖੇਡਾਂ ਵਿਚ ਕਿੰਨੀਆਂ ਕੁ ਮੱਲਾਂ ਮਾਰ ਲੈਣੀਆਂ ਸਨ ! ਹੁਣ ਛੋਟੇ ਭਰਾ ਨੂੰ ਫ਼ੌਜ ਵਿਚ ਅਫ਼ਸਰ ਬਣਿਆਂ ਵੀ ਕਈ ਸਾਲ ਬੀਤ ਗਏ ਸਨ। ਮੇਰੇ ਕਿਸੇ ਥਾਂ-ਸਿਰ ਨਾ ਲੱਗਣ ਕਰਕੇ ਉਸਦਾ ਵਿਆਹ ਵੀ ਰੁਕਿਆ ਪਿਆ ਸੀ।

ਟੈਰੀਟੋਰੀਅਲ ਆਰਮੀ ਦੀ ਨੌਕਰੀ ਦੀ ਮਿਆਦ ਤਾਂ ਸਿਰਫ਼ ਪੰਜ ਸਾਲ ਹੀ ਹੁੰਦੀ ਹੈ। ਪਰ ਚੰਗੀ ਕਾਰਗੁਜ਼ਾਰੀ ਦਿਖਾਉਣ ਉੱਤੇ ਮਿਆਦ ਵਧ ਵੀ ਜਾਂਦੀ ਹੈ ਅਤੇ ਕਈ ਵਾਰੀ ਨੌਕਰੀ ਪੱਕੀ ਵੀ ਹੋ ਜਾਂਦੀ ਹੈ।

ਚਲੋ, ਪੰਜ-ਸੱਤ ਸਾਲਾਂ ਵਾਸਤੇ ਤਾਂ ਭੁੱਖ ਅਤੇ ਪਰੇਸ਼ਾਨੀ ਦੇ ਬਘਿਆੜ ਬੂਹਿਓਂ ਦੂਰ ਜਾ ਖਲੋਤੇ ਸਨ ।

ਦੋ ਸਾਲ ਭੁਵਨੇਸ਼ਵਰ ਵਿਚ ਟਰੇਨਿੰਗ ਬਾਅਦ ਮੈਨੂੰ ਮਹਾਰ ਰਜਮੈਂਟ ਵਿਚ ਅਫ਼ਸਰ ਬਣਾ ਕੇ ਨਾਗਾਲੈਂਡ ਭੇਜ ਦਿੱਤਾ ਗਿਆ । ਉੱਥੇ ਮੈਂ ਤਕਰੀਬਨ ਦੋ ਸਾਲ ਹੀ ਰਿਹਾ ਹੋਵਾਂਗਾ ਕਿ ਸਾਡੀ ਰਜਮੈਂਟ ਦਿੱਲੀ ਆ ਗਈ । ਦਿੱਲੀ ਕੁਝ ਸਮਾਂ ਹੀ ਲੰਘਿਆ ਸੀ ਕਿ ਪੂਰਬੀ ਪਾਕਿਸਤਾਨ, ਜੋ ਹੁਣ ਬੰਗਲਾਦੇਸ਼ ਕਹਾਉਂਦਾ ਹੈ, ਵਿਚ ਗੜਬੜ ਸ਼ੁਰੂ ਹੋ ਗਈ । ਪਾਕਿਸਤਾਨ ਵਿਚ ਹੋਈਆਂ ਆਮ ਚੋਣਾਂ ਵਿਚ ਕੌਮੀ ਅਸੈਂਬਲੀ ਲਈ ਮੁਜੀਬੁਰ ਰਹਿਮਾਨ ਦੀ ਅਵਾਮੀ ਪਾਰਟੀ ਬਹੁਮੱਤ ਲੈਣ ਵਿਚ ਕਾਮਯਾਬ ਤਾਂ ਹੋ ਗਈ ਪਰ ਨਾ ਸਦਰ ਯਾਹੀਆ ਖ਼ਾਨ ਅਤੇ ਨਾ ਹੀ ਆਪ ਵਜ਼ੀਰੇ-ਆਜ਼ਮ ਬਨਣ ਦੇ ਖ਼ਾਹਿਸ਼ਮੰਦ ਭੁੱਟੋ ਸਾਹਿਬ ਨੇ ਉਹਨਾਂ ਨੂੰ ਪਾਕਿਸਤਾਨ ਦਾ ਪਰਧਾਨ ਮੰਤਰੀ ਬਨਣ ਦਿੱਤਾ । ਪੂਰਬੀ ਪਾਕਿਸਤਾਨ ਵਿਚ ਹਾਲਾਤ ਬਹੁਤ ਖ਼ਰਾਬ ਹੋ ਗਏ । ਮੁਜੀਬ ਸਾਹਿਬ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਫੇਰ ਤਸ਼ੱਦਦ ਤੇ ਦਮਨ ਦਾ ਦੌਰ ਸ਼ੁਰੂ ਹੋ ਗਿਆ ।

ਲੱਖਾਂ ਦੀ ਗਿਣਤੀ ਵਿਚ ਲੋਕ ਪੂਰਬੀ ਪਾਕਿਸਤਾਨ ਛੱਡ ਕੇ, ਹਿੰਦੋਸਤਾਨ ਆ ਗਏ । ਭਾਰਤ ਸਰਕਾਰ ਦੀ ਪਾਕਿਸਤਾਨ ਨੂੰ 'ਆਪਣਾ ਘਰ ਸੰਭਾਲਣ' ਦੀ ਸਲਾਹ ਕਿਸੇ ਨੇ ਨਾ ਗੌਲੀ । ਮੁਕਤੀ-ਬਾਹਣੀ ਵਜੂਦ ਵਿਚ ਆ ਗਈ । ਤੇ ਇਸ ਤਰ੍ਹਾਂ ਉੱਨੀ ਸੌ ਇਕੱਤ੍ਹਰ ਵਾਲੀ ਹਿੰਦ-ਪਾਕ ਜੰਗ ਸ਼ੁਰੂ ਹੋ ਗਈ । ਸਾਫ਼ ਜ਼ਾਹਿਰ ਸੀ ਕਿ ਲੜਾਈ ਪੂਰਬੀ ਅਖਾੜੇ ਤਕ ਸੀਮਿਤ ਨਹੀਂ ਰਹਿਣੀ । ਸੋ ਸਾਡੀ ਰਜਮੈਂਟ ਨੂੰ ਜੰਮੂ-ਕਸ਼ਮੀਰ ਵਿਚ ਕਾਰਗਲ ਦੇ ਇਲਾਕੇ ਵਿਚ ਭੇਜ ਦਿੱਤਾ ਗਿਆ ।

ਕਾਰਗਲ ਸੈਕਟਰ ਵਿਚ ਹੀ ਮੇਰੀ ਉਸ ਨਾਲ ਪਹਿਲੀ ਮੁਲਾਕਾਤ ਹੋਈ—ਉਹ ਜੋ ਮੇਰਾ ਦੁਸ਼ਮਣ ਸੀ । ਉਸਨੇ ਮੇਰੀ ਜ਼ਮੀਨ ਨਹੀਂ ਸੀ ਸਾਂਭੀ । ਮੇਰੀ ਘਰ ਦੀ ਕਿਸੇ ਔਰਤ ਉੱਤੇ ਬੁਰੀ ਨਜ਼ਰ ਵੀ ਨਹੀਂ ਸੀ ਪਾਈ । ਨਾ ਹੀ ਮੇਰਾ ਉਸ ਨਾਲ ਪਹਿਲਾਂ ਕਦੀ ਕੋਈ ਵਾਹ ਪਿਆ ਸੀ । ਪਰ ਉਹ ਮੇਰਾ ਦੁਸ਼ਮਣ ਸੀ । ਇਹ ਜੰਗ ਸੀ—ਸਾਡੇ ਦੋ ਦੇਸ਼ਾਂ ਵਿਚਕਾਰ ਜੰਗ । ਤੇ ਜੰਗ ਦਾ ਤਾਂ ਇੱਕੋ ਹੀ ਅਸੂਲ ਹੁੰਦਾ ਹੈ—ਜੇ ਪਹਿਲੇ ਹੱਲੇ ਮੈਂ ਉਸਨੂੰ ਨਾ ਮਾਰਿਆ ਤਾਂ ਮੌਕਾ ਮਿਲਣ ਉੱਤੇ ਉਹ ਮੈਨੂੰ ਮਾਰ ਦੇਵੇਗਾ । ਇਹੀ ਸਾਡੀ ਸਿਖਲਾਈ ਸੀ । ਅੱਖਾਂ ਵਿਚ ਖ਼ੂਨ, ਰਾਈਫਲ ਉੱਤੇ ਸੰਗੀਨ ਅਤੇ ਹੋਠਾਂ ਉੱਤੇ ਚਾ...ਰ...ਜ ! ਜਾਂ ਉਹ ਨਹੀਂ ਜਾਂ ਮੈਂ ਨਹੀਂ ।

ਪਰ ਇਸ ਤਰ੍ਹਾਂ ਨਾ ਹੋਇਆ ।

ਕਹਿਣ ਨੂੰ ਤਾਂ ਇਹ ਇਲਾਕਾ ਧਰਤੀ ਦੇ ਸਵਰਗ ਕਸ਼ਮੀਰ ਦਾ ਹੀ ਇਕ ਹਿੱਸਾ ਹੈ । ਸਰਦੀਆਂ ਵਿਚ ਬਹੁਤ ਸਰਦੀ ਪੈਂਦੀ ਹੋਣੀ ਏ, ਇਹ ਵੀ ਸਭ ਜਾਣਦੇ ਹਨ । ਪਰ ਵੇਖਣ ਅਤੇ ਸੁਨਣ ਵਿਚ ਬਹੁਤ ਫ਼ਰਕ ਹੁੰਦਾ ਹੈ । ਤੇ ਸਮਝਣ ਤਕ ਪਹੁੰਚਦਿਆਂ ਅਸਲੀਅਤ ਅਤੇ ਕਿਆਸ ਵਿਚ ਫ਼ਾਸਲਾ ਹੋਰ ਵੀ ਵਧ ਜਾਂਦਾ ਹੈ ।

ਠੰਢਾ, ਸਫ਼ੇਦ, ਰੇਤਲਾ ਨਰਕ ਹੈ ਇਹ । ਮੁਲਤਾਨ ਹੋਏਗਾ ਗਰਮ ਨਰਕ । ਪਰ ਇਹ ਠੰਢਾ ਨਰਕ ਹੈ । ਪਹਾੜੀਆਂ ਉਤੇ ਬਰਫ਼, ਮੈਦਾਨਾਂ ਵਿਚ ਬਰਫ਼ ਤੇ ਬਰਫ਼ ਦੇ

ਦਰਿਆ। ਗਲੇਸ਼ੀਅਰ ਕਹਿੰਦੇ ਨੇ ਇਹਨਾਂ ਬਰਫ਼ ਦੇ ਵਗਦੇ ਦਰਿਆਵਾਂ ਨੂੰ। ਦੋ-ਦੋ ਗਰਮ ਜੁਰਾਬਾਂ, ਉਪਰ ਬੂਟ। ਫਿਰ ਵੀ ਉਂਗਲਾਂ-ਅੰਗੂਠੇ ਭੁਰ-ਭੁਰ ਜਾਂਦੇ। ਕਈ ਵਾਰੀ ਤਾਂ ਕਿਸੇ-ਕਿਸੇ ਦੀਆਂ ਉਂਗਲਾਂ ਕੱਟਣੀਆਂ ਵੀ ਜ਼ਰੂਰੀ ਹੋ ਜਾਂਦੀਆਂ। ਗਰਮ ਬੁਨੈਣ, ਗਰਮ ਕਮੀਜ਼, ਜਰਸੀ ਅਤੇ ਓਵਰ ਕੋਟ ਵਿਚ ਵੀ ਹੱਡੀਆਂ ਠਰ-ਠਰ ਜਾਂਦੀਆਂ। ਪਗੜੀਆਂ ਹੇਠ ਗਰਮ ਛੋਟੀ ਪੱਗ ਬੰਨ੍ਹਣੀ ਪੈਂਦੀ ਸੀ! ਸਰਦੀ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਮੂੰਹੋਂ ਨਿਕਲਦਾ ਸਾਹ ਧੁੰਦ ਬਣ ਜਾਂਦਾ ਅਤੇ ਧੁੰਦ ਨਿੱਕੇ-ਨਿੱਕੇ ਬਰਫ ਦੇ ਮੋਤੀ ਬਣ ਕੇ ਦਾੜ੍ਹੀ-ਮੁੱਛਾਂ ਉੱਤੇ ਜੰਮ ਜਾਂਦੀ। ਇਸ ਉੱਤੇ ਤੁੱਰਾ ਇਹ ਕਿ ਘੰਟਿਆ-ਬੱਧੀ ਕਿਸੇ ਬੰਕਰ ਜਾਂ ਖ਼ੰਦਕ ਵਿਚ ਦੁਬਕ ਕੇ ਜਾਂ ਸ਼ਹਿ ਲਾ ਕੇ ਬੈਠਾ ਰਹਿਣਾ ਪੈਂਦਾ ਸੀ। ਕਈ ਵਾਰ ਤਾਂ ਜ਼ਿੰਦਗੀ ਨਾਲੋਂ ਮੌਤ ਅਤੇ ਨੌਕਰੀ ਨਾਲੋਂ ਬੇਰੁਜ਼ਗਾਰੀ ਚੰਗੀ ਲੱਗਣ ਲੱਗ ਪੈਂਦੀ ਸੀ। ਉੱਥੇ ਤਾਂ ਘਾਹ ਦਾ ਇਕ ਤੀਲਾ ਵੀ ਬਰਫ਼ ਦੇ ਚਿੱਟੇ ਪਰਦੇ ਉੱਤੇ ਦਾਗ਼ ਨਹੀਂ ਪਾਉਂਦਾ। ਨਾ ਕੋਈ ਪੰਛੀ ਕੂਕਦਾ ਸੀ, ਨਾ ਕੋਈ ਜਾਨਵਰ ਫਟਕਦਾ ਸੀ। ਬੰਕਰ ਵਿਚੋਂ ਬਾਹਰ ਨਿਕਲ ਕੇ ਠਰੇ-ਜੁੜੇ ਅੰਗਾਂ ਨੂੰ ਗਰਮ ਕਰਨ ਲਈ, ਖੋਲ੍ਹਣ ਲਈ, ਕਸਰਤ ਕਰਨ ਲਈ ਮਨ ਤਰਸਦਾ। ਪਰ ਇਹ ਤਾਂ ਦੁਸ਼ਮਣ ਦੀ ਗੋਲੀ ਨੂੰ ਆਪ ਸੱਦਾ ਦੇਣ ਵਾਲੀ ਗੱਲ ਸੀ।

ਸਾਡੇ ਪਾਸੇ ਲੜਾਈ ਬਹੁਤੀ ਨਹੀਂ ਸੀ ਹੋਈ। ਫ਼ੌਜਾਂ ਨਾ ਅੱਗੇ ਵਧੀਆਂ, ਨਾ ਪਿੱਛੇ ਹਟੀਆਂ। ਪਰ ਮੋਰਚਾਬੰਦੀ ਬਹੁਤ ਸਖ਼ਤ ਸੀ। ਹਦਾਇਤ ਸੀ ਕਿ ਸਾਹਮਣੇ ਹੁੰਦੀ ਕਿਸੇ ਤਰ੍ਹਾਂ ਦੀ ਹਿਲਜੁਲ ਨੂੰ ਦਰ-ਗੁਜ਼ਰ ਨਾ ਕੀਤਾ ਜਾਏ। ਫ਼ੌਰਨ ਐਕਸ਼ਨ ਲੈਣ ਦਾ ਹੁਕਮ ਸੀ।

ਇਕ ਦਿਨ ਮੈਂ ਸਵੇਰੇ ਹੀ ਆਪਣੇ ਰਿਹਾਇਸੀ ਬੰਕਰ ਵਿਚੋਂ ਬਾਹਰ ਨਿਕਲ ਕੇ ਖ਼ੰਦਕਾਂ ਦੇ ਵਿਚ ਕਿਤੇ ਝੁਕ ਕੇ ਤੁਰਦਾ, ਕਿਤੇ ਹੱਥਾਂ-ਪੈਰਾਂ ਉੱਤੇ ਰਿੜ੍ਹਦਾ ਕਈ ਪਿਕਟਾਂ ਦਾ ਮੁਆਇਨਾ ਕਰਨ ਪਿਛੋਂ ਪਹਾੜੀ ਕੱਟ ਕੇ ਬਣਾਈ ਇਕ ਪਿਕਟ ਉਤੇ ਪਹੁੰਚਿਆ। ਇਕ ਫ਼ੌਜੀ ਸਿਪਾਹੀ ਸਾਹਮਣੇ ਸਫ਼ੈਦ ਮੈਦਾਨ ਵੱਲ ਨੀਝ ਲਾ ਕੇ ਦੇਖ ਰਿਹਾ ਸੀ। ਮੈਂ ਉਸ ਕੋਲ ਜਾ ਕੇ ਖੜਾ ਹੋ ਗਿਆ। ਸਾਹਮਣੇ ਕੋਈ ਡੇਢ-ਦੋ ਸੌ ਗਜ਼ ਦੇ ਫ਼ਾਸਲੇ ਉੱਤੇ ਇਕ ਪਾਕਿਸਤਾਨੀ ਪਿਕਟ ਸੀ। ਉਧਰ ਵੀ ਕੋਈ ਹਿਲਜੁਲ ਨਹੀਂ ਸੀ। ਸਾਡੇ ਵਾਂਗ ਹੀ ਉਹ ਵੀ ਸ਼ਹਿ ਮਾਰ ਕੇ ਸਾਡੇ ਵੱਲ ਦੇਖਦੇ ਹੋਣੇ ਨੇ!

ਆਹਿਸਤਾ-ਆਹਿਸਤਾ ਸਰਦੀ ਪੈਰਾਂ ਵਲੋਂ ਉਤਾਂਹ ਨੂੰ ਚੜ੍ਹ ਰਹੀ ਸੀ। ਰਾਈਫ਼ਲ ਦੀ ਨਾਲ ਗਰਮ ਦਸਤਾਨਿਆਂ ਵਿਚੋਂ ਵੀ ਹੱਥਾਂ ਨੂੰ ਠਾਰ ਰਹੀ ਸੀ।

ਸਿਪਾਹੀ ਨੇ ਮੇਰੇ ਵੱਲ ਘੁੰਮ ਕੇ ਆਖਿਆ, "ਸਾਹਿਬ, ਔਹ ਦੇਖੋ!"

ਸਾਹਮਣੇ ਇਕ ਕਾਲੀ ਟੋਪੀ ਖ਼ੰਦਕ ਵਿਚੋਂ ਨਿਕਲ ਕੇ ਬਾਹਰ ਆ ਗਈ ਸੀ। ਫਿਰ ਮੋਢੇ ਉਭਰੇ ਅਤੇ ਫੇਰ ਬਾਕੀ ਦਾ ਜਿਸਮ। ਸਿਪਾਹੀ ਨੇ ਰਾਈਫਲ ਮੋਢੇ ਉਤੇ ਲਾ ਲਈ ਅਤੇ ਨਿਸ਼ਾਨਾ ਸਿੰਨ੍ਹ ਲਿਆ। ਮੈਂ ਉਸ ਨੂੰ ਇਸ਼ਾਰੇ ਨਾਲ ਗੋਲੀ ਚਲਾਉਣ ਤੋਂ ਰੋਕਿਆ। ਦੂਰਬੀਨ ਵਿਚੋਂ ਮੈਂ ਉਸ ਆਦਮੀ ਦੀ ਹਰ ਹਰਕਤ ਦੇਖ ਰਿਹਾ ਸਾਂ। ਦੂਰਬੀਨ ਨਾਲ ਉਹ ਸਾਫ਼ ਨਜ਼ਰ ਆ ਰਿਹਾ ਸੀ। ਦਰਮਿਆਨਾ ਕੱਦ-ਬੁੱਤ। ਹਲਕਾ ਸਰੀਰ। ਮੋਢਿਆਂ ਦੀ ਢਲਾਵੀਂ ਬਣਤਰ। ਉਸ ਦੇ ਗਲੇ ਵਿਚ ਕੌਡੀਆਂ ਵਾਲੇ ਸੱਪ

ਵਰਗਾ ਉੱਨ ਦਾ ਮਫ਼ਲਰ ਸੀ । ਚਿੱਟੀ ਜ਼ਮੀਨ ਉੱਤੇ ਕਾਲੀਆਂ-ਭੂਰੀਆਂ ਡੱਬੀਆਂ ।

ਉਸ ਨੇ ਆਹਮਣੇ-ਸਾਹਮਣੇ ਦੇਖਿਆ । ਉਬਾਸੀ ਲਈ । ਸਰੀਰ ਦੀ ਆਕੜ ਭੰਨੀ । ਫਿਰ ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਅਸੀਂ ਦੇਖਿਆ, ਉਸ ਉਛਲ-ਉਛਲ ਕੇ, ਕੁੱਦ-ਕੁੱਦ ਕੇ ਕਸਰਤ ਕਰਨੀ ਸੁਰੂ ਕਰ ਦਿੱਤੀ ।

ਜੀ ਹਾਂ, ਉਹ ਆਪਣੇ ਜਿਸਮ ਨੂੰ, ਕੜਵੱਲ ਪਈਆਂ ਲੱਤਾਂ-ਬਾਹਾਂ ਨੂੰ, ਮੁੰਜਮਿਦ ਖ਼ੂਨ ਨੂੰ, ਸਰਦੀ ਵਿਚ ਸੁੰਗੜੀਆਂ ਉਂਗਲਾਂ ਨੂੰ ਗਰਮ ਕਰ ਰਿਹਾ ਸੀ, ਖੋਲ੍ਹ ਰਿਹਾ ਸੀ, ਰਵਾਂ ਕਰ ਰਿਹਾ ਸੀ ।

ਸਾਡੇ ਦੋਹਾਂ ਦੇਸ਼ਾਂ ਵਿਚ ਜੰਗ ਚਲ ਰਹੀ ਸੀ । ਹੁਕਮ ਸਖ਼ਤ ਸਨ । ਤਰਸ ਜਾਂ ਲਿਹਾਜ਼ ਦੀ ਕੋਈ ਗੁੰਜਾਇਸ਼ ਨਹੀਂ ਸੀ । ਤੇ ਉਹ ਸੀ ਕਿ ਡੇਢ-ਦੋ ਸੌ ਗਜ਼ ਦੀ ਵਿੱਥ ਉਤੇ ਖਲੋਤਾ ਕਸਰਤ ਕਰ ਰਿਹਾ ਸੀ । ਬਹੁਤ ਆਸਾਨ ਨਿਸ਼ਾਨਾ ।

ਬੇਵਕੂਫ...ਦੀਵਾਨਾ...ਜਾਂ ਕੋਈ ਸਦੀਵੀ ਮਨੁੱਖਤਾ ਵਿਚ ਵਿਸ਼ਵਾਸ ਰੱਖਣ ਵਾਲਾ !

ਮੇਰੇ ਸਿਪਾਹੀ ਨੇ ਫੇਰ ਮੇਰੇ ਵੱਲ ਦੇਖਿਆ । ਉਹ ਮੇਰੇ ਹੁਕਮ ਦੀ ਉਡੀਕ ਕਰ ਰਿਹਾ ਸੀ । ਮੇਰਾ ਇਸ਼ਾਰਾ ਹੁੰਦਿਆਂ ਹੀ ਰਾਈਫ਼ਲ ਦੇ ਘੋੜੇ ਉੱਤੇ ਥੋੜ੍ਹਾ ਜਿਹਾ ਦਬਾਅ ਪੈਣਾ ਸੀ । ਜ਼ਰਾ ਜਿੰਨਾ ਜ਼ੋਰ । ਤੇ ਫੇਰ ਜ਼ੋਰਦਾਰ ਧਮਾਕਾ । ਤੇ ਉਸ ਦੀ ਕਸਰਤ ਵਿੱਚੇ ਹੀ ਰਹਿ ਜਾਣੀ ਸੀ । ਜਿਨ੍ਹਾਂ ਅੰਗਾਂ ਨੂੰ ਉਹ ਗਰਮ ਕਰ ਰਿਹਾ ਸੀ, ਜਿਸ ਖ਼ੂਨ ਨੂੰ ਉਹ ਤੋਰਨ ਦੀ ਕੋਸ਼ਿਸ਼ ਕਰ ਰਿਹਾ ਸੀ, ਤੇ ਜਿਨ੍ਹਾਂ ਹੱਥਾਂ, ਪੈਰਾਂ ਉੱਤੇ ਉਂਗਲਾਂ ਨੂੰ ਉਹ ਰਵਾਂ ਕਰ ਰਿਹਾ ਸੀ, ਉਹਨਾਂ ਨੇ ਹਮੇਸ਼ਾ ਵਾਸਤੇ ਠੰਢਿਆਂ ਪੈ ਜਾਣਾ ਸੀ । ਬਰਫ ਉੱਤੇ ਲਹੂ ਦਾ, ਸਿਆਹੀ-ਚੂਸ ਉੱਤੇ ਸਿਆਹੀ ਦੀ ਤਰ੍ਹਾਂ ਇਕ ਲਾਲ ਧੱਬਾ ਬਣਨਾ ਸੀ ਤੇ...ਬਸ ...ਇਕ ਮਨੁੱਖ ਨੇ ਸਦਾ ਲਈ ਤੁਰ ਜਾਣਾ ਸੀ ।

ਮੇਰਾ ਸਿਪਾਹੀ ਮੇਰੇ ਹੁਕਮ ਦੀ ਇੰਤਜ਼ਾਰ ਕਰਦਾ ਰਹਿ ਗਿਆ ਅਤੇ ਉਹ ਆਦਮੀ ਆਪਣੀ ਕਸਰਤ ਪੂਰੀ ਕਰ ਕੇ ਵਾਪਸ ਆਪਣੀ ਖ਼ੰਦਕ ਵਿਚ ਉੱਤਰ ਗਿਆ ।

ਉਹ ਕੌਣ ਸੀ ? ਕੋਈ ਅਫ਼ਸਰ ? ਕੋਈ ਸਿਪਾਹੀ ? ਨਾ ਮੈਂ ਜਾਣਿਆ, ਨਾ ਜਾਨਣ ਦੀ ਕੋਸ਼ਿਸ਼ ਕੀਤੀ ਅਤੇ ਨਾ ਹੀ ਜਾਣ ਸਕਿਆ ।

ਇਸ ਘਟਨਾ ਨੂੰ ਕਈ ਸਾਲ ਗੁਜ਼ਰ ਗਏ । ਇਸ ਦੌਰਾਨ ਮੈਂ ਆਪਣੀ ਫ਼ੌਜੀ ਨੌਕਰੀ ਦੀ ਮਿਆਦ ਪੂਰੀ ਕਰ ਲਈ । ਐਮ. ਏ. ਕਰ ਲੈਣ ਬਾਅਦ ਦਿੱਲੀ ਦੇ ਇਕ ਕਾਲਿਜ ਵਿਚ ਪ੍ਰੋਫੈਸਰ ਲੱਗ ਗਿਆ । ਮੇਰੀਆਂ ਸਾਹਿਤਕ ਰੁਚੀਆਂ ਨੂੰ ਪਰਵਾਨ ਚੜ੍ਹਨ ਦਾ ਮੌਕਾ ਮਿਲ ਗਿਆ । ਕਵਿਤਾ, ਕਹਾਣੀਆਂ ਪੜ੍ਹਨਾ, ਲਿਖਣਾ, ਪੜ੍ਹਾਉਣਾ— ਇਹੀ ਮੇਰਾ ਕਿੱਤਾ ਬਣ ਗਿਆ । ਕਿਧਰੇ ਕਾਨਫ਼ਰੰਸ, ਕਿਧਰੇ ਸੈਮੀਨਾਰ, ਕਿਧਰੇ ਅਦਬੀ ਬੈਠਕ ਅਤੇ ਕਿਧਰੇ ਸਾਹਿਤਕ ਗੋਸ਼ਟੀ ।

ਪੰਜਾਬੀ ਭਾਸ਼ਾ ਦੀਆਂ ਬਹੁਤ ਸਾਰੀਆਂ ਜੱਥੇਬੰਦੀਆਂ ਨੇ ਮਿਲ ਕੇ ਦਿੱਲੀ ਵਿਚ ਵਿਸ਼ਵ ਪੰਜਾਬੀ ਕਾਨਫ਼ਰੰਸ ਕਰਨ ਦੀ ਯੋਜਨਾ ਬਣਾਈ । ਇਸ ਕਾਨਫ਼ਰੰਸ ਵਿਚ ਸ਼ਾਮਲ ਹੋਣ ਵਾਸਤੇ ਇੰਗਲੈਂਡ ਤੋਂ, ਕੈਨੇਡਾ ਤੋਂ ਪਰਵਾਸੀ ਪੰਜਾਬੀ ਲੇਖਕ ਆਏ । ਪਾਕਿਸਤਾਨ

ਤੋਂ ਵੀ ਪੰਜਾਬੀ ਲੇਖਕ ਆਏ।

ਲੇਖ ਪੜ੍ਹੇ ਜਾ ਰਹੇ ਸਨ। ਕਵਿਤਾਵਾਂ ਸੁਣਾਈਆਂ ਜਾ ਰਹੀਆਂ ਸਨ। ਨਾਟਕ ਖੇਡੇ ਜਾ ਰਹੇ ਸਨ। ਪਰ ਮੇਰੀਆਂ ਅੱਖਾਂ ਤਾਂ ਜਿਵੇਂ ਕੀਲੀਆਂ ਪਈਆਂ ਸਨ, ਪਾਕਿਸਤਾਨ ਤੋਂ ਆਏ ਇਕ ਅਦੀਬ ਉਤੋਂ ਮੇਰੀਆਂ ਨਜ਼ਰਾਂ ਉਠਦੀਆਂ ਹੀ ਨਹੀਂ ਸਨ।

ਉਹੀ ਕੱਦ-ਬੁੱਤ, ਉਹੀ ਮੋਢਿਆਂ ਦੀ ਢਲਾਣ, ਉਹੀ ਓਵਰਕੋਟ ਅਤੇ ਗਰਦਨ ਦੁਆਲੇ ਵਲ ਕੇ ਛਾਤੀ ਤੇ ਪਿੱਠ ਉਤੇ ਪਲਮਦਾ ਕੌਡੀਆਂ ਵਾਲੇ ਸੱਪ ਵਰਗਾ ਮਫ਼ਲਰ...।

ਸੈਸ਼ਨ ਖ਼ਤਮ ਹੋਣ ਉਤੇ ਮੈਂ ਉਸ ਕੋਲ ਗਿਆ। ਚੌੜਾ ਮੱਥਾ, ਚਮਕਦੀਆਂ ਅੱਖਾਂ, ਤਿੱਖਾ ਨੱਕ, ਜ਼ਹੀਨ ਕਿਤਾਬੀ ਚਿਹਰਾ, ਕਪਕਪਾਉਂਦੇ ਹੋਠ—ਉਹ ਪਾਕਿਸਤਾਨ ਦਾ ਮਸ਼ਹੂਰ ਪੰਜਾਬੀ ਸ਼ਾਇਰ ਮੁਸ਼ਤਾਕ ਬੱਟ ਸੀ।

ਮੈਂ ਉਸ ਨਾਲ ਹੱਥ ਮਿਲਾਉਂਦਿਆਂ ਕਿਹਾ, "ਬੱਟ ਸਾਹਿਬ, ਤੁਹਾਡੇ ਨਾਲ ਇਕ ਜ਼ਰੂਰੀ ਗੱਲ ਕਰਨੀ ਏ।"

"ਜ਼ਰੂਰ, ਜ਼ਰੂਰ", ਉਸ ਨੇ ਮੁਸਕ੍ਰਾਉਂਦਿਆਂ ਕਿਹਾ।

ਅਸੀਂ ਦੋਵੇਂ ਇਕ ਪਾਸੇ ਜਿਹੇ ਹੋ ਗਏ।

"ਤੁਸੀਂ ਕਦੀ ਫ਼ੌਜ ਵਿਚ ਰਹੇ ਹੋ ?"

"ਜੀ ਹਾਂ...ਪਰ..."

"ਉੱਨੀ ਸੌ ਇਕੱਤ੍ਰਰ ਦੀ ਲੜਾਈ ਸਮੇਂ ਕਾਰਗਲ ਸੈਕਟਰ ਵਿਚ ?"

"ਜੀ ਹਾਂ", ਉਹ ਹੈਰਾਨ ਹੋ ਰਿਹਾ ਸੀ।

"ਤੁਸੀਂ ਸਾਈਕਿਨ ਗਲੇਸ਼ੀਅਰ ਦੇ ਉਸ ਪਾਰ ਸੀ ?"

"ਕਮਾਲ ਹੈ...ਕਮਾਲ !"

"ਫਿਰ ਤੁਸੀਂ ਆਪਣੀ ਖ਼ੰਦਕ ਵਿਚੋਂ ਬਾਹਰ ਨਿਕਲ ਕੇ ਕਸਰਤ ਕਰਨ ਲੱਗ ਪਏ ਸੀ ?"

"ਠੀਕ, ਬਿਲਕੁਲ ਠੀਕ ! ਪਰ ਤੁਸੀਂ...?" ਉਸ ਦੀ ਹੈਰਾਨੀ ਪਰੇਸ਼ਾਨੀ ਵਿਚ ਬਦਲਦੀ ਜਾ ਰਹੀ ਸੀ।

"ਤੁਹਾਡੇ ਗਲ ਵਿਚ ਇਹੀ ਕੌਡੀਆਂ ਵਾਲੇ ਸੱਪ ਵਰਗਾ ਮਫਲਰ ਸੀ ?"

"ਤੁਸੀਂ ਠੀਕ ਕਹਿ ਰਹੇ ਹੋ। ਪਰ ਇਹ ਸਭ ਕੁਛ ਤੁਸੀਂ ਕਿਸ ਤਰ੍ਹਾਂ ਜਾਣਦੇ ਹੋ ?" ਉਹ ਮੇਰੇ ਸਾਹਮਣੇ ਇਕ ਸਵਾਲੀਆ ਚਿੰਨ੍ਹ ਬਣਿਆ ਖੜਾ ਸੀ।

"ਬੱਟ ਸਾਹਿਬ, ਮੈਂ ਉਸ ਵਕਤ ਤੁਹਾਡੇ ਸਾਹਮਣੇ ਸਾਂ। ਕੋਈ ਸੌ-ਡੇਢ ਸੌ ਗਜ਼ ਦੇ ਫ਼ਾਸਲੇ ਉੱਤੇ। ਮੇਰਾ ਸਿਪਾਹੀ ਸ਼ਿਸਤ ਬੰਨ੍ਹ ਕੇ ਮੇਰੇ ਇਸ਼ਾਰੇ ਦੀ ਉਡੀਕ ਕਰ ਰਿਹਾ ਸੀ। ਲੇਕਿਨ ਮੇਰੇ ਕੋਲੋਂ ਗੋਲੀ ਚਲਾਉਣ ਦਾ ਹੁਕਮ ਨਾ ਦਿੱਤਾ ਗਿਆ। ਉਸ ਸਰਦੀ ਵਿਚ ਸਿਰਫ਼ ਇਕ ਪਲ ਪਹਿਲਾ ਮੈਂ ਵੀ ਬੰਕਰ ਵਿਚੋਂ ਨਿੱਕਲ ਕੇ ਆਪਣੇ ਜੰਮੇ ਹੋਏ ਖ਼ੂਨ ਨੂੰ ਅਤੇ ਠਰੇ ਹੋਏ ਅੰਗਾਂ ਨੂੰ ਨਿੱਘਿਆਂ ਕਰਨ ਲਈ ਕਸਰਤ ਕਰਨ ਦੀ ਸੋਚ ਰਿਹਾ ਸਾਂ।"

ਉਸ ਦੀਆਂ ਅੱਖਾਂ ਵਿਚ ਨਮੀ ਆ ਗਈ। ਉਹਨੇ ਮੇਰੇ ਦੋਵੇਂ ਹੱਥ ਫੜ ਲਏ। ਮੱਥੇ ਨਾਲ ਲਾਏ। ਹੋਠਾਂ ਨਾਲ ਛੁਹਾਏ ਅਤੇ ਕਿਹਾ, "ਪੰਜਾਬੀ ਦੇ ਇਸ ਨਿਮਾਣੇ ਜਿਹੇ ਸ਼ਾਇਰ ਨੂੰ ਅੱਲਾ ਨੇ ਕੁਝ ਵਧੇਰੇ ਉਮਰ ਬਖ਼ਸ਼ੀ ਹੋਈ ਸੀ।"

ਮੈਂ ਉਸ ਦੇ ਹੱਥਾਂ ਨੂੰ ਆਪਣੀਆਂ ਅੱਖਾਂ ਨਾਲ ਲਾਇਆ, ਸੀਨੇ ਨਾਲ ਘੁੱਟਿਆ।

ਇਹ ਮੇਰੀ ਆਪਣੇ 'ਦੁਸ਼ਮਣ' ਨਾਲ ਦੂਸਰੀ ਮੁਲਾਕਾਤ ਸੀ!

# ਸ਼ਰਮਾ ਸਰ

## ਜਗਦੀਸ਼ ਕੌਸ਼ਲ

ਆਪਣੀ ਬਸਤੀ ਦੇ ਸਕੂਲ ਵਿਚ ਬਦਲ ਕੇ ਆਉਣ ਤੋਂ ਦੂਜੇ ਹੀ ਦਿਨ ਸ਼ਰਮਾ ਸਰ ਨੇ 'ਕਾਂਡ' ਕਰ ਦਿੱਤਾ। ਆਪਣੀ ਜਮਾਤ ਨੂੰ ਕੰਮ ਕਰਵਾ ਕੇ ਉਹ ਡਰਾਇੰਗ ਮਾਸਟਰ ਦੀ ਜਮਾਤ ਵਿਚ ਜਾ ਵੜੇ। ਜਾਂਦਿਆਂ ਹੀ ਹਦ ਹੱਥ ਵਿਚ ਫੜੀ ਟੁੱਟੇ ਡੈਸਕ ਦੀ ਫੱਟੀ ਮੇਜ਼ ਉੱਤੇ ਮਾਰ ਕੇ ਗੜ੍ਹਕੇ, "ਤੂੰ ਸੁੱਤਾ ਪਿਐਂ! ਬੱਚੇ ਰੌਲਾ ਪਾ ਰਹੇ ਐ।"

ਅਚਾਨਕ ਹਮਲੇ ਤੋਂ ਘਬਰਾ ਕੇ, ਤੇ ਆਦਰ ਵਜੋਂ, ਸਾਰੇ ਬੱਚੇ ਸੁੰਨ ਜਿਹੇ ਹੋ ਕੇ ਖੜ੍ਹੇ ਹੋ ਗਏ। ਡਰਾਇੰਗ ਮਾਸਟਰ ਅੱਭੜਵਾਹੇ ਕੁਰਸੀ ਵਿਚੋਂ ਉੱਠ ਖਲੋਤਾ। ਸ਼ਰਮਾ ਸਰ ਦੀ ਹਥਲੀ ਫੱਟੀ ਮੇਜ਼ ਉਤੇ ਵੱਜ ਰਹੀ ਸੀ ਤੇ ਨਜ਼ਲਾ ਡਰਾਇੰਗ ਮਾਸਟਰ ਉਤੇ ਡਿੱਗ ਰਿਹਾ ਸੀ।

"ਤੂੰ ਹਰਾਮਖ਼ੋਰ ਹੈਂ! ਮੁਫ਼ਤ ਦੀ ਤਨਖ਼ਾਹ ਲੈਨੈਂ! ਬੱਚਿਆਂ ਦਾ ਬੇੜਾ ਗ਼ਰਕ ਕਰ ਰਿਹੈਂ!"

ਡਰਾਇੰਗ ਮਾਸਟਰ ਨੇ ਮੌਕਾ ਸੰਭਾਲਣ ਦੀ ਕੋਸ਼ਿਸ਼ ਵਿਚ ਕਾਫ਼ੀ ਨਰਮਾਈ ਨਾਲ ਆਖਿਆ, "ਸ਼ਰਮਾ ਜੀ! ਤੁਸੀਂ ਠੀਕ ਤਰ੍ਹਾਂ ਗੱਲ ਕਰੋ। ਮੈਂ ਤੁਹਾਡੀ ਬਜ਼ੁਰਗੀ ਦਾ ਲਿਹਾਜ਼ ਕਰ ਰਿਹਾਂ।

"ਬਜੁਰਗੀ ਦੀ ਐਸੀ-ਕੀ-ਤੈਸੀ! ਬਜ਼ੁਰਗੀ ਗਈ ਜਹੰਨਮ 'ਚ। ਮੈਂ ਤੁਹਾਨੂੰ ਹਰਾਮਖ਼ੋਰੀ ਨਹੀਂ ਕਰਨ ਦੇਣੀ।"

"ਹਰਾਮਖ਼ੋਰ ਹੈਂ ਤੂੰ! ਮੇਰੀ ਕਲਾਸ 'ਚੋਂ ਬਾਹਰ ਹੋ ਜਾ।" ਡਰਾਇੰਗ ਮਾਸਟਰ ਨੇ ਨਰਮੀ ਦਾ ਰਾਹ ਤਿਆਗ ਦਿੱਤਾ। "ਮੈਂ ਪ੍ਰਿੰਸੀਪਲ ਨੂੰ ਜਵਾਬਦੇਹ ਹਾਂ।"

ਪ੍ਰਿੰਸੀਪਲ ਦੀ ਐਸੀ-ਕੀ-ਤੈਸੀ! ਉਹ ਵੀ ਹਰਾਮਖ਼ੋਰ ਹੈ। ਚੜ੍ਹੇ ਮਹੀਨੇ ਦੋ ਹਜ਼ਾਰ ਜੇਬ 'ਚ ਪਾ ਕੇ ਦਫ਼ਤਰ ਵਿਚ ਸੁੱਤਾ ਰਹਿੰਦੈ। ਏਧਰ ਤੁਸੀਂ ਲੋਕ ਹਰਾਮਖ਼ੋਰੀ ਕਰਦੇ ਓ।"

"ਹਰਾਮਖ਼ੋਰ ਹੋਏਂਗਾ ਤੂੰ।" ਡਰਾਇੰਗ ਮਾਸਟਰ ਨੇ ਜਵਾਬੀ ਹਮਲਾ ਕੀਤਾ।

ਤੇ ਫੇਰ ਇਹ ਵਾਕ-ਯੁੱਧ ਤੇਜ਼ ਹੋ ਗਿਆ। ਸਾਰੀਆਂ ਜਮਾਤਾਂ ਦੇ ਟੀਚਰ ਤੇ ਬੱਚੇ ਕਮਰਿਆਂ ਵਿਚੋਂ ਨਿਕਲ ਕੇ ਬਰਾਂਡਿਆਂ ਵਿਚ ਆ ਖਲੋਤੇ। ਪ੍ਰਿੰਸੀਪਲ ਭੱਜਿਆ ਆਇਆਂ। ਮੇਜ਼ ਉੱਤੇ, ਫ਼ਰਸ਼ ਉਤੇ, ਕੰਧਾਂ ਉਤੇ ਫੱਟੀ ਮਾਰ-ਮਾਰ ਕੇ ਪਟਾਕੇ ਪਾਉਂਦੇ

ਸ਼ਰਮਾ ਸਰ ਨੂੰ ਬੜੀ ਮੁਸ਼ਕਲ ਨਾਲ ਸਮਝਾ-ਬੁਝਾ ਕੇ ਦਫ਼ਤਰ ਵਿਚ ਲਿਆਂਦਾ ਗਿਆ। ਅੱਗੋਂ ਲਈ ਇਹ ਯਕੀਨ ਦੁਆ ਕੇ ਕਿ ਸਭ ਕੰਮ ਠੀਕ-ਠੀਕ ਚੱਲੇਗਾ, ਉਹਨਾਂ ਨੂੰ ਉਹਨਾਂ ਦੀ ਜਮਾਤ ਵਿਚ ਭੇਜਿਆ ਗਿਆ।

ਇਸ 'ਕਾਂਡ' ਉਤੇ ਵਿਚਾਰ ਕਰਨ ਲਈ ਸ਼ਾਮ ਨੂੰ ਇਕ ਸਟਾਫ਼ ਮੀਟਿੰਗ ਬੁਲਾਈ ਗਈ। ਸ਼ਰਮਾ ਸਰ ਦੀ 'ਹਰਕਤ' ਨੂੰ ਮੱਧਮ ਸੁਰ ਵਿਚ ਨਿੰਦਿਆ ਗਿਆ। ਸਕੂਲ ਵਿਚ ਅਮਨ-ਚੈਨ ਕਾਇਮ ਰੱਖਣ ਦੀ ਸਾਂਝੀ ਅਪੀਲ ਕੀਤੀ ਗਈ। ਜਵਾਬ ਵਿਚ ਸ਼ਰਮਾ ਸਰ ਨੇ ਬੋਲਣਾ ਸ਼ੁਰੂ ਕੀਤਾ।

ਪ੍ਰਿੰਸੀਪਲ ਸਾਹਿਬ ਤੇ ਸਾਥੀਓ ! ਮੈਂ ਇਸ ਸਕੂਲ ਵਿਚ ਪਰਸੋਂ ਤੋਂ ਆਇਆਂ। ਪਰ ਇਹਦੇ ਨਾਲ ਮੇਰਾ ਪਿਆਰ ਓਦੋਂ ਤੋਂ ਹੈ, ਜਦੋਂ ਇਹ ਚਾਲੂ ਹੋਇਆ ਸੀ। ਮੈਂ ਇਸ ਬਸਤੀ ਦਾ ਰਹਿਣ ਵਾਲਾ ਹਾਂ। ਇਥੋਂ ਦੇ ਬੱਚਿਆਂ ਦਾ ਨੁਕਸਾਨ ਹੁੰਦਾ ਵੇਖ ਕੇ ਝੱਲ ਨਹੀਂ ਸਕਦਾ। ਸਾਰੇ ਦੇਸ ਵਿਚ ਕਿਧਰੇ ਵੀ ਕਿਸੇ ਨੂੰ ਹਰਾਮਖ਼ੋਰੀ ਕਰਦਿਆਂ ਵੇਖ ਨਹੀਂ ਸਕਦਾ। ਪ੍ਰਿੰਸੀਪਲ ਲੋਕ ਦੋ-ਦੋ ਹਜ਼ਾਰ ਲੈ ਕੇ ਵੀ ਕੰਮ ਨਹੀਂ ਕਰਦੇ...।"

ਪ੍ਰਿੰਸੀਪਲ ਨੀਵੀਂ ਨਜ਼ਰ ਨਾਲ ਆਪਣੇ ਸੱਜੇ-ਖੱਬੇ ਵੇਖਣ ਲੱਗ ਪਿਆ ਤੇ ਫੇਰ ਮੇਜ਼ ਉਤੇ ਪਏ ਕਾਗਜ਼ਾਂ ਉਤੇ ਕੁਝ ਝਰੀਟਣ ਲੱਗ ਪਿਆ। ਸ਼ਰਮਾ ਸਰ ਦੀ ਸੁਰ ਉੱਚੀ ਹੋਈ !

"ਜ਼ਰਾ ਸੋਚੋ ! ਅਸੀਂ ਬੱਚਿਆਂ ਨੂੰ ਕੀ ਦੇ ਰਹੇ ਹਾਂ। ਓਏ ਯਾਰੋ ! ਜ਼ਿੰਦਗੀ ਵਿਚ ਉਹਨਾਂ ਨੂੰ ਕੁਝ ਤਾਂ ਬਣਨ ਜੋਗਾ ਕਰ ਦਿਓ। ਅਸੀਂ ਸਟਾਫ਼ ਰੂਮ ਵਿਚ ਬਹਿ-ਬਹਿ ਕੇ ਝੂਰਦੇ ਤਾਂ ਹਾਂ ਕਿ ਦੇਸ ਤਰੱਕੀ ਨਹੀਂ ਕਰ ਰਿਹਾ। ਪਰ ਅਸੀਂ ਆਪ ਕੀ ਕਰਦੇ ਹਾਂ ? ਜੇ ਅਸੀਂ ਹਰਾਮਖ਼ੋਰੀ ਕਰਦੇ ਰਹੀਏ ਤਾਂ ਦੇਸ ਤਰੱਕੀ ਕਰ ਲਵੇਗਾ ? ਕਿਵੇਂ ਕਰੇਗਾ ? ਦੱਸੋ ਮੈਨੂੰ ! ਕੋਈ ਸਮਝਾਓ !"

ਸ਼ਰਮਾ ਸਰ ਦਾ ਜੋਸ਼ ਪੈਰੋ-ਪੈਰ ਵਧਣ ਲੱਗਿਆ। ਉਹ ਹੋਰ ਭਾਵੁਕ ਹੋ ਉਠੇ। ਮੇਜ਼ ਉਤੇ ਦੋਵੇਂ ਮੁੱਕੀਆਂ ਮਾਰ ਕੇ ਬੋਲੇ, "ਸਮਝਾਓ ਮੈਨੂੰ ! ਹੈ ਕੋਈ ਮਾਈ ਦਾ ਲਾਲ ਜੋ ਹਿੱਕ ਠੋਕ ਕੇ ਆਖੇ—ਮੈਂ ਈਮਾਨਦਾਰੀ ਨਾਲ ਕੰਮ ਕਰਦਾਂ ? ਓਏ ਯਾਰੋ ! ਮੇਰਾ ਇਹ ਦੇਸ ਉਹੀ ਐ ਨਾ, ਜੀਹਨੂੰ ਸੋਨੇ ਦੀ ਚਿੜੀ ਕਹਿੰਦੇ ਸਨ; ਜੀਹਦੇ ਬਾਰੇ ਇਕਬਾਲ ਨੇ ਕਿਹਾ ਸੀ :

"ਸਾਰੇ ਜਹਾਂ ਸੇ ਅੱਛਾ, ਹਿੰਦੋਸਤਾਂ ਹਮਾਰਾ।"

ਇੱਥੇ ਆ ਕੇ ਸ਼ਰਮਾ ਸਰ ਬੁੱਲ੍ਹੇ ਸ਼ਾਹ ਵਾਂਗੂ ਵਜਦ ਵਿਚ ਆ ਗਏ ਤੇ ਉੱਚੀ-ਉੱਚੀ ਗਾਉਣ ਲੱਗ ਪਏ—

"ਸਾਰੇ ਜਹਾਂ ਸੇ ਅੱਛਾ, ਹਿੰਦੋਸਤਾਂ ਹਮਾਰਾ
ਹਮ ਬੁਲਬੁਲੇਂ ਹੈਂ ਇਸ ਕੀ..."

ਆਪਣੇ ਲਾਲ ਹੋ ਰਹੇ ਮੂੰਹ ਨੂੰ ਛੱਤ ਵੱਲ ਚੁੱਕ ਕੇ, ਸਿਰ ਹਿਲਾ-ਹਿਲਾ ਕੇ ਉੱਚੀ ਸੁਰ ਵਿਚ ਗਾਉਂਦਿਆਂ, ਸ਼ਰਮਾ ਸਰ ਨੂੰ ਆਲਾ-ਦੁਆਲਾ ਵਿੱਸਰ ਗਿਆ। ਸਾਹਮਣੇ ਪਏ ਮੇਜ਼ ਤੋਂ ਉਹਨਾਂ ਨੇ ਤਬਲੇ ਦਾ ਕੰਮ ਲੈਣਾ ਸ਼ੁਰੂ ਕਰ ਦਿੱਤਾ। ਸਾਰਾ ਸਟਾਫ਼

ਕਦੇ ਸ਼ਰਮਾ ਸਰ ਤੇ ਕਦੇ ਪ੍ਰਿੰਸੀਪਲ ਦੇ ਮੂੰਹ ਵੱਲ ਵੇਖ ਰਿਹਾ ਸੀ ਤੇ ਪ੍ਰਿੰਸੀਪਲ ਸ਼ਰਮਾ ਸਰ ਦੇ ਮੂੰਹ ਵੱਲ। ਉਹਨਾਂ ਨੂੰ ਚੁੱਪ ਕਰਾਉਣ ਦਾ ਹੌਸਲਾ ਕੋਈ ਨਹੀਂ ਸੀ ਕਰ ਰਿਹਾ।

ਝੂਮ-ਝੂਮ ਕੇ ਗਾਉਂਦਿਆਂ ਉਹ ਬਾਹਰ ਵੱਲ ਤੁਰ ਪਏ। ਬਾਕੀ ਸਟਾਫ਼ ਨੂੰ ਪ੍ਰਿੰਸੀਪਲ ਨੇ ਉੱਠਣ ਦਾ ਇਸ਼ਾਰਾ ਕਰ ਦਿੱਤਾ।

ਸਭ ਨੇ ਬਾਹਰ ਬਰਾਂਡੇ ਵਿਚ ਆ ਕੇ ਵੇਖਿਆ, ਸ਼ਰਮਾ ਸਰ ਗਾਉਂਦੇ ਹੋਏ ਪਾਣੀ ਦੀਆਂ ਟੂਟੀਆਂ ਵੱਲ ਜਾ ਰਹੇ ਸਨ। ਟੂਟੀਆਂ ਤੋਂ ਉਹਨਾਂ ਨੇ ਓਕ ਨਾਲ ਪਾਣੀ ਪੀਤਾ। ਮੂੰਹ ਉਤੇ ਛਿੱਟੇ ਮਾਰੇ। ਆਪਣੇ ਥੈਲੇ ਵਿਚੋਂ ਤੌਲੀਆ ਕੱਢ ਕੇ ਮੂੰਹ ਪੂੰਝਿਆ। ਸਕੂਲ ਦੇ ਵਿਹੜੇ ਵਿਚ ਖਿੱਲਰੇ ਪਏ ਡੱਕੇ-ਪੱਤੇ, ਰੱਦੀ ਕਾਗਜ਼-ਪੱਤਰ ਚੁਕ-ਚੁਕ ਕੇ ਕੂੜੇਦਾਨਾਂ ਵਿਚ ਸੁਟਦੇ ਹੋਏ ਉਹ ਦਫ਼ਤਰ ਵਿਚ ਆ ਗਏ, ਜਿੱਥੇ ਬਾਕੀ ਸਾਰੇ ਜਣੇ ਅੱਜ ਦੀ ਘਟਨਾ ਬਾਰੇ ਘੁਸਰ-ਮੁਸਰ ਕਰ ਰਹੇ ਸਨ ਅਤੇ ਜਾਣ ਵੇਲੇ ਦੀ ਹਾਜ਼ਰੀ ਪਾ ਰਹੇ ਸਨ। ਸ਼ਰਮਾ ਸਰ ਦੇ ਆਉਣ ਨਾਲ ਸਾਰੇ ਚੁੱਪ ਵਰਤ ਗਈ।

ਸ਼ਰਮਾ ਸਰ ਦੇ ਇਸ ਸਕੂਲ ਵਿਚ ਬਦਲ ਕੇ ਆਉਣ ਤੋਂ ਕਈ ਸਾਲ ਪਹਿਲਾਂ ਦੀਆਂ ਕਹਾਣੀਆਂ ਏਥੇ ਪਹੁੰਚ ਗਈਆਂ ਸਨ। ਕਿਹਾ ਜਾਂਦਾ ਸੀ ਕਿ ਸ਼ਰਮਾ ਸਰ ਜਿਹੜੇ ਸਕੂਲ ਵਿਚ ਗਏ, ਕੋਈ 'ਕਰਤੂਤ' ਕਰ ਕੇ ਨਿਕਲੇ। ਇਹਨਾਂ ਗੱਲਾਂ ਦਾ ਏਥੋਂ ਦੇ ਪ੍ਰਿੰਸੀਪਲ ਨੂੰ ਵੀ ਪਤਾ ਸੀ। ਪਰ ਕਿਉਂਕਿ ਪ੍ਰਿੰਸੀਪਲ ਅਤੇ ਸ਼ਰਮਾ ਸਰ ਕਿਸੇ ਵੇਲੇ ਇਕੱਠੇ ਪੜ੍ਹੇ ਸਨ, ਇਸ ਲਈ ਪ੍ਰਿੰਸੀਪਲ ਦਾ ਖ਼ਿਆਲ ਸੀ ਕਿ ਸ਼ਰਮਾ ਸਰ ਉਹਦਾਂ ਕੋਈ ਲਿਹਾਜ਼ ਮੰਨਣਗੇ।

"ਮੈਂ ਹਰਾਮਖ਼ੋਰੀ ਕਰਨ ਵਾਲੇ ਕਿਸੇ ਦਾ ਲਿਹਾਜ਼ ਨਹੀਂ ਮੰਨਦਾ। ਜੇ ਮੰਨਦਾ ਹੁੰਦਾ ਤਾ ਅੱਜ ਪ੍ਰਿੰਸੀਪਲ ਬਣਿਆ ਐਸ਼ ਕਰਦਾ ਹੁੰਦਾ", ਸ਼ਰਮਾ ਸਰ ਅਕਸਰ ਕਹਿੰਦੇ, "ਮੈਂ ਕੰਮ ਚਾਹੁੰਨਾਂ, ਕੰਮ!"

ਤੇ ਕੰਮ ਸ਼ਰਮਾ ਸਰ ਦਾ ਇਸ਼ਟ ਸੀ। ਸਵੇਰ ਦੀ ਪ੍ਰਾਰਥਨਾ ਉਹ ਆਪ ਸਾਹਮਣੇ ਖੜ੍ਹੇ ਹੋ ਕੇ ਬੁਲਵਾਉਂਦੇ। ਬੱਚਿਆ ਦੇ ਜਮਾਤਾਂ ਵਿਚ ਚਲੇ ਜਾਣ ਪਿੱਛੋਂ, ਸਕੂਲ ਦੇ ਮੈਦਾਨ ਵਿਚ ਗੇੜਾ ਦੇ ਕੇ, ਜੋ ਵੀ ਰੱਦੀ ਕਾਗਜ਼-ਪੱਤਰ, ਕਿੱਲ-ਕੋਕਾ, ਡੱਕਾ-ਪੱਤਾ ਪਿਆ ਵਿੰਹਦੇ, ਚੁੱਕ ਕੇ ਕੂੜੇਦਾਨ ਵਿਚ ਸੁੱਟਦੇ। ਫੁਲਵਾੜੀ ਦੇ ਕਿਸੇ ਪੌਦੇ ਮੁੱਢ ਡਿੱਗਿਆ ਪਿਆ ਕੋਈ ਫੁੱਲ ਵੇਖਦੇ ਤਾਂ ਚੁੱਕ ਪੱਤੀ-ਪੱਤੀ ਕਰ ਦੇ ਸਾਰੇ ਸਟਾਫ਼ ਵਿਚ ਵੰਡ ਦਿੰਦੇ ਅਤੇ ਕਹਿੰਦੇ "ਲਓ ਯਾਰੋ! ਇਸ ਫੁੱਲ ਤੋਂ ਖੇੜਾ ਤੇ ਖ਼ੁਸ਼ਬੂ ਲੈ ਕੇ ਬੱਚਿਆਂ ਨੂੰ ਜਾ ਵੰਡੋ।" ਕੋਈ ਕੁਰਸੀ, ਮੇਜ਼ ਜਾਂ ਡੈਸਕ ਇਧਰ-ਉਧਰ ਪਿਆ ਸ਼ਰਮਾ ਸਰ ਦੀ ਨਜ਼ਰ ਤੋਂ ਬਚ ਨਹੀਂ ਸੀ ਸਕਦਾ।

ਇਸ ਤਰ੍ਹਾਂ ਦੇ ਕੰਮ ਕਰਦੇ ਫਿਰਨਾ ਸ਼ਰਮਾ ਸਰ ਦੀ ਨਿੱਤ-ਕਿਰਿਆ ਵਿਚ ਸ਼ਾਮਲ ਸੀ। ਇੰਡੀਆ-ਗੇਟ ਕੋਲ ਟੀਚਰਾਂ ਦੇ ਇਕ ਵੱਡੇ ਇਕੱਠ ਨੇ ਵੀ ਇਕ ਵਾਰ ਵੇਖਿਆ ਸੀ ਕਿ ਸ਼ਰਮਾ ਸਰ ਖੱਬੀ ਬਾਂਹ ਉਤੇ ਥੈਲਾ ਲਮਕਾਈ, ਘਾਹ ਦੇ ਮੈਦਾਨਾਂ ਵਿਚੋਂ ਰੱਦੀ ਕਾਗਜ਼-ਪੱਤਰ ਚੁਕਦੇ ਫਿਰ ਰਹੇ ਸਨ। ਵਿਜੇ-ਚੌਕ ਤੱਕ ਜਾ ਕੇ ਵੀ ਉਹ ਸਫ਼ਾਈ ਕਰ ਆਏ। ਟੀਚਰਾਂ ਦਾ ਜਲਸਾ ਸ਼ੁਰੂ ਹੋਣ ਤੋਂ ਪਹਿਲਾਂ ਸਟੇਜ ਚੁੱਪ ਸੀ। ਪੰਡਾਲ ਵਿਚ

ਰੌਲਾ ਸੀ। ਸ਼ਰਮਾ ਸਰ ਇਕੱਠ ਦੇ ਵਿਚਾਲੇ ਜਾ ਖਲੋਤੇ ਅਤੇ ਦੋਵੇਂ ਬਾਹਾਂ ਉਤਾਂਹ ਚੁੱਕ ਕੇ ਗੇੜੇ ਦੇ-ਦੇ ਕੇ ਗਾਉਣ ਲੱਗ ਪਏ :

"ਨਾ ਕਿਸੀ ਕੀ ਆਂਖ ਕਾ ਨੂਰ ਹੂੰ,
ਨਾ ਕਿਸੀ ਕੇ ਦਿਲ ਕਾ ਕਰਾਰ ਹੂੰ..."

ਜਲਸਾ ਸ਼ੁਰੂ ਹੋਣ ਤੇ ਨੇਤਾਵਾਂ ਦੇ ਭਾਸ਼ਨਾਂ ਵਿਚਕਾਰ ਕਈ ਵਾਰ ਉਠ ਕੇ ਸ਼ਰਮਾ ਸਰ ਨੇ ਨਾਅਰੇ ਚੁੱਕੇ—"ਅਧਿਆਪਕ ਏਕਤਾ—ਜ਼ਿੰਦਾਬਾਦ।"

ਦੂਜੇ ਦਿਨ ਸਕੂਲ ਲੱਗਣ ਵੇਲੇ ਸ਼ਰਮਾ ਸਰ ਨੇ ਫੁੱਲ ਦੀ ਪੱਤੀ-ਪੱਤੀ ਸਿਰਫ਼ ਉਹਨਾਂ ਟੀਚਰਾਂ ਨੂੰ ਪੇਸ਼ ਕੀਤੀ, ਜਿਹੜੇ ਜਲਸੇ ਵਿਚ ਪਹੁੰਚੇ ਸਨ। ਹੋਰਨਾਂ ਬਾਰੇ ਉਹਨਾਂ ਨੇ ਕਿਹਾ, "ਮੈਂ ਉਹਨਾਂ ਲੋਕਾਂ ਨੂੰ ਅੱਜ ਫੁੱਲ ਭੇਟ ਨਹੀਂ ਕਰਾਂਗਾ, ਜਿਹੜੇ ਕੱਲ੍ਹ ਜਲਸੇ ਵਿਚ ਨਹੀਂ ਗਏ।" ਤੇ ਫੇਰ ਉਹਨਾਂ ਦੀ ਸੁਰ ਇਕਦਮ ਉੱਚੀ ਹੋ ਗਈ, ਓਏ ਯਾਰੋ! ਜੋ ਆਪਣੇ ਹੱਕ ਦੀ ਖ਼ਾਤਰ ਨਹੀਂ ਲੜ ਸਕਦੇ, ਉਹ ਬੱਚਿਆਂ ਨੂੰ ਕੀ ਸਿਖਾਉਣਗੇ—ਸੁਆਹ ਤੇ ਖੇਹ?" ਤੇ ਨਾਲ ਹੀ ਉਹਨਾਂ ਨੇ ਆਪਣੇ ਥੈਲੇ ਵਿਚੋਂ ਕੱਢ ਕੇ ਇਕ-ਇਕ ਟਾਫ਼ੀ ਹੱਕ ਦੀ ਖ਼ਾਤਰ ਲੜਨ ਵਾਲੇ ਟੀਚਰਾਂ ਨੂੰ ਦਿੱਤੀ।

ਉਹਨਾਂ ਦੇ ਥੈਲੇ ਬਾਰੇ ਕਿਸੇ ਨੇ ਪੁੱਛ ਲਿਆ, "ਸ਼ਰਮਾ ਜੀ! ਤੁਹਾਡਾ ਇਹ ਥੈਲਾ ਕਿਤੇ ਉਹੀ 'ਭਾਨਮਤੀ' ਵਾਲਾ ਤਾਂ ਨਹੀਂ ਜੀਹਦਾ ਜ਼ਿਕਰ ਆਮ ਲੋਕ ਕਰਦੇ ਹੁੰਦੇ ਐ?"

"ਉਹੀ ਐ, ਉਹੀ ਐ", ਸ਼ਰਮਾ ਸਰ ਨੇ ਮੁਸਕਰਾ ਕੇ ਕਿਹਾ, "ਇਹਦੇ ਵਿਚੋਂ ਕਾਫ਼ੀ ਚੀਜ਼ਾਂ ਮੈਂ ਤੁਹਾਨੂੰ ਦੇ ਸਕਦਾਂ।" ਤੇ ਉਹਨਾਂ ਨੇ ਥੈਲੇ ਅੰਦਰ ਹੱਥ ਮਾਰਿਆ। ਚਾਕਾਂ ਦੇ ਕਈ ਟੁਕੜੇ ਕੱਢ ਕੇ ਕੋਲ ਖਲੋਤੇ ਟੀਚਰਾਂ ਨੂੰ ਇਕ-ਇਕ ਕਰ ਕੇ ਫੜਾਉਂਦਿਆਂ ਆਖਿਆ, "ਕਲਾਸਾਂ ਵਿਚ ਜਾਓ! ਇਹਨਾਂ ਦੀ ਮਦਦ ਨਾਲ ਬੱਚਿਆਂ ਦਾ ਕੁਝ ਭਲਾ ਕਰੋ।"

ਸ਼ਰਮਾ ਸਰ ਦੇ ਇਸ ਬੇਨਤੀ ਵਰਗੇ ਹੁਕਮ ਨੂੰ ਮੋੜਨ ਦੀ ਹਿੰਮਤ ਕੋਈ ਨਹੀਂ ਸੀ ਕਰਦਾ। ਜੇ ਕੋਈ ਕਰ ਬੈਠਦਾ ਤਾਂ ਉਹਦਾ ਹਸ਼ਰ ਉਪਾਧਿਆਇ ਵਰਗਾ ਹੁੰਦਾ। ਉਪਾਧਿਆਇ ਰਜਿਸਟਰ ਦਾ ਕੋਈ ਕੰਮ ਲੈ ਤੇ ਦਫ਼ਤਰ ਵਿਚ ਗਿਆ ਸੀ। ਜਮਾਤ ਖ਼ਾਲੀ ਸੀ। ਬੱਚੇ ਰੌਲਾ ਪਾ ਰਹੇ ਸਨ। ਸ਼ਰਮਾ ਸਰ ਡੰਡਾ ਘੁਮਾਉਂਦੇ ਜਮਾਤ ਵਿਚ ਜਾ ਵੜੇ।

"ਕੀਹਦਾ ਪੀਰਡ ਐ, ਬੱਚੜਿਓ!" ਉਹਨਾਂ ਬੜੇ ਪਿਆਰ ਨਾਲ ਪੁੱਛਿਆ। ਉੱਤਰ ਸੁਣ ਕੇ ਇਕਦਮ ਭੜਕ ਪਏ, "ਇਹ ਲੋਕ ਹਰਾਮਖ਼ੋਰੀਆਂ ਤੋਂ ਬਾਜ਼ ਨਹੀਂ ਆਉਂਦੇ। ਟਿਊਸ਼ਨਾਂ ਕਰਨ ਨੂੰ ਵੀਹਾਂ ਵਰਗੇ ਐ, ਸਕੂਲ 'ਚ ਪੜ੍ਹਾਉਂਦੇ ਨਹੀਂ!" ਤੇ ਫੇਰ ਆਪਣੀ ਆਵਾਜ਼ ਵਿਚ ਨਰਮੀ ਭਰ ਕੇ ਬੱਚਿਆਂ ਨੂੰ ਹੁਕਮ ਦਿੱਤਾ, "ਚਲੋ ਬੱਚਿਓ! ਬਾਹਰ ਚੱਲ ਕੇ ਤਿੰਨ ਕਤਾਰਾਂ ਵਿਚ ਖੜੇ ਹੋ ਜਾਓ।"

ਕਮਰੇ ਦੇ ਸਾਹਮਣੇ ਬਰਾਂਡੇ ਤੋਂ ਹੇਠਾਂ ਬੱਚੇ ਤਿੰਨ ਕਤਾਰਾਂ ਬਣਾ ਕੇ ਖੜੇ ਹੋ ਗਏ। ਸ਼ਰਮਾ ਸਰ ਨੇ ਸਾਹਮਣੇ ਬਰਾਂਡੇ ਦੇ ਥੜ੍ਹੇ ਉਤੇ ਖੜੋ ਕੇ ਹੁਕਮ ਦਿੱਤਾ, "ਬੋਲੋ ਮੁੰਡਿਓ! ਉਪਾਧਿਆਇ...ਹਾਇ, ਹਾਇ!...ਟਿਊਸ਼ਨਿਸਟ ਉਪਾਧਿਆਇ...ਹਾਇ,

ਹਾਇ !...ਹਰਾਮਖ਼ੋਰ ਉਪਾਧਿਆਇ...ਹਾਇ, ਹਾਇ !"

ਕੁਝ ਬੱਚੇ ਡਰ ਦੇ ਮਾਰੇ ਨਾਅਰੇ ਨਹੀਂ ਸਨ ਲਾ ਰਹੇ। ਬਾਕੀ ਦੱਬੀ ਜ਼ਬਾਨ ਵਿਚ 'ਹਾਇ, ਹਾਇ' ਕਰ ਰਹੇ ਸਨ। ਸ਼ਰਮਾ ਸਰ ਡੰਡਾ ਲੈ ਕੇ ਮੁੰਡਿਆਂ ਉਤੇ ਵਰ੍ਹ ਪਏ, "ਹਰਾਮਖ਼ੋਰ ! ਤੁਸੀਂ ਆਪਣੇ ਹੱਕ ਦੀ ਖ਼ਾਤਰ ਵੀ ਨਹੀਂ ਬੋਲ ਸਕਦੇ ! ਉੱਚੀ ਬੋਲੋ, ਉਪਾਧਿਆਇ ਤਾਂ ਕੀ, ਉਹਦਾ ਪਿਓ ਵੀ ਤੁਹਾਨੂੰ ਪੜ੍ਹਾਉਣ ਲਈ ਭੱਜਿਆ ਆਵੇਗਾ। ਪ੍ਰਿੰਸੀਪਲ ਦੇ ਬੋਲੇ ਕੰਨਾਂ ਵਿਚ ਆਵਾਜ਼ ਪਾਓ...ਹਾਇ, ਹਾਇ ! ਵੱਡੇ ਦਫ਼ਤਰ ਦੇ ਚੌਧਰੀਆਂ ਤੱਕ ਆਵਾਜ਼ ਪੁਚਾਓ...ਹਾਇ, ਹਾਇ ! "ਹਾਇ, ਹਾਇ !!"

ਡੰਡੇ ਤੋਂ ਡਰਦਿਆਂ ਮੁੰਡਿਆਂ ਨੇ 'ਹਾਇ, ਹਾਇ' ਦੀ ਸੁਰ ਉੱਚੀ ਕਰ ਦਿੱਤੀ। ਬਾਕੀ ਸਾਰੀਆਂ ਜਮਾਤਾਂ ਬਾਹਰ ਵੇਖਣ ਲੱਗ ਪਈਆਂ। ਸਾਰੇ ਟੀਚਰ ਬਰਾਂਡਿਆਂ ਵਿਚ ਆ ਖਲੋਤੇ। ਪ੍ਰਿੰਸੀਪਲ ਨੂੰ ਵਖਤ ਪੈ ਗਿਆ। ਉਹ ਦਫ਼ਤਰ ਵਿਚੋਂ ਭੱਜਿਆ ਆਇਆ। ਉਪਾਧਿਆਇ ਨੂੰ ਪਤਾ ਲੱਗਿਆ ਤਾਂ ਆ ਕੇ ਲੱਗਿਆ ਸਫ਼ਾਈਆਂ ਪੇਸ਼ ਕਰਨ। ਪਰ ਸ਼ਰਮਾ ਸਰ ਨਾਅਰੇ ਲਵਾਉਂਦੇ ਰਹੇ। ਸਟਾਫ਼ ਦੇ ਕੁਝ ਬੰਦਿਆਂ ਨੇ ਰਲ-ਮਿਲ ਕੇ ਉਹਨਾਂ ਨੂੰ ਮਨਾਇਆ। ਪ੍ਰਿੰਸੀਪਲ ਉਹਨਾਂ ਨੂੰ ਆਪਣੇ ਨਾਲ ਦਫ਼ਤਰ ਵਿਚ ਲੈ ਗਿਆ। ਸ਼ਰਮਾ ਸਰ ਦਾ ਗ਼ੁੱਸਾ ਠੰਢਾ ਨਹੀਂ ਸੀ ਹੋਇਆ। ਉਹ ਕਹਿ ਰਹੇ ਸਨ, "ਮੈਨੂੰ ਗਲੀ-ਮੁਹੱਲੇ ਨਿਕਲਦਿਆਂ ਸ਼ਰਮ ਆਉਂਦੀ ਐ। ਲੋਕ ਸ਼ਿਕਾਇਤ ਕਰਦੇ ਨੇ ਕਿ ਟੀਚਰ ਪੜ੍ਹਾਉਂਦੇ ਨਹੀਂ। ਲੋਕਾਂ ਨੂੰ ਸਮਝਾਉਣ ਲਈ ਮੈਨੂੰ ਘਰ-ਘਰ ਜਾਣਾ ਪੈਂਦੈ। ਉਹ ਮੈਨੂੰ ਉਲਾਂਭੇ ਦਿੰਦੇ ਐ, ਮੈਥੋਂ ਸੁਣੇ ਨਹੀਂ ਜਾਂਦੇ। ਮੈਂ ਨਿਕੰਮਿਆਂ ਦੀ ਹਰਾਮਖ਼ੋਰੀ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਹਰ ਮਹੀਨੇ ਨਕਦ ਨੌਂ ਸੌ ਸਨਤਾਲੀ ਰੁਪਏ ਵੀਹ ਪੈਸੇ ਲੈ ਕੇ ਜੇਬ 'ਚ ਲੈ ਕੇ ਤੁਰਨਦਾਂ, ਤਾਂ ਮੇਰਾ ਫ਼ਰਜ਼ ਐ, ਬੱਚਿਆਂ ਦਾ ਭਲਾ ਸੋਚਾਂ।"

ਤੇ ਸਚਮੁਚ ਸ਼ਰਮਾ ਸਰ ਬੱਚਿਆਂ ਦਾ ਭਲਾ ਕਰਨ ਲਈ ਉਹਨਾਂ ਦੇ ਘਰਾਂ ਤੱਕ ਜਾਂਦੇ ਸਨ। ਸਵੇਰੇ-ਸਵੇਰੇ ਮੰਦਰ ਤੋਂ ਮੁੜਦਿਆਂ ਸਿੱਧੇ ਕਿਸੇ ਨਾ ਕਿਸੇ ਬੱਚੇ ਦੇ ਘਰ ਜਾ ਵੜਦੇ, "ਕਿਉਂ ਬਈ ! ਤੂੰ ਅਜੇ ਸੁੱਤਾ ਪਿਐਂ ! ਕਮਲਿਆ ! ਤੇਰੀ ਦਸਵੀਂ ਜਮਾਤ ਐ, ਉੱਠ, ਕੰਮ ਕਰ, ਪੜ੍ਹ। ਜੇ ਤੇਰੇ ਵਰਗੇ ਜੁਆਨ ਮੁੰਡੇ ਐਨਾ-ਐਨਾ ਚਿਰ ਸੁੱਤੇ ਰਹਿਣ ਤਾਂ ਦੇਸ ਤਰੱਕੀ ਕਿਵੇਂ ਕਰੂਗਾ ? ਹੈਂ, ਸਮਝਾ ਮੈਨੂੰ !"

ਮੁੰਡਾ ਇਕਦਮ ਛਾਲ ਮਾਰ ਕੇ ਬਿਸਤਰੇ ਵਿਚੋਂ ਉੱਠਦਾ, ਸ਼ਰਮਾ ਸਰ ਦੇ ਪੈਰੀਂ ਹੱਥ ਲਾਉਂਦਾ ਅਤੇ ਫੇਰ ਮੂੰਹ-ਹੱਥ ਧੋਣ ਲਈ ਨਲਕੇ ਵੱਲ ਭੱਜ ਉੱਠਦਾ। ਪਿਛੋਂ ਸ਼ਰਮਾ ਸਰ ਉਹਦਾ ਬਿਸਤਰਾ ਤਹਿ ਕਰਦੇ। ਘਰ ਵਾਲਿਆਂ ਦੇ ਰੋਕਦਿਆਂ ਰੋਕਦਿਆਂ ਕਮਰੇ ਦੀ ਅੱਧ-ਪਚੱਧ ਸਾਂਭ-ਸੰਭਾਈ ਕਰ ਦਿੰਦੇ। ਫੇਰ, ਮੁੰਡੇ ਨੂੰ ਕਿਤਾਬਾਂ ਲੈ ਕੇ ਬੈਠਣ ਲਈ ਕਹਿ ਕੇ, ਆਪ ਕਿਸੇ ਅਗਲੇ ਘਰ ਵੱਲ ਤੁਰ ਪੈਂਦੇ। ਇਸ ਘਰ ਵਾਲਿਆਂ ਦੀਆਂ ਚਾਹ-ਪਾਣੀ ਪੀ ਕੇ ਜਾਣ ਲਈ ਪਿਛੋਂ ਵਜਦੀਆਂ ਆਵਾਜ਼ਾਂ ਸਰ ਨੂੰ ਨਹੀਂ ਸਨ ਸੁਣਦੀਆਂ।

ਇਕ ਦਿਨ ਸ਼ਰਮਾ ਸਰ ਮੱਥੇ ਉਤੇ ਪੱਟੀ ਬੰਨ੍ਹੀ ਸਕੂਲ ਆਏ। ਪੁੱਛਣ ਵਾਲਿਆਂ ਨੂੰ ਦੱਸਿਆ, "ਮੈਂ ਰਾਧੂ ਕੇ ਮੰਦਰ ਜਾਂਦਾ ਹੁੰਨਾਂ। ਉਥੇ ਬਗ਼ੀਚੀ ਵਿਚ ਸੈਰ-ਵੈਰ ਕਰ

ਕੇ ਕਸਰਤ ਕਰੀਦੀ ਐ। ਕੱਲ੍ਹ ਮੰਦਰ ਦੀ ਕਮੇਟੀ ਲਈ ਚੋਣ ਹੋਣੀ ਸੀ। ਮੈਂ ਵੀ ਮੈਂਬਰ ਆਂ। ਮੈਂ ਭੋਲੇ ਭਲਵਾਨ ਦੇ ਇਲੈਕਸ਼ਨ ਵਿਚ ਖੜੇ ਹੋਣ ਦੀ ਵਿਰੋਧਤਾ ਕੀਤੀ। ਮੈਂ ਰੌਲਾ ਪਾ ਦਿੱਤਾ ਕਿ ਭੋਲੇ ਭਲਵਾਨ ਨੇ ਪਿਛਲੀ ਵਾਰ ਮੰਦਰ ਦਾ ਪੈਸਾ ਖਾਧਾ ਸੀ। ਕਈ ਜਣੇ ਮੇਰੇ ਗਲ ਪੈ ਗਏ। ਪਰ ਮੈਂ 'ਹਾਇ, ਹਾਇ' ਦੇ ਨਾਅਰੇ ਲਾ ਦਿੱਤੇ। ਭੋਲੇ ਭਲਵਾਨ ਦੇ ਗੁੰਡਿਆਂ ਨੇ ਧੱਕੇ ਦੇ ਕੇ ਮੈਨੂੰ ਮੰਦਰ ਦੀ ਕੰਧ ਵਿਚ ਦੇ ਮਾਰਿਆ। ਮੇਰਾ ਮੱਥਾ ਪਾਟ ਗਿਆ। ਪਰ ਭੋਲੇ ਭਲਵਾਨ ਦਾ ਇਲੈਕਸ਼ਨ ਮੈਂ ਫੇਰ ਵੀ ਨਹੀਂ ਹੋਣ ਦਿੱਤਾ।" ਤੇ ਫੇਰ ਸ਼ਰਮਾ ਸਰ ਜਿਵੇਂ ਆਪਣੇ ਆਪ ਨਾਲ ਗੱਲ ਕਰ ਰਹੇ ਹੋਣ, "ਸੁਸਰੇ, ਮੰਦਰ ਵਰਗੀ ਥਾਂ 'ਤੇ ਵੀ ਹਰਾਮਖ਼ੋਰੀਆਂ ਕਰਨੋਂ ਨਹੀਂ ਟਲਦੇ। ਹੋਰ ਥਾਵਾਂ ਥੋੜ੍ਹੀਆਂ ਨੇ ਖੇਹ ਖਾਣ ਨੂੰ। ਕੋਈ ਥਾਂ ਤਾਂ ਸੁੱਚੀ ਰਹਿਣ ਦਿਓ।"

ਗੱਲ ਕਰਦੇ-ਕਰਦੇ ਉਹ ਜੋਸ਼ ਵਿੱਚ ਆ ਗਏ, "ਮੈਂ ਇਹਨਾਂ ਨੂੰ ਕੀ ਸਮਝਦਾਂ! ਇਹ ਸਭ ਕਾਣੇ ਐ। ਇਹਨਾਂ ਨੇ ਦੇਸ ਦਾ ਬੇੜਾ ਗ਼ਰਕ ਕਰ ਛੱਡਿਐ।...ਮੈਂ ਇਕ-ਇਕ ਨੂੰ ਵੇਖ ਲਵਾਂਗਾ।...ਮੈਂ ਗੁਰੂ ਨਾਨਕ ਦਾ ਸ਼ਰਧਾਲੂ ਆਂ, ਨਾਨਕ ਨੇ ਕਿਹਾ ਸੀ—"ਰਾਜੇ ਸ਼ੀਂਹ ਮੁਕੱਦਮ ਕੁੱਤੇ, ਜਾਇ ਜਗਾਇਨ ਬੈਠੇ ਸੁੱਤੇ।"...ਮੈਂ ਵੀ ਰਾਜਿਆਂ ਮੁਕੱਦਮਾਂ ਨੂੰ ਬਖ਼ਸ਼ਣ ਵਾਲਾ ਨਹੀਂ। ਇਹਨਾਂ ਨੇ ਮਨ-ਮਰਜੀਆਂ ਕਰ-ਕਰ ਕੇ ਗਾਂਧੀ ਦੇ ਭਾਰਤ ਨੂੰ ਸੋਨੇ ਤੋਂ ਮਿੱਟੀ ਕਰ ਦਿੱਤੇ। ਓਏ ਯਾਰੋ! ਕੁਝ ਤਾਂ ਕਰੋ, ਕੁਝ ਤਾਂ ਸੋਚੋ!"

ਗੱਲ ਕਰਦਿਆਂ ਸ਼ਰਮਾ ਸਰ ਅਚਾਨਕ ਰੁਕ ਗਏ। ਉਹਨਾਂ ਦੀ ਨਜ਼ਰ ਸਾਹਮਣੇ ਬਰਾਂਡੇ ਵਿਚ ਚਲੀ ਗਈ ਸੀ। ਉਥੇ ਸਤਪਾਲ ਵਰਮਾ ਜਮਾਤ ਛੱਡ ਕੇ ਬਾਹਰ ਖੜ੍ਹਾ ਸੀ। "ਮੈਂ ਹੁਣੇ ਆਇਆ।" ਕਹਿ ਕੇ, ਸ਼ਰਮਾ ਸਰ ਸਤਪਾਲ ਵੱਲ ਭੱਜ ਪਏ ਅਤੇ ਕੋਲ ਜਾਂਦਿਆਂ ਹੀ ਵਰ੍ਹ ਪਏ, "ਤੂੰ ਏਥੇ ਪਹਿਰਾ ਦੇਣ ਦੀ ਤਨਖ਼ਾਹ ਲੈਨੈਂ?"

"ਮੈਂ ਪੜ੍ਹਾ ਰਿਹਾਂ।" ਸਤਪਾਲ ਵਰਮਾ ਨੇ ਠਰ੍ਹੰਮੇ ਨਾਲ ਵਾਰ ਮੋੜਿਆ ਅਤੇ ਕ੍ਰਿਸ਼ਨ ਦੇ ਬੰਸਰੀ ਵਜਾਉਣ ਵਾਲੇ ਅੰਦਾਜ਼ ਵਿਚ ਇਕ ਲੱਤ ਦੇ ਭਾਰ, ਦੂਜੀ ਨੂੰ ਵਲਾ ਕੇ ਪੈਰ ਦੇ ਅੰਗੂਠੇ ਦੇ ਭਾਰ, ਕੰਧ ਨਾਲ ਟੇਕ ਲਾ ਕੇ ਖੜਾ ਰਿਹਾ।

"ਤੂੰ ਝੂਠ ਬੋਲਦੈਂ।"

"ਝੂਠ ਤੂੰ ਬੋਲਦੈਂ, ਵਿਹਲਾ ਤੂੰ ਫਿਰਦੈਂ। ਵਿਹੜੇ ਵਿਚ ਖੜ੍ਹ ਕੇ ਗੱਪਾਂ ਤੂੰ ਮਾਰ ਰਿਹੈਂ।" ਸਤਪਾਲ ਵਰਮਾ ਨੇ ਕ੍ਰਿਸ਼ਨ ਦਾ ਬੰਸਰੀ ਵਾਲਾ ਅੰਦਾਜ਼, ਛੱਡ ਕੇ ਮਹਾਂਭਾਰਤ ਵੇਲੇ ਦਾ ਅਪਨਾ ਲਿਆ।

ਸ਼ਰਮਾ ਸਰ ਨੇ ਵਾਰ ਬਚਾਇਆ, "ਮੈਂ ਜਾਣਨਾ, ਮੈਂ ਕਦੋਂ, ਕੀ ਕਰਨੇ! ਮੈਂ ਤੇਰੇ ਵਰਗਿਆਂ ਨੂੰ ਸਿੱਧਾ ਕਰਨੈ।"

"ਤੂੰ ਆ ਈ ਜਾ। ਅੱਜ ਵੇਖਦੇ ਆਂ ਕੌਣ ਕੀਹਨੂੰ ਸਿੱਧਾ ਕਰਦੈ।" ਤੇ ਸਤਪਾਲ ਵਰਮਾ ਨੇ ਆਪਣੀ ਘੜੀ ਅਤੇ ਕੋਟ ਲਾਹ ਕੇ ਮੌਕੇ ਉੱਤੇ ਜੁੜ ਚੁੱਕੀ ਭੀੜ ਵਿਚੋਂ ਕਿਸੇ ਨੂੰ ਫੜਾਏ ਅਤੇ ਕਮੀਜ਼ ਦੀਆਂ ਬਾਹਾਂ ਚੜ੍ਹਾਉਣੀਆਂ ਸ਼ੁਰੂ ਕਰ ਦਿੱਤੀਆਂ।

ਸ਼ਰਮਾ ਸਰ ਨੇ ਵੀ ਕੋਟ ਲਾਹ ਕੇ ਜਮਾਤ ਵਿਚ ਇਕ ਡੈਸਕ ਉੱਤੇ ਸੁੱਟ ਦਿੱਤਾ। ਸਕੂਲ ਵਿਚ ਇਕ ਹੰਗਾਮਾ ਖੜ੍ਹਾ ਹੋ ਗਿਆ। ਪ੍ਰਿੰਸੀਪਲ ਦਫ਼ਤਰ ਵਿਚੋਂ ਭੱਜਿਆ

ਆਇਆ। ਜਿਵੇਂ ਅਜਿਹੇ ਮੌਕੇ ਉਤੇ ਹੁੰਦਾ ਹੈ, ਕੁਝ ਟੀਚਰਾਂ ਨੇ ਸ਼ਰਮਾ ਸਰ ਨੂੰ ਸਮਝਾਇਆ ਅਤੇ ਕੁਝ ਨੇ ਸਤਪਾਲ ਵਰਮਾ ਨੂੰ ਧੱਕ ਕੇ ਪਾਸੇ ਕੀਤਾ।

ਪਰ ਸਤਪਾਲ ਵਰਮਾ ਨੇ ਅੱਜ ਕਿਸੇ ਨਤੀਜੇ ਉਤੇ ਪਹੁੰਚਣ ਦਾ ਫ਼ੈਸਲਾ ਕਰ ਲਿਆ ਸੀ। ਉਹਨੇ ਬਾਕੀ ਸਮੇਂ ਲਈ ਛੁੱਟੀ ਦੀ ਅਰਜੀ ਦੇ ਦਿੱਤੀ ਅਤੇ ਇਕ ਲੰਮੇ ਤਕੜੇ ਡੰਡੇ ਦਾ ਪ੍ਰਬੰਧ ਕਰ ਕੇ ਗੇਟ ਕੋਲ ਖਲੋ ਗਿਆ। ਸਟਾਫ਼ ਦੇ ਕਈ ਬੰਦਿਆਂ ਨੇ ਉਹਨੂੰ ਸਮਝਾਇਆ, ਸਕੂਲ ਦੇ ਅਮਨ-ਚੈਨ ਅਤੇ ਸ਼ਰਮਾ ਸਰ ਦੀ ਬਜ਼ੁਰਗੀ ਦਾ ਵਾਸਤਾ ਪਾਇਆ। ਉਹ ਕੁਝ ਕੁ ਢੇਲਾ ਪੈਂਦਾ, ਪਰ ਕੋਈ ਜਣਾ ਬਲਦੀ ਉਤੇ ਤੇਲ ਪਾ ਜਾਂਦਾ, "ਪਰਵਾਹ ਨਾ ਮੰਨ ਮਿੱਤਰਾ! ਅਸੀਂ ਤੇਰੇ ਪਿੱਛੇ ਆਂ। ਅੱਜ ਦੋ ਜੜ ਦੇਵੇਂ ਤਾਂ ਅੱਗੋਂ ਤੋਂ ਸਕੂਲ ਵਿਚ ਅਮਨ-ਚੈਨ ਰਹੇਗਾ।"

ਇਧਰ ਸ਼ਰਮਾ ਸਰ ਨੂੰ ਵੀ ਫ਼ਿਕਰ ਪਿਆ। ਉਹਨਾਂ ਨੇ ਵੀ ਇਕ ਮਜ਼ਬੂਤ ਡੰਡਾ ਹੱਥ ਵਿਚ ਫੜ ਲਿਆ ਅਤੇ ਸਕੂਲ ਵਿਚ ਇਧਰ-ਉਧਰ ਗੇੜੇ ਦੇਣ ਲੱਗ ਪਏ। ਇਸ ਖਿਚਾਅ ਦੀ ਹਾਲਤ ਵਿਚ ਵੀ ਉਹ ਆਪਣੀ ਨਿੱਤ-ਕਿਰਿਆ ਨੂੰ ਨਹੀਂ ਭੁੱਲੇ— ਵਿਹੜੇ ਵਿਚ ਟਾਵੇਂ-ਟਾਵੇਂ ਖਿੱਲਰੇ ਪਏ ਡੱਕੇ-ਪੱਤੇ, ਕਾਗ਼ਜ਼-ਪੱਤਰ, ਕਿੱਲ-ਕੋਕੇ ਚੁਕਦੇ ਫਿਰਦੇ ਰਹੇ। ਉਹ ਕਦੇ-ਕਦੇ ਗੇਟ ਕੋਲ ਡੰਡਾ ਲਈ ਖੜ੍ਹੇ ਸਤਪਾਲ ਵਰਮਾ ਵੱਲ ਵੇਖ ਲੈਂਦੇ ਅਤੇ ਹਥਲਾ ਡੰਡਾਂ ਜ਼ੋਰ ਨਾਲ ਜ਼ਮੀਨ ਉਤੇ ਮਾਰ ਕੇ ਸਫ਼ਾਈ ਦੇ ਕੰਮ ਵਿਚ ਜੁੱਟ ਜਾਂਦੇ!

ਦਸਵੀਂ-ਗਿਆਰ੍ਹਵੀਂ ਦੇ ਮੁੰਡੇ ਵੀ ਚੁੱਪ ਨਹੀਂ ਸਨ ਬੈਠੇ ਹੋਏ। ਪੀਰਡ ਪੜ੍ਹਾਉਣ ਆਏ ਦੂਜੇ ਟੀਚਰਾਂ ਦੀ ਪਰਵਾਹ ਕੀਤੇ ਬਿਨਾਂ ਉਹ ਸ਼ਰਮਾ ਸਰ ਦੀ ਮਦਦ ਵਾਸਤੇ ਕਮਰਕਸੇ ਕਰ ਰਹੇ ਸਨ। ਉਹ ਕਹਿ ਰਹੇ ਸਨ ਕਿ ਸ਼ਰਮਾ ਸਰ ਨੂੰ ਕੋਈ ਹੱਥ ਤਾਂ ਲਾ ਕੇ ਵੇਖੇ।

ਅੰਦਰਖ਼ਾਨੇ ਮੁੰਡਿਆਂ ਨੇ ਡੈਸਕਾਂ ਦੀਆਂ ਟੁੱਟੀਆਂ ਫੱਟੀਆਂ ਨਜ਼ਰ ਵਿਚ ਕਰ ਲਈਆਂ ਸਨ। ਉਹਨਾਂ ਨੇ ਸ਼ਰਮਾ ਸਰ ਨੂੰ ਕਹਿ ਦਿੱਤਾ ਕਿ ਉਹ ਬਿਲਕੁਲ ਫ਼ਿਕਰ ਨਾ ਕਰਨ।

ਜ਼ਾਹਰਾ ਸ਼ਾਂਤੀ ਸੀ, 'ਅੰਦਰੋ-ਅੰਦਰ ਹਿਲਜੁਲ ਹੋ ਰਹੀ ਸੀ। ਜਾਪਦਾ ਸੀ, ਥੋੜ੍ਹੀ ਦੇਰ ਪਿੱਛੋਂ ਛੁੱਟੀ ਹੋਣ ਉਤੇ ਕੁਝ ਭੈੜਾ ਵਾਪਰ ਜਾਵੇਗਾ। ਸ਼ਰਮਾ ਸਰ ਹਰ ਰੋਜ਼ ਅੱਧੀ ਛੁੱਟੀ ਵੇਲੇ ਘਰ ਜਾਂਦੇ ਸਨ ਅਤੇ ਗੇਟ ਕੋਲ ਸਤਪਾਲ ਵਰਮਾ ਡੰਡਾ ਲਈ ਖੜ੍ਹਾ ਸੀ। ਦਫ਼ਤਰ ਵਿਚ ਪ੍ਰਿੰਸੀਪਲ ਸਿਰ ਫੜੀ ਬੈਠਾ ਸੀ। ਸਟਾਫ਼ ਦੇ ਕਈ ਮੈਂਬਰ ਫ਼ਿਕਰਮੰਦ ਸਨ। ਮੁੰਡਿਆਂ ਦੇ ਬੇਕਾਬੂ ਹੋ ਜਾਣ ਦਾ ਪੂਰਾ ਡਰ ਸੀ। ਮੁੰਡੇ ਸ਼ਰਮਾ ਸਰ ਦੀ ਕਦਰ ਕਰਦੇ ਸਨ ਅਤੇ ਉਹਨਾਂ ਦੇ ਕਹਿਣ ਵਿਚ ਸਨ। ਸਤਪਾਲ ਵਰਮਾ ਵੀ ਟਲਣਾ ਨਹੀਂ ਸੀ ਚਾਹੁੰਦਾ। ਸਿਆਣੇ ਸੋਚ ਰਹੇ ਸਨ—ਮੌਕਾ ਕਿਵੇਂ ਸੰਭਾਲਿਆ ਜਾਵੇ। ਸ਼ਰਾਰਤੀ ਚੁੱਪ ਸਨ ਕਿ ਅੱਜ ਸ਼ਰਮਾ ਸਰ ਦੀ ਠੁਕਾਈ ਹੋ ਜਾਵੇ ਤਾਂ ਅੱਗੋਂ ਲਈ ਉਹਨਾਂ ਦੀਆਂ 'ਤੰਗੀਆਂ' ਖ਼ਤਮ ਹੋ ਜਾਣ।

ਸੰਕਟ ਦੀ ਘੜੀ ਆ ਪਹੁੰਚੀ। ਅੱਧੀ ਛੁੱਟੀ ਦੀ ਘੰਟੀ ਵੱਜੀ। ਕੁਝ ਟੀਚਰ ਸਤਪਾਲ ਵਰਮਾ ਕੋਲ ਜਾ ਖਲੋਤੇ ਤਾਂ ਜੋ ਮੌਕਾ ਸੰਭਾਲ ਸਕਣ। ਮੁੰਡਿਆਂ ਨੇ

ਮਹਾਭਾਰਤ ਵਾਲੇ ਚੱਕਰਵਿਊ ਦੀ ਰਚਨਾ ਕਰ ਲਈ। ਸ਼ਰਮਾ ਸਰ ਨੂੰ ਚੱਕਰਵਿਊ ਦੇ ਵਿਚਕਾਰ ਰੱਖ ਕੇ ਮੁੰਡਿਆਂ ਦੀ ਫ਼ੌਜ ਗੇਟ ਵੱਲ ਵਧੀ। ਮੁੰਡਿਆਂ ਦੇ ਜੱਥੇ ਵਿਚਕਾਰ ਡੰਡਾ ਉੱਚਾ ਕਰ ਕੇ ਸ਼ਰਮਾ ਸਰ ਇੰਜ ਚੱਲ ਰਹੇ ਸਨ, ਜਿਵੇਂ ਕੋਈ ਸਿਆਸੀ ਨੇਤਾ ਆਪਣੇ ਜੱਥੇ ਨਾਲ ਝੰਡਾ ਉੱਚਾ ਕਰ ਕੇ ਦਫ਼ਾ ਚੁਤਾਲੀ ਤੋੜਨ ਤੁਰਿਆ ਹੋਵੇ।

ਸਤਪਾਲ ਵਰਮਾ ਲਈ ਔਖੀ ਘੜੀ ਆ ਗਈ। ਉਹਦੇ ਨੇੜੇ ਪਹੁੰਚ ਕੇ ਸ਼ਰਮਾ ਸਰ ਨੇ ਜੱਥੇ ਦੇ ਵਿਚਕਾਰ ਗੇੜਾ ਦਿੱਤਾ ਅਤੇ ਡੰਡਾ ਉੱਚਾ ਕਰਦਿਆਂ ਨਾਅਰਾ ਚੁੱਕਿਆ, "ਭਾਰ...ਤ ਮਾਤਾ ਦੀ... ਜੈ!" ਫੇਰ ਉਹ ਸਤਪਾਲ ਵਰਮਾ ਵੱਲ ਮੂੰਹ ਕਰ ਕੇ ਡੰਡਾ ਵਿਖਾਉਂਦੇ ਬੋਲੇ, "ਕਿਉਂ ਬਈ ਭਰਾਵਾ! ਤੇਰਾ ਡੰਡਾ ਮਜ਼ਬੂਤ ਐ ਜਾਂ ਮੇਰਾ? ਆਪਾਂ ਦੋਵੇਂ ਜਣੇ ਆਪਣੇ ਡੰਡੇ ਪ੍ਰਿੰਸੀਪਲ ਕੋਲ ਜਮ੍ਹਾਂ ਕਰਵਾ ਕੇ ਇਸ ਗੱਲ ਦਾ ਫੈਸਲਾ ਹੀ ਕਿਉਂ ਨਾ ਕਰਵਾ ਲਈਏ।'

ਸ਼ਰਮਾ ਸਰ ਨੇ ਇਹ ਗੱਲ ਅਜਿਹੇ ਅੰਦਾਜ਼ ਵਿਚ ਆਖੀ ਸੀ ਕਿ ਹੋਰਨਾਂ ਦੇ ਨਾਲ ਸਤਪਾਲ ਵਰਮਾ ਦਾ ਵੀ ਹਾਸਾ ਨਿਕਲ ਗਿਆ। ਉਹਨੇ ਡੰਡਾ ਜਮੀਨ ਉਤੇ ਸੁੱਟ ਕੇ ਸਿਰੋਂ ਉਤੇ ਕਰ ਕੇ ਦੋਵੇਂ ਹੱਥ ਜੋੜਦਿਆਂ ਕਿਹਾ, "ਮਹਾਰਾਜ, ਤੁਹਾਡਾ ਡੰਡਾ ਮਜ਼ਬੂਤ ਐ।"

ਤੇ ਸ਼ਰਮਾ ਸਰ ਮੁੰਡਿਆਂ ਦੇ ਜਲੂਸ ਨਾਲ ਗੇਟ ਤੋਂ ਬਾਹਰ ਨਿਕਲ ਗਏ।

ਅੱਧੀ-ਛੁੱਟੀ ਖ਼ਤਮ ਹੋਈ ਤਾਂ ਸ਼ਰਮਾ ਸਰ ਦੇ ਨਾਲ ਉਹਨਾਂ ਦੀ ਪਤਨੀ ਵੀ ਸਕੂਲ ਆ ਪੁੱਜੀ। ਉਹਨੇ ਸਤਪਾਲ ਵਰਮਾ ਨੂੰ ਆਖਿਆ, "ਕਾਕਾ! ਤੂੰ ਸਾਡੇ ਪੁੱਤਰਾਂ ਵਰਗਾ ਏਂ। ਇਹਨਾਂ ਦੇ ਸੁਭਾਅ ਕਰ ਕੇ ਤਾਂ ਅਸੀਂ ਆਪ ਡਰ-ਡਰ ਕੇ ਦਿਨ ਕੱਟਦੇ ਆਂ—ਪਤਾ ਨਹੀਂ ਕਦੋਂ, ਕੀਹਦੇ ਨਾਲ ਝਗੜਾ ਮੁੱਲ ਲੈ ਲੈਣ। ਕੱਲ੍ਹ ਈ ਮੰਦਰ 'ਚੋਂ ਸਿਰ ਪੜਵਾ ਕੇ ਆ ਗਏ। ਭੋਲਾ ਭਲਵਾਨ ਅਜੇ ਵੀ ਧਮਕੀਆਂ ਦਿੰਦਾ ਫਿਰਦੈ। ਸਾਨੂੰ ਚੌਵੀ ਘੰਟੇ ਇਹਨਾਂ ਦਾ ਈ ਫ਼ਿਕਰ ਖਾਂਦਾ ਰਹਿੰਦੈ। ਤੂੰ ਇਹਨਾਂ ਦਾ ਗ਼ੁੱਸਾ ਨਾ ਕਰੀਂ। ਇਹਨਾਂ ਦੇ ਮਨ-ਚਿੱਤ ਕੁਸ਼ ਨਹੀਂ। ਇਹਨਾਂ ਦੀ ਥਾਂ ਮੈਂ ਮਾਫ਼ੀ ਮੰਗ ਲੈਨੀ ਆਂ..."

ਸਤਪਾਲ ਵਰਮਾ ਨੇ ਗ਼ੁੱਸਾ ਪਹਿਲਾਂ ਹੀ ਥੁੱਕ ਦਿੱਤਾ ਹੋਇਆ ਸੀ। ਦੂਜੇ ਟੀਚਰਾਂ ਨੇ ਵੀ ਸ਼ਰਮਾ ਸਰ ਦੀ ਪਤਨੀ ਨੂੰ ਵਿਸ਼ਵਾਸ ਦੁਆਇਆ ਕਿ ਸਕੂਲ ਵਿਚ ਕੋਈ ਗ਼ਲਤ ਗੱਲ ਨਹੀਂ ਹੋਣ ਦਿੱਤੀ ਜਾਵੇਗੀ, ਉਹ ਬੇਫ਼ਿਕਰ ਹੋ ਕੇ ਘਰ ਮੁੜ ਜਾਵੇ। ਪਰ ਸ਼ਰਮਾ ਸਰ ਨੇ ਪਤਨੀ ਨੂੰ ਰੋਕ ਲਿਆ ਅਤੇ ਆਖਿਆ; "ਮੈਂ ਹਰ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਨੌਂ ਸੌ ਸਨਤਾਲੀ ਰੁਪਏ ਵੀਹ ਪੈਸੇ ਇਹਦੀ ਤਲੀ ਉਤੇ ਜਾ ਟਿਕਾਉਨਾਂ। ਹੁਣ ਇਹਦਾ ਵੀ ਫ਼ਰਜ਼ ਐ ਕਿ ਸਿਰ ਪੜਵਾਉਣ ਲਈ ਮੇਰੇ ਬਰਾਬਰ ਖਲੋਵੇ।"

ਤੇ ਪਤੀਬਰਤਾ ਇਸਤਰੀ ਛੁੱਟੀ ਵੇਲੇ ਤੱਕ ਸਕੂਲ ਬੈਠੀ ਰਹੀ।

ਇਸ ਘਟਨਾ ਤੋਂ ਕਈ ਦਿਨ ਪਿੱਛੋਂ ਤੱਕ ਸ਼ਰਮਾ ਸਰ ਸ਼ਾਂਤ ਰਹੇ। ਪਰ ਉਹਨਾਂ ਦੀ ਨਿੱਤ-ਕਿਰਿਆ ਜਾਰੀ ਸੀ। ਸਕੂਲ ਲੱਗਣ ਵੇਲੇ ਫੁੱਲ ਦੀ ਪੱਤੀ-ਪੱਤੀ ਟੀਚਰਾਂ ਵਿਚ ਵੰਡਦੇ। ਸਕੂਲ ਵਿਚ ਇਧਰ-ਉਧਰ ਸਫ਼ਾਈ ਕਰਦੇ ਫਿਰਦੇ। ਨਾਲ ਦਲੀਲ

ਦਿੰਦੇ, "ਵਿਚਾਰਾ ਸਵੀਪਰ ਏਨੇ ਵੱਡੇ ਸਕੂਲ ਦੀ ਸਫ਼ਾਈ ਇਕੱਲਾ ਕਿਵੇਂ ਕਰ ਸਕਦੈ। ਜੇ ਅਸੀਂ ਮਾੜਾ-ਮੋਟਾ ਹੱਥ-ਪੱਲਾ ਮਾਰ ਲਵਾਂਗੇ ਤਾਂ ਕੁਝ ਘਸ ਨਹੀਂ ਚੱਲਿਆ—ਗੁਰੂ ਨਾਨਕ ਦਾ ਮੈਂ ਸ਼ਰਧਾਲੂ ਆਂ। ਨਾਨਕ ਨੇ ਕਿਹਾ ਸੀ—"ਨੀਚਾਂ ਅੰਦਰ ਨੀਚ ਜਾਤ, ਨੀਚੀ ਹੂ ਅਤ ਨੀਚ।...ਅਸੀਂ ਸਭ ਨੀਚ ਹਾਂ। ਮਹਾਤਮਾ ਗਾਂਧੀ ਆਪਣੇ ਹੱਥੀਂ ਆਪਣੀ ਗੰਦਗੀ ਚੁਕਦੇ ਰਹੇ। ਓਏ ਯਾਰੋ! ਅਸੀਂ ਆਪਣੇ ਆਪ ਨੂੰ ਕੀ ਸਮਝਣ ਲੱਗ ਪਏ ਆਂ। ਅਸੀਂ ਹਾਂ ਈ ਕਿਸ ਬਾਗ਼ ਦੀ ਮੂਲੀ!"

ਫੇਰ, ਜਿਵੇਂ ਏਸ ਗੱਲ ਤੋਂ ਉਹਨਾਂ ਨੂੰ ਸ਼ਾਹ ਹੁਸੈਨ ਯਾਦ ਆ ਜਾਂਦਾ। ਉਹ ਗਾਉਣ ਲੱਗ ਪੈਂਦੇ—"ਕੈ ਬਾਗ਼ੇ ਦੀ ਮੂਲੀ ਹੁਸੈਨਾ, ਤੂੰ ਕੈ ਬਾਗ਼ੇ ਦੀ ਮੂਲੀ..." ਗਾਉਂਦੇ-ਗਾਉਂਦੇ ਉਹ ਜਮਾਤਾਂ ਵਲ ਤੁਰ ਪੈਂਦੇ ਅਤੇ ਥੈਲੇ ਵਿਚੋਂ ਕੱਢ-ਕੱਢ ਚਾਕ ਵੰਡਣ ਲੱਗ ਪੈਂਦੇ। ਕਦੇ ਕਿਸੇ ਵਿਹਲੇ ਪੀਰਡ ਵਿਚ ਪਾਣੀ ਦਾ ਜੱਗ ਅਤੇ ਗਲਾਸ ਲੈ ਕੇ ਜਮਾਤਾਂ ਵਿਚ ਪੜ੍ਹਾ ਰਹੇ ਟੀਚਰਾਂ ਨੂੰ ਜਾ ਕੇ ਆਖਦੇ, "ਤੁਸੀਂ ਬਹੁਤ ਕੰਮ ਕਰ ਰਹੇ ਓ। ਲਓ, ਪਾਣੀ ਪੀਓ!" ਇਹਨਾਂ ਟੀਚਰਾਂ ਵਿਚ ਸਤਪਾਲ ਵਰਮਾ ਵੀ ਹੁੰਦਾ, ਡਰਾਇੰਗ ਮਾਸਟਰ ਵੀ ਅਤੇ ਉਹ ਵੀ ਜਿਹੜੇ ਆਪਣੇ ਹੱਕ ਦੀ ਖ਼ਾਤਰ ਲੜਨ ਲਈ ਇੰਡੀਆ ਗੇਟ ਟੀਚਰਾਂ ਦੇ ਇਕੱਠ ਵਿਚ ਨਹੀਂ ਸਨ ਗਏ।

ਕੋਈ ਟੀਚਰ ਕਹਿ ਦਿੰਦਾ, "ਸ਼ਰਮਾ ਜੀ! ਤੁਸੀਂ ਕਿਉਂ ਤਕਲੀਫ਼ ਕਰਦੇ ਓ। ਲੋੜ ਪਈ ਤਾਂ ਆਪੇ ਵਾਟਰਮੈਨ ਨੂੰ ਆਵਾਜ਼ ਮਾਰ ਲਵਾਂਗੇ।"

"ਵਾਟਰਮੈਨ ਵਿਚਾਰਾ ਇਕੱਲਾ ਜਣਾ ਕਿੰਨਿਆਂ ਕੁ ਨੂੰ ਪਾਣੀ ਪਿਆ ਸਕਦੈ। ਜੇ ਆਪਾਂ ਮਾੜੇ-ਮੋਟੇ ਹੱਥ-ਪੈਰ ਹਿਲਾ ਲਵਾਂਗੇ ਤਾਂ ਕੁਝ ਘਸ ਨਹੀਂ ਚੱਲਿਆ।" ਤੇ ਸ਼ਰਮਾ ਸਰ ਪਾਣੀ ਲੈ ਕੇ ਅਗਲੇ ਕਮਰੇ ਵੱਲ ਤੁਰ ਪੈਂਦੇ।

ਇਕ ਦਿਨ ਸਭ ਨੂੰ ਸ਼ਰਮਾ ਸਰ ਦੀ ਇਕ ਨਵੀਂ ਗੱਲ ਦਾ ਪਤਾ ਲੱਗਿਆ। ਉਹ ਹਫ਼ਤੇ ਵਿਚ ਦੋ-ਚਾਰ ਵਾਰ ਸਕੂਲ ਦੇ ਚੌਕੀਦਾਰ ਨੂੰ ਦੁੱਧ ਦੀ ਬੋਤਲ ਦੇ ਜਾਂਦੇ ਸਨ। ਕਿਸੇ ਨੇ ਆਖ ਦਿੱਤਾ, "ਸ਼ਰਮਾ ਜੀ, ਇਹਦੀ ਕੀ ਲੋੜ ਐ?"

"ਲੋੜ ਕਿਉਂ ਨਹੀਂ," ਸ਼ਰਮਾ ਸਰ ਗਲ ਪੈਣ ਵਾਂਗ ਬੋਲੇ, "ਇਸ ਨਾਲ ਉਹ ਕੁਝ ਸ਼ਰਮ ਮੰਨੇਗਾ ਤੇ ਸਕੂਲ ਦਾ ਵਧੇਰੇ ਧਿਆਨ ਰੱਖੇਗਾ।" ਫੇਰ ਕੁਝ ਪਲ ਰੁਕ ਕੇ ਠਰ੍ਹੰਮੇ ਨਾਲ ਬੋਲੇ, "ਉਸ ਵਿਚਾਰੇ ਦੀ ਤਨਖ਼ਾਹ ਈ ਕਿੰਨੀ ਐ! ਜੇ ਏਨਾ ਕੁ ਮੈਂ ਉਹਦੇ ਕੰਮ ਆ ਸਕਾਂ ਤਾਂ ਕੁਝ ਘਸ ਨਹੀਂ ਚੱਲਿਆ।"

ਕਦੇ ਕੋਈ ਟੀਚਰ ਸ਼ਰਮਾ ਸਰ ਨੂੰ ਸਲਾਹ ਦੇ ਬੈਠਦਾ, "ਸ਼ਰਮਾ ਜੀ! ਤੁਸੀਂ ਕਿਉਂ ਐਵੇਂ ਔਖੇ ਹੁੰਦੇ ਰਹਿੰਦੇ ਓ! ਮਸਤ ਰਿਹਾ ਕਰੋ। ਆਪਣਾ ਕੰਮ ਕਰੀ ਚੱਲੋ, ਕਿਸ-ਕਿਸ ਦਾ ਸੁਧਾਰ ਕਰੋਗੇ? ਏਥੇ ਤਾਂ ਢਾਂਚਾ ਈ ਖ਼ਰਾਬ ਐ।"

ਸ਼ਰਮਾ ਸਰ ਨੂੰ ਅਜਿਹੀ ਗੱਲ ਚੰਗੀ ਨਾ ਲੱਗਦੀ। ਉਹ ਛਿੜ ਪੈਂਦੇ, "ਓਏ ਯਾਰੋ! ਇਸ ਖ਼ਰਾਬ ਢਾਂਚੇ ਨੂੰ ਕੌਣ ਠੀਕ ਕਰੂਗਾ? ਦੱਸੋ ਮੈਨੂੰ, ਕੋਈ ਸਮਝਾਓ! ਮੈਂ ਕੀ ਗੁਨਾਹ ਕਰਦਾਂ? ਜਾਟ ਸਕੂਲ ਦਾ ਮੈਂ ਦਸ ਸਾਲ ਹੈਡਮਾਸਟਰ ਰਿਹਾ। ਆਕੜਖ਼ਾਨ ਜਾਟਾਂ ਦੀ ਮੈਨੇਜਿੰਗ ਕਮੇਟੀ ਨਾਲ ਮੈਂ ਟੱਕਰ ਲਈ ਰੱਖੀ। ਪਰ ਸਕੂਲ

ਵਿਚ ਪੱਤਾ ਨਹੀਂ ਸੀ ਹਿੱਲ ਸਕਦਾ। ਮੈਂ ਆਪਣੇ ਅੰਦਰੋਂ ਹੈਡਮਾਸਟਰੀ ਦੀ ਬੂ ਨਹੀਂ ਕੱਢ ਸਕਦਾ। ਤੁਸੀਂ ਭਾਵੇਂ ਦੋਸ਼ ਦੇਵੋ, ਪਰ ਮੈਂ ਕਹਿਣੋਂ ਨਹੀਂ ਟਲ ਸਕਦਾ। ਮੈਂ ਅੰਗਰੇਜ਼ਾਂ ਵੇਲੇ ਸਕੂਲ ਇੰਸਪੈਕਟਰਾਂ ਤੇ ਡਰੈਕਟਰਾਂ ਨੂੰ ਸਾਹ ਨਹੀਂ ਸੀ ਲੈਣ ਦਿੱਤਾ। ਅੱਜ ਵਾਲੇ ਮੇਰੇ ਸਾਹਮਣੇ ਕੀ ਚੀਜ਼ ਐ। ਮੇਰਾ ਕੋਈ ਕੀ ਵਿਗਾੜ ਲਊਗਾ ?"

"ਵਿਗਾੜਨ ਦੀ ਗੱਲ ਨਹੀਂ ਸ਼ਰਮਾ ਜੀ ! ਮੇਰਾ ਮਤਲਬ ਐ ਬਈ ਜਿਸ ਕਾ ਕਾਮ, ਉਸੀ ਕੋ ਸਾਜੇ...ਤੁਸੀਂ ਗਧੇ ਤੇ ਕੁੱਤੇ ਵਾਲੀ ਉਹ ਕਹਾਣੀ ਤਾਂ ਸੁਣੀ ਹੋਈ...।"

"ਹਾਂ, ਹਾਂ, ਮੈਂ ਸਭ ਕੁਝ ਸੁਣਿਆ ਹੋਇਐ। ਇਹ ਵਾਲ ਧੁੱਪੇ ਚਿੱਟੇ ਨਹੀਂ ਕੀਤੇ। ਮੈਂ ਉਹ ਕੁੱਤਾ ਨਹੀਂ ਬਣਨਾ ਚਾਹੁੰਦਾ, ਜੋ ਮਾਲਕ ਦਾ ਨਮਕ ਖਾ ਕੇ ਵੀ ਚੋਰਾਂ ਦੇ ਆਉਣ ਤੇ ਭੌਂਕੇ ਨਾ। ਮੈਂ ਉਹ ਗਧਾ ਬਣਨਾ ਵਧੇਰੇ ਚੰਗਾ ਸਮਝਦਾਂ ਜੀਹਦੇ ਹੀਂਗਣ ਨਾਲ ਘਟੋ-ਘੱਟ ਚੋਰਾਂ ਨੂੰ ਕੰਨ ਤਾਂ ਹੋ ਜਾਂਦੇ ਐ, ਭਾਵੇਂ ਆਪ ਨੂੰ ਪਿਛੋਂ ਡੰਡੇ ਈ ਖਾਣੇ ਪੈਣ ।"

"ਪਰ ਮਾਨਯੋਗ ਬਜ਼ੁਰਗੋ ! ਤੁਸੀਂ ਇਕੱਲੇ ਕਿਸ ਕਿਸ ਨਾਲ ਟੱਕਰ ਲਵੋਗੇ ?"

"ਤੁਸੀਂ ਕਿਸ ਮਰਜ਼ ਦੀ ਦਵਾ ਹੋ ? ਤੁਸੀਂ ਮੇਰੇ ਨਾਲ ਕਿਉਂ ਨਹੀਂ ਰਲਦੇ ? ਬਜ਼ੁਰਗੀ ਦਾ ਖ਼ਿਤਾਬ ਦੇ ਕੇ ਤੁਸੀਂ ਮੈਨੂੰ ਇਹ ਅਹਿਸਾਸ ਕਰਵਾਉਣਾ ਚਾਹੁੰਦੇ ਹੋ ਕਿ ਮੈਂ ਹੁਣ ਗਿਆ-ਬੀਤਿਆ ਹੋ ਗਿਆ ? ਪਰ ਯਾਦ ਰੱਖੋ, ਮੈਂ ਤੁਹਾਡੇ ਵਰਗੇ ਕਈ ਨੌਜਵਾਨਾਂ ਨਾਲੋਂ ਤਕੜਾ ਹਾਂ । ਜੇ ਮੇਰੇ ਨਾਲ ਕੁਝ ਹਮਦਰਦੀ ਹੈ ਤਾਂ ਆਓ, ਮੇਰੇ ਨਾਲ ਰਲ ਕੇ ਇਹਨਾਂ ਕੁਰੱਪਟ ਅਨਸਰਾਂ ਨਾਲ ਟੱਕਰ ਲਓ ।"

ਤੇ ਫੇਰ ਸ਼ਰਮਾ ਸਰ ਨੂੰ ਸਲਾਹ ਦੇਣ ਵਾਲਾ ਸੱਜਣ ਹੋਰ ਕੁਝ ਬੋਲਣ ਜੋਗਾ ਨਾ ਰਹਿੰਦਾ। ਉਹ ਸਿਰਫ਼ ਸੁਣਨ ਜੋਗਾ ਹੀ ਰਹਿ ਜਾਂਦਾ ਅਤੇ ਸ਼ਰਮਾ ਸਰ ਦਾ ਭਾਸ਼ਨ ਜਾਰੀ ਰਹਿੰਦਾ ! ਉਹਨਾਂ ਨੂੰ ਕੋਈ ਕੁਝ ਸਮਝਾ ਨਹੀਂ ਸੀ ਸਕਦਾ।

ਸ਼ਰਮਾ ਸਰ ਆਪ ਹੀ ਦੱਸਦੇ ਸਨ ਕਿ ਉਹਨਾਂ ਨੂੰ 'ਸਮਝਾਉਣ' ਦੀਆਂ ਕੋਸ਼ਿਸ਼ਾਂ ਕਈਆਂ ਨੇ ਕੀਤੀਆਂ ਸਨ। ਪੰਜ ਸਾਲ ਪਹਿਲਾਂ ਇਕ ਸਕੂਲ ਦੇ ਪ੍ਰਿੰਸੀਪਲ ਨੇ ਅਫ਼ਸਰਾਂ ਨਾਲ ਮਿਲ ਕੇ ਸ਼ਰਮਾ ਸਰ ਨੂੰ ਪਾਗਲ ਦੱਸ ਕੇ ਪਾਗਲਖ਼ਾਨੇ ਵੀ ਭਿਜਵਾ ਦਿੱਤਾ। ਪਰ ਮਨੋਵਿਗਿਆਨ ਦੇ ਮਾਹਿਰ ਡਾਕਟਰ ਨੇ ਜਦੋਂ ਸਵਾਲ-ਜਵਾਬ ਕੀਤੇ ਤਾਂ ਦੰਗ ਰਹਿ ਗਿਆ। ਉਹਨੇ ਆਪਣੀ ਰਿਪੋਰਟ ਵਿਚ ਲਿਖਿਆ ਕਿ ਇਹ ਬੰਦਾ ਗ਼ੈਰ-ਮਾਮੂਲੀ ਤੌਰ ਉਤੇ ਸਿਆਣਾ ਹੈ।

ਪਰ ਸ਼ਰਮਾ ਸਰ ਦੀ ਇਸ ਗ਼ੈਰ-ਮਾਮੂਲੀ ਸਿਆਣਪ ਨੇ ਕਈਆਂ ਨੂੰ 'ਔਖੇ' ਕਰ ਛੱਡਿਆ ਸੀ। ਭੋਲਾ ਭਲਵਾਨ ਸਭ ਤੋਂ ਵੱਧ ਔਖਾ ਸੀ।

ਉਸ ਦਿਨ ਸਕੂਲ ਦੀ 'ਮਾਪੇ-ਅਧਿਆਪਕ ਐਸੋਸੀਏਸ਼ਨ' ਦੀ ਚੋਣ ਹੋਣੀ ਸੀ। ਬੱਚਿਆਂ ਦੇ ਮਾਪੇ ਸਕੂਲ ਪੁੱਜ ਰਹੇ ਸਨ। ਭੋਲਾ ਭਲਵਾਨ ਵੀ ਆਇਆ। ਸ਼ਰਮਾ ਸਰ ਉਹਨੂੰ ਗੇਟ ਕੋਲ ਹੀ ਮਿਲ ਪਏ। ਉਹਨਾਂ ਨੇ ਹੱਥ ਜੋੜਦਿਆਂ ਸਿੱਧਾ ਵਾਰ ਕੀਤਾ, "ਭਲਵਾਨ ਜੀ ! ਇਸ ਵਿੱਦਿਆ-ਮੰਦਰ ਨੂੰ ਤਾਂ ਬਖ਼ਸ਼ ਦਿਓ।"

"ਮਾਸਟਰ ਜੀ ਫ਼ਜ਼ੂਲ ਗੱਲਾਂ ਨਾ ਕਰਿਆ ਕਰੋ। ਭਲਾ ਆਪਣਾ ਕਿਸ ਗੱਲ ਦਾ ਵਿਰੋਧ ?" ਭੋਲੇ ਭਗਵਾਨ ਨੇ ਸਿਆਸੀ ਦਾਅ ਖੇਡਿਆ।

"ਵਿਰੋਧ ਇਸੇ ਗੱਲ ਦਾ ਏ, ਬਈ ਤੁਸੀਂ ਆਪਣੀ ਗੰਦੀ ਸਿਆਸਤ ਸਕੂਲ ਵਿਚ ਵਾੜਨ ਦੀ ਕੋਸ਼ਿਸ਼ ਕਰ ਰਹੇ ਓ, ਤੇ ਮੈਂ ਵੜਨ ਨਹੀਂ ਦੇਣੀ।"

"ਇਹ ਤਾਂ ਆਪੋ-ਆਪਣੇ ਜ਼ੋਰ ਦੀ ਗੱਲ ਐ, ਮਾਸਟਰ ਸਾਹਬ।" ਭੋਲੇ ਭਲਵਾਨ ਨੇ ਅਖਾੜੇ ਵਾਲਾ ਦਾਅ ਵਰਤਿਆ।

ਸ਼ਰਮਾ ਸਰ ਨੇ ਵੀ ਜਿਵੇਂ ਲੰਗੋਟ ਕੱਸ ਕੇ ਥਾਪੀ ਮਾਰੀ, "ਠੀਕ ਐ ਫੇਰ, ਅੱਜ ਜ਼ੋਰ ਵੀ ਅਜ਼ਮਾ ਲੈਨੇ ਆਂ।"

ਤੇ ਉਸ ਵੇਲੇ ਇਹ ਗੱਲ ਇੱਥੇ ਹੀ ਠੱਪ ਹੋ ਗਈ। ਕੁਝ ਚਿਰ ਪਿਛੋਂ ਮੀਟਿੰਗ ਸ਼ੁਰੂ ਹੋਈ। ਹੋਰ ਕਾਰਵਾਈਆਂ ਪੂਰੀਆਂ ਕਰਨ ਪਿੱਛੋਂ ਚੋਣਾਂ ਕੀਤੀਆਂ ਜਾਣ ਲੱਗੀਆਂ। ਰਵਾਇਤ ਅਨੁਸਾਰ ਐਸੋਸੀਏਸ਼ਨ ਦੇ ਪਰਧਾਨ ਦੀ ਪਦਵੀ ਪ੍ਰਿੰਸੀਪਲ ਨੂੰ ਮਿਲਣੀ ਸੀ, ਮਿਲ ਗਈ। ਮੀਤ ਪਰਧਾਨ ਲਈ ਭੋਲੇ ਭਲਵਾਨ ਦਾ ਨਾਂ ਪੇਸ਼ ਹੋਇਆ।

ਸ਼ਰਮਾ ਸਰ ਹੱਥ ਜੋੜ ਕੇ ਖੜ੍ਹੇ ਹੋ ਗਏ, "ਸੱਜਣੋ! ਮੈਂ ਬੇਨਤੀ ਕਰਦਾਂ ਕਿ ਦੁੱਧ ਦੀ ਰਾਖੀ ਬਿੱਲੀਆਂ ਨੂੰ ਬਿਠਾਉਣ ਦੀ ਕੋਸ਼ਿਸ਼ ਨਾ ਕਰੋ। ਆਪਣੇ ਬੱਚਿਆਂ ਉਤੇ ਤਰਸ ਕਰੋ। ਮੀਤ ਪਰਧਾਨ ਲਈ ਮੈਂ ਰਾਮ ਸਰੂਪ ਜੀ ਦਾ ਨਾਂ ਪੇਸ਼ ਕਰਦਾਂ।"

"ਸ਼ਰਮਾ ਸਾਹਬ! ਮੀਟਿੰਗ ਦੇ ਕੈਦੇ-ਕਨੂੰਨ ਸਿੱਖੋ ਤੇ ਤਰੀਕੇ ਨਾਲ ਗੱਲ ਕਰੋ।" ਭੋਲੇ ਭਲਵਾਨ ਦਾ ਨਾਂ ਪੇਸ਼ ਕਰਨ ਵਾਲੇ ਨੇ ਇਤਰਾਜ਼ ਕੀਤਾ।

"ਮੈਨੂੰ ਇਹੋ ਕਾਇਦੇ-ਕਾਨੂੰਨ ਤੇ ਤਰੀਕੇ ਤੁਸੀਂ ਸਿਖਾਏ ਐ। ਹਰਾਮਖ਼ੋਰਾਂ ਵਾਸਤੇ ਮੈਂ ਏਦੂੰ ਚੰਗੇ ਲਫ਼ਜ਼ ਨਹੀਂ ਵਰਤ ਸਕਦਾ" ਸ਼ਰਮਾ ਸਰ ਨੇ ਕੁਝ ਠਰੰ੍ਹਮੇ ਅਤੇ ਜੋਸ਼ ਦੇ ਰਲੇ-ਮਿਲੇ ਢੰਗ ਨਾਲ ਕਿਹਾ।

"ਆਪਣੇ ਲਫ਼ਜ਼ ਵਾਪਸ ਲਓ। ਇਹ ਤੁਹਮਤ ਬਰਦਾਸ਼ਤ ਨਹੀਂ ਕੀਤੀ ਜਾਵੇਗੀ", ਦੂਜੀ ਧਿਰ ਦਾ ਇਕ ਹੋਰ ਬੰਦਾ ਉਠ ਖਲੋਤਾ।

"ਹਾਂ, ਤੁਸੀਂ ਜੀਹਦਾ ਮਰਜ਼ੀ ਨਾਂ ਪੇਸ਼ ਕਰੋ, ਪਰ ਏਦਾਂ ਦੇ ਲਫ਼ਜ਼ ਨਹੀਂ ਵਰਤ ਸਕਦੇ। ਤੁਹਾਨੂੰ ਲਫ਼ਜ਼ ਵਾਪਸ ਲੈਣੇ ਪੈਣਗੇ", ਇਕ ਹੋਰ ਨੇ ਆਵਾਜ਼ ਉੱਚੀ ਕੀਤੀ।

ਤੇ ਫੇਰ ਕੁਝ ਹੋਰ ਬੰਦੇ ਖੜ੍ਹੇ ਹੋ ਗਏ। ਭੋਲੇ ਭਲਵਾਨ ਦਾ ਟੋਲਾ ਮਾਫ਼ੀ ਮੰਗਣ ਲਈ ਸ਼ਰਮਾ ਸਰ ਉਤੇ ਜ਼ੋਰ ਪਾਉਣ ਲੱਗਿਆ। ਸ਼ਰਮਾ ਸਰ ਹੋਰ ਵਧੇਰੇ ਵਿਸ਼ੇਸ਼ਣ ਲਾਉਣ ਲੱਗ ਪਏ। ਝਗੜਾ ਵਧ ਚੱਲਿਆ। ਪ੍ਰਿੰਸੀਪਲ ਅਤੇ ਕੁਝ ਹੋਰ ਸਿਆਣੇ ਬੰਦੇ ਝਗੜਾ ਰੋਕਣ ਦਾ ਜਤਨ ਕਰ ਰਹੇ ਸਨ। ਇਕ ਕਾਵਾਂ-ਰੌਲੀ ਮੱਚੀ ਹੋਈ ਸੀ—ਸ਼ਰਮਾ ਮਾਫ਼ੀ ਮੰਗੇ!...ਮਾਫ਼ੀ ਦੀ ਐਸੀ ਕੀ ਤੈਸੀ...ਛੱਡੋ ਜੀ, ਜਾਣ ਦਿਓ...ਸਭ ਹਰਾਮਖ਼ੋਰ...ਇਹ ਗੱਲ ਆਖੀ ਕਿਵੇਂ...ਤੁਸੀਂ ਹੀ ਬੱਸ ਕਰੋ, ਭਲਵਾਨ ਜੀ...ਸਕੂਲ ਵਰਗੀ ਪਵਿੱਤਰ ਥਾਂ...ਮਾਫ਼ੀ ਮੰਗਵਾਓ...ਗੰਦ ਪਾਉਣ ਆ ਗਏ...ਜਾਣ ਵੀ ਦਿਓ ਹੁਣ...ਗੁੰਡਿਆਂ ਦਾ ਟੋਲਾ ਹਾਇ! ਹਾਇ।...ਕਿਉਂ ਝੱਲ ਖਿਲਾਰਦੇ...ਲਫ਼ਜ਼ ਵਾਪਸ ...ਇਕ-ਇਕ ਨੂੰ ਵੇਖ ਲਵਾਂਗਾ...ਆ ਫੇਰ...ਓ ਬਈ ਸਿਆਣੇ ਬਣੋ...ਐਸੀ ਕੀ ਤੈਸੀ...ਹਰਾਮਖ਼ੋਰ...ਤੂੰ ਹਰਾਮਖ਼ੋਰ!

ਤੇ ਫੇਰ ਗੱਲ ਛੁਡਾਉਣ ਵਾਲਿਆਂ ਦੇ ਵੱਸ ਤੋਂ ਬਾਹਰ ਦੀ ਹੋ ਗਈ। ਭੋਲੇ ਭਲਵਾਨ ਦੀ ਟੋਲੀ ਨੇ ਸ਼ਰਮਾ ਸਰ ਨੂੰ ਘੇਰ ਲਿਆ। ਘਸੁੰਨ ਵਰ੍ਹਨ ਲੱਗੇ। ਸ਼ਰਮਾ ਸਰ ਦੇ ਕੋਟ ਦਾ ਕਾਲਰ ਲਮਕ ਗਿਆ। ਹਥਲਾ ਥੈਲਾ ਭੁੰਜੇ ਡਿੱਗ ਕੇ ਕਈ ਤਰ੍ਹਾਂ ਦੇ ਪੈਰਾਂ ਹੇਠ ਮਧੋਲਿਆ ਜਾਣ ਲੱਗਿਆ। ਥੈਲੇ ਵਿਚਲੇ ਚਾਵਲਾਂ ਦੇ ਟੁਕੜੇ ਅਤੇ ਫੁਲ ਇੱਧਰ-ਉੱਧਰ ਖਿੰਡ ਗਏ। ਕਿਸੇ ਨੇ ਸ਼ਰਮਾ ਸਰ ਨੂੰ ਵਾਲਾਂ ਤੋਂ ਫੜ ਕੇ ਭੁਆਂਟਣੀ ਦੇ ਕੇ ਭੁੰਜੇ ਸੁੱਟ ਦਿੱਤਾ। ਉਹਨਾਂ ਦਾ ਸਿਰ ਕੁਰਸੀ ਨਾਲ ਜਾ ਵੱਜਿਆ। ਛੁਡਾਉਣ ਵਾਲਿਆਂ ਨੇ ਹੰਭਲਾ ਮਾਰਿਆ। ਸ਼ਰਮਾ ਸਰ ਦੇ ਡਿੱਗਣ ਕਰਕੇ ਵੀ ਦੂਜੀ ਧਿਰ ਕੁਝ ਸੰਭਲੀ। ਘਸੁੰਨ-ਬਾਜ਼ੀ ਰੁਕੀ। ਭੋਲੇ ਭਲਵਾਨ ਦਾ ਟੋਲਾ ਮੀਟਿੰਗ ਵਿਚੋਂ 'ਵਾਕ-ਆਊਟ' ਕਰ ਗਿਆ। ਗਿਣਵੇਂ ਬੰਦੇ ਬਾਕੀ ਰਹਿ ਗਏ।

ਸ਼ਰਮਾ ਸਰ ਕੂਹਣੀਆਂ ਦੇ ਸਹਾਰੇ ਹੌਲੀ-ਹੌਲੀ ਉੱਠੇ ਅਤੇ ਕੁਰਸੀ ਨਾਲ ਢੋਅ ਲਾ ਕੇ ਬੈਠ ਗਏ। ਕਿਸੇ ਨੇ ਸਹਾਰਾ ਦੇਣਾ ਚਾਹਿਆ ਤਾਂ ਉਹਨਾਂ ਨੇ ਹੱਥ ਦੇ ਇਸ਼ਾਰੇ ਨਾਲ ਰੋਕ ਦਿੱਤਾ। ਪ੍ਰਿੰਸੀਪਲ ਨੇ ਚਪੜਾਸੀ ਨੂੰ ਪਾਣੀ ਲਿਆਉਣ ਲਈ ਭੇਜਿਆ। ਸਾਰੇ ਜਣੇ ਭਮੱਤਰੇ ਜਿਹੇ ਖੜ੍ਹੇ ਸਨ!

ਚਪੜਾਸੀ ਪਾਣੀ ਦਾ ਜੱਗ ਅਤੇ ਗਲਾਸ ਲੈ ਕੇ ਆਇਆ। "ਰਹਿਣ ਦੇ।" ਸ਼ਰਮਾ ਸਰ ਨੇ ਹੱਥ ਦੇ ਇਸ਼ਾਰੇ ਵਿਚ ਮੱਧਮ ਜਿਹੀ ਆਵਾਜ਼ ਰਲਾ ਕੇ ਕਿਹਾ, "ਮੈਂ ਅਜੇ ਜਿਉਂਦਾਂ। ਜਦੋਂ ਮਰ ਗਿਆ ਤਾਂ ਭਾਵੇਂ ਨੁਹਾ ਦੇਣਾ।"

ਤੇ ਸ਼ਰਮਾ ਸਰ ਹੌਲੀ-ਹੌਲੀ ਉੱਠ ਕੇ ਖੜ੍ਹੇ ਹੋ ਗਏ। ਆਪਣਾ ਥੈਲਾ ਅਤੇ ਥੈਲੇ ਵਿਚਲਾ ਸਾਮਾਨ ਸਾਂਭਿਆ। ਕੱਪੜਿਆਂ ਤੋਂ ਮਿੱਟੀ ਝਾੜਦੇ ਬੋਲੇ, "ਹਰਾਮਖ਼ੋਰ, ਮੰਦਰਾਂ ਦਾ ਫ਼ੰਡ ਖਾ ਕੇ ਹੁਣ ਬੱਚਿਆਂ ਦਾ ਖਾਣ ਆ ਗਏ।" ਥੈਲੇ ਵਿਚੋਂ ਤੌਲੀਆ ਕੱਢ ਕੇ ਸਿਰ ਅਤੇ ਮੂੰਹ ਵਿਚੋਂ ਨਿਕਲਦਾ ਲਹੂ ਪੂੰਝਦੇ ਹੋਏ ਫੇਰ ਬੁੜਬੁੜਾਏ, "ਮੈਂ ਨਹੀਂ ਖਾਣ ਦਿਆਂਗਾ।...ਮੈਂ ਵੱਡਿਆਂ-ਵੱਡਿਆਂ ਨਾਲ ਟੱਕਰ ਲਈ ਰੱਖੀ, ਇਹ ਮੇਰੇ ਸਾਹਮਣੇ ਕੀ ਚੀਜ਼ ਨੇ!...ਮੈਂ ਕਿਸੇ ਨੂੰ ਕੀ ਸਮਝਦਾਂ!...ਹਰਾਮਖ਼ੋਰ...ਮੇਰਾ ਕੋਈ ਕੀ ਵਿਗਾੜ ਸਕਦੈ..."

ਤੇ ਉਹ ਬੁੜਬੁੜ ਕਰਦੇ, ਕੁਰਸੀਆਂ ਨੂੰ ਤਰਤੀਬ ਦੇਣ ਲੱਗ ਪਏ। ਫੇਰ ਥੈਲੇ ਨੂੰ ਖੱਬੀ ਬਾਂਹ ਉਤੇ ਠੀਕ ਕਰ ਕੇ ਟੰਗਿਆ ਅਤੇ ਸਕੂਲ ਦੇ ਵਿਹੜੇ ਵਿਚੋਂ ਡੱਕੇ-ਪੱਤੇ, ਰੱਦੀ ਕਾਗ਼ਜ਼-ਪੱਤਰ, ਕਿੱਲ-ਕੋਕੇ ਚੁੱਕਦੇ ਹੋਏ ਪਾਣੀ ਦੀਆਂ ਟੂਟੀਆਂ ਵੱਲ ਤੁਰ ਪਏ।

# ਪੂਰਾ ਆਦਮੀ

## ਸਾਧੂ ਸਿੰਘ

"ਸਰ ਤੁਸੀਂ ਸ਼ਾਮ ਪ੍ਰਸ਼ਾਦ ਨੂੰ ਜਾਣਦੇ ਹੋ ?" ਕਲਾਸ ਰੂਮ ਤੋਂ ਬਾਹਿਰ ਨਿਕਲਣ ਸਾਰ ਹੀ ਇਕ ਕੁੜੀ ਨੇ ਜ਼ਰਾ ਕੁ ਝਿਜਕਦਿਆਂ ਅਚਾਨਕ ਮੈਨੂੰ ਇਹ ਸੁਆਲ ਪੁੱਛਿਆ ਤਾਂ ਮੈਂ ਛਿਣ ਭਰ ਲਈ ਰਤਾ ਕੁ ਸੋਚੀਂ ਪੈ ਗਿਆ ਸਾਂ।

"ਸ਼ਾਮ ਪ੍ਰਸ਼ਾਦ ! ਹਾਂ ਹਾਂ, ਸ਼ਾਮ ਲਾਲ; ਸ਼ਾਮ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਸ਼ਾਮ ਮੇਰਾ ਦੋਸਤ ਹੈ। ਕਾਲਜ ਵਿਚ ਅਸੀਂ ਇਕੱਠੇ ਪੜ੍ਹਦੇ ਰਹੇ ਹਾਂ।"

ਅੱਧ-ਪਛਾਣੇ ਜਿਹੇ ਚਿਹਰੇ ਵਾਲੀ ਉਸ ਵਿਦਿਆਰਥਣ ਦੀ ਅਚਾਨਕ ਪੁੱਛ ਨਾਲ ਮੈਂ ਫ਼ਿਕਰਮੰਦ ਜਿਹਾ ਹੋ ਗਿਆ ਸਾਂ।

ਕਈ ਮਹੀਨੇ ਪਹਿਲਾਂ ਮੇਰੀ ਗ਼ੈਰ-ਹਾਜ਼ਰੀ ਵਿਚ ਕੋਈ ਸੱਜਣ ਦਫ਼ਤਰ ਵਿਚ ਇਹ ਸੁਨੇਹਾ ਛੱਡ ਗਏ ਸਨ ਕਿ ਸ਼ਾਮ ਲਾਲ ਦੀ ਸੇਹਤ ਠੀਕ ਨਹੀਂ। ਉਹ ਡੀ. ਐਮ. ਸੀ. ਹਸਪਤਾਲ ਵਿਚ ਦਾਖ਼ਲ ਸੀ। ਕਮਰੇ, ਵਾਰਡ ਜਾਂ ਬੈੱਡ ਨੰਬਰ ਬਾਰੇ ਮੈਨੂੰ ਕੁਝ ਨਹੀਂ ਸੀ ਪਤਾ। ਦੱਸਣ ਵਾਲਾ ਸਿਰਫ਼ ਏਨਾ ਹੀ ਕਹਿ ਗਿਆ ਸੀ ਕਿ ਪਉੜੀਆਂ ਚੜ੍ਹਨ ਸਾਰ ਪਹਿਲੇ ਕਮਰੇ ਵਿਚ ਹੀ ਸ਼ਾਮ ਲਾਲ ਦਾ ਮੰਜਾ ਸੀ।

ਸੁਨੇਹਾ ਮਿਲਦਿਆਂ ਹੀ ਮੈਂ ਹਸਪਤਾਲ ਗਿਆ। ਪਉੜੀਆਂ ਨਾਲ ਲੱਗਦੇ ਸਭ ਕਮਰੇ ਵੇਖੇ। ਹਸਪਤਾਲ ਦਾ ਕੋਨਾ ਕੋਨਾ ਛਾਣ ਮਾਰਿਆ। ਪੁੱਛ-ਗਿੱਛ ਦਫ਼ਤਰ ਤੋਂ ਪਤਾ ਕੀਤਾ। ਸ਼ਾਮ ਲਾਲ ਨਾਂ ਦੇ ਕਿਸੇ ਮਰੀਜ਼ ਦੀ ਮੈਨੂੰ ਕੋਈ ਉੱਘ-ਸੁੱਘ ਨ ਮਿਲੀ। ਦੂਜੇ ਦਿਨ ਫੇਰ ਹਸਪਤਾਲ ਗਿਆ। ਪਰ ਮੈਨੂੰ ਉਹਦਾ ਕੋਈ ਥਹੁ-ਟਿਕਾਣਾ ਨਾ ਮਿਲਿਆ। ਅਗਲੇ ਕਈ ਦਿਨ ਇਸ ਉਡੀਕ ਵਿਚ ਰਿਹਾ ਕਿ ਸ਼ਾਇਦ ਉਹਦਾ ਕਿਸੇ ਹੱਥ ਕੋਈ ਹੋਰ ਸੁਨੇਹਾ ਆਏ। ਪਰ ਅਜੇਹਾ ਕੁਝ ਨ ਹੋਇਆ। ਕਈ ਦਿਨ ਮਨ ਨੂੰ ਇਕ ਸੰਸਾ ਜਿਹਾ ਲੱਗਾ ਰਿਹਾ।

ਉਨ੍ਹੀਂ ਦਿਨੀਂ ਨਿੱਤ ਦੇ ਕੰਮਾਂ ਕਾਰਾਂ ਤੋਂ ਬਿਨਾਂ ਆਪਣੀ ਕਿਸੇ ਪ੍ਰੀਖਿਆ ਦੇ ਸਿਲ-ਸਿਲੇ ਵਿਚ ਪੜ੍ਹਨ-ਲਿਖਣ ਵਿਚ ਏਨੀ ਮਸਰੂਫ਼ੀਅਤ ਸੀ ਕਿ ਮੈਂ ਸ਼ਾਮ ਦੇ ਪਿੰਡ ਜਾ ਕੇ ਉਹਦੀ ਖ਼ਬਰਸਾਰ ਲੈਣ ਜੋਗਾ ਵਕਤ ਨਾ ਕੱਢ ਸਕਿਆ ਤੇ ਹੌਲੀ ਹੌਲੀ ਮੇਰੀ ਚਿੰਤਾ ਕੰਮਾਂ-ਕਾਰਾਂ ਦੇ ਭਾਰ ਹੇਠ ਦੱਬੀ ਗਈ। ਕਦੀ ਸ਼ਾਮ ਦੇ ਸੁਨੇਹੇ ਦਾ ਚੇਤਾ ਆਉਂਦਾ ਤਾਂ ਇੰਝ ਮਹਿਸੂਸ ਹੁੰਦਾ ਜਿਵੇਂ ਛਿਲਤਰ ਲੱਗੀ ਅੱਡੀ ਉੱਪਰ ਅਚਾਨਕ ਭਾਰ ਪੈ ਗਿਆ

ਹੋਵੇ। ਇਕ ਚੀਸ ਜਿਹੀ ਉਠਦੀ ਤੇ ਕੰਮਾਂ ਦੇ ਬੋਝ ਹੇਠ ਵਿਸਰ ਜਾਂਦੀ।

ਓਦਣ ਉਸ ਕੁੜੀ ਨੇ ਜਦੋਂ ਸ਼ਾਮ ਦਾ ਜ਼ਿਕਰ ਕੀਤਾ ਸੀ, ਤਾਂ ਮੈਨੂੰ ਲੱਗਾ ਜਿਵੇਂ ਛਿਲਤਰ ਲੱਗੀ ਅੱਡੀ ਕਿਸੇ ਮਨੂਰ ਦੀ ਨੁੱਕਰ ਉੱਪਰ ਰੱਖੀ ਗਈ ਹੋਵੇ।

"ਜੀ, ਸ਼ਾਮ ਲਾਲ ਦੀ ਭੈਣ ਦਾ ਘਰ ਮੇਰੇ ਨਾਨਕਿਆਂ ਦੇ ਗੁਆਂਢ ਵਿਚ ਹੈ। ਜਦੋਂ ਉਹਨੂੰ ਪਤਾ ਲੱਗਾ ਕਿ ਮੈਂ ਇਸ ਯੂਨੀਵਰਸਿਟੀ ਵਿਚ ਪੜ੍ਹਦੀ ਹਾਂ ਤਾਂ ਉਸਨੇ ਮੈਨੂੰ ਤੁਹਾਡਾ ਪਤਾ ਕਰਨ ਲਈ ਕਿਹਾ ਸੀ। ਕਈ ਦਿਨਾਂ ਤੋਂ ਤੁਹਾਨੂੰ ਲੱਭ ਰਹੀ ਸਾਂ। ਤੁਹਾਡੇ ਨਾਂ ਦੇ ਹੋਰ ਵੀ ਕਈ ਪ੍ਰੋਫ਼ੈਸਰ ਹਨ। ਸ਼ਾਂਤਾ ਤੁਹਾਡਾ ਸਿਰਨਾਵਾਂ ਮੰਗਦੀ ਸੀ।"

ਮੈਂ ਕਾਹਲੀ ਕਾਹਲੀ ਆਪਣਾ ਸਿਰਨਾਵਾਂ ਝਰੀਟ ਦਿੱਤਾ ਸੀ ਤੇ ਉਸ ਨੂੰ ਤਾਕੀਦ ਕੀਤੀ ਸੀ ਕਿ ਉਹ ਮੈਨੂੰ ਸ਼ਾਮ ਦੀ ਰਾਜ਼ੀ ਖ਼ੁਸ਼ੀ ਬਾਰੇ ਕੱਲ੍ਹ ਹੀ ਸੰਤੋ ਤੋਂ ਪੁੱਛ ਕੇ ਦੱਸੇ।

ਪਰ ਐਤਵਾਰ ਤੋਂ ਪਹਿਲਾਂ ਉਸ ਪਿੰਡ ਨਹੀਂ ਸੀ ਜਾਣਾ ਤੇ ਓਸ ਦਿਨ ਹਾਲੇ ਵੀਰਵਾਰ ਸੀ। ਮੈਨੂੰ ਸ਼ਾਮ ਦੀ ਸੁੱਖ-ਸਾਂਦ ਦਾ ਸੁਨੇਹਾ ਸੋਮਵਾਰ ਨੂੰ ਹੀ ਮਿਲ ਸਕਦਾ ਸੀ।

ਨਹੀਂ, ਨਹੀਂ। ਸੋਮਵਾਰ ਬੜੀ ਦੂਰ ਸੀ ਹਾਲੇ। ਸੋਮਵਾਰ ਤੱਕ ਕੌਣ ਸੂਲੀ ਤੇ ਲਟਕਿਆ ਰਹੇ? ਐਤਵਾਰ ਨੂੰ ਮੈਂ ਫਗਵਾੜੇ ਤਾਂ ਜਾਣਾ ਹੀ ਸੀ। ਐਤਵਾਰ ਦੀ ਥਾਂ ਸਨਿੱਚਰਵਾਰ ਅੱਧੀ ਛੁਟੀ ਹੋਣ ਮਗਰੋਂ ਤੁਰ ਪਵਾਂਗਾ। ਮਿਠੜਾ ਕੋਈ ਦਿੱਲੀ-ਦੱਖਣ ਤਾਂ ਹੈ ਨਹੀਂ। ਫਲੌਰ ਤੋਂ ਸਤਾਰਾਂ-ਅਠਾਰਾਂ ਕਿਲੋਮੀਟਰ ਵਾਟ ਹੈ ਸਾਰੀ। ਸਿੱਧਾ ਫਗਵਾੜੇ ਜਾਣ ਦੀ ਥਾਂ ਫਲੌਰ ਤੋਂ ਮੋਟਰ ਸਾਈਕਲ ਦਾ ਮੂੰਹ ਓਧਰ ਨੂੰ ਭੁਆਂ ਲਵਾਂਗਾ। ਅੱਧੇ-ਪੌਣੇ ਘੰਟੇ ਵਿਚ ਸ਼ਾਮ ਕੋਲ ਪੁੱਜ ਜਾਵਾਂਗਾ। ਸਨਿੱਚਰਵਾਰ ਰਾਤ ਉਹਦੇ ਕੋਲ ਠਹਿਰਾਂਗਾ ਤੇ ਐਤਵਾਰ ਨੂੰ ਫਗਵਾੜੇ ਚਲਾ ਜਾਵਾਂਗਾ। ਬੱਸ ਏਨੀ ਕੁ ਹੀ ਤਾਂ ਗੱਲ ਸੀ ਸਾਰੀ! ਪਰ ਮੈਂ ਹੈਰਾਨ ਸਾਂ ਕਿ ਏਨੀ ਕੁ ਗੱਲ ਨੂੰ ਪਿਛਲੇ ਨੌਂ ਦਸ ਮਹੀਨਿਆਂ ਤੋਂ ਕਿਉਂ ਮੁਲਤਵੀ ਕਰਦਾ ਰਿਹਾ ਸਾਂ! ਏਨੀ ਵੀ ਕੀ ਮਸਰੂਫ਼ੀਅਤ ਸੀ ਆਖ਼ਰ! ਪਰ ਚਲੋ ਖ਼ੈਰ, ਹੁਣ ਮੈਂ ਹੋਰ ਲੇਟ ਨਹੀਂ ਹੋਵਾਂਗਾ।

ਕੀ ਸੋਚਦਾ ਹੋਵੇਗਾ ਸ਼ਾਮ ਮੇਰੇ ਬਾਰੇ? ਕਿਹੋ ਜਿਹੀ ਦੋਸਤੀ ਹੈ ਮੇਰੀ ਸ਼ਾਮ ਨਾਲ? ਉਹ ਮੇਰੇ ਸ਼ਹਿਰ ਵਿਚ ਬੀਮਾਰ, ਹਸਪਤਾਲ ਵਿਚ ਦਾਖ਼ਲ ਤੇ ਮੈਂ ਉਹਦੀ ਖ਼ਬਰ ਤੱਕ ਨਹੀਂ ਲੈਣ ਜਾ ਸਕਿਆ। ਬਹੁਤ ਕੋਸ਼ਿਸ਼ ਕੀਤੀ ਸੀ ਮੈਂ ਸ਼ਾਮ ਦਾ ਹਸਪਤਾਲ ਵਿਚ ਥਹੁ-ਪਤਾ ਲੱਭਣ ਦੀ। ਘੰਟਿਆਂ ਬੱਧੀ ਕਮਲਿਆਂ ਹਾਰ ਪੁੱਛਦਾ ਰਿਹਾ ਸਾਂ ਹਾਰੀ ਸਾਰੀ ਕੋਲੋਂ ਮਿਠੜੇ ਤੋਂ ਆਏ ਕਿਸੇ ਮਰੀਜ਼ ਸ਼ਾਮ ਬਾਰੇ। ਪਰ ਇਸ ਗੱਲ ਦਾ ਤਾਂ ਮੈਨੂੰ ਪਤਾ ਹੈ, ਸਿਰਫ਼ ਮੈਨੂੰ ਹੀ।

ਹੁਣ ਜਦ ਓਹਦੇ ਪਿੰਡ ਜਾਵਾਂਗਾ ਤਾਂ ਆਪਣੀ ਸਥਿਤੀ ਸਪਸ਼ਟ ਕਰਨ ਤੋਂ ਪਹਿਲਾਂ ਮੈਨੂੰ ਉਹਦੀਆਂ ਅੱਖਾਂ ਦਾ ਸਾਹਮਣਾ ਕਰਨਾ ਮੁਸ਼ਕਿਲ ਹੋ ਜਾਏਗਾ। ਕਿਵੇਂ ਝਾਕ ਸਕਾਂਗਾ ਉਹਦੀਆਂ ਅੱਖਾਂ ਵਿਚ? ਜਦੋਂ ਉਹਨੇ ਆਖਿਆ "ਕੋਹੜੀਆ ਬੱਸ ਏਨੇ ਤੋਂ ਵੀ ਗਿਆ!" ਧਰਤੀ ਮੈਨੂੰ ਥਾਂ ਨਹੀਂ ਦੇਵੇਗੀ। ਉਹਨੂੰ ਕੀ ਪਤਾ ਕਿ ਮੈਂ ਉਹਨੂੰ ਕਿੰਨਾ ਲੱਭਦਾ ਰਿਹਾ ਹਾਂ, ਉਹਦੇ ਬਾਰੇ ਕਿੰਨਾ ਫ਼ਿਕਰਮੰਦ ਰਿਹਾ ਹਾਂ। ਹਿਰਖ ਵਿਚ ਆਇਆ

ਉਹ ਤਾਂ ਇਹ ਵੀ ਕਹਿ ਸਕਦਾ ਹੈ ਕਿ "ਦੋ ਦਿਨ ਰੋਟੀ ਪਹੁੰਚਾਉਣੀ ਪੈ ਜਾਂਦੀ ਹਸਪਤਾਲ ਵਿਚ ਤਾਂ ਪਰਲੋ ਤਾਂ ਨਹੀਂ ਸੀ ਆ ਜਾਣੀ। ਪਾ' ਧਸਰ ਕਣਕ ਦੀ ਹੀ ਗੱਲ ਸੀ। ਸਾਲਿਓ ਸ਼ਹਿਰੀਓ, ਕਣਕ ਦੇ ਤੋੜੇ ਤੋਂ ਤਾਂ ਪੰਜਾਬ ਵਿਚ ਕੁੱਤੇ ਵੀ ਭੁੱਖੇ ਨਹੀਂ ਮਰਦੇ।" ਅਜੇਹੀ ਸੋਚ ਆਉਂਦੀ ਹੈ ਤਾਂ ਧੁਰ ਅੰਦਰ ਤੱਕ ਕੰਬ ਜਾਂਦਾ ਹਾਂ।

ਇਹੋ ਜਿਹੀਆਂ ਗੱਲਾਂ ਮੇਰੇ ਮਨ ਦਾ ਖ਼ਿਆਲੀ ਭੈ ਹੀ ਨਹੀਂ। ਇਹ ਹੋ ਸਕਦੀਆਂ ਸਨ। ਇਕ ਵਾਰ ਅੱਗੇ ਹੋਈਆਂ ਸਨ। ਮੈਨੂੰ ਹਾਲੇ ਤੱਕ ਯਾਦ ਹੈ। ਹੁਣ ਫੇਰ ਹੋਣ-ਗੀਆਂ। ਜ਼ਰੂਰ ਹੋਣਗੀਆਂ। ਮੇਰਾ ਡਰ ਸੱਚਾ ਸੀ।

ਪਰ ਕੋਈ ਗੱਲ ਨਹੀਂ। ਸ਼ਾਮ ਮੇਰਾ ਯਾਰ ਹੈ। ਦਰਿਆਵਾਂ ਵਰਗਾ ਜੇਰਾ ਹੈ ਉਹਦਾ। ਮੇਰੀ ਗੱਲ ਸੁਣੇਗਾ, ਤਾਂ ਮੈਨੂੰ ਮਾਫ਼ ਕਰ ਦਏਗਾ। ਖੌਰੂ ਪਾਉਂਦਾ ਹੜ੍ਹ ਸ਼ਾਂਤ ਹੋ ਜਾਏਗਾ। ਗ਼ੁੱਸੇ ਦੀ ਲਾਲ-ਸੂਹੀ ਮਿੱਟੀ ਹੇਠ ਬੈਠ ਜਾਏਗੀ। ਨੀਲੇ ਪਾਣੀਆਂ ਵਾਲੀ ਦੋਸਤੀ ਦੀ ਨਿਰਮਲ ਨਦੀ ਵਗੇਗੀ ਫੇਰ ਸਾਡੇ ਦਰਮਿਆਨ ਤੇ ਡੂੰਘੀ ਰਾਤ ਤੱਕ ਏਸ ਨਦੀ ਦੇ ਕਿਨਾਰੇ ਬੈਠ ਕੇ ਜੀਅ ਭਰਕੇ ਗੱਲਾਂ ਕਰਾਂਗੇ, ਮੈਂ ਤੇ ਸ਼ਾਮ।

ਮਨ ਹੀ ਮਨ ਵਿਚ ਸ਼ਾਮ ਦੀ ਸੁੱਖ ਮੰਗਦਾ ਹਾਂ। ਠੀਕ ਠਾਕ ਹੋਵੇ। ਬੱਸ। ਉਹਦੇ ਗ਼ੁੱਸੇ ਦਾ ਕੀ ਹੈ? ਹਨੇਰੀ ਵਾਂਗ ਆਏਗਾ, ਮੀਂਹ ਵਾਂਗ ਵਰ੍ਹੇਗਾ ਤੇ ਥੰਮ੍ਹ ਜਾਏਗਾ। ਉਹਦੀ ਸੇਹਤ ਬਾਰੇ ਮੈਨੂੰ ਆਪਣੇ ਮਨ ਦੇ ਸਭ ਸੰਸੇ ਨਿਰਮੂਲ ਜਾਪਦੇ ਹਨ, ਇਨ੍ਹਾਂ ਨੂੰ ਪਰ੍ਹਾਂ ਵਗਾਹ ਮਾਰਦਾ ਹਾਂ। ਨੌਂ ਦਸ ਮਹੀਨੇ ਪਹਿਲਾਂ ਮੈਨੂੰ ਉਹਦੇ ਬੀਮਾਰ ਹੋਣ ਦੀ ਖ਼ਬਰ ਮਿਲੀ ਸੀ ਤੇ ਏਨੇ ਲੰਮੇ ਸਮੇਂ ਤੋਂ ਕਿਤੇ ਉਹ ਬੀਮਾਰ ਹੀ ਪਿਆ ਹੋਵੇਗਾ? ਅਜਿਹਾ ਹੁੰਦਾ ਤਾਂ ਮੈਨੂੰ ਪਤਾ ਨ ਦਿੰਦਾ। ਉਹਦੇ ਕੋਲ ਤਾਂ ਮੇਰਾ ਸਿਰਨਾਵਾਂ ਹੈ ਹੀ। ਸੰਤੋ ਮੇਰੇ ਸ਼ਹਿਰ ਤੋਂ ਦਸ ਕੁ ਮੀਲ ਦੂਰ ਕਿਸੇ ਪਿੰਡ ਵਿਚ ਵਿਆਹੀ ਹੋਈ ਹੈ। ਮਿਲਣ ਨੂੰ ਮਨ ਕੀਤਾ ਹੋਵੇਗਾ, ਜਾਂ ਕੋਈ ਨਿੱਕਾ-ਮੋਟਾ ਕੰਮ ਹੋਏਗਾ। ਉਸ ਨੂੰ ਸਿਰਨਾਵਾਂ ਮਿਲ ਜਾਏਗਾ। ਫਿਰ ਤੁਰ ਜਾਏਗੀ। ਆਪਣੇ ਘਰ ਮੈਂ ਉਹਦੇ ਆਉਣ ਬਾਰੇ ਤਾਕੀਦ ਕਰ ਦਿੱਤੀ ਹੈ। ਮੇਰੀ ਬੀਵੀ ਉਹਨੂੰ ਕਦੇ ਨਹੀਂ ਮਿਲੀ, ਸ਼ਾਮ ਨੂੰ ਤਾਂ ਉਹ ਚੰਗੀ ਤਰ੍ਹਾਂ ਜਾਣਦੀ ਹੈ। ਉਹ ਮੇਰੇ ਵਿਆਹ ਮਗਰੋਂ ਇਕ ਰਾਤ ਸਾਡੇ ਘਰ ਰਹਿ ਵੀ ਗਿਆ ਹੈ। ਘਰ ਏਨਾ ਦੱਸਣਾ ਹੀ ਕਾਫ਼ੀ ਸੀ ਕਿ ਸੰਤੋ ਸ਼ਾਮ ਦੀ ਭੈਣ ਹੈ, ਮਿਲਣ ਆਵੇਗੀ। ਸ਼ਾਇਦ ਉਹਦਾ ਪ੍ਰਾਹੁਣਾ ਵੀ ਨਾਲ ਹੋਵੇ। ਮੈਂ ਘਰ ਨਾ ਵੀ ਹੋਇਆ, ਘਰ ਦੇ ਬਾਕੀ ਸਭ ਜੀਅ ਉਸ ਨੂੰ ਅੱਖਾਂ ਤੇ ਬਿਠਾ ਲੈਣਗੇ।

ਵੀਰ ਸ਼ੁਕਰਵਾਰ -ਦੋਨੋਂ ਦਿਨ-ਰਾਤ ਸ਼ਾਮ ਦਾ ਵਜੂਦ ਮੇਰੇ ਚੇਤੇ ਵਿਚ ਖੌਲਦਾ ਰਿਹਾ।

ਪੱਚੀ ਛੱਬੀ ਸਾਲ ਪਹਿਲਾਂ ਅਸੀਂ ਦੋਵੇਂ ਰਾਮਗੜ੍ਹੀਆ ਕਾਲਜ ਵਿਚ ਦਾਖ਼ਲ ਹੋਏ ਸਾਂ। ਉਹ ਨੂਰ ਮਹਿਲ ਦੇ ਨੇੜੇ ਦੇ ਆਪਣੇ ਪਿੰਡੋਂ ਬਾਰਾਂ ਤੇਰ੍ਹਾਂ ਮੀਲ ਸਾਈਕਲ ਚਲਾ ਕੇ ਕਾਲਜ ਆਉਂਦਾ ਹੁੰਦਾ ਸੀ। ਮੈਨੂੰ ਦੂਜੇ ਪਾਸਿਓਂ ਏਨੀ ਹੀ ਵਾਟ ਪੈਦਲ ਤੁਰ ਕੇ ਪੜ੍ਹਨ ਆਉਣਾ ਪੈਂਦਾ ਸੀ। ਘਰ ਦੇ ਸਮਝਦੇ ਸਨ ਕਿ ਦਸ ਜਮਾਤਾਂ ਕਾਫੀ ਹੁੰਦੀਆਂ ਹਨ। ਪਰ ਮੈਨੂੰ ਏਨੀਆਂ ਜਮਾਤਾਂ ਆਪਣੀ ਪੜ੍ਹਾਈ ਦੀ ਸ਼ੁਰੂਆਤ ਹੀ ਜਾਪਦੀਆਂ ਸਨ। ਉਹ ਮੈਨੂੰ ਪਟਵਾਰ ਸਕੂਲ ਵਿਚ ਭੇਜਣਾ ਚਾਹੁੰਦੇ ਸਨ ਪਰ ਮੈਂ ਅਗਾਂਹ ਪੜ੍ਹਨ

ਲਈ ਬਜ਼ਿਦ ਸਾਂ। ਪ੍ਰਿੰਸੀਪਲ ਸਾਹਿਬ ਨੂੰ ਕਿਸੇ ਚੰਗੇ ਰੌਂ ਵਿਚ ਮਿਲਿਆ ਹੋਵਾਂਗਾ। ਉਹਨਾਂ ਮੈਨੂੰ ਮੁਫ਼ਤ ਦੇ ਭਾਅ ਹੀ ਦਾਖ਼ਲਾ ਦੇਣਾ ਪ੍ਰਵਾਨ ਕਰ ਲਿਆ ਸੀ। ਮੈਂ ਘਰ-ਦਿਆਂ ਤੋਂ ਪਰਵਾਹਰਾ ਹੋ ਕੇ ਕਾਲਜ ਆਉਣਾ ਸ਼ੁਰੂ ਕਰ ਦਿੱਤਾ ਸੀ। ਮਗਰੋਂ ਮੇਰੀ ਥੋੜ੍ਹੀ ਜਿਹੀ ਜ਼ਿਦ ਕਰਨ ਤੇ ਉਨ੍ਹਾਂ ਫਗਵਾੜੇ ਨੇੜੇ ਇਕ ਪਿੰਡ ਵਿਚ ਆ ਕੇ ਰਹਿਣਾ ਮੰਨ ਲਿਆ ਸੀ। ਛੋਟੇ ਭਾਈ ਨਾਲ ਇਸ ਬਾਰੇ ਸਰਸਰੀ ਜਿਹੀ ਸਲਾਹ ਕੀਤੀ ਸੀ। ਉਸਦਾ ਜੁਆਬ ਹਾਲੇ ਤੀਕ ਮੇਰੇ ਦਿਲ ਉੱਪਰ ਉੱਕਰਿਆ ਹੋਇਆ ਹੈ। ਸੁਭੈਕੇ ਹੀ ਉਸ ਆਖਿਆ ਸੀ ;

'ਲੰਡੇ ਨੇ ਤਾਂ ਪੱਠੇ ਹੀ ਚੁਗਣੇ ਹਨ। ਏਥੇ ਕੀ ਤੇ ਫਗਵਾੜੇ ਕੀ।' ਗੁਜ਼ਾਰੇ ਲਈ ਤਿੰਨ ਚਾਰ ਮੱਝਾਂ ਰੱਖ ਲਈਆਂ ਸਨ। ਛੋਟਾ ਭਾਈ ਕਲੋਨੀ ਵਿਚ ਦੁੱਧ ਪਾ ਆਉਂਦਾ ਸੀ। ਵੇਲੇ-ਕੁਵੇਲੇ ਮੈਂ ਵੀ ਪੱਠੇ ਦੱਥੇ ਨੂੰ ਹੱਥ ਪੁਆ ਦਿੰਦਾ ਸਾਂ। ਲੈਣ-ਦੇਣ ਦਾ ਹਿਸਾਬ ਰੱਖ ਦੇ ਉਗ੍ਰਾਹੀ ਦੇ ਦਿਨੀਂ ਉਹਦੇ ਨਾਲ ਕਲੋਨੀ ਦੇ ਦੋ ਚਾਰ ਫੇਰੇ ਮਾਰ ਆਉਂਦਾ ਸਾਂ। ਗੱਡੀ ਰਿੜ੍ਹਦੀ ਜਾਂਦੀ ਸੀ।

ਇਕ ਦਿਨ ਕਾਲਿਜ ਟਾਈਮ ਤੋਂ ਪੰਦਰਾਂ ਕੁ ਮਿੰਟ ਪਹਿਲਾਂ ਪੁੱਜਾ ਤਾਂ ਸ਼ਾਮ ਗੇਟ ਦੇ ਬਾਹਰ ਦਰਖਤ ਹੇਠ ਖੜ੍ਹਾ ਸਿਗਟਟ ਪੀ ਰਿਹਾ ਸੀ। ਕੱਪੜੇ ਪਸੀਨੇ ਨਾਲ ਭਿੱਜੇ ਹੋਏ ਸਨ। ਕੋਲ ਹੀ ਸਾਈਕਲ ਸਟੈਂਡ ਤੇ ਲੱਗਾ ਖੜ੍ਹਾ ਸੀ। ਉਹਦੀ ਸੱਜੀ ਲੱਤ ਉੱਤੇ ਪਜਾਮੇ ਦੁਆਲੇ ਬੱਝਾ ਸੇਬਾ ਹਾਲੇ ਅਣਖੋਲ੍ਹਿਆ ਹੀ ਪਿਆ ਸੀ। ਮੈਨੂੰ ਵੇਖਦਿਆਂ ਹੀ ਉਸ ਸੂਤਵੀਂ ਗੰਢ ਖੋਲ੍ਹੀ ਤੇ ਸੇਬਾ ਗੁੱਛਾ-ਮੁੱਛਾ ਕਰ ਕੇ ਖੀਸੇ ਵਿਚ ਤੁੰਨਦਾ ਬੋਲਿਆ, ,,ਆ ਜਾ ਗਿਆਨੀ, ਘੰਟੀ ਵੱਜਣ ਵਿਚ ਹਾਲੇ ਕਾਫੀ ਟੈਮ ਆ, ਰਤਾ ਦਮ ਲੈ ਲਾ'' ਦਸ ਪੰਦਰਾਂ ਮਿੰਟ ਅਸੀਂ ਏਧਰ ਓਧਰ ਦੀਆਂ ਗੱਲਾਂ ਮਾਰਦੇ ਰਹੇ। ਓਸ ਦਿਨ ਅਸੀਂ ਕਲਾਸ-ਰੂਮ ਵਿਚ ਪਹਿਲੀ ਕਤਾਰ ਦੇ ਬੈਂਚ ਤੇ ਕੱਠੇ ਬੈਠੇ ਸਾਂ। ਫੇਰ ਜਿੰਨਾ ਚਿਰ ਸ਼ਾਮ ਕਾਲਜ ਆਉਂਦਾ ਰਿਹਾ, ਸਾਡੇ ਬੈਂਚ ਤਾਂ ਬਦਲਦੇ ਰਹੇ ਪਰ ਸੀਟਾਂ ਨਾਲੋ ਨਾਲ ਹੀ ਰਹੀਆਂ। ਪੇਂਡੂ ਪਿਛੋਕੜ, ਮੋਟੇ-ਠੁੱਲ੍ਹੇ ਖੱਦਰ ਦੇ ਪਹਿਰਾਵੇ ਤੇ ਸ਼ਾਇਦ ਪੜ੍ਹਨ ਦੀ ਰੀਝ ਦੀ ਸਾਂਝ ਕੁਝ ਇਹੋ ਜਿਹੀ ਸੀ ਕਿ ਅਸੀਂ ਇਕ ਦੂਜੇ ਦੀ ਜ਼ਿੰਦਗੀ ਵਿਚ ਅਸਲੋਂ ਹੀ ਘੁਲ ਮਿਲ ਗਏ ਸਾਂ।

ਸ਼ਾਮ ਦੀ ਹਿਸਟਰੀ ਤੇ ਇਕਨਾਮਿਕਸ ਦੇ ਮਜ਼ਮੂਨਾਂ ਉੱਪਰ ਪਕੜ ਏਨੀ ਮਜ਼ਬੂਤ ਸੀ ਕਿ ਕਈ ਖੱਬੀ-ਖ਼ਾਨ ਖ਼ੁਸ਼ਪੋਸ਼ ਪੜ੍ਹਾਕੂ ਮੁੰਡੇ ਵਾਹ ਜਹਾਨ ਦੀ ਲਾ ਰਹੇ, ਉਹਨੇ ਕਦੇ ਵੀ ਕਿਸੇ ਨੂੰ, ਗਾਂਹ ਨਹੀਂ ਸੀ ਲੰਘਣ ਦਿੱਤਾ। ਆਪਣੇ ਆਪ ਵਿਚ ਹੀ ਜਿੱਚ ਹੋਏ ਸ਼ੌਕੀਨ ਸ਼ਹਿਰੀਏ ਮੁੰਡੇ ਰਾਹ ਜਾਂਦੇ ਸ਼ਾਮ ਨੂੰ ਮਖ਼ੌਲ ਨਾਲ ਕਹਿੰਦੇ ਹੁੰਦੇ ਸਨ, ''ਪੰਡਤਾ ਕਿਹੜੇ ਪਹਾੜ ਤੋਂ ਮੰਗਵਾ ਕੇ ਬ੍ਰਹਮੀ-ਬੂਟੀ ਪੀਨਾਂ ਹੁੰਨਾਂ, ਜ਼ਰਾ ਸਾਨੂੰ ਵੀ ਦੱਸ ਦੇ।''

''ਬ੍ਰਹਮੀ ਬੂਟੀ ਕਾਹਦੀ ਭਰਾਵਾ, ਸਾਲੀ ਲੱਸੀ ਮਸੀਂ ਜੁੜਦੀ ਆ।'' ਸ਼ਾਮ ਪੋਲੇ ਜਿਹੇ ਮੂੰਹ ਨਾਲ ਕਹਿੰਦਾ, ਨੀਵੀਂ ਪਾ ਲੈਂਦਾ।

''ਮੈਂ ਤਾਂ ਜਿੱਦਣ ਲੱਸੀ ਪੀ ਲਵਾਂ, ਘੂਕੀ ਚੜ੍ਹੀ ਰਹਿੰਦੀ ਆ, ਅੱਖ ਜਮੂਰ ਨਾਲ ਵੀ ਨਹੀਂ ਪੱਟ ਹੁੰਦੀ।'' ਕੋਈ ਆਖਦਾ ਤੇ ਮੁਗਰਲੇ ਸਾਰੇ ਖਿੜਖੜਾ ਕੇ ਹੱਸ ਪੈਂਦੇ।

''ਕਿਸੇ ਨੂੰ ਮਾਂਹ ਮਾਫ਼ਕ, ਕਿਸੇ ਨੂੰ ਬਾਦੀ।'' ਸ਼ਾਮ ਮੂੰਹ ਵਿਚ ਹੀ ਬੁੜਬੁੜਾਉਂਦਾ

ਤੇ ਸਾਈਕਲ ਦੇ ਪੈਡਲ ਉੱਤੇ ਸੱਜੇ ਪੈਰ ਦੀ ਦਾਬ ਦੇ ਕੇ ਮਿਠੜੇ ਵਾਲੇ ਰਾਹ ਅੱਖ ਪਲਕਾਰੇ ਵਿਚ ਹੀ ਔਹ ਗਿਆ ਔਹ ਗਿਆ ਹੋ ਜਾਂਦਾ।

ਐਫ਼. ਏ. ਦੇ ਇਮਤਿਹਾਨ ਨੇੜੇ ਆਏ। ਏਡੀ ਦੂਰੋਂ ਇਮਤਿਹਾਨ ਦੇਣ ਆਉਣ ਵਿਚ ਕਦੀ ਕਦਾਈਂ ਲੇਟ ਹੋ ਜਾਣ ਦਾ ਖ਼ਤਰਾ ਸੀ। ਚੇਤੇ ਨਹੀਂ ਕਿ ਅਸੀਂ ਇਸ ਬਾਰੇ ਕੋਈ ਸਲਾਹ ਮਸ਼ਵਰਾ ਕੀਤਾ ਜਾਂ ਨਹੀਂ। ਏਨਾ ਜ਼ਰੂਰ ਯਾਦ ਹੈ ਕਿ ਇਕ ਦਿਨ ਘਰੋਂ ਬਾਹਰ ਨਿਕਲਿਆ ਤਾਂ ਸਾਹਮਣੇ ਸਾਈਕਲ ਤੇ ਸ਼ਾਮ ਆਉਂਦਾ ਨਜ਼ਰੀਂ ਪਿਆ। ਉਹਦੇ ਹੈਂਡਲ ਦੇ ਦੋਹੀਂ ਪਾਸੀਂ ਕਿਤਾਬਾਂ ਨਾਲ ਤੂਸੇ ਝੋਲੇ ਲਮਕ ਰਹੇ ਸਨ। ਕੈਰੀਅਰ ਪਿੱਛੇ ਇਕ ਬੋਰੀ ਬੰਨ੍ਹੀ ਹੋਈ ਸੀ।

ਅੰਦਰ ਆ ਕੇ ਬੋਰੀ ਖੋਲ੍ਹੀ ਤਾਂ ਵਿਚੋਂ ਮੱਕੀ ਦੇ ਆਟੇ, ਮਾਂਹ-ਛੋਲਿਆਂ ਦੀਆਂ ਦਾਲਾਂ ਤੇ ਗੁੜ ਦੀਆਂ ਪੋਟਲੀਆਂ ਨਿਕਲੀਆਂ ਸਨ। ਥੁੜਾਂ-ਮਾਰੇ ਦਿਨ ਸਨ। ਪਰ ਕਿਸੇ ਚੀਜ਼ ਦੀ ਘਾਟ ਕਦੇ ਖ਼ਾਸ ਅੱਖਰੀ ਨਹੀਂ ਸੀ। ਲੋੜਾਂ ਹੀ ਬੜੀਆਂ ਥੋੜ੍ਹੀਆਂ ਹੁੰਦੀਆਂ ਸਨ। ਖ਼ਾਹਿਸ਼ਾਂ ਦੇ ਪਰ ਕੁਤਰਨ ਦੀ ਕਦੇ ਲੋੜ ਨਹੀਂ ਸੀ ਪਈ। ਘਰੋਂ ਕਾਲਜ, ਕਾਲਜੋਂ ਘਰ ਤੇ ਫਿਰ ਇਕ ਤਿੰਨਾਂ ਕੁ ਖਣਾਂ ਦਾ ਮਿਸਤਰੀ ਮੇਹਰ ਸਿੰਘ ਤੋਂ ਇਮਤਿਹਾਨਾਂ ਦੇ ਦਿਨਾਂ ਵਿਚ ਛੇ ਰੁਪਏ ਮਹੀਨੇ ਕਿਰਾਏ ਤੇ ਲਿਆ ਕਮਰਾ। ਲੱਕੜ ਦੇ ਸਟੂਲ ਦੁਆਲੇ ਮੁੰਜ ਦੀਆਂ ਮੰਜੀਆਂ, ਕਿਤਾਬਾਂ ਕਾਪੀਆਂ। ਇਹੋ ਛੋਟੀ ਜਿਹੀ ਦੁਨੀਆ ਸੀ ਸਾਡੀ ਦੋਹਾਂ ਦੀ।

ਇਮਤਿਹਾਨ ਵਿਚ ਸ਼ਾਮ ਦੀ 'ਬ੍ਰਹਮੀ ਬੂਟੀ' ਵਾਹਵਾ ਰੰਗ ਲਿਆਈ ਸੀ। ਹਿਸਟਰੀ ਤੇ ਇਕਨਾਮਿਕਸ ਵਿਚੋਂ ਉਹਦੀ ਡਿਸਟਿੰਕਸ਼ਨ ਆਈ। ਬਾਕੀ ਮਜ਼ਮੂਨਾਂ ਵਿਚੋਂ ਵੀ ਚੰਗੇ ਨੰਬਰ ਸਨ।

ਬੀ. ਏ. ਵਿਚ ਦਾਖ਼ਲ ਹੋਏ ਤਾਂ ਸ਼ਾਮ ਕੁਝ ਬਦਲਿਆ ਬਦਲਿਆ ਸੀ। ਉਹ ਸ਼ਾਇਦ ਕੁਝ ਅਗੇਤਰਾ ਹੀ ਜੁਆਨ ਹੋ ਗਿਆ ਸੀ। ਉਹਦੇ ਮੱਥੇ ਦੀਆਂ ਲਕੀਰਾਂ ਅਚਾਨਕ ਡੂੰਘੀਆਂ ਹੋ ਗਈਆਂ ਲੱਗਦੀਆਂ ਸਨ। ਅੱਖਾਂ ਵਿਚਲੀ ਸੁਭਾਵਕ ਗੰਭੀਰਤਾ ਗਹਿਰੀ ਉਦਾਸੀ ਵਿਚ ਬਦਲ ਗਈ ਪ੍ਰਤੀਤ ਹੁੰਦੀ ਸੀ। ਉਹ ਹੁਣ ਫੇਰ ਰੋਜ਼ ਆਪਣੇ ਦੂਰ-ਦਰਾਡੇ ਪਿੰਡੋਂ ਕਾਲਜ ਆਉਂਦਾ ਸੀ ਤੇ ਮੈਂ ਆਪਣੇ ਘਰੋਂ।

"ਐਤਕੀਂ ਸਨਿੱਚਰਵਾਰ ਪਿੰਡ ਚੱਲਣਾ।" ਇਕ ਦਿਨ ਸ਼ਾਮ ਨੇ ਮੈਨੂੰ ਕਿਹਾ। ਮੈਨੂੰ ਕੀ ਉਜ਼ਰ ਹੋ ਸਕਦਾ ਸੀ? ਪਰ ਮੇਰੇ ਚੇਹਰੇ ਤੇ ਸ਼ਾਇਦ ਕਿਸੇ ਉਤਸੁਕਤਾ ਜਾਂ ਹੈਰਾਨੀ ਦਾ ਭਾਵ ਹੋਵੇ।

"ਮੂੰਹ ਕਿਵੇਂ ਅੱਡੀ ਖੜ੍ਹਾਂ। ਪਿੰਡ ਜਲਸਾ ਹੈ ਪਾਰਟੀ ਦਾ। ਰਾਤ ਨੂੰ ਡਰਾਮਾ ਵੀ ਆ ਬਾਹਰਲੇ ਦਾ।" ਉਹਨੇ ਨਾਲ ਹੀ ਅਗਲੇ ਫ਼ਿਕਰੇ ਦਾਗ ਦਿੱਤੇ।

ਪਿੰਡ ਦਿਨ ਜਾਂ ਰਾਤ ਨੂੰ ਕੀ ਹੋਣਾ ਹੈ, ਕੀ ਨਹੀਂ, ਮੈਨੂੰ ਇਸ ਗੱਲ ਨਾਲ ਬਹੁਤਾ ਫ਼ਰਕ ਨਹੀਂ ਸੀ ਪੈਂਦਾ। ਮੇਰੇ ਲਈ ਇੰਨਾ ਹੀ ਕਾਫ਼ੀ ਸੀ ਕਿ ਸ਼ਾਮ ਦੇ ਘਰ ਜਾਣਾ ਹੈ —ਓਸ ਘਰ, ਜਿੱਥੇ ਮੈਂ ਪਹਿਲੋਂ ਕਦੇ ਨਹੀਂ ਸੀ ਗਿਆ। ਪਰ ਫਿਰ ਵੀ ਓਸ ਘਰ ਦੀ ਕਲਪਨਾ ਵਿਚ ਮੈਨੂੰ ਕੁਝ ਵੀ ਓਪਰਾ ਬੇਗਾਨਾ ਨਹੀਂ ਸੀ ਜਾਪਦਾ। ਕੁਝ ਇਸ ਤਰ੍ਹਾਂ ਦਾ ਇਹਸਾਸ ਸੀ ਮੇਰੇ ਮਨ ਵਿਚ, ਜਿਵੇਂ ਮੈਂ ਸ਼ਹਿਰ ਰਹਿੰਦਾ ਹੋਵਾਂ ਤੇ ਬੜਾ ਭਾਈ

ਮੈਨੂੰ ਮਿਲਣ ਆਇਆ ਇਹ ਕਹਿ ਰਿਹਾ ਹੋਵੇ ਕਿ ਕਈ ਹਫਤਿਆਂ ਤੋਂ ਤੂੰ ਘਰ ਨਹੀਂ ਆਇਆ। ਉੱਧਰ ਮਾਂ ਹਰ ਸਨਿੱਚਰਵਾਰ ਉਡੀਕਦੀ ਰਹਿੰਦੀ ਹੈ। ਭਾਈਆ ਵੀ ਐਤਕੀਂ ਆਂਹਦਾ ਸੀ। ਬੰਦੇ ਦਾ ਪੁੱਤ ਬਣੀਂ ਤੇ ਇਹ ਸਨਿੱਚਰਵਾਰ ਨ ਖੁੰਝਾਈਂ। ਤੇ ਠੀਕ ਹੀ ਤਾਂ ਆਂਹਦਾ ਸੀ ਸ਼ਾਮ।

ਪਿੰਡ ਗਏ, ਉਸ ਰਾਤ ਬਹੁਤ ਹੀ ਮਸਰੂਫ਼ ਸੀ ਸ਼ਾਮ। ਬੜੇ ਲੋਕ ਆ ਜਾ ਰਹੇ ਸਨ ਉਸ ਕੋਲ। ਉਹਦੀ ਇਕ ਲੱਤ ਕਿਤੇ, ਤੇ ਦੂਜੀ ਕਿਤੇ ਹੁੰਦੀ ਸੀ। ਉਹ ਸਿਰ ਤੇ ਮਫ਼ਲਰ ਬੰਨ੍ਹੀ ਭੰਬੀਰੀ ਵਾਂਗ ਘੁੰਮ ਰਿਹਾ ਸੀ ਤੇ ਮੈਨੂੰ ਉਸ ਰਾਤ ਪਤਾ ਲੱਗਾ ਸੀ ਕਿ ਡਰਾਮੇ ਵਾਲਿਆਂ ਦੀ ਸਾਂਭ-ਤਿਆਰੀ ਦਾ ਖਲਜਗਣ ਪੂਰੇ ਵਿਆਹ ਜਿੰਨਾ ਕੰਮ ਹੁੰਦਾ ਏ।

ਉਸ ਰਾਤ ਦੇ ਤਜਰਬੇ ਦਾ ਇਕ ਅਸਪਸ਼ਟ ਜਿਹਾ ਪ੍ਰਭਾਵ ਵੀ ਮੇਰੇ ਮਨ ਉੱਪਰ ਕਾਇਮ ਹੈ। ਉੱਦਣ ਮੈਨੂੰ ਅਚਾਨਕ ਇਹ ਪ੍ਰਤੀਤ ਹੋਇਆ ਸੀ ਕਿ ਸ਼ਾਮ ਦੀ ਉਸ ਸਮੇਂ ਦੀ ਸੰਗਤ ਦੌਰਾਨ ਮੇਰੀ ਨਜ਼ਰ ਦਾ ਘੇਰਾ ਪਹਿਲਾਂ ਨਾਲੋਂ ਕੁਝ ਚੌੜੇਰਾ ਤੇ ਮੇਰੀ ਨੀਝ ਪਹਿਲਾਂ ਨਾਲੋਂ ਵਧੇਰੇ ਗਹਿਰੀ ਹੋ ਗਈ ਸੀ।

ਡੂੰਘੀ ਰਾਤ ਗਿਆਂ ਡਰਾਮਾ ਖ਼ਤਮ ਹੋਇਆ। ਸਭਨਾਂ ਨੂੰ ਥਾਓਂ ਥਾਈਂ ਪਾ ਕੇ ਘਰ ਨੂੰ ਜਾ ਰਹੇ ਸਾਂ। ਪਿੰਡ ਦੀ ਇਕ ਭੀੜੀ ਤੇ ਹਨੇਰੀ ਜਿਹੀ ਗਲੀ ਵਿਚ ਸੱਜੇ ਹੱਥ ਨਾਲ ਇਸ਼ਾਰਾ ਕਰਦਿਆਂ ਸ਼ਾਮ ਮੇਰੇ ਕੰਨਾਂ ਵਿਚ ਫੁਸਫੁਸਾਇਆ, "ਇਹ ਘਰ ਹੈ ਰੂਪ ਰਾਣੀ ਦਾ।"

"ਰੂਪ ਰਾਣੀ!"

ਮੈਨੂੰ ਇਸ ਗੱਲ ਦੇ ਅੱਗੇ ਪਿੱਛੇ ਦਾ ਕੁੱਝ ਪਤਾ ਨਹੀਂ ਸੀ। ਮੈਂ ਭੰਬੱਤ੍ਰਿਆ ਜਿਹਾ ਰੂਪ ਰਾਣੀ ਦੇ ਘਰ ਦੇ ਨਕਸ਼ ਪਛਾਨਣ ਦੀ ਕੋਸ਼ਿਸ਼ ਕਰਦਾ ਰਿਹਾ। ਮੇਰੇ ਲਈ ਰੂਪ ਰਾਣੀ ਕਿਸੇ ਕਿਤਾਬੀ ਤੇ ਨਿਰੋਲ ਅੰਤਰਮੁਖੀ ਅਹਿਸਾਸ ਦਾ ਹੀ ਨਾਂ ਸੀ, ਪਰ ਸ਼ਾਮ ਕਿਸੇ ਹੱਡ-ਮਾਸ ਦੀ ਰੂਪ ਰਾਣੀ ਦੀ ਗੱਲ ਕਰ ਰਿਹਾ ਸੀ। ਪਤਾ ਨਹੀਂ ਉਹ ਕਿੰਨੀ ਕੁ ਦੇਰ ਤੋਂ ਆਪਣੀ ਹਿੱਕ ਅੰਦਰ ਇਹ ਰਾਜ਼ ਘੁੱਟੀ ਫਿਰਦਾ ਸੀ। ਮੈਂ ਉਸ ਦਿਨ ਤੋਂ ਅੱਜ ਤੱਕ ਇਸ ਗੱਲ ਦਾ ਫ਼ੈਸਲਾ ਨਹੀਂ ਕਰ ਸਕਿਆ ਕਿ ਉੱਦਣ ਸ਼ਾਮ ਨੇ ਮੈਨੂੰ ਪਾਰਟੀ ਦਾ ਨਾਟਕ ਵੇਖਣ ਲਈ ਪਿੰਡ ਸੱਦਿਆ ਸੀ ਜਾਂ ਆਪਣੇ ਤਨ ਮਨ ਦੁਆਲੇ ਪੱਸਰੀ ਹੋਈ ਰਾਸ ਲੀਲ੍ਹਾ ਦਾ ਹਮਰਾਜ਼ ਬਣਾਉਣ ਲਈ।

ਰੋਟੀ ਖਾ ਕੇ ਨਾਲੋ ਨਾਲ ਡੱਠਿਆਂ ਮੰਜਿਆਂ ਤੇ ਟੇਢੇ ਹੋਏ ਤਾਂ ਸ਼ਾਮ ਨੇ ਰੂਪ ਰਾਣੀ ਨਾਲ ਰਚੀ ਆਪਣੀ ਦਾਸਤਾਂ ਸੁਣਾਈ ਸੀ।

ਗੁਆਂਢ-ਮੱਥੇ ਦੀ ਕੁੜੀ, ਪਿੰਡ-ਥਾਂ ਦਾ ਘੁੱਟਿਆ-ਵੱਟਿਆ ਮਹੌਲ, ਪੈਰ-ਪੈਰ ਤੇ ਪੱਸਰੇ ਖਤਰਿਆਂ ਦੀ ਸੰਭਾਵਨਾ ਵਿਚ ਝਾਕਦੀ ਨਿਰਦਈ ਦਹਿਸ਼ਤ, ਸ਼ਾਮ ਦੇ ਤਨ ਬਦਨ ਵਿਚ ਸਮਾਇਆ ਉਸ ਕੁੜੀ ਲਈ ਅੰਨ੍ਹਾ ਅੱਥਰਾ ਮੂੰਹਜ਼ੋਰ ਜਨੂੰਨ ਤੇ ਇਕ ਰਾਤ ਰੂਪ ਰਾਣੀ ਦੇ ਵਿਹੜੇ ਵਿਚ ਸ਼ਾਮ ਦੇ ਬੋਚ ਬੋਚ ਕੇ ਧਰੇ ਪੈਰਾਂ ਦੀ ਪੈਛੜ ਸੁਣ ਕੇ ਬਿੱਲੀ ਵਾਂਗ ਛਹਿ ਲਾ ਕੇ ਬੈਠੇ ਉਹਦੇ ਭਰਾ ਦਾ ਖੰਘੂਰਾ, ਸ਼ਾਮ ਲਾਲ ਦੀ ਪਿਛਲ-ਖੁਰੀ ਦੌੜ, ਚੀਤੇ ਜਿਹੀ ਫੁਰਤੀ ਨਾਲ ਛੜਪਾ ਮਾਰ ਕੇ ਉਹ ਘਰ ਦੇ ਵਿਹੜੇ ਦੀ ਕੰਧ

ਟੱਪਿਆ ਹੀ ਸੀ ਕਿ ਧੈਂ ਦੇ ਕੇ ਕੰਧ ਉੱਪਰ ਸੋਟਾ ਵੱਜਣ ਦੀ ਆਵਾਜ਼ ਆਈ ਤੇ ਸੋਟੇ ਦੀ ਸੱਟ ਹੇਠ ਭੁਰੀ ਇੱਟ ਦੇ ਰੋੜੇ ਦੀ ਮਾਰ ਨਾਲ ਪਈ ਰਗੜ ਦਾ ਨਿਸ਼ਾਨ ਹਾਲੇ ਤੀਕ ਸ਼ਾਮ ਦੀ ਪਿੰਨੀ ਉੱਪਰ ਪਿਆ ਹੋਇਆ ਸੀ। 'ਚੋਰ ਚੋਰ' ਦੀਆਂ ਅਵਾਜ਼ਾਂ ਨਾਲ ਰੂਪ ਰਾਣੀ ਕਾ ਵਿਹੜਾ ਗੂੰਜ ਉੱਠਿਆ ਤੇ ਫੇਰ ਇਹ ਅਵਾਜ਼ਾਂ ਸਾਰੇ ਪਿੰਡ ਦੀਆਂ ਗਲੀਆਂ ਵਿਚ ਫੈਲ ਗਈਆਂ ਤੇ ਸ਼ਾਮ ਪਿੰਡ ਦੇ ਬਸੀਮੇ ਨਾਲ ਲੱਗਦੇ ਆਪਣੇ ਖੂਹ ਤੇ ਇਕ ਗੰਡ ਵਿਚ ਚੁੱਭੇ ਸਾਹਮਣੇ ਪਏ ਖੋਰੀ ਦੇ ਢੇਰ ਉੱਪਰ ਬੇਸੁਧ ਪਿਆ ਸੀ। ਉਸ ਰਾਤ ਦਾ ਕੁਹਰਾਮ ਹਾਲੇ ਵੀ ਮੇਰੇ ਕੋਲ ਪਏ ਸ਼ਾਮ ਦੇ ਦਿਲ ਦੀ ਧੜਕਣ ਵਿਚੋਂ ਸਾਫ਼ ਸੁਣਾਈ ਦਿੰਦਾ ਸੀ।

ਅਜੀਬੋ ਗ਼ਰੀਬ ਮਾਲੀਖਾੜਾ ਬਣ ਗਿਆ ਸੀ, ਸਾਮ ਦਾ ਮਨ ਉਨ੍ਹੀਂ ਦਿਨੀਂ। ਜਗਜਗ ਬੁਝਦੇ ਦੀਵਿਆਂ ਦੇ ਕਬਰਸਤਾਨ ਵਿਚ ਉਹਨੂੰ ਆਪਣਾ ਆਪ ਕਿਸੇ ਪ੍ਰੇਤ-ਜੂਨੇ ਪਿਆ ਭਾਸਦਾ।

ਦਿਨਾਂ ਵਿਚ ਹੀ 'ਖੱਟੀ ਲੱਸੀ' ਵਿਚ 'ਬ੍ਰਹਮੀ' ਦਾ ਜਾਦੂ ਪਤਾ ਨਹੀਂ ਕਿਹੜੇ ਪਰ ਲਾ ਕੇ ਉੱਡ ਗਿਆ। ਇਕ ਗ਼ਨੂਦਗੀ ਜਿਹੀ ਛਾਈ ਰਹਿੰਦੀ ਉਹਦੇ ਜ਼ਿਹਨ ਅੰਦਰ। ਰੌਸ਼ਨੀਆਂ ਦਾ ਜਲੌਅ ਘੁਸਮੁਸੇ ਹਨੇਰਿਆਂ ਵਿਚ ਬਦਲਦਾ ਗਿਆ।

ਉਹਦੀਆਂ ਹਾਜ਼ਰੀਆਂ ਵਿਚ ਨਾਗੇ ਪੈਣ ਲੱਗ ਪਏ। ਇਕ ਵਾਰ ਸ਼ਾਮ ਲਗਾਤਾਰ ਦੋ ਹਫ਼ਤੇ ਕਾਲਿਜ 'ਚੋਂ ਗੁੰਮ ਰਿਹਾ। ਮੇਰੇ ਕਾਲਜੇ ਨੂੰ ਖੋਹ ਜਿਹੀ ਪਈ। ਮੈਂ ਸ਼ਾਮ ਦੇ ਪਿੰਡ ਗਿਆ। ਸ਼ਾਮ ਲਈ ਪਿੰਡ ਉੱਜੜ ਚੁੱਕਾ ਸੀ। ਰੂਪ ਰਾਣੀ ਵਿਆਹੀ ਜਾ ਚੁੱਕੀ ਸੀ। ਸ਼ਾਮ ਦੀ ਉਦਾਸੀ ਝੱਲੀ ਨਹੀਂ ਸੀ ਜਾਂਦੀ ਮੈਥੋਂ। ਰਾਤ ਨੂੰ ਅਧਮੰਨੇ ਜਿਹੇ ਮਨ ਨਾਲ ਮੈਂ ਸ਼ਾਮ ਨੂੰ ਪੜ੍ਹਣ ਆਉਣ ਲਈ ਆਖਿਆ। ਮੈਂ ਚਾਹਿਆ ਕਿ ਉਹ ਪਿੰਡ ਛੱਡ ਕੇ ਮੇਰੇ ਨਾਲ ਰਹਿਣ ਲੱਗ ਪਵੇ। ਇੰਞ ਸ਼ਾਇਦ ਮਾਹੌਲ ਬਦਲਣ ਨਾਲ ਉਹਦੀ ਪੜ੍ਹਾਈ ਦੀ ਟੁੱਟੀ ਤੰਦ ਜੁੜ ਸਕਦੀ ਸੀ। ਪਰ ਪਤਾ ਨਹੀਂ ਮੈਂ ਕਿਸੇ ਬੋੜੇ ਖੂਹ ਵਿਚੋਂ ਬੋਲ ਰਿਹਾ ਸਾਂ। ਮੇਰੀ ਕੋਈ ਗੱਲ ਸ਼ਾਮ ਤੱਕ ਨਾ ਪੁੱਜੀ। ਉਹਦੀਆਂ ਅੱਖਾਂ ਦੂਰ ਦੇਸ਼ਾਂ ਵਿਚ ਚਲੀ ਗਈ ਸ਼ਹਿਜ਼ਾਦੀ ਦੀ ਤਲਾਸ਼ ਵਿਚ ਤਾੜੇ ਲੱਗੀਆਂ ਹੋਈਆਂ ਸਨ।

ਇਕ ਦਿਨ ਮੈਨੂੰ ਖ਼ਬਰ ਮਿਲੀ ਕਿ ਸ਼ਾਮ ਨੇ ਇਨ ਟ੍ਰਾਂਸਪੋਰਟ ਕੰਪਨੀ ਵਿਚ ਨੌਕਰੀ ਕਰ ਲਈ ਹੈ। ਮੈਂ ਉਹਨੂੰ ਗੁਰਾਈਂ ਮਿਲਣ ਗਿਆ ਤਾਂ ਉਹ ਸਾਮਾਨ ਨਾਲ ਭਰੀਆਂ ਪੱਤੀਬੰਦ ਪੇਟੀਆਂ, ਟੋਕੇ-ਮਸ਼ੀਨਾਂ ਦੇ ਅੰਬਾਰਾਂ, ਟ੍ਰੱਕ-ਡਰਾਈਵਰਾਂ ਦੀਆਂ ਹੋਕਰਾਂ, ਬਿਲਟੀਆਂ, ਵਊਚਰਾਂ ਤੇ ਰਸੀਦਾਂ ਦੇ ਗੇੜ ਵਿਚ ਗੁਆਚਾ ਹੋਇਆ ਸੀ। ਮੇਰੇ ਲਈ ਉਸ ਚਾਹ ਮੰਗਵਾਈ ਤੇ ਛੇਤੀ ਹੀ ਆਪਣੇ ਕੰਮਕਾਰ 'ਚੋਂ ਵਿਹਲਾ ਹੋ ਕੇ ਮੇਰੇ ਕੋਲ ਆ ਬੈਠਾ। ਮੈਨੂੰ ਉਦਾਸ ਜਿਹੇ ਬੈਠੇ ਨੂੰ ਵੇਖ ਕੇ ਕਹਿਣ ਲੱਗਾ :

"ਗਿਆਨੀ, ਹੌਂਸਲਾ ਕਰ। ਮਸੋਸਿਆ ਜਿਹਾ ਕਿਉਂ ਬੈਠਾਂ। ਮੇਰਾ ਨਾ ਐਵੇਂ ਫ਼ਿਕਰ ਕਰੀਂ। ਹੁਣ ਮੈਂ ਠੀਕ-ਠਾਕ ਹਾਂ। ਹਫ਼ਤੇ ਖੰਡ ਪਿੱਛੋਂ ਪਿੰਡ ਗੇੜਾ ਮਾਰ ਆਉਂਦਾ ਹਾਂ। ਬੁੜ੍ਹੇ ਬੁੜ੍ਹੀ ਨੂੰ ਮਿਲ ਆਉਂਦਾ ਹਾਂ। ਚਾਰ ਪੈਸੇ ਵੀ ਦੇ ਆਉਂਦਾ ਹਾਂ। ਛੋਟੇ ਨੇ ਦਸਵੀਂ ਮਗਰੋਂ ਪ੍ਰਭਾਕਰ ਕਰ ਲਈ ਹੈ, ਓ. ਟੀ. ਕਰਨ ਭੇਜਿਆ ਹੈ

ਐਤਕੀਂ ਕਰਨਾਲ। ਆਪੇ ਘਰ ਸੰਭਾਲ ਲਵੇਗਾ। ਆਪਣਾ ਕੀ ਹੈ ਲੰਡੇ-ਚਿੜਿਆਂ ਦਾ...

"ਯਾਰ ਮੈਥੋਂ ਤੈਨੂੰ ਮਿਲਣ ਹੀ ਨਹੀਂ ਆ ਹੋਇਆ। ਗੁੱਸਾ ਨ ਕਰੀਂ। ਕੋਈ ਪੈਸਿਆ ਧੇਲਿਆਂ ਦੀ ਤੰਗੀ ਫੰਗੀ ਹੈ ਤਾਂ ਦੱਸ ਦੇ। ਐਵੇਂ ਔਖਾ ਨਾ ਰਹੀਂ।"

ਸ਼ਾਮ ਚੜ੍ਹਦੀ ਕਲਾ ਵਿਚ ਲੱਗਣ ਦੀ ਪੂਰੀ ਕੋਸ਼ਿਸ਼ ਕਰ ਰਿਹਾ ਸੀ, ਪਰ ਉਹਦੇ ਬੋਲਾਂ ਵਿਚਲਾ ਵੈਰਾਗ ਮੈਥੋਂ ਛੁਪਿਆ ਨਾ ਰਿਹਾ।

ਉਹ ਰਾਤ ਮੈਂ ਸ਼ਾਮ ਕੋਲ ਹੀ ਰਿਹਾ। ਬੜੀ ਗਹਿਰੀ ਦਿਲਚਸਪੀ ਨਾਲ ਉਸ ਮੇਰੀ ਪੜ੍ਹਾਈ ਦਾ ਹਾਲ-ਚਾਲ ਪੁੱਛਿਆ।

ਪੜ੍ਹਾਈ ਮੇਰੇ ਲਈ ਨਿਰੇ 'ਸ਼ੌਕ' ਜਾਂ ਦਿਨਕਟੀ ਦਾ ਵਸੀਲਾ ਨਹੀਂ ਸਗੋਂ ਹੋਂਦ ਦੀ ਬਰਕਰਾਰੀ ਲਈ ਗਹਿ ਗੱਚ ਸੰਗ੍ਰਾਮ ਸੀ। ਬੀਤੇ ਦੋ ਵਰ੍ਹਿਆਂ ਵਿਚ ਮੈਂ ਆਪਣੀ ਆਸ ਨਾਲੋਂ ਵੀ ਕਾਫ਼ੀ ਜ਼ਿਆਦਾ ਮਿਹਨਤ ਕੀਤੀ ਸੀ। ਮੇਰਾ ਬੀ. ਏ. ਆਨਰਜ਼ ਦਾ ਨਤੀਜਾ ਸੱਚਮੁੱਚ ਹੀ ਸ਼ਾਨਦਾਰ ਸੀ। ਉਸ 'ਚੋਂ ਮਿਲੇ ਵਜ਼ੀਫ਼ੇ ਕਰਕੇ ਹੀ ਮੇਰੀ ਐਮ. ਏ. ਦੀ ਪੜ੍ਹਾਈ ਵਾਹਵਾ ਰਿੜ੍ਹ ਰਹੀ ਸੀ।

ਸ਼ਾਮ ਮੇਰੀਆਂ ਗੱਲਾਂ ਸੁਣਨ ਮਗਰੋਂ ਧਰਤੀ ਤੋਂ ਸੱਚਮੁੱਚ ਹੀ ਗਿੱਠ ਗਿੱਠ ਉੱਚਾ ਹੋ ਗਿਆ ਸੀ। ਮੇਰੀ ਪੜ੍ਹਾਈ ਦੀ ਖ਼ੁਸ਼ੀ ਮੇਰੇ ਘਰ ਦਿਆਂ ਨੂੰ ਵੀ ਸੀ। ਪਰ ਸ਼ਾਮ ਦੇ ਮਨ ਵਿਚ ਜਮਾਤਾਂ ਵਿਚ ਨਿਰੇ ਵਾਧੇ ਦੇ ਨਾਲ ਨਾਲ ਮੇਰੀ ਕਾਮਯਾਬੀ ਵਿਚ ਆਈ ਅਰਥ ਭਰਪੂਰ ਸਿਫ਼ਤੀ ਤਬਦੀਲੀ ਦੀ ਡੂੰਘੀ ਕਦਰ ਸੀ। "ਬੱਲੇ ਓ ਗਿਆਨੀ, ਨਹੀਂ ਰੀਸਾਂ ਮੇਰੇ ਯਾਰ ਦੀਆਂ" ਕਹਿ ਕੇ ਜਦ ਉਹਨੇ ਮੈਨੂੰ ਆਪਣੇ ਕਲਾਵੇ ਵਿਚ ਲਿਆ ਤਾਂ ਮੈਂ ਸੱਚ ਮੁੱਚ ਹੀ ਆਪੇ ਵਿਚ ਨਹੀਂ ਸਾਂ ਮਿਉਂਦਾ। ਦੋਂਹ ਬੰਦਿਆਂ ਵਿਚਕਾਰ ਖ਼ੁਸ਼ੀ ਦੀ ਅਜੇਹੀ ਇਕਮਿੱਕਤਾ ਦਾ ਅਨੁਭਵ ਮੇਰੇ ਲਈ ਅਸਲੋਂ ਹੀ ਨਵਾਂ ਸੀ ਤੇ ਸੁਖਾਵਾਂ ਵੀ। ਮੈਂ ਅੰਦਰੋਂ ਹੁਲਾਰਿਆ ਗਿਆ।

ਕਦੇ ਸ਼ਾਮ ਮੇਰੇ ਕੋਲ ਰਾਤ-ਖੰਡ ਰਹਿ ਜਾਂਦਾ। ਕਦੇ ਮੈਂ ਉਸ ਕੋਲ ਦਿਹਾੜੀ-ਡੰਗ ਲਈ ਗੇੜਾ ਮਾਰ ਆਉਂਦਾ। ਇੰਝ ਚੱਲ ਰਿਹਾ ਸੀ ਜ਼ਿੰਦਗੀ ਦਾ ਸਿਲਸਿਲਾ ਕਿ ਇਕ ਦਿਨ—

...ਹਾਂ, ਤੇ ਇਕ ਮਨਹੂਸ ਦਿਨ ਸ਼ਾਮ ਦੀ ਜ਼ਿੰਦਗੀ ਵਿਚ ਅਜੇਹਾ ਚੰਦਰਾ ਹਾਦਸਾ ਵਾਪਿਰਆ, ਜਿਸ ਦੇ ਤੇਜ਼ ਧਾਰੇ ਨਾਲ ਸ਼ਾਮ ਦਾ ਵਜੂਦ ਹੀ ਟੁਕੜੇ ਟੁਕੜੇ ਹੋ ਗਿਆ। ਉਸ ਲਈ ਜਿਵੇਂ ਸਮੇਂ ਦਾ ਚੱਕਰ ਅੱਧ ਵਿਚਕਾਰੋਂ ਚੀਰਿਆ ਗਿਆ ਹੋਵੇ।

ਸੁੰਨ-ਪੱਥਰ ਹੋਏ ਨੂੰ ਮੈਨੂੰ ਸੁਨੇਹਾ ਦੇਣ ਵਾਲਾ ਦੱਸ ਰਿਹਾ ਸੀ ਕਿ ਇਕ ਦਿਨ ਸ਼ਾਮ ਆਪਣੀ ਮਾਸੀ ਨੂੰ ਮਿਲਣ ਮੰਢਾਲੀ ਗਿਆ ਹੋਇਆ ਸੀ। ਸਰਸਰੀ ਗੱਲਾਂ ਕਰਦਿਆਂ ਉਹਦੇ ਮਸੇਰ ਨੇ ਦੱਸਿਆ ਕਿ ਰੂਪਾਂ ਆਪਣੀ ਭੈਣ ਦਾ ਜਣੇਪਾ ਕਰਵਾਉਣ ਆਈ ਹੋਈ ਹੈ। ਮੰਢਾਲੀ ਦੇ ਮੇਲੇ ਵਿਚ ਮਿਲੀ ਸੀ। ਆਂਹਦੀ ਸੀ 'ਸ਼ਾਮ ਨੂੰ ਕੋਈ ਖੜ੍ਹਾ ਖੜ੍ਹਾ ਮਿਲ ਜਾਵੇ'। ਸ਼ਾਮ ਨੂੰ ਪਤਾ ਸੀ ਕਿ ਰੂਪਾਂ ਦੀ ਭੈਣ ਕਿਸ ਪਿੰਡ ਵਿਚ ਵਿਆਹੀ ਹੋਈ ਹੈ। ਉਹਦੀ ਉਸ ਪਿੰਡ ਕੋਈ ਮਾੜੀ ਮੋਟੀ ਠਾਹਰ ਵੀ ਹੈ ਸੀ।

ਸੁਨੇਹਾ ਸੁਣਨ ਸਾਰ ਹੀ ਉਸਦੇ ਤਨ ਮਨ ਅੰਦਰ ਸੁੱਤੇ ਤਾਂਬੜ ਮਚ ਉੱਠੇ ਸਨ। ਉਹ ਉਹਨੀਂ ਪੈਰੀਂ ਹੀ ਸਟੇਸ਼ਨ ਵਲ ਨੂੰ ਸਰਪੱਟ ਦੌੜ ਪਿਆ। ਸਟੇਸ਼ਨ ਤੋਂ ਅੱਧੀ ਫਰਲਾਂਗ ਦੀ ਵਿੱਥ ਤੇ ਸੀ ਕਿ ਗੱਡੀ ਦੀ ਕੂਕ ਉਹਦੇ ਕੰਨੀਂ ਪਈ। 'ਜੇਜੋਂ' ਦੁਆਬੇ ਨੂੰ ਜਾਣ ਵਾਲੀ ਗੱਡੀ ਕਿਹੜੀ ਫ਼ਰੰਟੀਅਰ ਮੇਲ ਹੈ, ਭੱਜ ਕੇ ਫੜ ਲਵਾਂਗਾ। ਉਸ ਚਾਲ ਹੋਰ ਤਿੱਖੀ ਕਰ ਦਿੱਤੀ। ਤੁਰੀ ਜਾਂਦੀ ਗੱਡੀ ਦੇ ਹੈਂਡਲ ਨੂੰ ਉਹਦਾ ਹੱਥ ਪੈ ਗਿਆ ਸੀ। ਗੱਡੀ ਵਿਚ ਪੈਰ ਧਰਨ ਲਈ ਉਹ ਪੱਬਾਂ ਨੂੰ ਤੜੀ ਦੇ ਕੇ ਉੱਲਰਿਆ। ਪਤਾ ਨਹੀਂ ਪਾਏਦਾਨ ਵਿਚ ਕੋਈ ਕਿੱਲ ਸੀ ਜਾਂ ਹੋਰ ਕੁੱਝ। ਉਹਦੀ ਜੁੱਤੀ ਦੀ ਵਲੇਵੇਂਦਾਰ ਨੋਕ ਕਿਤੇ ਅੜ ਗਈ। ਹੈਂਡਲ ਨਾਲੋਂ ਉਹਦੇ ਹੱਥ ਛੁੱਟ ਗਏ। ਉਹਦੀਆਂ ਦੋਵੇਂ ਲੱਤਾਂ ਬੁਰੀ ਤਰ੍ਹਾਂ ਜ਼ਖਮੀ ਹੋ ਗਈਆਂ। ਉਹ ਜ਼ਖਮੀ ਹਾਲਤ ਵਿਚ ਗੱਡੀ ਦੀ ਲੀਹ ਕੋਲ ਬੇਹੋਸ਼ ਪਿਆ ਸੀ। ਪਤਾ ਨਹੀਂ ਕਿੱਦਾਂ ਉਹਨੂੰ ਹਸਪਤਾਲ ਪਹੁੰਚਾਇਆ ਗਿਆ। ਡਾਕਟਰਾਂ ਨੂੰ ਉਹਦੀਆਂ ਦੋਵੇਂ ਲੱਤਾਂ ਕੱਟਣੀਆਂ ਪਈਆਂ-ਇੱਕ ਗਿੱਟੇ ਤੋਂ ਜ਼ਰਾ ਉੱਪਰੋਂ ਤੇ ਦੂਜੀ ਗੋਡੇ ਤੋਂ ਉਤਾਂਹ ਕਰਕੇ,

ਸੁਨੇਹਾ ਦੇਣ ਵਾਲਾ ਦੋਸਤ ਦੱਸ ਰਿਹਾ ਸੀ ਕਿ ਹੁਣ ਉਹ ਹਸਪਤਾਲੋਂ ਪਿੰਡ ਆ ਚੁੱਕਾ ਹੈ। ਪਿੰਡ, ਜੋ ਰੂਪਾਂ ਦੇ ਸਹੁਰੇ ਟੁਰ ਜਾਣ ਤੋਂ ਬਾਅਦ ਸ਼ਾਮ ਲਈ ਪਹਿਲੋਂ ਹੀ ਉੱਜੜ ਚੁੱਕਾ ਸੀ ਤੇ ਹੁਣ ਜਦੋਂ ਉਹ ਕੱਟੀਆਂ ਲੱਤਾਂ ਨੂੰ ਧਰੀਕਦਾ ਰੂਪਾਂ-ਬਾਹਰੇ ਪਿੰਡ ਵਿਚ ਪਰਤਿਆ ਹੋਏਗਾ, ਉਹ ਉਸ ਲਈ ਕਿਹੋ ਜਿਹੇ ਬੇਰੋਣਕ ਬੀਆਬਾਣ ਵਾਂਗ ਆਪਣੇ ਟੁੰਡ ਅੱਡੀ ਖਲੋਤਾ ਹੋਏਗਾ, ਉਹਦੀ ਕਲਪਨਾ ਕਰਕੇ ਮੈਨੂੰ ਡੋਬੂ ਹੀ ਤਾਂ ਪੈ ਗਏ ਸਨ।

ਅਗਲੇ ਦਿਨ ਜਦੋਂ ਮੈਂ ਉਹਨੂੰ ਮਿਲਣ ਗਿਆ ਤਾਂ ਚੁੱਲ੍ਹੇ ਮੋਹਰੇ ਕੱਟੀਆਂ-ਵੱਢੀਆਂ ਲੱਤਾਂ ਵਾਲਾ ਸ਼ਾਮ ਪੀੜ੍ਹੀ ਉੱਪਰ ਬੈਠਾ ਸੀ। ਉਹਨੂੰ ਦੇਖਣ ਸਾਰ ਮੇਰੀਆਂ ਧਾਹਾਂ ਨਿਕਲ ਗਈਆਂ ਸਨ। ਬੜੀ ਦੇਰ ਮਗਰੋਂ ਮੈਂ ਗੱਲ ਕਰਨ ਦੇ ਕਾਬਲ ਹੋਇਆ ਸਾਂ। ਸ਼ਾਮ ਦਾ ਹੱਥ ਮੇਰੇ ਮੋਢੇ ਉੱਪਰ ਸੀ। ਉਹ ਉਲਟਾ ਮੈਨੂੰ ਤਸੱਲੀ ਦੇ ਰਿਹਾ ਸੀ : "ਗਿਆਨੀ ਹੌਸਲਾ ਕਰ। ਜੋ ਹੋਣਾ ਸੀ ਹੋ ਚੁੱਕਾ ਹੈ। ਰੋਣ-ਧੋਣ ਨਾਲ ਕੀ ਬਣੇਗਾ। ਲੱਤਾਂ ਹੀ ਗਈਆਂ ਹਨ, ਮੈਂ ਤਾਂ ਕਾਇਮ ਹਾਂ।" ਸ਼ਾਮ ਦੇ ਬੋਲ ਵਿਚ ਗੜ੍ਹਕਾ ਸੀ। ਇੰਜ ਜਾਪਦਾ ਸੀ ਜਿਵੇਂ ਉਹ ਆਪਣੇ ਸਰੀਰ ਦੀ ਖ਼ੌਫਜ਼ਦਾ ਹਾਲਤ ਤੋਂ ਅਸਲੋਂ ਹੀ ਨਿਰਲੇਪ ਹੋਕੇ ਇਕ ਬਾਹਰ ਬੈਠੇ ਦਰਸ਼ਕ ਵਾਂਗ ਸਾਰੀ ਸਥਿਤੀ ਨੂੰ ਵਿਚਾਰ ਰਿਹਾ ਹੋਵੇ। ਬਾਹਰੋਂ ਕੱਟਿਆ ਵੱਢਿਆ ਹੋਣ ਦੇ ਬਾਵਜੂਦ ਉਹਦਾ ਅੰਦਰਲਾ ਵਜੂਦ ਮੈਨੂੰ ਏਨਾ ਸਾਂਭਿਆ-ਸਿੱਕਰਿਆ ਤੇ ਸਾਬਤ ਲੱਗਾ ਕਿ ਮੈਂ ਹੈਰਾਨ ਸਾਂ।

"ਬਲਿਹਾਰੇ ਓ ਪੰਡਤਾ ਤੇਰੇ ਹੌਸਲੇ ਦੇ।"

"ਗਿਆਨੀ, ਬਿਨ-ਲੱਤਾਂ ਵਾਲੇ ਲੋਕ ਕਿਹੜੇ ਜੀਂਦੇ ਨਹੀਂ। ਨਾਲੇ ਮੇਰੀਆਂ ਲੱਤਾਂ ਸਨ ਵੀ ਕੁਝ ਜ਼ਿਆਦਾ ਹੀ ਅੱਥਰੀਆਂ। ਮੈਨੂੰ ਟਿਕਣ ਨਹੀਂ ਸਨ ਦਿੰਦੀਆਂ। ਭਜਾਈ ਫਿਰਦੀਆਂ ਸਨ ਕਿਸੇ ਅੱਥਰੇ ਅਰਬੀ ਵਛੇਰੇ ਵਾਂਗ। ਹੁਣ ਨਹੀਂ ਰਹੀਆਂ, ਟਿਕ ਕੇ ਘਰ ਰਹਾਂਗਾ। ਖੇਤੀ ਦੀ ਬੁਰੀ ਹਾਲਤ ਹੈ। ਅੱਧ-ਭਉਲੀ ਵਾਲੇ ਕੁਝ ਪੱਲੇ ਨਹੀਂ ਪਾਉਂਦੇ। ਨਾਲੇ ਗਿਆਨੀ ਤੂੰ ਤਾਂ ਆਪ ਸਿਆਣਾ ਇਸ ਸਾਲੇ ਹਿੰਦੁਸਤਾਨ

ਵਿਚ ਹੱਥਾਂ ਪੈਰਾਂ ਨਾਲ ਕਮਾਈ ਕਰਨ ਵਾਲਿਆਂ ਦੇ ਪੱਲੇ ਕੀ ਪੈਂਦਾ ਹੈ ? ਵੜੇਵਾਂ ? ਏਥੇ ਚੋਪੜੀਆਂ ਹੋਈਆਂ ਤਾਂ ਉਹਨਾਂ ਨੂੰ ਮਿਲਦੀਆਂ ਹਨ ਜੋ ਆਪਣੀ ਚਤੁਰਾਈ ਨਾਲ ਹੋਰਾਂ ਦੀਆਂ ਲੱਤਾਂ ਬਾਂਹਾਂ ਨੂੰ ਚਕਰੀ 'ਚ ਘੁਮਾਈ ਫਿਰਦੇ ਹਨ ।

ਉਸ ਦਿਨ ਸ਼ਾਮ ਦੀਆਂ ਗੱਲਾਂ ਤੋਂ ਮੈਨੂੰ ਇਹ ਯਕੀਨ ਹੋ ਗਿਆ ਸੀ ਕਿ ਇਸ ਕੱਟੇ ਹੋਏ ਧੜ ਵਾਲੇ ਪੰਡਿਤ ਦੇ ਮੋਢਿਆਂ ਉੱਪਰ ਸਾਬਤ-ਸਬੂਤਾ ਸਿਰ ਕਾਇਮ ਹੈ । ਇਹ ਸਾਬਤ-ਸਿਰ ਆਦਮੀ ਜ਼ਿੰਦਗੀ ਦੇ ਲੱਖ ਹਾਦਸਿਆਂ ਦੀ ਧੂੜ ਵਿਚ ਵੀ ਰੁਲਣ ਕਤਈ ਨਹੀਂ ਲੱਗਾ ।

ਸ਼ਾਮ ਕੋਲੋਂ ਆਉਣ ਲੱਗਿਆਂ ਮੈਂ ਉਦਾਸ ਤਾਂ ਜਰੂਰ ਸਾਂ ਪਰ ਨਿਰਾਸ ਉਹਨੇ ਮੈਨੂੰ ਬਿਲਕੁਲ ਨਹੀਂ ਸੀ ਰਹਿਣ ਦਿੱਤਾ । ਉਹਦੇ ਟਣਕਦੇ ਬੋਲਾਂ ਦੀ ਗੂੰਜ ਮੇਰੀਆਂ ਕੰਨਪਟੀਆਂ ਦੇ ਨੇੜੇ ਆਪਣੀ ਹੀ ਭਾਂਤ ਦੀਆਂ ਬੀਰਰਸੀ ਰਾਗਣੀਆਂ ਦੀ ਸੁਖਾਵੀਂ ਜਿਹੀ ਜਲੂਣ ਛੇੜ ਰਹੀ ਸੀ ।

ਪੜ੍ਹਾਈ ਪੂਰੀ ਹੋਣ ਤੋਂ ਮਗਰੋਂ ਮੈਨੂੰ ਇਸ ਗੱਲ ਦਾ ਚਾਨਣ ਹੋਣ ਵਿਚ ਬਹੁਤ ਚਿਰ ਨਾ ਲੱਗਾ ਕਿ ਚੰਗੇ ਨੰਬਰਾਂ ਵਾਲੀ ਸਨਦ ਤੇ ਨੌਕਰੀ ਵਿਚਕਾਰ ਕੋਈ ਅਟੁੱਟ ਸੰਬੰਧ ਨਹੀਂ ਹੁੰਦਾ । ਜ਼ਿੰਦਗੀ ਵਿਚ ਪੈਰ ਜਮਾਉਣ ਲਈ ਮੈਨੂੰ ਥਾਂ ਥਾਂ ਦੀ ਖ਼ਾਕ ਛਾਣਨੀ ਪਈ । ਦੋ ਸਾਲ ਦੀ ਪ੍ਰਦੇਸਾਂ ਵਿਚ ਖ਼ੱਜਲ ਖ਼ੁਆਰੀ । ਦੇਸ਼ ਵਾਪਸੀ । ਫਟੇਹਾਲ ਅਖ਼ਬਾਰਨਵੀਸੀ । ਕਈ ਸਕੂਲਾਂ ਕਾਲਜਾਂ ਵਿਚ ਕੱਚੀਆਂ ਪਿੱਲੀਆਂ ਨੌਕਰੀਆਂ । ਨਿਯੁਕਤੀਆਂ, ਛਾਂਟੀਆਂ ਦੀਆਂ ਤੇਜ ਭੁਆਂਟਣੀਆਂ ਖਾਂਦੇ ਨੂੰ ਮੈਨੂੰ ਆਪਣੇ ਬੇਗਾਨਿਆਂ ਦੀ ਕੋਈ ਸੁਧ-ਬੁਧ ਨ ਰਹੀ ।

ਇਨ੍ਹਾਂ ਸਾਲਾਂ ਵਿਚ ਮੇਰਾ ਸ਼ਾਮ ਨਾਲ ਕੋਈ ਸੰਪਰਕ ਨ ਰਿਹਾ । ਇਹ ਨਹੀਂ, ਕਿ ਮੈਨੂੰ ਉਹਦੀ ਯਾਦ ਅਸਲੋਂ ਹੀ ਵਿੱਸਰ ਗਈ ਹੋਵੇ । ਆਪਣੇ ਨਵੇਂ, ਪੁਰਾਣੇ ਦੋਸਤਾਂ ਨਾਲ ਗੱਲਬਾਤ ਕਰਦਾ ਮੈਂ ਉਹਦਾ ਜ਼ਿਕਰ ਕਈ ਵਾਰ ਕਰਦਾ ਸਾਂ । ਪਰ ਗਰਦਿਸ਼ ਦੇ ਦਿਨਾਂ ਦੀ ਘੁੰਮਣਘੇਰ ਵਿਚ ਅਜੇਹਾ ਫਸਿਆ ਸਾਂ ਕਿ ਉਹਨੂੰ ਮਿਲਣ ਨਾ ਜਾ ਸਕਿਆ ।

ਨੌਆਂ ਦਸਾਂ ਸਾਲਾਂ ਦੀ ਖ਼ੱਜਲ ਖ਼ੁਆਰੀ ਤੋਂ ਮਗਰੋਂ ਇਕ ਇਲਮ-ਦੋਸਤ ਬਜ਼ੁਰਗ ਦੇ ਪੈਰਖ ਨਾਲ ਇਸ ਯੂਨੀਵਰਸਿਟੀ ਵਿਚ ਟਿਕਾਊ ਨੌਕਰੀ ਮਿਲ ਹੀ ਗਈ ! ਦੋਹਾਂ ਤਿੰਨਾਂ ਸਾਲਾਂ ਵਿਚ ਚੱਜ ਹਾਲ ਦੇ ਘਰ ਦਾ ਬਾਨ੍ਹਣੂ ਬੰਨ੍ਹਿਆ । ਇਕ ਥਾਂ ਟਿਕ ਕੇ ਕੰਮ ਕਰਨ ਦਾ ਮੌਕਾ ਮਿਲਿਆ ਤਾਂ ਆਪਣੀ ਪੜ੍ਹਾਈ ਮੁਕੰਮਲ ਕਰਨ ਦੀ ਰੀਝ ਮੌਲ ਪਈ ।

ਇਕ ਦਿਨ ਆਪਣੇ ਖੋਜ-ਕਾਰਜ ਦੇ ਸਿਲਸਿਲੇ ਵਿਚ ਦੋ-ਤਿੰਨ ਦਿਨ ਚੰਡੀਗੜ੍ਹ ਰਹਿਣ ਮਗਰੋਂ ਘਰ ਪਰਤਿਆ ਤਾਂ ਬੀਵੀ ਦੇ ਮੂੰਹੋਂ ਪਹਿਲੇ ਬੋਲ ਇਹ ਸੁਣਨ ਨੂੰ ਮਿਲੇ । "ਸਨਿੱਚਰਵਾਰ ਸ਼ਾਮ ਆਇਆ ਸੀ । ਘਰ ਦੇ ਸਾਰੇ ਖੂੰਜਿਆਂ ਵਿਚ ਇਹੋ ਬੋਲ ਗੂੰਜ ਰਹੇ ਸਨ : "ਸ਼ਾਮ ਆਇਆ ਸੀ । ਸ਼ਾਮ ਆਇਆ ਸੀ ।"

"ਹਾਂ ਪਾਪਾ ਸੱਚੀਂ ਨਿੱਕੇ ਜੇਹੇ ਸ਼ਾਮ ਅੰਕਲ ਆਏ ਸਨ ।" ਮੇਰੀ ਨਿੱਕੀ ਧੀ ਦੇ ਤੋਤਲੇ ਬੋਲਾਂ ਵਿਚੋਂ ਨਿੱਕੇ ਜਿਹੇ ਸ਼ਾਮ ਅੰਕਲ ਦੇ ਆਉਣ ਦੀ ਖ਼ੁਸ਼ੀ ਦਾ ਉਮਾਹ

ਡੁੱਲ੍ਹ ਡੁੱਲ੍ਹ ਪੈਂਦਾ ਸੀ।

"ਨਿੱਕੇ ਜਿਹੇ ਸ਼ਾਮ ਅੰਕਲ' ਨੂੰ ਪਤਾ ਨਹੀਂ ਕਿੰਨਾ ਲੰਮਾ ਪੈਂਡਾ ਕਰਨਾ ਪਿਆ ਹੋਵੇਗਾ ਇਸ ਓਪਰੇ ਸ਼ਹਿਰ ਵਿਚ ਮੇਰਾ ਘਰ ਲੱਭਣ ਲਈ। ਸੁਧਾ ਦੱਸ ਰਹੀ ਸੀ; "ਆਪਣੇ ਪਿੰਡਾਂ ਦੇ ਝੀਰਾਂ ਦੇ ਬਚਨੇ ਦੀ ਕੁੜੀ ਵਿਆਹੀ ਗਈ ਸੀ ਉਨ੍ਹਾਂ ਦੇ ਪਿੰਡ, ਮਿਠੜੇ। ਉਸ ਤੋਂ ਸ਼ਾਮ ਨੇ ਤੁਹਾਡਾ ਪਤਾ ਕੀਤਾ। ਉਹਨੂੰ ਤੁਹਾਡੇ ਜਲੰਧਰ ਹੋਣ ਦਾ ਪਤਾ ਸੀ। ਪਹਿਲਾਂ ਉਹ ਕਿਸੇ ਨੂੰ ਨਾਲ ਲੈ ਕੇ ਜਲੰਧਰ ਗਏ। ਉੱਥੋਂ ਪਤਾ ਲੱਗਾ ਕਿ ਆਪਾਂ ਲੁਧਿਆਣੇ ਸਾਂ। ਫੇਰ ਉਹ ਸਨਿੱਚਰਵਾਰ ਯੂਨੀਵਰਸਿਟੀ ਗਏ। ਓਦਣ ਸੈਕੰਡ ਸੈਚਰਡੇ ਦੀ ਛੁੱਟੀ ਸੀ। ਤੁਹਾਡਾ ਦਫ਼ਤਰ ਬੰਦ ਸੀ। ਉੱਥੋਂ ਪਤਾ ਨਹੀਂ ਸਕੂਟਰ ਰਿਕਸ਼ਾ ਵਿਚ ਕਿੱਥੇ ਕਿੱਥੇ ਘੁੰਮਦੇ ਘੁੰਮਾਉਂਦੇ ਪਤਾ ਕਰਦੇ ਰਹੇ। ਅਚਾਨਕ ਗੁਰਦੁਆਰਾ ਮਾਈ ਨੰਦ ਕੌਰ ਨੇੜੇ ਪੁੱਛਦੇ ਪੁਛਾਉਂਦੇ ਨੂੰ ਕੋਈ ਤੁਹਾਡਾ ਵਾਕਫ਼ ਮਿਲ ਗਿਆ। ਉਹੋ ਘਰ ਛੱਡ ਕੇ ਗਿਆ ਸੀ।"

ਮੈਨੂੰ ਇਹ ਸਭ ਕੁਝ ਕਪੋਲ-ਕਲਪਿਤ ਕਹਾਣੀ ਵਾਂਗ ਜਾਪਿਆ ਪਰ ਇਹ ਠੋਸ ਸੱਚ ਸੀ ਕਿ ਸ਼ਾਮ ਨੇ ਅਖ਼ੀਰ ਸਾਡਾ ਘਰ ਲੱਭ ਹੀ ਲਿਆ ਸੀ। ਨੀਲੂ ਦੀਆਂ ਅੱਖਾਂ ਵਿਚਲੀ ਚਮਕ ਇਸ ਗੱਲ ਦੀ ਪੱਕੀ ਗਵਾਹੀ ਸੀ ਕਿ "ਨਿੱਕੇ ਜਿਹੇ ਸ਼ਾਮ ਅੰਕਲ" ਸੱਚਮੁੱਚ ਹੀ ਇਸ ਘਰ ਆਏ ਸਨ।

"ਕਿੰਨਾ ਕੁ ਚਿਰ ਠਹਿਰਿਆ ਸੀ?"

"ਰਾਤ ਰਹੇ ਸਨ। ਉਨ੍ਹਾਂ ਨਾਲ ਇਕ ਔਰਤ ਸੀ। ਉਹਨੂੰ ਪੱਖਾ ਲੈ ਕੇ ਦੇਣਾ ਸੀ। ਸਾਹਮਣੀ ਦੁਕਾਨ ਤੋਂ ਪੱਖਾ ਲਿਆ ਕੇ ਦਿੱਤਾ ਸੀ ਉਹਨਾਂ ਨੂੰ। ਦੂਜੇ ਦਿਨ ਕਾਫ਼ੀ ਦਿਨ ਚੜ੍ਹੇ ਗਏ ਸਨ।"

ਸ਼ਾਮ ਮੇਰੇ ਬੀਵੀ ਬੱਚਿਆਂ ਨੂੰ ਪਹਿਲੀ ਵਾਰ ਮਿਲਿਆ ਸੀ। ਪਰ ਘਰ ਦਿਆਂ ਨੂੰ ਉਸ ਆਪਣੇ ਓਪਰੇ ਹੋਣ ਦਾ ਰੱਤੀ ਭਰ ਅਹਿਸਾਸ ਨਹੀਂ ਸੀ ਹੋਣ ਦਿੱਤਾ। ਉਹ ਮੇਰੇ ਬਾਰੇ ਸ਼ਾਇਦ ਇਨ੍ਹਾਂ ਸਭ ਨਾਲੋਂ ਵੱਧ ਜਾਣਦਾ ਸੀ। ਉਸ ਸਾਡੇ ਸਾਰੇ ਰਿਸ਼ਤੇਦਾਰਾਂ ਭੈਣ-ਭਾਈਆਂ ਦਾ ਨਾਂ ਲੈ ਲੈ ਕੇ ਹਾਲ ਪੁੱਛਿਆ ਸੀ। ਮੇਰੀ ਮਾਂ ਮੇਰੇ ਵਿਆਹ ਤੋਂ ਪਹਿਲੋਂ ਹੀ ਪੂਰੀ ਹੋ ਚੁੱਕੀ ਸੀ। ਉਹ ਸੁਧਾ ਨਾਲ ਕਿੰਨਾ ਚਿਰ ਮੇਰੀ ਮਾਂ ਦੀਆਂ ਗੱਲਾਂ ਕਰਦਾ ਕਿਹਾ। ਡੂੰਘੀ ਰਾਤ ਤੱਕ ਬੀਤੇ ਸਾਲਾਂ ਦੀਆਂ ਸਾਰੀਆਂ ਗੱਲਾਂ ਉਸ ਪੂਰੇ ਵੇਰਵੇ ਨਾਲ ਪੁੱਛੀਆਂ ਸਨ। ਬਹੁਤ ਸਾਰੀਆਂ ਗੱਲਾਂ ਦਾ ਉਸਨੂੰ ਪਤਾ ਵੀ ਸੀ। ਉਸਦੀ ਗੱਲ ਬਾਤ ਤੋਂ ਇਵੇਂ ਲੱਗਦਾ ਸੀ ਜਿਵੇਂ ਪਿਛਲੇ ਸੱਤ-ਅੱਠ ਸਾਲ ਉਹ ਮੇਰੀ ਪੈੜ ਦੱਬਦਾ ਅਛੋਪਲੇ ਜਿਹੇ ਹੀ ਮੇਰੇ ਨਾਲ ਨਾਲ ਘੁੰਮਦਾ ਫਿਰਦਾ ਰਿਹਾ ਹੋਵੇ।

"ਕੋਈ ਸੁਨੇਹਾ ਵੀ ਦੇ ਗਿਆ ਮੇਰੇ ਲਈ?"

"ਨਹੀਂ, ਬੱਸ ਏਨਾ ਹੀ ਕਹਿ ਗਿਆ ਸੀ 'ਪ੍ਰੋਫ਼ੈਸਰ ਸਾਹਿਬ' ਨੂੰ ਏਨਾ ਜ਼ਰੂਰ ਦੱਸ ਦਿਓ ਕਿ ਸ਼ਾਮ ਆਇਆ ਸੀ ਤੁਹਾਨੂੰ ਮਿਲਣ।"

ਮੇਰੇ ਲਈ ਏਨਾਂ ਸੁਨੇਹਾ ਹੀ ਕਾਫ਼ੀ ਨਾਲੋਂ ਬਹੁਤ ਵੱਧ ਸੀ।

ਹੋਰ ਉਹਨੇ ਕੁਝ ਕਹਿਣਾ ਵੀ ਨਹੀਂ ਸੀ। ਅਣਖ ਵਾਲਾ ਆਦਮੀ ਹੈ। ਪੰਡਿਤ ਪਰਸ਼ੂ ਰਾਮ ਦੀ ਔਲਾਦ ਨੇ ਮੈਨੂੰ ਕੋਈ ਬੇਨਤੀ ਥੋੜ੍ਹੇ ਕਰਨੀ ਸੀ ਕਿ ਮੈਂ ਉਹਨੂੰ

'ਦਰਸ਼ਣ ਦੇਣ' ਦੀ ਜ਼ਰੂਰ ਕਿਰਪਾਲਤਾ ਕਰਾਂ ।

ਮੇਰੀ ਯਾਦ ਵਿਚ ਪਥਰਾਇਆ ਸ਼ਾਮ ਆਪਣੀ ਮੁਹੱਬਤ ਦੇ ਪੂਰੇ ਵੇਗ ਨਾਲ ਮੁੜ-ਸੁਰਜੀਤ ਹੋ ਚੁੱਕਾ ਸੀ ।

ਪਹਿਲੀ ਵਿਹਲ ਮਿਲਣ ਸਾਰ ਹੀ ਮੈਂ ਮਿਠੜੇ ਨੂੰ ਟੁਰ ਪਿਆ ਸਾਂ । ਖੂਹ ਦੇ ਰਾਹ ਵਿਚ ਹੀ ਖ਼ਾਲੀ ਭਾਂਡਿਆਂ ਦੀ ਟੋਕਰੀ ਸਿਰ ਤੇ ਰੱਖੀ ਘਰ ਨੂੰ ਮੁੜੀ ਆਉਂਦੀ ਸੰਤੋ ਮੇਰੀ ਨਜ਼ਰੀਂ ਪਈ । ਦੂਰੋਂ ਆਉਂਦੀ ਨੂੰ ਪਛਾਣ ਲੈਣ ਵਿਚ ਮੈਨੂੰ ਰੱਤੀ ਚਿਰ ਨਹੀਂ ਸੀ ਲੱਗਾ । ਉਹਦੇ ਬਰਾਬਰ ਸਕੂਟਰ ਰੋਕਦਿਆਂ ਮੈਂ ਉਹਨੂੰ ਪੁਛਿਆ "ਕੁੜੇ ਸੰਤੋਂ ਸ਼ਾਮ ਖੂਹ ਤੇ ਈ ਆ" । ਪਲ ਭਰ ਲਈ ਤਾਂ ਕਿਸੇ ਓਪਰੇ ਦਿਸਦੇ ਆਦਮੀ ਦੇ ਮੂੰਹੋਂ ਆਪਣਾ ਨਾਉਂ ਸੁਣ ਕੇ ਉਹ ਸਕਤੇ ਜੇਹੇ ਵਿਚ ਆ ਗਈ । ਪਰ ਬੋਲਣ ਸਾਰ ਹੀ ਮੇਰੀ ਅਵਾਜ਼ ਨੂੰ ਪਛਾਣ ਕੇ ਉਹ ਮੇਰੇ ਗਲ ਏਨੀ ਤੇਜ਼ੀ ਨਾਲ ਆ ਲੱਗੀ ਕਿ ਉਹਦੇ ਸਿਰ ਉੱਪਰ ਡੋਲ ਗਈ ਟੋਕਰੀ ਮਸਾਂ ਡਿਗਣੋਂ ਬਚੀ ਸੀ । "ਮੈਂ ਤਾਂ ਭਾਅ ਪਹਿਲਾਂ ਤੈਨੂੰ ਪਛਾਣਿਆ ਈ ਨਾ ਸੀ ।" ਉਹ ਖ਼ੁਸ਼ੀ ਤੇ ਹੈਰਾਨੀ ਦੀ ਸਾਕਾਰ ਮੂਰਤ ਬਣੀ ਖੜ੍ਹੀ ਸੀ । "ਆਹੋ ਖੂਹ ਤੇ ਈ ਆ । ਭਾਅ ਤਾਂ, ਤੈਨੂੰ ਬੜਾ ਈ ਉਡੀਕਦਾ ਰਿਹਾ । ਅੱਛਾ, ਤੂੰ ਖ਼ੂਹ ਨੂੰ ਚੱਲ ਮੈਂ ਚਾਹ ਲੈ ਕੇ ਹੁਣੇ ਮੁੜਦੀ ਆਂ ।"

ਖੂਹ ਤੇ ਪੁੱਜ ਕੇ ਸਕੂਟਰ ਹਾਲੇ ਸਟੈਂਡ ਤੇ ਲਾਇਆ ਹੀ ਸੀ ਕਿ ਦੋਂ'ਹ ਕੁ ਖੇਤਾਂ ਦੀ ਵਿੱਥ ਤੇ, ਸਾਹਮਣੇ ਗੰਢਿਆਂ ਦੇ ਖੇਤ ਵਿਚ ਇਕ ਨਿੱਕਾ ਜੇਹਾ ਮਨੁਖੀ ਆਕਾਰ ਮੇਰੀ ਨਜ਼ਰੀਂ ਪਿਆ । ਸਕੂਟਰ ਦੀ ਗੂੰਜ ਸੁਣਨ ਸਾਰ ਉਸ ਪਿੱਠ ਭੁਆਈ । ਮੱਥੇ ਉੱਪਰ ਹੱਥ ਰੱਖ ਕੇ ਕੁਝ ਪਲ ਦੇਖਿਆ ਤੇ ਬੜੀ ਫੁਰਤੀ ਨਾਲ ਹੱਥਾਂ ਅਤੇ ਆਪਣੇ ਇਕਲੌਤੇ ਗੋਡੇ ਨੂੰ ਵਾਰੀ ਵਾਰੀ ਧਰਤੀ ਪੁਰ ਰੱਖਦਾ ਖੂਹ ਵੱਲ ਵਧਣ ਲੱਗਾ ।

ਮੈਂ ਕਾਹਲੀ ਨਾਲ ਉਸ ਕੋਲ ਪੁੱਜਾ । ਫ਼ਤਿਹ ਬੁਲਾਉਣ ਲਈ ਉਸ ਵਲ ਝੁੱਕਿਆ । ਹੱਥ ਮਿਲਾਉਂਦਿਆਂ ਇੰਝ ਲੱਗਾ ਜਿਵੇਂ ਮੇਰਾ ਹੱਥ ਕਿਸੇ ਲੋਹੇ ਦੇ ਪੰਜੇ ਦੀ ਗ੍ਰਿਫ਼ਤ ਵਿਚ ਕੱਸਿਆ ਗਿਆ ਹੋਵੇ । ਘੁੱਟੇ ਹੱਥ ਉਹਨੇ ਕਿਹਾ । "ਕਿੱਦਾਂ, ਆ ਗਿਆਂ ?" ਉਹਦੀਆਂ ਅੱਖਾਂ ਮੇਰੇ ਚੇਹਰੇ ਵਿਚ ਗੱਡੀਆਂ ਹੋਈਆਂ ਸਨ । ਉਹਦੀਆਂ ਨਜ਼ਰਾਂ ਵਿਚੋਂ ਇਹੋ ਜਿਹੇ ਬੋਲਾਂ ਦੀ ਫੁੱਲਝੜੀ ਹੁੰਦੀ ਜਾਪੀ : — "ਆਉਣਾ ਹੀ ਪਿਆ ਨਾ ਆਖ਼ਰ । ਹੋਰ ਨੱਠ ਲੈਂਦਾ ਜਿੰਨਾ ਨੱਠ ਹੁੰਦਾ ਸੀ । ਪੁੱਤ ਮੇਰਿਆ, ਜਾਣਾ ਕਿੱਥੇ ਸੀ ਮੈਥੋਂ ਨੱਠ ਕੇ ? ਤੈਨੂੰ ਰੱਬ ਦੀ ਧੁੰਨੀ 'ਚੋਂ ਵੀ ਕੱਢ ਲਿਆਉਣਾ ਸੀ ਵੱਡੇ ਨੱਠਣ ਵਾਲੇ ਸਾਨੂੰ ਨੂੰ ।"

ਮੈਂ ਉਹਦੀਆਂ ਅੱਖਾਂ ਦੀ ਝਾਲ ਨਾ ਝੱਲ ਸਕਿਆ । ਕੇਵਲ ਏਨਾਂ ਹੀ ਆਖ ਸਕਿਆ :

"ਹਾਂ"

ਮੇਰੀ ਨਜ਼ਰ ਧਰਤੀ ਵਿਚ ਧੱਸੇ ਉਹਦੇ ਪੱਟੀ-ਬੰਨ੍ਹੇ ਗੋਡੇ ਉਤੇ ਝੁਕੀ ਹੋਈ ਸੀ ।

ਸੱਚਮੁੱਚ ਕਿੰਨਾ ਛੋਟਾ ਸਾਂ ਮੈਂ, ਨੀਲੂ ਦੇ ਸ਼ਬਦਾਂ ਵਿਚ ਇਸ 'ਨਿੱਕੇ ਜੇਹੇ ਸ਼ਾਮ ਅੰਕਲ' ਦੇ ਸਾਹਮਣੇ ।'

"ਅੱਛਾ, ਚੱਲ, ਖੂਹ ਤੇ ਬੈਠਦੇ ਹਾਂ"

"ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਉਹਦੇ "ਅੱਛਾ ਚੱਲ" ਦਾ ਇਹ ਅਰਥ ਸੀ ਕਿ "ਅੱਛਾ ਚੱਲ, ਤੈਨੂੰ ਮੁਆਫ਼ ਕੀਤਾ, ਖੂਹ ਤੇ ਚਲ ਕੇ ਗੱਲਾਂ ਕਰਦੇ ਹਾਂ ਜਾਂ ਇਹ ਕਿ "ਅੱਛਾ ਚੱਲ, ਖੂਹ ਤੇ ਚੱਲ ਕੇ ਤੇਰੀ ਖ਼ਬਰ ਲੈਂਦਾ ਹਾਂ।"

ਦੋਹਾਂ ਹੱਥਾਂ ਦਾ ਆਸਰਾ ਲੈ ਕੇ ਗੋਡੇ ਭਾਰ ਛੋਹਲੀਆਂ ਛੋਹਲੀਆਂ ਟਪੂਸੀਆਂ ਮਾਰਦਾ ਸ਼ਾਮ ਮੇਰੇ ਅੱਗੇ ਅੱਗੇ ਸੀ ਤੇ ਮੈਂ ਨਿੱਕੇ ਨਿੱਕੇ ਕਦਮ ਭਰਦਾ ਉਹਦੇ ਪਿੱਛੇ ਪਿੱਛੇ ਜਾ ਰਿਹਾ ਸਾਂ। ਇੰਝ ਜਾਪਦਾ ਸੀ ਜਿਵੇਂ ਸ਼ਾਮ ਦੀਆਂ ਕੱਟੀਆਂ ਲੱਤਾਂ ਵੰਡੇ ਦੀ ਤਾਕਤ ਵੀ ਉਹਦੀਆਂ ਬਾਹਵਾਂ ਵਿਚ ਹੀ ਆ ਗਈ ਹੈ।

ਧੁੱਪੇ ਪਈ ਮੰਜੀ ਉੱਪਰ ਮੈਨੂੰ ਬੈਠਣ ਦਾ ਇਸ਼ਾਰਾ ਕਰਕੇ ਉਹ ਆਪ ਇਕ ਦਮ ਬਾਹੀ ਫੜ ਕੇ ਪੈਂਦ ਵਲ ਦੇ ਪਾਸੇ ਬੈਠ ਗਿਆ।

"ਬਹਿ ਜਾ, ਚੁੱਭਦੀ ਆ, ਦਰੀ ਲਿਆਵਾਂ ਅੰਦਰੋਂ"

"ਨਹੀਂ ਨਹੀਂ", ਮੈਂ ਖਸਿਆਣਾ ਜਿਹਾ ਹੋ ਕੇ ਮੰਜੀ ਉੱਪਰ ਬੈਠ ਗਿਆ। ਸ਼ਾਮ ਦਾ ਹਿਰਖ ਹਾਲੇ ਮੱਠਾ ਨਹੀਂ ਸੀ ਹੋਇਆ।

"ਸਾਲੇ ਮਿਲਣਾ ਹੀ ਛੱਡ ਗਏ। ਇਹੋ ਸਮਝਦੇ ਹੋਣੇ ਆਂ ਕਿ ਲੰਗੜਾ ਲੂਲ੍ਹਾ ਹੋ ਗਿਆ, ਸਾਲਾ ਐਵੇਂ ਕੋਈ ਸਵਾਲ ਹੀ ਪਾਊ। ਤੁਹਾਡੇ ਵਰਗੇ ਵੀਹਾਂ ਨੂੰ ਰੋਟੀ ਦੇ ਸਕਦਾਂ ਮੈਂ ਕੱਲਾ ਈ। ਏਨੀ ਕੁ ਸੱਤਿਆ ਹੈ ਹਾਲੇ ਮੇਰੇ ਕੱਟੇ-ਵੱਢੇ ਹੋਏ ਸਰੀਰ ਵਿਚ ਵੀ।"

ਮੇਰੀ ਹਾਲਤ ਕਟਹਿਰੇ ਵਿਚ ਖੜ੍ਹੇ ਉਸ ਮੁਜਰਿਮ ਵਾਲੀ ਸੀ, ਜਿਸ ਕੋਲ ਆਪਣੀ ਸਫ਼ਾਈ ਵਿਚ ਕਹਿਣ ਲਈ ਕੁਝ ਵੀ ਨ ਹੋਵੇ। ਧਰਤੀ ਮੈਨੂੰ ਗ਼ਰਕ ਜਾਣ ਲਈ ਵਿਹਲ ਨਹੀਂ ਸੀ ਦੇ ਰਹੀ।

ਸ਼ਾਮ ਮੇਰੇ ਵਲ ਟਿਕਟਿਕੀ ਲਾਈ ਦੇਖ ਰਿਹਾ ਸੀ। ਸ਼ਾਇਦ ਉਹਨੂੰ ਮੇਰੀ ਹਾਲਤ ਤੇ ਤਰਸ ਆ ਗਿਆ ਸੀ। ਉਹਦਾ ਸਾਰਾ ਗੁੱਭ-ਗੁਲ੍ਹਾਟ ਨਿਕਲ ਚੁੱਕਾ ਸੀ। ਮੈਂ ਉਸ ਵੱਲ ਝਾਕਣ ਦੀ ਹਿੰਮਤ ਕੀਤੀ। ਸ਼ਾਇਦ ਉਵੇਂ, ਜਿਵੇਂ ਵਾੜ ਵਿਚ ਫਸਿਆ ਬਿੱਲਾ ਝਾਕਦਾ ਹੁੰਦਾ ਹੈ।

ਪਰ ਹੁਣ ਉਸਦੇ ਚੇਹਰੇ ਉੱਪਰ ਕੋਈ ਤਣਾਓ ਨਹੀਂ ਸੀ। ਉਹਦੇ ਨਕਸ਼ ਅਪਣੱਤ ਵਿਚ ਪੰਘਰੇ ਪਏ ਸਨ। ਮੇਰੇ ਮੋਢੇ ਨੂੰ ਘੁੱਟਦਿਆਂ ਬੜੀ ਮੋਹ-ਭਿੱਜੀ ਆਵਾਜ਼ ਵਿਚ ਕਹਿਣ ਲੱਗਾ, "ਯਾਰ ਐਵੇਂ ਬੁਰਾ ਨ ਮਨਾਈਂ। ਬੜੇ ਚਿਰ ਦਾ ਗ਼ੁੱਸਾ ਸਿਰ ਵਿਚ ਜਮ੍ਹਾ ਹੋਇਆ ਪਿਆ ਸੀ। ਚੰਗਾ ਹੋਇਆ ਝਟਪਟ ਥੁੱਕਿਆ ਗਿਆ। ਮੈਂ ਵੀ ਕਿੰਨਾ ਅਹਿਮਕ ਆਂ। ਏਨੇ ਚਿਰ ਬਾਅਦ ਮਸੀਂ ਮਸੀਂ ਤੂੰ ਮਿਲਿਆ ਤੇ ਮੈਂ ਅੱਗੋਂ ਹੋਰ ਈ ਸੀੜ੍ਹੀ-ਸਿਆਪੇ ਵਿਚ ਪੈ ਗਿਆ।"

"ਨਹੀਂ, ਤੇਰਾ ਗ਼ੁੱਸਾ ਹੈ ਈ ਬੜਾ ਜਾਇਜ਼। ਮੇਰੇ ਸਿਰ ਮੱਥੇ ਤੇ।"

"ਕਾਹਦਾ ਜਾਇਜ਼ ਹੈ ਯਾਰ। ਐਵੇਂ ਹਰ ਇਕ ਨੂੰ ਆਪਣਾ ਦੁੱਖ ਹੀ ਵੱਡਾ ਲਗਦਾ। ਤੂੰ ਕੋਈ ਘੱਟ ਔਖਾ ਤਾਂ ਨਹੀਂ ਹੋਇਆ ਜ਼ਿੰਦਗੀ ਵਿਚ। ਹੁਣ ਮਸੀਂ ਜਾ ਕੇ ਕੋਈ ਸੌਖਾ ਸਾਹ ਆਇਆ ਹੋਣਾ। ਮੇਰੇ ਕੋਲ ਤਾਂ ਫੇਰ ਮਿੱਟੀ ਦੇ ਚਾਰ ਡਲੇ ਹੈ ਸਨ।

ਛੋਟਾ ਵੀ ਟੀਚਰ ਲੱਗਾ ਹੋਇਆ ਆ ਨਾਲ ਦੇ ਹੀ ਪਿੰਡ। ਕੰਮ ਨੂੰ ਵੀ ਚੰਗਾ ਹੱਥ ਪੁਆ ਦਿੰਦਾ ਹੈ। ਭਾਈਆ ਵੀ ਅੜੇ ਥੁੜੇ ਨੂੰ ਬਹੁੜ ਹੀ ਪੈਂਦਾ। ਤੂੰ ਤਾਂ ਲੜਿਆ ਵੀ ਕੱਲਾ, ਤੇ ਉਹ ਵੀ ਨੰਗੇ ਧੜ।"

"ਉਂਦਾਂ ਬਹੁਤਾ ਦੁਖੀ ਤਾਂ ਤੂੰ ਜਾਣ ਕੇ ਈ ਹੋਇਆ। ਵੇਲੇ ਕੁਵੇਲੇ ਵਾਜ ਮਾਰ ਲੈਂਦਾ ਤਾਂ ਮੈਂ ਕਿਤੇ ਮੂਲੋਂ ਮਰਿਆ ਈ ਤਾਂ ਨਹੀਂ ਸੀ ਹੋਇਆ। ਹੋਰ ਬੰਦਾ ਦੂਆ ਕਿਹੜੀ ਮਰਜ਼ ਦੀ ਹੁੰਦਾ।"

—ਚਲੋ ਛੱਡੋ ਪਿਛਲੀਆਂ ਗੱਲਾਂ ਨੂੰ।

—ਪੀ. ਐੱਚ. ਡੀ. ਕਰਦੈਂ ਹੁਣ ?

—ਆਹੋ।

—ਬਹੁਤ ਚੰਗੀ ਗੱਲ ਆ। ਹੋ ਜੂ ਇਹ ਵੀ। ਤੇਰੇ ਸਾਹਮਣੇ ਨੀਂ ਅੜਦੀ। ਪੈਸਿਆਂ ਵੱਲੋਂ ਨ ਔਖਾ ਰਹੀਂ। ਪਰਮਾਤਮਾ ਦੀ ਦਇਆ ਨਾਲ ਕੋਈ ਕਮੀ ਨਹੀਂ ਹੁਣ। ਪੂਰੇ ਰੰਗ 'ਚ ਆਂ ਆਪਾਂ।"

—ਨਹੀਂ ਠੀਕ ਠਾਕ ਹਾਂ ਮੈਂ ਵੀ ਬਿਲਕੁਲ।

—ਟੱਟੂ ਦਾ ਠੀਕ ਠਾਕ ਹੋਣਾਂ! ਤਣਖਾਹਾਂ ਨਾਲ ਬਣਦਾ ਕੀ ਹੈ ਅੱਜ ਕੱਲ ? ਅੱਛਾ ਛੱਡ। ਮੈਂ ਬਾਲ ਨੂੰ ਕਹਿ ਦਿਆਂਗਾ। ਆਪੇ ਦਾਣਾਂ ਫੱਕਾ ਪਹੁੰਚਾ ਦਿਆ ਕਰੂੰਗਾ।

ਏਨੇ ਨੂੰ ਸੰਤੋ ਚਾਹ ਲੈ ਕੇ ਆ ਗਈ।

—ਤੈਨੂੰ ਕਿੱਥੋਂ ਪਤਾ ਲੱਗ ਗਿਆ ਏਹਦੇ ਆਏ ਦਾ ?

—ਭਾਅ ਮੈਨੂੰ ਰਾਹ 'ਚ ਮਿਲਿਆ ਸੀ।

—ਤੈਂ ਪਛਾਣ ਲਿਆ ?

—ਲੈ ਹੋਰ ਕੀ ? ਪਛਾਣ ਭੁੱਲੀਓ ਆ ਕੋਈ ਭਾਅ ਦੀ।

ਫੇਰ ਆਪੇ ਹੀ ਥੋੜ੍ਹੇ ਜਿਹੇ ਚਿਰ ਮਗਰੋਂ ਕਹਿਣ ਲੱਗੀ। "ਪਹਿਲਾਂ ਤਾਂ ਮੈਂ ਭਾਅ ਨੂੰ ਪਛਾਣਿਆ ਨਾ। ਮੈਂ ਖਿਆ ਇਹ ਕੌਣ ਬਾਬੂ ਜਿਹਾ ਖੜ੍ਹ ਗਿਆ ਮੇਰੇ ਕੋਲ ਆ ਕੇ। ਫੇਰ ਜਦੋਂ ਭਾਅ ਬੋਲਿਆ ਮੈਨੂੰ ਝੱਟ ਪਤਾ ਲੱਗ ਗਿਆ।

—"ਓਦਾਂ ਭਾਅ ਤੈਨੂੰ ਇਕ ਗੱਲ ਕਹਾਂ, ਗ਼ੁੱਸਾ ਵੀ ਨ ਕਰੀਂ...ਤੂੰ ਤਾਂ ਭੁੱਲ ਈ ਗਿਆ ਸਾਨੂੰ"। ਰੁਕ ਰੁਕ ਕੇ ਸੰਤੋ ਨੇ ਕਿਹਾ।

ਉਹ ਅੱਗੇ ਪਤਾ ਨਹੀਂ ਹੋਰ ਕੀ ਆਖਦੀ ਕਿ ਸ਼ਾਮ ਉਹਨੂੰ ਵੱਢ-ਖਾਣਿਆਂ ਵਾਂਗ ਟੁੱਟ ਕੇ ਪੈ ਗਿਆ "ਚੁੱਪ ਕਰ ਕੁੜੇ, ਬਹੁਤਾ ਨੀ ਬੋਲੀਦਾ"।

ਸੰਤੋ ਵਿਚਾਰੀ ਝੇਂਪ ਕੇ ਚੁੱਪ ਜੇਹੀ ਹੋ ਗਈ।

ਦਰਅਸਲ ਸ਼ਾਮ ਨੂੰ ਅੰਦਰੋਂ ਇਸ ਗੱਲ ਦਾ ਦੁੱਖ ਸੀ ਕਿ ਮੇਰੇ ਨਾਲ ਅੱਗੇ ਹੀ ਕਾਫ਼ੀ ਕੁੱਤੇ-ਖਾਣੀ ਹੋ ਚੁੱਕੀ ਸੀ। ਏਸੇ ਲਈ ਉਹ ਸੰਤੋ ਦੇ ਜਾਇਜ਼ ਉਲਾਂਭੇ ਵਿਰੁੱਧ ਵੀ ਮੇਰੀ ਧਿਰ ਬਣ ਕੇ ਖਲੋ ਗਿਆ ਸੀ।

ਚਾਹ ਪਿਲਾਉਂਦੀ ਸੰਤੋ ਹੋਰ ਏਧਰ ਓਧਰ ਦੀਆਂ ਗੱਲਾਂ-ਬਾਤਾਂ ਕਰਦੀ ਰਹੀ।

"ਅਗਲੀ ਵਾਰ ਭਾਬੀ ਤੇ ਨਿਆਣਿਆਂ ਨੂੰ ਜ਼ਰੂਰ ਲਿਆਈਂ ਭਾਅ", ਉਹਦੀ ਪੱਕੀ ਤਾਕੀਦ ਸੀ।

ਮੈਂ ਕਿਹਾ, "ਅੱਛਾ"।

"ਫੇਰ ਨ ਹੁਣ ਚੁੱਭੀ ਮਾਰ ਜਾਈਂ ਅੱਗੇ ਆਂਗੂ।

"ਨਹੀਂ ਮਾਰਦਾ ਚੁੜੇਲੇ, ਹੁਣ ਪਿੱਛਾ ਵੀ ਛੱਡ", ਸ਼ਾਮ ਦੇ ਬੋਲਾਂ ਵਿਚ ਮੋਹ-ਭਿੱਜੀ ਤਾੜਨਾ ਸੀ। ਸੰਤੋ ਨੇ ਭਾਂਡੇ ਸੰਭਾਲੇ ਤੇ ਦਿਨੇ ਦਿਨੇ ਘਰ ਆਉਣ ਦੀ ਤਾਕੀਦ ਕਰ ਕੇ ਘਰ ਨੂੰ ਚਲੀ ਗਈ।

ਦਿਨ ਹਾਲੇ ਕਾਫ਼ੀ ਪਿਆ ਸੀ।

"ਸ਼ਹਿਰ ਦਾ ਗੇੜਾ ਨ ਮਾਰ ਆਈਏ।"

"ਮੈਂ ਨ੍ਹਾ ਲਵਾਂ ਜ਼ਰਾ।"

"ਠਹਿਰ ਲਾ, ਹੁਣੇ ਚਾਹ ਪੀਤੀ ਹੈ।"

"ਏਨੀ ਕੁ ਗਰਮੀ ਸਰਦੀ ਨੇ ਕੀ ਕਹਿਣਾ 'ਸਾਨੂੰ ਜੱਟਾਂ ਨੂੰ'।"

ਟਿਊਬਵੈਲ ਦੇ ਚੁੱਬੱਚੇ ਹੇਠ ਨਿੱਕਾ ਜਿਹਾ ਅਉਲੂ ਬਣਿਆ ਹੋਇਆ ਸੀ। ਸ਼ਾਮ ਨੇ ਲੀੜੇ ਲਾਹੇ। ਅਉਲੂ ਦੇ ਪਾਣੀ ਨਾਲ ਮਲ ਮਲ ਕੇ ਨ੍ਹਾਤਾ। ਧੋਤੇ ਹੋਏ ਕੱਛਾ-ਕਮੀਜ਼ ਪਹਿਨੇ। ਵਾਲ ਵਾਹੇ, ਤੇ ਪੂਰੀ ਤਰ੍ਹਾਂ ਨੌ ਬਰ-ਨੌ ਹੋ ਕੇ ਕਿਹਾ, "ਚੱਲ ਬਈ ਖ਼ਾਲਸਾ ਤਿਆਰ ਬਰਤਿਆਰ ਹੈ।"

"ਮੈਂ ਚੱਕ ਕੇ ਚੜ੍ਹਾਵਾਂ ਸਕੂਟਰ ਤੇ।"

"ਨ ਬਈ ਕੁੱਛੜ ਚੜ੍ਹ ਚੜ੍ਹ ਕੇ ਸਾਈਕਲ ਸਕੂਟਰ ਤੇ ਚੜ੍ਹਦੇ ਤਾਂ ਸਾਡਾ ਗੁਜ਼ਾਰਾ ਹੋ ਚੁੱਕਾ ਸੀ। ਸਕੂਟਰ ਸਟਾਰਟ ਕਰ ਕੇ ਅਉਲੂ ਕੋਲ ਲੈ ਆ।"

ਮੈਂ ਏਵੇਂ ਹੀ ਕੀਤਾ। ਸ਼ਾਮ ਝੱਟ ਇਕ ਹੱਥ ਪਿਛਲੀ ਸੀਟ ਤੇ ਦੂਜਾ ਅਗਲੀ ਸੀਟ ਦੇ ਕੁੰਡੇ ਨੂੰ ਪਾ ਕੇ ਸਕੂਟਰ ਤੇ ਬੈਠ ਗਿਆ।"

ਖੂਹ ਤੋਂ ਪਿੰਡ ਤੱਕ ਦੀ ਗਹਿਲੀ ਕੱਚੀ ਸੀ। ਰਾਹ ਵਿਚ ਠਿੱਬਲੂ-ਟੋਏ ਸਨ। ਮੈਂ ਕਿਹਾ : "ਜ਼ਰਾ ਹੁਝੱਕੇ ਲੱਗਣਗੇ। ਪੱਕਾ ਕਰ ਕੇ ਫੜ੍ਹੀਂ।"

ਸ਼ਾਮ ਦੇ ਪੱਟਾਂ ਦੀ ਸੀਟ ਦੁਆਲੇ ਘੋਟ ਵੀ ਨਹੀਂ ਸੀ ਪੈਣੀ। ਮੈਨੂੰ ਡਰ ਸੀ ਕਿ ਕਿਤੇ ਉਹ ਡਿੱਗ ਕੇ ਸੱਟ ਨ ਲੁਆ ਲਵੇ।

"ਤੂੰ ਫ਼ਿਕਰ ਨ ਕਰ। ਕੁੰਡਾ ਟੁੱਟ ਜਾਏ ਤਾਂ ਮੈਂ ਕਹਿ ਨਹੀਂ ਸਕਦਾ। ਮੇਰੇ ਹੱਥ ਨਹੀਂ ਛੁੱਟਦੇ ਇਹਦੇ ਨਾਲੋਂ। ਤੂੰ ਗੱਡੀ ਸੰਭਾਲ। ਮੈਂ ਪੂਰੀ ਤਰ੍ਹਾਂ ਸੌਖਾ ਹੋ ਕੇ ਬੈਠਾਂ।"

ਸ਼ਾਮ ਦੇ ਬੋਲਾਂ ਵਿਚ ਕਹਿਰਾਂ ਦਾ ਆਤਮ-ਵਿਸ਼ਵਾਸ ਸੀ। ਪੰਦਰਾਂ ਵੀਹਾਂ ਮਿੰਟਾਂ ਵਿਚ ਅਸੀਂ ਨੂਰਮਹਿਲ ਪਹੁੰਚ ਗਏ। ਸ਼ਾਮ ਨੇ ਸਭ ਤੋਂ ਪਹਿਲਾਂ ਇਕ ਹੇਅਰ ਕਟਿੰਗ ਵਿਚ ਵਾਲ ਬਣਵਾਏ ਤੇ ਸ਼ੇਵ ਕਰਵਾਈ। ਸ਼ੀਸ਼ੇ ਵਿਚ ਆਪਣੀ ਸ਼ਕਲ ਦੇਖੀ। ਵਾਹਵਾ ਜਚਵੀਂ ਸੀ।

ਇਕ ਵਧੀਆ ਜਹੇ ਰੈਸਟੋਰੈਂਟ ਵਿਚ ਅਸੀਂ ਨੁਕਲ ਪਾਣੀ ਕੀਤਾ। ਫੇਰ ਮੰਡੀ ਦਾ ਗੇੜਾ ਮਾਰਿਆ। ਆੜ੍ਹਤੀਆਂ ਤੋਂ ਕੁਝ ਪੈਸੇ ਫੜੇ। ਉਹਦੇ ਇਕ ਦੋ ਦੋਸਤਾਂ ਨੂੰ ਮਿਲੇ। ਜਿੱਥੇ ਵੀ ਗਏ, ਸ਼ਾਮ ਬੜੇ ਹੰਮੇ ਨਾਲ ਮੇਰਾ ਉਨ੍ਹਾਂ ਨਾਲ ਤੁਆਰਫ਼

ਕਰਵਾਉਂਦਾ। ਉਹ ਮੇਰੀਆਂ ਡਿਗਰੀਆਂ ਦਾ ਉਚੇਚੇ ਤੌਰ ਤੇ ਜ਼ਿਕਰ ਕਰਦਾ। ਕਾਲਜ ਵਿਚ ਅਸੀਂ ਕੱਠੇ ਪੜ੍ਹਦੇ ਸਾਂ, ਇਹ ਗੱਲ ਵੀ ਉਚੇਚੇ ਤੌਰ ਤੇ ਦੱਸਦਾ। ਸ਼ਾਮ ਦੀ ਥਾਂ ਹੋਰ ਕੋਈ ਅਜੇਹਾ ਕਰਦਾ, ਮੈਂ ਉਹਨੂੰ ਕਈ ਵਾਰ ਟੋਕ ਦਿੰਦਾ। ਪਰ ਉਹਦੀ ਗੱਲ ਹੋਰ ਸੀ। ਉਹਨੂੰ ਇਹ ਸਾਰਾ ਵੇਰਵਾ ਦੇਣ ਵਿਚ ਕਈ ਤਰ੍ਹਾਂ ਦੀ ਤਸਕੀਨ ਮਿਲਦੀ ਸੀ। ਮੇਰੀ ਪੜ੍ਹਾਈ ਉਹਨੂੰ ਆਪਣੀ ਪੜ੍ਹਾਈ ਦੀ ਨਿਰੰਤਰਤਾ ਹੀ ਜਾਪਦੀ ਸੀ। ਇਵੇਂ ਕਰਨਾ ਉਹਦੀ ਮਾਨਸਿਕ ਲੋੜ ਹੀ ਸੀ। ਇਸ ਲਈ ਮੈਂ ਉਸ ਦਿਨ ਦੇ ਸਾਰੇ ਅਮਲ ਵਿਚੀਂ ਬੜੇ ਸਹਿਜ ਭਾਅ ਗੁਜ਼ਰਿਆ ਸਾਂ।

ਹਨੇਰਾ ਹੋਏ ਅਸੀਂ ਘਰ ਪੁੱਜੇ। ਸ਼ਾਮ ਨੇ ਬੈਠਕ ਦਾ ਦਰਵਾਜ਼ਾ ਖੋਲ੍ਹਿਆ। ਇੱਥੇ ਉਨ੍ਹਾਂ ਦੀ ਹਵੇਲੀ ਹੁੰਦੀ ਸੀ। ਇਕ ਕੱਚਾ ਕੋਠਾ। ਵਿਹੜੇ ਵਿਚ ਪਈ ਹੁੰਦੀ ਸੀ ਇਕ ਬਿਨ-ਚੋਡਿਓਂ ਟੋਕਾ-ਮਸ਼ੀਨ, ਦੋ ਖੁੰਡ। ਇਕ ਨਾਲ ਬੱਝੀ ਹੁੰਦੀ ਸੀ ਇਕ ਮਰੀਅਲ ਜਿਹੀ ਤੋਕੜ ਗਾਂ, ਦੂਜੇ ਨਾਲ ਉਹਦੀ ਓਦੂੰ ਵੀ ਮਾੜਕੂ ਜਿਹੀ ਵੱਛੀ।

ਹੁਣ ਉਸੇ ਥਾਂ ਇਕ ਬਹੁਤ ਵਧੀਆ ਮਕਾਨ ਬਣਿਆ ਹੋਇਆ ਸੀ। ਕਾਫ਼ੀ ਵੱਡੀ ਸਾਰੀ ਬੈਠਕ। ਇਕ ਗੁੱਠ ਕਣਕ ਦੀਆਂ ਬੋਰੀਆਂ ਦੀ ਧਾਂਕ, ਦੂਜੇ ਪਾਸੇ ਗੁੜ ਦਾ ਕੜਾਹਾ। ਫੇਰ ਵੀ ਮੰਜਿਆਂ, ਸੋਫ਼ੇ ਤੇ ਕੁਰਸੀਆਂ-ਮੇਜ਼ਾਂ ਲਈ ਕਾਫ਼ੀ ਥਾਂ ਬਚਿਆ ਹੋਇਆ ਸੀ।

ਅੰਦਰ ਵੜਦਿਆਂ ਸਮਾਨ ਦੀ ਘੜਮੱਸ ਵੇਖ ਕੇ ਸ਼ਾਮ ਕਹਿਣ ਲੱਗਾ, "ਓਦਾਂ ਤਾਂ ਗਿਆਨੀ ਰਿਜ਼ਕ ਆ, ਨਿੰਦਣਾ ਨਹੀਂ ਚਾਹੀਦਾ। ਪਰ ਸਾਲਾ ਹਰ ਥਾਂ ਈਂ ਕਣਕ. ਕਪਾਹ ਤੇ ਗੁੜ ਚੌਲਾਂ ਦਾ ਹੀ ਖਿਲਾਰ ਪਿਆ ਹੋਇਆ। ਆਹੀ ਹਾਲ ਘਰ ਦਾ ਹੋਇਆ ਪਿਆ। ਪੈਰ ਧਰਨ ਨੂੰ ਥਾਂ ਨਹੀਂ। ਕਈ ਵਾਰ ਮੈਂ ਕੱਲਾ ਬੈਠਾ ਹੋਊਂ। ਮੈਨੂੰ ਬੀਤੇ ਦਿਨ ਯਾਦ ਕਰ ਕੇ ਬੈਠੇ ਬੈਠੇ ਨੂੰ ਹਾਸਾ ਆ ਜਾਂਦਾ। ਕੋਈ ਵੇਲਾ ਸੀ ਆਪਾਂ ਫਗਵਾੜੇ ਚਾਹ ਕਰਨ ਨੂੰ ਲਫ਼ਾਫ਼ਿਆਂ ਵਿਚ ਗੁੜ ਲਿਆਇਆ ਕਰਦੇ ਸਾਂ। ਹੁਣ ਸਾਲਾ ਕੁੱਤਿਆਂ ਦੇ ਖਾਧਾ ਨਹੀਂ ਮੁੱਕਦਾ।"

ਸ਼ਾਮ ਨੇ ਸੋਫ਼ੇ ਵਲ ਝਾਕਿਆ। ਉਹ ਮਿੱਟੀ ਨਾਲ ਅੱਟਿਆ ਪਿਆ ਸੀ। ਕਹਿਣ ਲੱਗਾ, "ਓਦਾਂ ਯਾਰ ਕੱਲੇ ਰਿਜ਼ਕ ਦਾ ਵੀ ਕੀ ਆ, ਜ਼ਨਾਨੀ ਬਗ਼ੈਰ ਘਰ ਦੀ ਗੱਲ ਨਹੀਂ ਬਣਦੀ। ਹੁਣ ਦੇਖ ਲੈ ਤੇਰੀ ਦਇਆ ਨਾਲ ਸਭ ਕੁਝ ਹੈ। ਪਰ ਸਾਲੀ ਗਿੱਠ ਗਿੱਠ ਮਿੱਟੀ ਜੰਮੀ ਪਈ ਹੈ।"

ਮੈਂ ਹਮਦਰਦੀ ਵਜੋਂ ਕੁਝ ਆਖਣ ਹੀ ਲੱਗਾ ਸਾਂ। ਸ਼ਾਮ ਨੇ ਇਕਦਮ ਮੇਰਾ ਅੱਗਾ ਵਗਲ ਲਿਆ। "ਓਦਾਂ ਬਿਲਕੁਲ ਐਵੇਂ ਦੀ ਗੱਲ ਵੀ ਨਹੀਂ। ਆਪਣਾ ਠੀਹਾ-ਠੱਪਾ ਹੈਗਾ ਗੁਜ਼ਾਰੇ ਜੋਗਾ। ਬਈ ਜੀਂਦੀ ਜਾਨ ਨੂੰ ਕੋਈ ਨ ਕੋਈ ਫਾਹਾ ਲੈਣਾ ਹੀ ਪੈਂਦਾ ਹੈ। ਸਾਲੀਆਂ ਲੱਤਾਂ ਹੀ ਨਹੀਂ ਰਹੀਆਂ, ਵਾਸ਼ਨਾਵਾਂ ਤਾਂ ਪਹਿਲੋਂ ਵਾਲੀਆਂ ਹੀ ਨੇ।" ਮੈਂ ਉਹਦੀਆਂ ਗੱਲਾਂ ਬੜੇ ਧਿਆਨ ਨਾਲ ਸੁਣ ਰਿਹਾ ਸਾਂ। ਉਹ ਆਪੇ ਹੀ ਮੇਰੇ ਮਨ ਅੰਦਰ ਕਿਸੇ ਕਿੰਤੂ ਨੂੰ ਕਲਪ ਕੇ ਕਹਿਣ ਲੱਗਾ, "ਤੂੰ ਵੀ ਸੋਚਦਾ ਹੋਵੇਂਗਾ ਕਿ ਸਾਲੇ ਨੇ ਪੁੱਠੇ ਪੰਗੇ ਲੈਣੇ ਨਾ ਛੱਡੇ। ਹੈ ਤਾਂ ਉੱਦਾਂ ਇਹ ਐਂਟੀ ਸੋਸ਼ਲ ਐਕਟ ਹੀ—"

"ਕੋਈ ਐਂਟੀ ਸੋਸ਼ਲ ਐਕਟ ਨਹੀਂ",—ਮੈਂ ਓਹਦੀ ਗੱਲ ਵਿਚੋਂ ਹੀ ਟੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਆਪਣੇ ਰੌਂ ਵਿਚ ਕਹਿੰਦਾ ਗਿਆ, "ਚੱਲ ਹੋਵੇ ਵੀ। ਅਸੀਂ ਕੋਈ ਸਾਲਾ ਸਾਧ ਬਣਨ ਦਾ ਠੇਕਾ ਲਿਆ ਹੋਇਆ। ਸਾਰਾ ਦਿਨ ਬਥੇਰਾ ਭੱਠਾ ਝੋਕੀਦਾ। ਹੁਣ ਤੈਥੋਂ ਕਾਹਦਾ ਲੁਕੋ ਆ, ਆਪਣੇ ਘਰ ਤੋਂ ਚਾਰ ਘਰ ਛੱਡ ਕੇ ਪੰਜਵੇਂ ਘਰ ਵਿਚ ਰਹਿੰਦੀ ਹੈ। ਲਾਜੋ ਹੈ ਨਾਂ ਉਹਦਾ। ਪੰਡਤਾਣੀ ਹੈ ਆਪਣੀ। ਵਿਚਾਰੀ ਤੀਹਾਂ ਪੈਂਤੀਆਂ ਸਾਲਾਂ ਦੀ ਉਮਰ ਵਿਚ ਹੀ ਵਿਧਵਾ ਹੋ ਗਈ। ਉਹ ਕਹਿੰਦੇ ਹੁੰਦੇ ਆ—"ਰੰਡੀ ਬਾਹਮਣੀ ਤੇ ਖੜ ਸੁੱਕ ਟਾਹਲੀ ਮਾਲ ਫਕੀਰਾਂ ਦਾ।" ਭਲਾ ਹੋਵੇ ਵਿਚਾਰੀ ਦਾ ਕਦੇ ਕਦੇ ਫੱਕਰਾਂ ਦਾ ਪੁੰਨ ਖੱਟ ਲੈਂਦੀ ਹੈ। ਨਹੀਂ ਤਾਂ ਸਾਲਾ ਹਾਲ ਸੀ ਆਪਣਾ ਕੋਈ ਐਸ ਹਾਲਤ ਵਿਚ। ਦੋ ਨਿਆਣੇ ਹਨ ਵਿਚਾਰੀ ਦੇ। ਜ਼ਮੀਨ ਵੀ ਹੈਗੀ ਆ ਦੋ ਕੁ ਖੇਤ। ਪਰ ਕੀ ਬਣਦਾ ਦੋਂਹ ਖੇਤਾਂ ਨਾਲ। ਉਹਦੀ ਫਸਲ ਬਿਜਵਾ ਦਈਦੀ ਹੈ। ਅੜਦੇ ਥੁੜਦੇ ਨੂੰ ਹੋਰ ਮਦਦ ਵੀ ਕਰ ਦਈਦੀ ਹੈ। ਓਦਣ ਯਾਰ ਤੁਹਾਡੇ ਗਿਆ ਸੀ ਤਾਂ ਓਹੀ ਸੀ ਨਾਲ।"

ਇਹ ਗੱਲ ਚੇਤੇ ਆਉਂਦਿਆ ਹੀ ਸ਼ਾਮ ਦਾ ਚਿਹਰਾ ਇਕ ਦਮ ਮਾਂਦਾ ਪੈ ਗਿਆ :

"ਯਾਰ ਭਰਜਾਈ ਨੇ ਓਦਣ ਬੁਰਾ ਤਾਂ ਨਹੀਂ ਮਨਾਇਆ ?"

"ਨਹੀਂ।"

"ਓਦਾਂ ਪੁੱਛਦੀ ਤਾਂ ਹੋਊ ਕਿ ਨਾਲ ਕੌਣ ਸੀ। ਕਹਿੰਦੀ ਹੋਊ ਚੰਗਾ ਯਾਰ ਆ ਤੇਰਾ। ਨਾਲ ਅਵਰਉ ਜ਼ਨਾਨੀ ਲਈ ਫਿਰਦਾ ਸੀ।"

"ਨਹੀਂ ਉਹਨੇ ਕਝ ਨਹੀਂ ਪੁੱਛਿਆ। ਸਾਧਾਰਨ ਕਹਿੰਦੀ ਸੀ ਕਿ ਇਕ ਤੀਵੀਂ ਸੀ ਨਾਲ ਸ਼ਾਮ ਦੇ। ਓਹਨੂੰ ਪੱਖਾ ਲੈ ਕੇ ਦਿੱਤਾ ਸੀ।

"ਅੱਛਾ ਤਾਂ ਵੀ ਚੰਗਾ। ਮੈਨੂੰ ਤਾਂ ਸੰਸਾ ਹੀ ਲੱਗਾ ਰਿਹਾ ਸੀ।"

"ਚੱਲ ਯਾਰ, ਚਾਹ ਓਹਦੇ ਘਰੇ ਈ ਪੀਂਦੇ ਹਾਂ।"

"ਨਹੀਂ" ਚਾਹ ਦੀ ਕੋਈ ਲੋੜ ਤਾਂ ਹੈ ਨਹੀਂ।"

"ਚਲਦੇ ਆਂ" ਸ਼ਾਮ ਦੀ ਆਵਾਜ਼ ਵਿਚ ਇਕ ਤਰਲਾ ਸੀ। ਮੈਂ ਹਥਿਆਰ ਸੁੱਟ ਦਿੱਤੇ।

"ਲਾਜੋ ਇਹ ਆ ਅਪਣਾ ਦੋਸਤ, ਓਦਣ ਲੁਧਿਆਣੇ ਜਿਹਦੇ ਘਰ ਗਏ ਸਾਂ।' ਅੰਦਰ ਵੜਦਿਆਂ ਹੀ ਸ਼ਾਮ ਨੇ ਆਖਿਆ। ਲਾਜੋ ਨੇ, ਸ਼ਰਮਾਂਦੀ ਸ਼ਰਮਾਂਦੀ ਨੇ ਨਮਸਤੇ ਆਖੀ। ਚੁੱਲ੍ਹੇ ਮੋਹਰੇ ਦੋ ਪੀਹੜੀਆਂ ਡਾਹ ਦਿੱਤੀਆਂ। ਸ਼ਾਮ ਉਹਦੇ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਦਾ ਰਿਹਾ। ਉਹ ਆਪਣੇ ਆਪ ਵਿਚ ਸਿਮਟੀ ਜਿਹੀ ਉਹਦੀਆਂ ਗੱਲਾਂ ਦਾ ਹੂੰ ਹਾਂ ਵਿਚ ਹੁੰਘਾਰਾ ਭਰਦੀ ਰਹੀ। ਲਾਜੋ ਦੇ ਘਰੋਂ ਚਾਹ ਪੀ ਕੇ ਵਾਪਸ ਬੈਠਕ ਵਿਚ ਆਏ ਤਾਂ ਸੰਤੋ ਰੋਟੀ ਲਈ ਬੈਠੀ ਸੀ। ਬਿਸਤਰੇ ਝਾੜੇ ਸੁਆਰੇ ਹੋਏ ਸਨ। ਰੋਟੀ ਖਾਂਦਿਆਂ ਦੋਨੋਂ ਬਜ਼ੁਰਗ ਵੀ ਬੈਠਕ ਵਿਚ ਆ ਗਏ। ਬੜੇ ਮੋਹ ਨਾਲ ਮਿਲੇ। ਪੁਰਾਣੇ ਦੁੱਖ-ਸੁੱਖ ਸਾਂਝੇ ਕਰਦੇ ਰਹੇ। ਸਮੇਂ ਦਾ ਵਿਚਕਾਰਲਾ ਖੱਪਾ ਬਿਲਕੁਲ ਗੁੰਮ ਸੀ। ਇਵੇਂ ਲਗਦਾ ਸੀ ਜਿਵੇਂ ਮੈਂ ਸਦਾ ਤੋਂ ਇਸ ਟੱਬਰ ਦੇ ਵਿਚ ਹੀ ਰਹਿੰਦਾ ਹੋਵਾਂ।

ਉਸ ਰਾਤ ਦੋ ਵਜੇ ਤੱਕ ਅਸੀਂ ਗੱਲਾਂ ਕਰਦੇ ਰਹੇ। ਵਿਚ ਵਿਚਾਲੇ ਰਪਾਂ ਦਾ

ਜ਼ਿਕਰ ਵੀ ਆਇਆ। ਪਰ ਮੈਂ ਉਹਦੀ ਗੱਲ ਜਾਣ ਕੇ ਹੀ ਲਮਕਣ ਨਹੀਂ ਸੀ ਦਿੱਤੀ। ਉਸ ਦੀ ਜ਼ਾਤ ਨਾਲ ਸ਼ਾਮ ਦੇ ਬੜੇ ਗਹਿਰੇ ਸਦਮੇ ਜੁੜੇ ਹੋਏ ਸਨ। ਮੈਂ ਉਹਦੇ ਜ਼ਖ਼ਮਾਂ ਨੂੰ ਉਚੇੜਨਾ ਨਹੀਂ ਸੀ ਚਾਹੁੰਦਾ। ਸ਼ਾਮ ਨੂੰ ਰੂਪਾਂ ਦਾ ਬੜਾ ਝੋਰਾ ਸੀ। "ਉਹਦੇ ਵਰਗੀ ਹੁਸਨ ਬਾਨੋ ਘਰ ਘਰ ਨਹੀਂ ਜੰਮਣੀ।" ਸ਼ਾਮ ਉਹਦੇ ਵਹਿਣਾਂ ਵਿਚ ਵਹਿਣ ਹੀ ਲੱਗਾ ਸੀ ਕਿ ਮੈਂ ਜ਼ਰਾ ਕਰਾਰੀ ਜੇਹੀ ਵਾਜ ਵਿਚ ਆਖ ਹੀ ਦਿੱਤਾ ਕਿ "ਕੱਟੇ ਨੂੰ ਕੀ ਮਣ ਦੁੱਧ ਨਾਲ।"

—"ਹਾਂ ਭਈ ਗੱਲ ਤਾਂ ਤੇਰੀ ਸੋਲਾਂ ਆਨੇ ਖਰੀ ਹੈ। ਸਾਡੇ ਲਈ ਵਿਚਾਰੀ ਲਾਜੋ ਹੀ ਰੱਬ ਵਰਗੀ ਆ। ਕਹਿਣ ਨੂੰ ਕੀ ਕਹਿਣਾ, ਵਿਚਾਰੀ ਮੋਹ ਵੀ ਬੜਾ ਕਰਦੀ ਆ।"

ਗੱਲਾਂ ਗੱਲਾਂ ਵਿਚ ਹੀ ਸ਼ਾਮ ਨੇ ਮੁਰੱਬੇਬੰਦੀ ਵੇਲੇ ਆਪਣੀ ਜ਼ਮੀਨ ਨੂੰ ਇਕ ਥਾਂ ਕਰਵਾਉਣ ਦੇ ਯਤਨਾਂ ਤੋਂ ਲੈ ਕੇ ਆਪਣੀ ਖੇਤੀਬਾੜੀ ਦੀ ਕਾਮਯਾਬੀ ਦੀ ਸਾਰੀ ਕਹਾਣੀ ਸੁਣਾਈ, ਜਿਸ ਨੂੰ ਸੁਣ ਕੇ ਮੈਂ ਉਹਦੀ ਹਿੰਮਤ ਤੇ ਸਿਆਣਪ ਤੇ ਅਸ਼ ਅਸ਼ ਕਰ ਉੱਠਿਆ ਸਾਂ। ਸਚਮੁੱਚ ਉਹਦੀ ਇਸ ਪਿੜ ਵਿਚ ਪ੍ਰਾਪਤੀ ਦੇ ਸਾਹਵੇਂ ਬੜੇ ਬੜੇ ਖੱਬੀਖਾਨ ਜੱਟਾਂ ਦੀ ਸਫਲਤਾ ਦਾ ਰੰਗ ਪੀਲਾ ਪੈ ਸਕਦਾ ਸੀ।

ਮਨ ਹੀ ਮਨ ਵਿਚ ਮੈਂ ਇਹ ਫ਼ੈਸਲਾ ਕਰ ਲਿਆ ਸੀ ਕਿ ਸ਼ਾਮ ਦੀ ਸਫਲਤਾ ਦੀ ਕਹਾਣੀ ਆਪਣੀ ਯੂਨੀਵਰਸਿਟੀ ਦੀ ਖੇਤੀ ਪੱਤ੍ਰਿਕਾ ਵਿਚ ਛਪਵਾਵਾਂਗਾ। ਸਰੀਰੋਂ ਅੱਧੇ ਰਹਿ ਗਏ ਇਸ ਆਦਮੀ ਦੀ ਮਿਸਾਲੀ ਕਾਮਯਾਬੀ ਖੇਤੀ ਪੱਤ੍ਰਕਾ ਵਿਚ ਪਹਿਲਾਂ ਛਪੀਆਂ ਸਭਨਾਂ ਅਗਾਂਹ-ਵਧੂ ਕਿਸਾਨਾਂ ਦੀਆਂ ਕਹਾਣੀਆਂ ਨੂੰ ਮਾਤ ਪਾ ਦੇਵੇਗੀ। ਨਾਲ ਉਸਦੀ ਤਸਵੀਰ ਵੀ ਛਪਵਾਵਾਂਗਾ।

ਹੁਣ ਤੱਕ ਆਪਣੇ ਨਾਲ ਕੈਮਰਾ ਲਿਜਾਣ ਦਾ ਹੀ ਗੇੜ ਨਹੀਂ ਸੀ ਬਣਦਾ ਰਿਹਾ। ਐਤਕੀਂ ਦੀ ਵਾਰ ਕੈਮਰੇ ਦਾ ਜ਼ਰੂਰ ਪ੍ਰਬੰਧ ਕਰ ਕੇ ਜਾਵਾਂਗਾ।

ਓਸ ਦਿਨ ਤੋਂ ਮਗਰੋਂ ਮੈਂ ਆਪਣੇ ਮਨ ਨਾਲ ਪੱਕਾ ਤਹੱਈਆ ਕਰ ਲਿਆ ਸੀ ਕਿ ਭਾਵੇਂ ਕੁਝ ਵੀ ਹੋਵੇ ਸ਼ਾਮ ਨੂੰ ਦੋਂਹ-ਚਹੁੰ ਮਹੀਨਿਆਂ ਵਿਚ ਇਕ ਅੱਧ-ਵਾਰ ਜ਼ਰੂਰ ਮਿਲਦਾ ਰਹਾਂਗਾ ਤੇ ਜਦ ਕਦੇ ਵੀ ਸੂਤ ਲੱਗਾ ਛੁੱਟੀਆਂ ਲੈ ਕੇ ਉਹਨੂੰ ਉਹਦੀਆਂ ਮਨ-ਚਾਹੀਆਂ ਥਾਵਾਂ ਦੀ ਸੈਰ ਵੀ ਕਰਵਾਵਾਂਗਾ।

ਦੋ ਤਿੰਨ ਸਾਲ ਮੈਂ ਇਸ ਪ੍ਰੋਗਰਾਮ ਵਿਚ ਕੋਈ ਵਿਘਨ ਵੀ ਨਹੀਂ ਸੀ ਪੈਣ ਦਿੱਤਾ। ਤਿੰਨ ਚਾਰ ਵਾਰ ਟੱਬਰ ਸਣੇ ਗੇੜਾ ਮਾਰ ਗਿਆ ਸਾਂ। ਇਸ ਵਕਫ਼ੇ ਵਿਚ ਹੀ ਸਾਡੇ ਦੋ ਸਾਂਝੇ ਦੋਸਤ ਇੰਗਲੈਂਡੋਂ ਆਏ ਸਨ। ਮੈਂ ਉਹਨਾਂ ਨੂੰ ਉਚੇਚੇ ਤੌਰ ਤੇ ਸ਼ਾਮ ਨੂੰ ਮਿਲਾਣ ਲਈ ਨਾਲ ਲਿਆਉਂਦਾ ਰਿਹਾ ਸਾਂ।

ਜਿਸ ਦਿਨ ਮੈਂ ਆਪਣੇ ਸਾਂਝੇ ਦੋਸਤ ਜਸਵੰਤ ਨੂੰ ਨਾਲ ਲੈ ਕੇ ਗਿਆ ਸਾਂ, ਉਹਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨਹੀਂ ਸੀ ਰਿਹਾ। ਟਿਊਬਵੈੱਲ ਵਾਲੇ ਕਮਰੇ ਵਿਚੋਂ ਦਾਰੂ ਦੀ ਬੋਤਲ ਲਿਆਉਂਦਿਆਂ ਉਸ ਮੈਨੂੰ ਪੁੱਛਿਆ ਸੀ, "ਕਿੱਦਾਂ ਗਿਆਨੀ ਪੀਣੀ ਸਿੱਖ ਲਈ।"

"ਨਹੀਂ ਯਾਰ ਕੋਸ਼ਿਸ਼ ਕੀਤੀ ਸੀ, ਪੀਣੀ ਆਈ ਨਹੀਂ।"

"ਭੁੱਖਿਆਂ ਵਾਂਗ ਪੈ ਗਿਆ ਹੋਣਾਂ ਬੇਹੇ ਕੜਾਹ ਆਂਗੂ ।"

"ਬੱਸ ਕੁੱਝ ਏਦਾਂ ਹੀ ਸਮਝ"

"ਬਥੇਰੀ ਡੱਫਦਾ ਰਿਹਾ ਹੋਰਨਾਂ ਨਾਲ; ਸਾਡੇ ਨਾਲ ਹੀ ਇਨ੍ਹੇਂ ਚਜ ਹਾਲ ਨਾਲ ਨਾ ਬੈਠਣ ਦੀ ਭੀਸ਼ਮ ਪ੍ਰਤਿੱਗਆ ਕੀਤੀ ਹੋਈ ਆ ਕੋਈ । ਜਦ ਪੜ੍ਹਦੇ ਹੁੰਦੇ ਸੀ, ਉਦੋਂ ਕੁੱਛ ਵਿਚ ਗ਼ਰੀਬੀ ਲਈ ਫਿਰਦਾ ਹੁੰਦਾ ਸੀ । ਹੁਣ ਕੁਝ ਸੁੱਖ ਦਾ ਸਾਹ ਆਇਆ ਤਾਂ ਐਤਕੀਂ ਢੂਹੇ 'ਚ ਸਹੁੰ ਫਸਾਈ ਫਿਰਦਾ ।" ਜਸਵੰਤ ਨੂੰ ਮੇਰੇ ਨਾ ਪੀਣ ਤੇ ਦਿਲੋਂ ਹਿਰਖ ਸੀ ।

"ਤੁਹਾਡੇ ਨਾਲ ਵੀ ਨਾ ਪੀ ਕੇ ਮੈਂ ਆਪਣੇ ਇਰਾਦੇ ਵਿਚ ਹੋਰ ਤਕੜਾ ਹੋਵਾਂਗਾ ।" ਸ਼ਾਮ ਕੁਛ ਕਹਿਣ ਹੀ ਲੱਗਾ ਸੀ ਕਿ ਜਸਵੰਤ ਨੇ ਟੋਕ ਦਿੱਤਾ, "ਮੈਂ ਬਥੇਰੀਆਂ ਖਾਖਾਂ ਖੋਲ੍ਹੀਆਂ ਕਰ ਕੇ ਦੇਖ ਲਈਆਂ । ਇਹਨੇ ਨਹੀਂ ਮੰਨਣਾ । ਇਹ ਤਕੜਾ ਹੋ ਕੇ ਜਿੱਤ ਲਏ ਜਿਹੜਾ ਰਣ ਜਿੱਤਣਾ । ਹੁਣ ਟੈਮ ਕਿਉਂ ਖ਼ਰਾਬ ਕਰਦਾਂ । ਪਾ ਦੇ ਛਿੱਟ ਛਿੱਟ ।"

ਸ਼ਾਮ ਨੇ ਦੋ ਗਲਾਸਾਂ ਵਿਚ ਵਾਹਵਾ ਠੋਕਵੇਂ ਪੈੱਗ ਪਾਏ । "ਚੰਗਾ ਭਈ ਤੂੰ ਨਾ ਪੀ । ਤੇਰੇ ਹੁੰਦੀ ਤੇਰੇ ਬੁੜ੍ਹੇ ਨੇ ਈ ਬਥੇਰੀ ਪੀ ਲਈ । ਸਾਡਾ ਤਾਂ ਕਈ ਪੁਸ਼ਤਾਂ ਦਾ ਕੋਟਾ ਬਚਿਆ ਪਿਆ ।" ਘਰੇ-ਕੱਢੀ ਦੇ ਦੋ ਦੋ ਪੈੱਗ ਲਾਉਣ ਮਗਰੋਂ ਉਹ ਵਾਹਵਾ ਸਰੂਰ ਵਿਚ ਆ ਗਏ ਸਨ । ਪੁਰਾਣੀਆਂ ਯਾਦਾਂ ਦੀ ਝੜੀ ਲੱਗ ਗਈ । ਸੱਚਮੁੱਚ ਹੀ ਰੰਗ ਬੱਝਾ ਹੋਇਆ ਸੀ ।

ਤੀਜਾ ਪੈੱਗ ਲਾਉਣ ਮਗਰੋਂ ਸ਼ਾਮ ਨੇ ਗਲਾਸ ਮੂਧਾ ਮਾਰ ਦਿੱਤਾ ।

"ਦਾਰੂ ਉੱਨਾ ਕੁ ਹੀ ਪੀਈਦਾ ਹੈ ਜਿਸ ਨਾਲ ਅੱਖਾਂ ਕਰਾਰ ਵਿਚ ਆ ਜਾਣ । ਬੰਦਾ ਗੱਲ ਕਰਨ ਜੋਗਾ ਹੋ ਜਾਏ ।"

"ਭਾਈ ਸਾਡੀਆਂ ਅੱਖਾਂ ਤਾਂ ਜ਼ਰਾ ਦੇਰ ਨਾਲ ਕਰਾਰ 'ਚ ਆਉਂਦੀਆਂ । ਮੇਰਾ ਦਸਵਾਂ ਦੁਆਰ ਨਹੀਂ ਹਾਲੇ ਪੂਰੀ ਤਰ੍ਹਾਂ ਖੁੱਲ੍ਹਾ ।"

ਇਹ ਆਖ ਕੇ ਜਸਵੰਤ ਨੇ ਆਪਣੇ ਲਈ ਇਕ ਹਾੜਾ ਹੋਰ ਪਾ ਲਿਆ ਸੀ ।

"ਲੈ ਬਈ ਸ਼ਾਮ, ਮੈਨੂੰ ਬੱਸ ਸਾਲਾ ਹਾ ਟੈਮ ਸਿਰ ਗਲਾਸ ਮੂਧਾ ਮਾਰਨਾ ਈ ਨਹੀਂ ਸੀ ਆਇਆ । ਤਾਂ ਹੀ ਹੁਣ ਪੱਕੀਓ ਛਡਣੀ ਪਈ ।" ਮੈਂ ਸ਼ਾਮ ਦੀ ਸਿਫ਼ਤ ਦੀ ਓਟ ਵਿਚ ਆਪਣੀ ਸਫ਼ਾਈ ਦੇਣ ਦੀ ਕੋਸ਼ਿਸ਼ ਕੀਤੀ ।

ਪਰ ਤੀਰ ਸ਼ਾਇਦ ਥਾਂ ਸਿਰ ਨਹੀਂ ਸੀ ਵੱਜਾ ।

"ਤੈਨੂੰ ਆਇਆ ਵੀ ਕੁਛ ਜ਼ਿੰਦਗੀ 'ਚ ਪੜ੍ਹਨ ਤੋਂ ਸਿਵਾ । ਨਾ ਸ਼ਰਾਬ ਪੀਣ ਦੀ ਜਾਚ, ਨ ਚੱਜ ਹਾਲ ਨਾਲ ਇਸ਼ਕ ਕਰਨ ਦੀ ।"

ਸ਼ਾਮ ਦੇ ਸ਼ਬਦਾਂ ਵਿਚ ਮੇਰੀ ਕਿਸੇ ਬੀਤੀ ਦਾਸਤਾਂ ਬਾਰੇ ਗੁੱਝੀ ਚੋਟ ਸੀ ।

"ਉੱਦਣ ਲਾਜੋ ਦੇ ਘਰ ਗਿਆ ਮੇਰੇ ਨਾਲ । ਚਲੋ ਉਸ ਤਾਂ ਮਾੜਾ ਮੋਟਾ ਸੰਗਣਾ ਈ ਸੀ । ਕਿਹੜਾ ਵਿਚਾਰੀ ਨੂੰ ਸੇਹਰੇ ਬੰਨ੍ਹ ਕੇ ਲਿਆਂਦਾ ਹੋਇਆ । ਇਹ ਉਹਦੇ ਨਾਲੋਂ ਵੀ ਵੱਧ ਘੁੱਗੂ ਬਣਿਆ ਰਿਹਾ...ਕਿੱਦਾਂ, ਭਰਜਾਈ ਨਾਲ ਬੋਲ ਲੈਂਦਾ ਹੁੰਦਾਂ ਚੱਜ ਨਾਲ ਕਿ ਹਾਲੇ ਜਾਚ ਹੀ ਸਿੱਖਦਾਂ ?"

ਸ਼ਰਾਬੀ ਹਾਸੇ ਦੀ ਛਹਿਬਰ ਵਿਚ ਮੇਰਾ ਹਾਸਾ ਵੀ ਰਲਿਆ ਹੋਇਆ ਸੀ ।

ਸ਼ਾਮ ਮੈਨੂੰ ਲਾਡ ਨਾਲ ਉੱਪਰੋਂ ਉੱਪਰੋਂ ਹੀ ਝਿੜਕ ਰਿਹਾ ਸੀ। ਵਿਚੋਂ ਉਹ
ਜਸਵੰਤ ਤੇ ਹੋਰ ਦੋਸਤਾਂ ਨੂੰ ਨਾਲ ਲਿਆਉਣ ਦੀ ਮੇਰੀ ਇਸ ਕਾਰਗੁਜ਼ਾਰੀ ਤੇ ਬੜਾ
ਖ਼ੁਸ਼ ਸੀ। ਉਸਨੇ ਸੱਚਮੁੱਚ ਹੀ ਮੇਰੇ ਸਾਰੇ ਪੁਰਾਣੇ ਗੁਨਾਹ ਮਾਫ਼ ਕਰ ਦਿੱਤੇ ਸਨ।

ਪਰ ਬੁੱਢੇ ਵਾਰੇ ਪੜ੍ਹਾਈ ਦੇ ਨਵੇਂ ਪੰਗੇ ਨੇ ਪਿਛਲੇ ਨੌਂ ਦਸ ਮਹੀਨੇ ਮੈਨੂੰ ਉਹਨੂੰ
ਫੇਰ ਨਹੀਂ ਸੀ ਮਿਲਣ ਦਿੱਤਾ। ਏਸ ਸਮੇਂ ਦੌਰਾਨ ਹੀ ਮੈਨੂੰ ਉਹਦੇ ਬੀਮਾਰ ਹੋਣ ਤੇ
ਹਸਪਤਾਲ ਵਿਚ ਦਾਖ਼ਲ ਹੋਣ ਦੀ ਖ਼ਬਰ ਮਿਲੀ ਸੀ। ਮੇਰੇ ਮਨ ਉੱਤੇ ਉਹਨੂੰ ਨਾ ਮਿਲ
ਸਕਣ ਦਾ ਲਗਭਗ ਪਹਿਲੋਂ ਜਿਹਾ ਹੀ ਭਾਰ ਸੀ। ਪਹਿਲਾਂ ਵਾਂਗ ਹੀ ਮੈਂ ਆਪਣੇ
ਆਪ ਨੂੰ ਦੋਸ਼ੀਆਂ ਵਾਲੇ ਕਟਹਿਰੇ ਵਿਚ ਖੜ੍ਹਾ ਮਹਿਸੂਸ ਕਰ ਰਿਹਾ ਸਾਂ। ਸ਼ਾਮ ਮੇਰੇ ਤੇ
ਫੇਰ ਪਹਿਲੋਂ ਵਾਂਗ ਹੀ ਹਿਰਖ ਕਰੇਗਾ। ਮੈਂ ਅੰਦਰੋਂ ਡਰਿਆ ਹੋਇਆ ਸਾਂ।

ਪਰ ਕੋਈ ਗ਼ਮ ਨਹੀਂ। ਸ਼ਾਮ ਮੇਰਾ ਜਿਗਰੀ ਯਾਰ ਹੈ। ਬੜਾ ਵਿਸ਼ਾਲ ਹਿਰਦਾ ਹੈ
ਉਹਦਾ। ਮੈਂ ਹੀ ਐਵੇਂ ਦੁਬਕਿਆ ਬੈਠਾ ਹਾਂ। ਸ਼ਾਇਦ ਓਹ ਮੈਨੂੰ ਕੁਝ ਕਹੇ ਹੀ ਨ।
ਕਹਿ ਲਵੇ ਤਾਂ ਵੀ ਕੀ ਹੈ। ਉਹਦੀਆਂ ਗਾਲ੍ਹਾਂ ਵੀ ਮੇਰੇ ਲਈ ਘਿਓ ਦੀਆਂ ਨਾਲਾਂ
ਸਮਾਨ ਹੀ ਹੋਣਗੀਆਂ।

ਇਨ੍ਹਾਂ ਗਿਣਤੀਆਂ ਵਿਚ ਪਏ ਨੂੰ ਹੀ ਮੈਨੂੰ ਵੀਰਵਾਰ ਤੇ ਸ਼ੁੱਕਰਵਾਰ ਮਸਾਂ ਮਸਾਂ ਹੀ
ਕੀਤੇ। ਮੈਂ ਮਿਠੜੇ ਜਾਣ ਬਾਰੇ ਆਪਣੀ ਬੀਵੀ ਨਾਲ ਸਰਸਰੀ ਜਿਹੀ ਗੱਲ ਕੀਤੀ,
ਤਾਂ ਉਹ ਵੀ ਨਾਲ ਹੀ ਤਿਆਰ ਹੋ ਗਈ। ਆਖਿਓਸੁ 'ਮੈਨੂੰ ਗਈ ਨੂੰ ਵੀ ਬੜਾ
ਚਿਰ ਹੋ ਗਿਆ ਹੈ। ਮੋਟਰ ਸਾਈਕਲ ਤਾਂ ਤੁਸੀਂ ਲਿਜਾਣਾ ਹੀ ਹੈ। ਮੈਂ ਵੀ ਮਗਰ
ਬੈਠ ਜਾਵਾਂਗੀ।''

ਸਨਿੱਚਰਵਾਰ ਸਿਖ਼ਰ ਦੁਪਹਿਰੇ ਹੀ ਅਸੀਂ ਚੱਲ ਪਏ। ਘੰਟੇ ਸਵਾ ਘੰਟੇ ਵਿਚ
ਪਿੰਡ ਪਹੁੰਚ ਗਏ। ਮੈਨੂੰ ਸ਼ਾਮ ਨੂੰ ਮਿਲਣ ਦੀ ਕਾਹਲ ਸੀ। ਪਹਿਲਾਂ ਸਿੱਧਾ ਖੂਹ ਤੇ
ਜਾਣ ਦੀ ਹੀ ਸਲਾਹ ਹੋਈ। ਦਿਨੇ ਘਰ ਉਹਨੂੰ ਕਿੱਥੇ ਚੈਨ ਆਉਣਾ ਸੀ, ਖੂਹ ਤੇ ਹੀ
ਹੋਵੇਗਾ।

ਪਰ ਬੀਵੀ ਨਾਲ ਸੀ। ਸੋਚਿਆ ਇਹਨੂੰ ਘਰ ਤਾਂ ਛੱਡਣਾ ਹੀ ਹੈ। ਪਹਿਲਾਂ ਹੀ
ਘਰ ਵਿੱਚੀਂ ਲੰਘ ਜਾਵਾਂ। ਫੇਰ ਵਿਹਲਾ ਹੋ ਕੇ ਖੂਹ ਤੇ ਜਾਵਾਂਗਾ। ਨਿੱਠ ਕੇ ਦੋ ਘੜੀ
ਆਰਾਮ ਨਾਲ ਬੈਠ ਤਾਂ ਸਕਾਂਗੇ ਫੇਰ।

ਬੂਹਾ ਖੜਕਾਇਆ ਤਾਂ ਅੰਦਰੋਂ ਕੁੜਾ ਸੰਤੋ ਨੇ ਖੋਲ੍ਹਿਆ। ਮੈਂ ਉਹਨੂੰ ਵੇਖ ਕੇ
ਹੈਰਾਨ ਜਿਹਾ ਰਹਿ ਗਿਆ।

''ਤੂੰ ਕਦੋਂ ਆਈ ? ਹਾਲੇ ਮੈਨੂੰ ਚੌਥ ਤੇਰਾ ਸੁਨੇਹਾ ਮਿਲਿਆ ਸੀ। ਤੂੰ ਸਿਰਨਾਵਾਂ
ਮੰਗਵਾਇਆ ਸੀ ਕਿਸੇ ਕੁੜੀ ਕੋਲੋਂ !''

''ਪਰਸੋਂ ਹੀ ਆਈ ਆਂ ਭਾਅ।''

''ਕੌਣ ਸੋਹਣ ਆਇਆ ?''—ਅੰਦਰੋਂ ਮਾਂ ਦੀ ਕੰਬਦੀ ਜਿਹੀ ਆਵਾਜ ਆਈ।

''ਆਹੋ ਬੀਬੀ। ਭਾਅ ਅਸੀਂ ਤੇਰੀਆਂ ਹੀ ਗੱਲਾਂ ਕਰਦੀਆਂ ਸੀ। ਮੈਂ ਖਿਆਂ ਨੌਂ
ਮਹੀਨੇ ਹੋ ਗਏ। ਭਾਅ ਹਾਲੇ ਤਕ ਵੀ ਨਹੀਂ ਆਇਆ।''

ਉਹਦੀਆਂ ਅੱਖਾਂ ਡਬਡਬਾਈਆਂ ਤੇ ਗਲਾ ਭਰਿਆ ਹੋਇਆ ਸੀ।

"ਕੀ ਗੱਲ ਆ ਕੁੜੇ। ਕਾਸ ਨੂੰ ਨੌਂ ਮਹੀਨੇ ਹੋ ਗਏ ਹਨ। ਸ਼ਾਮ ਕਿੱਥੇ ਹੈ ?" ਮੈਂ ਇੱਕੋ ਸਾਹੇ ਕਈ ਸੁਆਲ ਕਰ ਗਿਆ।

"ਦੱਸਦੀ ਆਂ। ਆ ਜਾਓ ਭਰਜਾਈ ਜੀ, ਤੁਸੀਂ ਬਾਹਰ ਹੀ ਕਿਉਂ ਖੜ੍ਹੇ ਆਂ। ਅੰਦਰ ਬੈਠੋ ਤਾਂ ਸਹੀ।

ਅੰਦਰ ਲੰਘੇ। ਬੀਬੀ ਜੀ ਨੂੰ ਚਰਨ ਬੰਦਨਾ ਕੀਤੀ। ਉਹਨਾਂ ਦਾ ਚਿਹਰਾ ਉੱਤਰਿਆ ਹੋਇਆ ਸੀ ਤੇ ਅੱਖਾਂ ਜਿਵੇਂ ਪਾਤਾਲੇ ਲੱਗੀਆਂ ਹੋਣ।

—ਕਾਕਾ ਸ਼ਾਮ ਨੂੰ ਤਾਂ ਪੂਰੇ ਹੋਏ ਨੂੰ ਨੌਂ ਮਹੀਨੇ ਹੋ ਗਏ ਹਨ। ਤੈਨੂੰ ਪਤਾ ਈ ਨੀਂ ਲੱਗਿਆ ?"

—"ਹੈਂ !" ਮੇਰਾ ਮੂੰਹ ਟੱਡੇ ਦਾ ਟੱਡਿਆ ਹੀ ਰਹਿ ਗਿਆ। ਇਹ ਮੈਂ ਕੀ ਸੁਣ ਰਿਹਾ ਸਾਂ !

—ਮੈਨੂੰ ਤਾਂ ਪਤਾ ਹੀ ਨਹੀਂ ਲੱਗਿਆ। ਮੈਨੂੰ ਦੱਸਿਆ ਹੀ ਨਹੀਂ ਕਿਸੇ ਨੇ।

—ਮੈਂ ਵੀ ਆਖਾਂ ਕੀ ਗੱਲ ਹੋ ਗਈ ਹੋਏਗੀ। ਸੁਣ ਕੇ ਤਾਂ ਤੂੰ ਰਹਿਣ ਵਾਲਾ ਨ'ਸ।

—ਕੋਈ ਚਿੱਠੀ ਹੀ ਪਾ ਦਿੱਤੀ ਹੁੰਦੀ ਬਿਮਾਰ ਠੁਮਾਰ ਹੋਏ ਦੀ।

—ਚਿੱਠੀ ਕੌਣ ਪਾਉਂਦਾ. ਚਿੱਠੀ ਪਾਉਣ ਵਾਲਾ ਹੀ ਨ ਰਿਹਾ। ਸਾਮ ਨੂੰ ਤੇਰੇ ਸਿਰਨਾਵੇਂ ਦਾ ਪਤਾ ਸੀ। ਮਗਰੋਂ ਬਥੇਰੇ ਕਾਗਜ਼ ਕੁਗਜ਼ ਫਰੋਲੇ ਬਾਲ ਨੇ। ਲੱਭਾ ਈ ਨ ਕੁਛ।

—ਸਤ੍ਹਾਰਵੇਂ ਤੋਂ ਪਹਿਲਾਂ ਬਾਲ ਆਪਣੇ ਜੀਜੇ ਨੂੰ ਨਾਲ ਲੈ ਕੇ ਤੈਨੂੰ ਯੂਨੀਵਰ-ਸਟੀ ਪਤਾ ਦੇਣ ਵੀ ਗਿਆ। ਦੋਵੇਂ ਸਾਰਾ ਦਿਨ ਟੋਲਦੇ ਰਹੇ। ਤੇਰਾ ਪਤਾ ਈ ਨਹੀਂ ਲੱਗਿਆ।

ਪੱਕੇ ਸਿਰਨਾਵੇਂ ਤੋਂ ਬਿਨਾਂ ਕੀ ਪਤਾ ਲਗਣਾ ਸੀ ਐਡੀ ਵੱਡੀ ਯੂਨੀਵਰਸਿਟੀ ਵਿਚ। ਦੋਵੇਂ ਵਿਚਾਰੇ ਨੇਰ੍ਹੇ ਹੋਏ ਪਿੰਡ ਆਏ ਸੀ ਓਦਣ। ਤੇ ਇਕ ਸ਼ਾਮ ਸੀ। ਜਿਸ ਨੇ ਛੁੱਟੀ ਵਾਲੇ ਦਿਨ ਪਤਾ ਨਹੀਂ ਕਿੱਥੋਂ ਕਿੱਥੋਂ ਪਤਾ ਕਰਦੇ ਨੇ ਅੰਤ ਨੂੰ ਏਡੇ ਵੱਡੇ ਸ਼ਹਿਰ ਵਿਚ ਵੀ ਮੇਰਾ ਘਰ ਲੱਭ ਲਿਆ ਸੀ ਤੇ ਇਨ੍ਹਾਂ ਦੋਹਾਂ ਪੜ੍ਹਿਆਂ ਲਿਖਿਆਂ ਨੂੰ ਖੁੱਲ੍ਹੀ ਯੂਨੀਵਰਸਿਟੀ ਵਿੱਚੋਂ ਵੀ ਮੈਂ ਨਹੀਂ ਸੀ ਲੱਭ ਸਕਿਆ।

ਮੈਨੂੰ ਗੁਆਚੇ ਨੂੰ ਲੱਭਣਾ ਸ਼ਾਇਦ ਸ਼ਾਮ ਦੇ ਹੀ ਵੱਸ ਦੀ ਗੱਲ ਸੀ। ਉਹਦੇ ਮਨ ਵਿਚ ਤੀਬਰ ਖ਼ਾਹਿਸ਼ ਸੀ ਮੈਨੂੰ ਮਿਲਣ ਦੀ, ਦ੍ਰਿੜ੍ਹ ਨਿਸ਼ਚਾ ਸੀ ਮੈਨੂੰ ਲੱਭਣ ਦਾ, ਜਿਸ ਆਸਰੇ ਉਹ ਮੈਨੂੰ ਲੁਧਿਆਣਿਓਂ ਤਾਂ ਕੀ ਧਰਤੀ ਦੇ ਕਿਸੇ ਕੋਨੇ ਤੋਂ ਵੀ ਲੱਭ ਸਕਦਾ ਸੀ।

ਬਾਲ ਤਾਂ ਵਿਚਾਰਾ ਸ਼ਾਮ ਦੇ ਅਚਾਨਕ ਟੁਰ ਜਾਣ ਕਾਰਨ ਬੌਂਦਲ ਹੀ ਗਿਆ ਹੋਣਾਂ। ਉਹਨੂੰ ਤਾਂ ਕੋਲ ਪਈ ਚੀਜ਼ ਲੱਭਣੋਂ ਹਟ ਗਈ ਹੋਣੀ ਆਂ। ਮੈਂ ਏਡੀ ਦੂਰੋਂ ਉਹਨੂੰ ਵਿਚਾਰੇ ਨੂੰ ਕਿੱਥੋਂ ਲੱਭਣਾ ਸੀ !

"ਭਾਅ ਜੀ ਦੇ ਬਿਮਾਰ ਹੋਣ ਦਾ ਵੀ ਪਤਾ ਨੀ ਲੱਗਾ" ਸੁਧਾ ਦੇ ਰੁੰਧੇ ਗਲੇ ਚੋਂ ਮਸਾਂ ਹੀ ਏਨੇ ਸ਼ਬਦ ਨਿਕਲੇ ਸਨ।

"ਕਈ ਮਹੀਨੇ ਪਹਿਲਾਂ ਉਹਦੇ ਡੀ. ਐਮ. ਸੀ. ਵਿਚ ਦਾਖ਼ਲ ਹੋਣ ਦਾ ਪਤਾ ਲੱਗਾ ਸੀ। ਮੈਂ ਬੜਾ ਲੱਭਿਆ ਡੀ. ਐਮ. ਸੀ. ਵਿਚ।"

"ਡੀ. ਐਮ. ਸੀ. ਨਹੀਂ, ਸੀ. ਐਮ. ਸੀ. ਵਿਚ ਰਿਹਾ ਸੀ ਅੱਧੀ ਕੁ ਦਿਹਾੜੀ।"

"ਹੈਂ, ਸੀ.ਐਮ.ਸੀ. ਵਿਚ!"

ਮੈਨੂੰ ਦੱਸਣ ਵਾਲਾ ਸ਼ਾਇਦ ਸੀ.ਐਮ.ਸੀ. ਨੂੰ ਡੀ.ਐਮ.ਸੀ. ਨਾਲ ਰਲਗਡ ਕਰ ਗਿਆ ਸੀ ਤੇ ਜਾਂ ਫਿਰ ਇਹ ਮੇਰੇ ਖੱਬੇ ਬੋਲੇ ਕੰਨ ਦੀ ਹੀ ਖ਼ਤਾ ਸੀ।

ਮੈਨੂੰ ਆਪਣੇ ਇੱਕ ਕੰਨੋਂ ਘੱਟ ਸੁਣਨ ਦਾ ਪਹਿਲੀ ਵਾਰ ਗਹਿਰਾ ਦੁੱਖ ਹੋਇਆ। ਐਵੇਂ ਅੱਗੇ ਇਸ ਗੱਲ ਨੂੰ ਹਾਸੇ ਠੱਠੇ ਵਿਚ ਇਹ ਆਖਦਾ ਹੀ ਟਾਲਦਾ ਰਿਹਾ ਸਾਂ ਕਿ ਇਸ ਦੇਸ਼ ਵਿਚ ਇਕ ਕੰਨੋਂ ਰਤਾ ਘੱਟ ਸੁਣਨ ਦਾ ਕੋਈ ਦੁੱਖ ਨਹੀਂ। ਸੁਣਨ ਵਾਲਾ ਇੱਥੇ ਹੁੰਦਾ ਈ ਕੀ ਹੈ? ਨਿੰਦਾ-ਚੁਗਲੀ ਤੇ ਥਾਂ ਥਾਂ ਤੇ ਚੀਕਦੇ ਲਾਊਡ-ਸਪੀਕਰਾਂ ਦਾ ਕੰਨ-ਪਾੜਵਾਂ ਸ਼ੋਰ। ਪਰ ਨਹੀਂ, ਜ਼ਿੰਦਗੀ ਵਿਚ ਸੁਣਨ ਵਾਲਾ ਵੀ ਬੜਾ ਕੁਝ ਹੁੰਦਾ ਹੈ। ਨਿੱਕੀ ਜਿਹੀ ਗੱਲ ਨੂੰ ਗ਼ਲਤ ਸੁਣਨ ਸਮਝਣ ਨਾਲ ਜ਼ਮੀਨ ਅਸਮਾਨ ਦਾ ਫ਼ਰਕ ਪੈ ਸਕਦਾ ਹੈ। ਸੀ. ਡੀ. ਦੇ ਭੁਲੇਖੇ ਨਾਲ ਹੀ ਮੈਂ ਆਪਣੇ ਯਾਰ ਨਾਲ ਅਖ਼ੀਰੀ ਮੁਲਾਕਾਤ ਕਰਨ ਦੀ ਤਸੱਲੀ ਤੋਂ ਵਾਂਝਾ ਰਹਿ ਗਿਆ ਸਾਂ। ਮੈਨੂੰ ਇਸ ਗੱਲ ਦਾ ਬੜਾ ਦੁੱਖ ਸੀ! ਸੀ. ਐਮ. ਸੀ. ਵਿਚ ਚਲਾ ਜਾਂਦਾ, ਸ਼ਾਇਦ ਲੱਭ ਹੀ ਲੈਂਦਾ ਸ਼ਾਮ ਨੂੰ। ਪਰ ਹੁਣ ਵੇਲਾ ਬੀਤ ਚੁੱਕਾ ਸੀ। ਹੁਣ ਕੁੱਝ ਨਹੀਂ ਸੀ ਹੋ ਸਕਦਾ। ਅਸਲੋਂ ਹੀ ਕੁੱਝ ਨਹੀਂ ਸੀ ਹੋ ਸਕਦਾ।

"ਉਸ ਦਿਨ ਭਾਅ ਨੇ ਤੈਨੂੰ ਮਿਲਣ ਆਉਣਾ ਸੀ।" ਸੰਤੋ ਦੱਸ ਰਹੀ ਸੀ "ਉਹ ਘਰੋਂ 'ਚੇਚਾ ਗਿਆ ਸੀ ਤੈਨੂੰ ਮਿਲਣ। ਭਾਈਏ ਤੋਂ ਚਾਰ ਸੌ ਰੁਪਈਆ ਲੈ ਕੇ ਗਿਆ ਸੀ ਕੋਲ। ਨਾਲ ਭਾਈਏ ਨੂੰ ਲੈ ਗਿਆ ਸੀ। ਸ਼ਹਿਰ 'ਚ ਸਾਡਾ ਚਾਚਾ ਰਹਿੰਦਾ ਹੈ। ਪਹਿਲਾਂ ਉਹਨੂੰ ਮਿਲਣ ਚਲਾ ਗਿਆ। ਦੂਜੇ ਦਿਨ ਉਹਨੇ ਤੈਨੂੰ ਨਾਲ ਲੈ ਕੇ ਮੇਰੇ ਘਰ ਆਉਣਾ ਸੀ। ਕਹਿੰਦਾ ਸੀ, ਇਕ ਵਾਰ ਤੈਨੂੰ ਲੈ ਕੇ ਸਾਡੇ ਘਰ ਹੋ ਆਊ। ਫੇਰ ਤੁਹਾਡਾ ਝਾਕਾ ਖੁੱਲ੍ਹ ਜਾਊਗਾ। ਏਨਾ ਨੇੜੇ ਰਹਿੰਦੇ ਹੋ। ਕਦੇ ਕੋਈ ਕੰਮ ਈ ਪੈ ਜਾਂਦਾ।"

—ਫ਼ੇਰ ਹੋਇਆ ਕੀ?

—ਹੋਣਾ ਕੀ ਸੀ। ਚਾਚੇ ਦੇ ਘਰ ਜਾ ਕੇ ਚੰਗਾ ਭਲਾ ਨ੍ਹਾਤਾ। ਰੋਟੀ ਖਾਧੀ। ਉਹਦਾ ਮਕਾਨ ਤਿਆਸਵਾਂ ਹੈ। ਕਹਿੰਦਾ ਉੱਪਰ ਚੱਲਦੇ ਹਾਂ। ਚਾਚੇ ਨੇ ਕਿਹਾ ਮੈਂ ਤੈਨੂੰ ਉੱਪਰ ਚੜ੍ਹਾ ਲ'ਚੱਲਦਾਂ। ਇਹ ਗੱਲ ਉਨ੍ਹੇਂ ਕਿੱਥੇ ਮੰਨਣੀ ਸੀ। ਆਸਰਾ ਤਾਂ ਉਨ ਸਾਡੇ ਕੋਲ ਰਹਿੰਦਿਆਂ ਦਾ ਕਦੇ ਨ'ਸ ਲਿਆ। ਆਪੇ ਪਉੜੀਆਂ ਚੜ੍ਹ ਗਿਆ। ਕੋਠੇ ਉੱਪਰ ਜਾ ਕੇ ਜਾਣੀ ਉਹਨੂੰ ਕੁਝ ਸਾਹ ਜਿਹਾ ਚੜ੍ਹ ਗਿਆ। ਚਾਚੇ ਨੇ ਕਿਹਾ ਥੱਕ ਗਿਆ ਹੋਣਾਂ। ਏਨੀਆਂ ਪੌੜੀਆਂ ਚੜ੍ਹ ਕੇ ਚੰਗਾ ਭਲਾ ਬੰਦਾ ਥੱਕ ਜਾਂਦਾ। ਉਹ ਤਾਂ ਥਿਆਲੀਆਂ ਦੇ ਭਾਰ ਚੜ੍ਹਿਆ ਸੀ। ਉੱਪਰ ਜਾ ਕੇ ਭਾਅ ਨੂੰ ਦੌਰਾ ਜਿਹਾ ਪੈ ਗਿਆ। ਚਾਚੇ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਦੋਂ ਉਹਨੂੰ ਸੀ. ਐਮ. ਸੀ. ਲੈ ਗਏ। ਹਸਪਤਾਲ ਦੇ ਡਾਕਟਰਾਂ ਨੇ ਚੈੱਕ ਕੀਤਾ। ਉਹ ਆਖਣ ਠੀਕ ਠਾਕ ਆ। ਖ਼ੂਨ ਦਾ ਦੌਰਾ ਤੇਜ਼ ਹੋ ਗਿਆ

ਸੀ। ਉਨ੍ਹੀਂ ਕੁਝ ਗੋਲੀਆਂ ਦੇ ਦਿੱਤੀਆਂ। ਕਹਿੰਦੇ ਦਾਖ਼ਲ ਕਰਾਉਣ ਦੀ ਕੋਈ ਲੋੜ ਨਹੀਂ।

"ਫੇਰ ਪਤਾ ਨਹੀਂ ਕਿਉਂ ਭਾਅ ਦਾ ਗਾਂਹ ਜਾਣ ਨੂੰ ਚਿੱਤ ਨਾ ਕੀਤਾ। ਉੱਥੋਂ ਈ ਪਿੰਡ ਆ ਗਿਆ।"

'ਗਾਂਹ ਉਹ ਵਿਚਾਰਾ ਕੀ ਆਉਂਦਾ। ਉਹ ਤਾਂ ਏਡੀ ਦੂਰ ਆ ਗਿਆ ਸੀ। ਕੁਛ ਪੈਰ ਮੈਨੂੰ ਪੂਰੀਆਂ ਲੱਤਾਂ ਵਾਲੇ ਨੂੰ ਵੀ ਪੱਟਣੇ ਚਾਹੀਦੇ ਸਨ। ਮੈਂ ਸੀ. ਐਮ. ਸੀ., ਡੀ. ਐਮ. ਸੀ. ਦੇ ਘਚੋਲੇ ਵਿਚ ਹੀ ਉਲਝਿਆ ਰਿਹਾ ਸਾਂ।

ਤੇ ਸੰਤੋ ਦੱਸ ਰਹੀ ਸੀ। "ਘਰ ਆ ਕੇ ਦੋ ਤਿੰਨ-ਦਿਨ ਬੜਾ ਸੋਹਣਾ ਰਿਹਾ। ਫੇਰ ਇਕ ਦਿਨ ਦੌਰਾ ਪੈ ਗਿਆ। ਅਸੀਂ ਜੰਡਿਆਲੇ ਹਸਪਤਾਲ ਲੈ ਗਏ। ਡਾਕਟਰ ਕਹਿੰਦਾ ਸੀ, ਜ਼ਰਾ ਦਿਲ ਤੇ ਜਿਗਰ ਵਧ ਗਏ ਆ।

ਦਿਲ ਜਿਗਰ ਕਰਦੇ ਵੀ ਕੀ ? ਇਨ੍ਹਾਂ ਤੋਂ ਕੰਮ ਕਿਹੜਾ ਥੋੜ੍ਹਾ ਲਿਆ ਸੀ ਸ਼ਾਮ ਨੇ। ਵੱਡੇ ਦਿਲ ਜਿਗਰੇ ਵਾਲਾ ਬੰਦਾ ਸੀ। ਮਰਿਆ ਵੀ ਤਾਂ ਦੋਨਾਂ ਦੇ ਵਧਣ ਕਾਰਨ। ਸਾਡੇ ਥੋੜ੍ਹ-ਦਿਲਿਆ ਵਾਂਗ ਘਟਣ ਕਾਰਨ ਨਹੀਂ।

"ਘਰ ਆ ਕੇ ਫੇਰ ਬੜਾ ਸੋਹਣਾ ਠੀਕ ਹੋ ਗਿਆ। ਓਦਣ ਸਾਰੇ ਜਣੇ ਬੜੇ ਸੋਹਣੇ ਬੈਠੇ ਸੀ। ਬਾਲ ਵੀ ਸੀ। ਮੈਂ ਵੀ ਆਈਓ ਸੀ। ਪਹਿਲਾਂ ਭਾਅ ਨੇ ਆਪਣਾ ਹੱਥ ਬਾਲ ਨਾਲ ਮੇਚਿਆ। ਅਖੇ ਬਾਲ ਤੇਰੇ ਹੱਥ ਤਾਂ ਮੇਰੇ ਹੱਥਾਂ ਨਾਲੋਂ ਛੋਟੇ ਹਨ। ਫੇਰ ਮੇਰੇ ਹੱਥ ਨਾਲ ਹੱਥ ਮੇਚ ਕੇ ਕਿਹਾ ਸੰਤੋ ਤੇਰੇ ਤਾਂ ਮੇਰਿਆਂ ਨਾਲੋਂ ਬਹੁਤੇ ਈ ਛੋਟੇ ਆ। ਸਾਨੂੰ ਕੀ ਪਤਾ ਕਿ ਉਹ ਅੰਦਰ ਕਿਹੜੀਆਂ ਗਿਣਤੀਆਂ ਗਿਣ ਰਿਹਾ ਸੀ। ਗੱਲਾਂ ਕਰਦਾ ਬਾਹੇਂ ਈ ਢੇਰੀ ਹੋ ਗਿਆ।"

ਮਾਂ-ਧੀ ਦਾ ਰੋਣਾ ਥੰਮਿਆ ਨਹੀਂ ਸੀ ਜਾ ਰਿਹਾ। ਜ਼ਰਾ ਕੁ ਸੰਭਲ ਕੇ ਸੰਤੋ ਨੇ ਦੱਸਿਆ, "ਭਾਅ ਮਰਨ ਲੱਗਾ ਤੇਰਾ ਨਾਉਂ ਲੈ ਲੈ ਕੇ ਵਾਜਾਂ ਮਾਰਦਾ ਸੀ।"

ਮੇਰੇ ਕਾਲਜੇ ਦਾ ਰੁੱਗ ਭਰਿਆ। ਮਰਨ ਲੱਗੇ ਮੇਰੇ ਯਾਰ ਦੇ ਹੋਠਾਂ ਤੇ ਮੇਰਾ ਨਾਮ ਸੀ। ਮੈਂ ਉਹਦਾ ਗੁਨਾਹੀ ਸਾਂ। ਹਸਪਤਾਲ ਵਿਚ ਉਹਦੀ ਖ਼ਬਰ ਵੀ ਨਹੀਂ ਸੀ ਲੈ ਸਕਿਆ। ਮੈਂ ਆਪਣਾ ਪੱਖ ਸਪਸ਼ਟ ਕਰਕੇ ਉਹਤੋਂ ਆਪਣੀ ਭੁੱਲ ਬਖ਼ਸ਼ਾਉਣ ਆਇਆ ਸਾਂ ਤੇ ਦਰਿਆ ਵਰਗੀ ਦੋਸਤੀ ਵਾਲਾ ਸ਼ਾਮ ਮੈਨੂੰ ਮਾਫ਼ੀ ਮੰਗਣ ਦੇ ਭਾਰ ਤੋਂ ਵੀ ਸੁਰਖ਼ਰੂ ਕਰ ਕੇ, ਇਸ ਦੁਨੀਆ ਤੋਂ ਹੀ ਸਦਾ ਲਈ ਵਿਦਿਆ ਹੋ ਗਿਆ ਸੀ।

"ਤੂੰ ਆਉਂਦਾ-ਜਾਂਦਾ ਰਹੀਂ ਭਾਅ। ਹੁਣ ਇਹ ਨਾ ਸਮਝੀਂ ਕਿ ਭਾਅ ਤਾਂ ਰਿਹਾ ਨਹੀਂ, ਹੁਣ ਕਿਹਦੇ ਕੋਲ ਜਾਣਾਂ। ਸਾਨੂੰ ਤਾਂ ਸਾਰਿਆਂ ਨੂੰ ਆਸਰਾ ਈ ਓਹਦਾ ਸੀ। ਉਹਨੂੰ ਤੇਰਾ ਦੂਰ ਬੈਠੇ ਦਾ ਵੀ ਬੜਾ ਸਹਾਰਾ ਸੀ। ਬਹੁਤ ਗੱਲਾਂ ਕਰਦਾ ਹੁੰਦਾ ਸੀ ਤੇਰੀਆਂ। ਸਾਡਾ ਤੇਰੇ ਬਿਨਾਂ ਹੁਣ ਹੈ ਈ ਕੌਣ।"

ਸੰਤੋ ਦੀ ਆਵਾਜ਼ ਵਿਚ ਬੜਾ ਗਹਿਰਾ ਤਰਲਾ ਸੀ। ਕਹਿਰਾਂ ਦੀ ਵੇਦਨਾ। ਹਲੂਣਿਆਂ ਗਿਆ ਸੀ ਮੇਰਾ ਸਾਰੇ ਦਾ ਸਾਰਾ ਵਜੂਦ।

"ਮੈਂ ਜ਼ਰੂਰ ਆਇਆ ਕਰਾਂਗਾ। ਸਿਰਨਾਵਾਂ ਵੀ ਲਿਖਕੇ ਦੇ ਜਾਵਾਂਗਾ। ਦੁੱਖ ਸੁੱਖ ਵੇਲੇ ਮੈਨੂੰ ਜ਼ਰੂਰ ਯਾਦ ਕਰਦੇ ਰਿਹੋ। ਚਿੱਠੀ ਪਾਉਣ ਦੀ ਘੌਲ ਨ ਕਰਿਓ। ਬਾਲ ਨੂੰ

ਕਹਾਂਗਾ ਕਿ ਇਕ ਵਾਰ ਤੇਰੇ ਸਹੁਰੀਂ ਜਾਂਦਾ ਹੋਇਆ ਮੈਨੂੰ ਵੀ ਨਾਲ ਲੈ ਚੱਲੇ, ਥਹੁ ਟਿਕਾਣਾ ਦੇਖ ਆਵਾਂਗੇ। ਪ੍ਰਾਹੁਣੇ ਨੂੰ ਵੀ ਮਿਲ ਆਵਾਂਗਾ, ਉਹਦੀ ਵੀ ਝਿਜਕ ਖੁੱਲ੍ਹ ਜਾਏਗੀ।"

ਸੰਤੋ ਨੇ ਸ਼ਾਇਦ ਕਿਸੇ ਨਿਆਣੇ ਹੱਥ ਸਾਡੇ ਆਉਣ ਦਾ ਸੁਨੇਹਾ ਘੱਲ ਦਿੱਤਾ ਸੀ। ਬਾਲ ਤੇ ਭਾਈਆ ਜੀ ਵੀ ਖੂਹ ਤੋਂ ਆ ਗਏ ਸਨ। ਮੇਰੇ ਗਲ ਲੱਗੇ ਬਾਲ ਦਾ ਰੋਣ ਥੰਮ੍ਹਣ ਵਿਚ ਵੀ ਨਹੀਂ ਸੀ ਆਉਂਦਾ। ਬੁੱਢੇ ਬਾਪ ਦੀ ਡੰਗੋਰੀ ਟੁੱਟ ਚੁੱਕੀ ਸੀ। ਉਹ ਚੰਗਾ ਭਲਾ ਹੁੰਦਾ ਸੀ। ਪਿਛਲੇ ਅੱਠਾ ਨੌਆਂ ਮਹੀਨਿਆਂ ਵਿਚ ਹੀ ਉਹ ਕੁੱਬਾ ਹੋ ਗਿਆ ਦਿਸਦਾ ਸੀ। ਬੜੀ ਮੁਸ਼ਕਲ ਨਾਲ ਮੇਰੇ ਮੂੰਹੋਂ ਇਹ ਸ਼ਬਦ ਨਿਕਲੇ, "ਬੜਾ ਖ਼ਬਰਦਾਰ ਆਦਮੀ ਸੀ ਸ਼ਾਮ। ਭੱਜੀਆਂ ਲੱਤਾਂ ਦੇ ਬਾਵਜੂਦ ਸਾਬਤ ਸਬੂਤਾ ਸੀ ਓਹ! ਬੜੀ ਗੜ੍ਹਕ ਸੀ ਉਹਦੇ ਬੋਲ ਵਿਚ"—"ਉਹਦੇ ਬੋਲ ਦਾ ਗੜ੍ਹਕਾ ਈ ਨੀ ਭੁੱਲਦਾ ਮੈਨੂੰ ਭਾਅ। ਕੰਨਾਂ ਵਿਚ ਵੱਜਦੇ ਰਹਿੰਦੇ ਨੇ ਉਹਦੇ ਬੋਲ। ਪਿੰਡ ਹੋਵਾਂ ਜਾਂ ਸਕੂਲੇ, ਲਗਦਾ ਰਹਿੰਦਾ ਹੁਣੇ ਵਾਜ ਮਾਰੀ ਆ ਮੈਨੂੰ ਭਾਅ ਨੇ। ਦੇਖਦਾਂ ਆਲੇ ਦੁਆਲੇ ਕੁਝ ਨਹੀਂ ਹੁੰਦਾ। ਬੜੀ ਰੌਣਕ ਹੁੰਦੀ ਸੀ ਓਹਦੇ ਕੋਲ ਬੈਠੇ ਦੀ। ਖ਼ਾਲੀ ਖ਼ਾਲੀ ਲੱਗਦਾ ਹੁਣ ਤਾਂ ਸਾਰਾ ਘਰ।"

—"ਗੜ੍ਹਕੇ ਜਿਹਾ ਗੜ੍ਹਕਾ। ਬੜੀ ਸੱਤਿਆ ਵਾਲਾ ਬੰਦਾ ਸੀ। ਉਸ ਤਾਂ ਜਾਣੀ ਦੀ ਸਾਡੇ ਵਿਚ ਵੀ ਨਵੀਂ ਜਾਨ ਪਾ'ਤੀ ਸੀ। ਉਹਨੂੰ ਅੱਝੇ-ਆਰੇ ਨੂੰ ਕੰਮ ਕਰਦਾ ਦੇਖਕੇ ਸਾਡੀ ਵੀ ਵਿਹਲੇ ਬਹਿਣ ਨੂੰ ਰੂਹ ਈ ਨੀਂ ਸੀ ਕਰਦੀ। ਬੜਾ ਕਾਮਾ ਸੀ। ਘਰ ਦੀ ਨੀਂਹ ਬੰਨ੍ਹ ਗਿਆ। ਤੈਥੋਂ ਕੀ ਗੁੱਝਾ। ਕੋਈ ਹਾਲ ਸੀ ਘਰ ਦਾ! ਹੁਣ ਜਦ ਰਾਮ ਦਾ ਵਖਤ ਆਇਆ ਤਾਂ ਤੁਰ ਗਿਆ। ਕੋਈ ਦਰਵੇਸ਼ ਆਤਮਾ ਸੀ। ਕੋਈ ਲੇਖਾ ਦੇਣਾ ਸੀ ਉਸ ਸਾਡਾ ਸਾਰਿਆਂ ਦਾ, ਦੇ ਕੇ ਚਲਦਾ ਹੋਇਆ। ਦੇਖੋਂ ਨ, ਏਡੇ ਵੱਡੇ ਐਕਸੀਡੈਂਟ 'ਚੋਂ ਤਾਂ ਬਚ ਗਿਆ ਸੀ ਤੇ ਜਦੋਂ ਜਾਣ ਦਾ ਵੇਲਾ ਆਇਆ ਤਾਂ ਚੰਗਾ ਭਲਾ ਗੱਲਾਂ ਕਰਦਾ ਈਂ ਹੱਥਾਂ 'ਚੋਂ ਤਿਲ੍ਹਕ ਗਿਆ।

—ਆਪ ਕੀ ਦੇਖਿਆ ਉਸ ਵਿਚਾਰੇ ਨੇ ਇਸ ਦੁਨੀਆ ਦਾ। ਬੱਸ ਕੋਈ ਲੈਣ-ਦੇਣ ਦੇ ਹੀ ਸਰਬੰਧ ਸੀ।—ਲੈਣੇ ਦੇਣੇ ਦੇ ਵੀ ਕਾਹਦੇ! ਉਹਦੇ ਤਾਂ ਵਿਚਾਰੇ ਦੇ ਦੇਣੇ-ਦੇਣੇ ਦੇ ਹੀ ਸਰਬੰਧ ਸੀ ਸਾਰੇ।—ਕਦੇ ਕਦੇ ਈ ਜੰਮਦੇ ਆ ਓਹਦੇ ਵਰਗੇ ਬੰਦੇ। ਕਿਨ ਹੋ ਲੈਣਾ ਉਹਦੇ ਵਰਗਾ।"

ਇਸ ਲਾਸਾਨੀ ਮਨੁੱਖ ਦੀ ਬੇਨਜ਼ੀਰ ਕਾਮਯਾਬੀ ਦੀ ਸਚਿੱਤਰ ਕਹਾਣੀ ਲਿਖਣ ਦੀ ਰੀਝ ਮੇਰੇ ਮਨ ਵਿਚ ਹੀ ਰਹਿ ਗਈ। ਮੇਰੇ ਮੋਢੇ ਤੇ ਲਮਕਦਾ ਕੈਮਰਾ ਬੇਵੱਸ ਸੀ। ਹੁਣ ਕੋਈ ਕੈਮਰਾ ਉਹਦੀ ਤਸਵੀਰ ਨਹੀਂ ਖਿੱਚ ਸਕੇਗਾ। ਨਿਰੇ ਸ਼ਬਦਾਂ ਦੇ ਆਸਰੇ ਹੀ ਸ਼ਾਮ ਦੀ ਸਮੁੱਚੀ ਸ਼ਖਸੀਅਤ ਦੇ ਨਕਸ਼ ਉਲੀਕਣ ਦੀ ਕੋਸ਼ਿਸ਼ ਕਰਾਂਗਾ ਹੁਣ ਤਾਂ। ਬੜੇ ਰਿਣ ਨੇ ਸ਼ਾਮ ਦੇ ਮੇਰੇ ਸਿਰ। ਬੜਾ ਦੇਣਦਾਰ ਹਾਂ ਉਹਦੀ ਦੋਸਤੀ ਦਾ। ਸ਼ਾਇਦ ਕਲਮ ਮੈਨੂੰ ਥੋੜੀ ਜਿਹੀ ਰਿਣ-ਮੁਕਤੀ ਦਾ ਅਹਿਸਾਸ ਦੇ ਸਕੇ। ਇਸੇ ਲਈ ਇਸ ਕੰਮ ਨੂੰ ਨੇਪਰੇ ਚਾੜ੍ਹਨ ਵਿਚ ਕੋਈ ਦੇਰੀ ਨਹੀਂ ਕਰਾਂਗਾ। ਨਹੀਂ ਤਾਂ ਹਿਰਖ ਜਾਵੇਗਾ ਮੇਰੇ ਨਾਲ਼ ਸ਼ਾਮ। ਹੁਣ ਤਾ ਉਹ ਮੈਨੂੰ ਮੁਆਫ਼ ਕਰਨ ਲਈ ਵੀ ਮੌਜੂਦ ਨਹੀਂ

ਰਿਹਾ। ਪਹਾੜ ਜਿੱਡਾ ਭਾਰ ਹੈ ਮੇਰੇ ਦਿਲ ਤੇ। ਸ਼ਾਮ ਦੀ ਬਹਾਦਰੀ ਦੀ ਦਾਸਤਾਨ ਉਲੀਕਣ ਵਾਲੇ ਸ਼ਬਦ ਸ਼ਾਮ ਦੇ ਨਾਂ ਲਿਖਿਆ ਮੇਰਾ ਅੰਤਿਮ "ਮੁਆਫ਼ੀਨਾਮਾ" ਹੋਣਗੇ।

ਤ੍ਰਿਕਾਲਾਂ ਪੈ ਚੁੱਕੀਆਂ ਸਨ। ਘਰ ਦੇ ਮੈਨੂੰ ਰਾਤ ਰਹਿਣ ਲਈ ਆਖ ਰਹੇ ਸਨ। ਆਇਆ ਵੀ ਮੈਂ ਰਾਤ ਰਹਿਣ ਦੇ ਇਰਾਦੇ ਨਾਲ ਹੀ ਸਾਂ। ਪਰ ਸ਼ਾਮ ਦੀ ਅਣਹੋਂਦ ਵਿਚ ਬੜੀ ਬੋਝਲ ਹੋਵੇਗੀ ਮੇਰੇ ਲਈ ਇਹ ਰਾਤ। ਬੜੀ ਤਰਲੇ-ਭਰੀ ਆਵਾਜ਼ ਵਿਚ ਮੈਂ ਸਭਨਾਂ ਤੋਂ ਇਜਾਜ਼ਤ ਮੰਗੀ ਸੀ। ਮੇਰੀ ਹਾਲਤ ਨੂੰ ਭਾਂਪਦਿਆਂ ਉਨ੍ਹਾਂ ਭੀ ਮੇਰੇ ਤੇ ਹੋਰ ਬਹੁਤਾ ਜ਼ੋਰ ਨਹੀਂ ਸੀ ਪਾਇਆ। ਮੈਨੂੰ ਜਾਣ ਦਿੱਤਾ ਸੀ। ਮੈਂ ਯੰਤਰਵਤ ਮੋਟਰ ਸਾਈਕਲ ਸਟਾਰਟ ਕੀਤਾ, ਸੁਧਾ ਨੂੰ ਮਗਰ ਬਿਠਾਇਆ ਤੇ ਤੁਰ ਪਿਆ ਸਾਂ।

ਦੁੱਗ ਦੁੱਗ ਕਰਦੇ ਮੋਟਰ ਸਾਈਕਲ ਦੇ ਸ਼ੋਰ ਨੂੰ ਚੀਰਦੇ ਮੇਰੇ ਕੰਨਾਂ ਵਿਚ ਸ਼ਾਮ ਦੇ ਬੋਲ ਗੂੰਜ ਰਹੇ ਸਨ। "ਕੋਈ ਨੀ ਗਿਆਨੀ, ਦਿਲ ਨੀ ਛੱਡੀਦਾ। ਤੂੰ ਦਿਲ ਨਾ ਥੋੜ੍ਹਾ ਕਰੀ ਐਵੇਂ। ਭਾਈਆ ਤਾਂ ਸੁਦਾਈ ਆ ਵਿਚਾਰਾ। ਸਾਰੇ ਐਵੇਂ ਝੁਰੀ ਜਾਂਦੇ ਹਨ ਕਿ ਮੈਂ ਦੁਨੀਆ ਦਾ ਕੁਝ ਨਹੀਂ ਦੇਖਿਆ। ਤੈਨੂੰ ਤਾਂ ਪਤਾ ਈ ਆ, ਮੈਂ ਕੋਈ ਤ੍ਰਿਸ਼ਨਾ ਦਿਲ ਵਿਚ ਰੱਖ ਕੇ ਨਹੀਂ ਜੀਵਿਆ। ਬਹੁਤਾ ਕੰਮ ਕਰਕੇ ਮੈਂ ਕਿਸੇ ਤੇ ਅਹਿਸਾਨ ਨਹੀਂ ਕੀਤਾ। ਕੰਮ ਨ ਕਰਦਾ ਤਾਂ ਮੇਰੀ ਮੌਤ ਤਾਂ ਉਸ ਦਿਨ ਮੰਢਾਲੀ ਸਟੇਸ਼ਨ ਤੇ ਹੀ ਹੋ ਜਾਣੀ ਸੀ। ਕੰਮ ਤੋਂ ਬਿਨਾਂ ਤਾਂ ਮਗਰਲੇ ਸਾਲ ਐਵੇਂ ਆਪਣੀ ਲਾਸ਼ ਘੜੀਸਣ ਵਾਲੀ ਗੱਲ ਹੀ ਹੋਣੀ ਸੀ।

ਤੇ ਮੌਤ...ਮੌਤ ਤੋਂ ਗਿਆਨੀ, ਕਿਹੜਾ ਮਾਈ ਦਾ ਲਾਲ ਬਚਿਆ ਹੈ। ਦੋ ਦਿਨ ਅੱਗੇ, ਦੋ ਦਿਨ ਪਿੱਛੇ। ਕੀ ਫ਼ਰਕ ਪੈਂਦਾ...।

...ਯਾਰ...ਵਿਛੜਨ ਤੋਂ ਪਹਿਲਾਂ ਤੈਨੂੰ ਇਕ ਕੰਮ ਕਹਿਣਾ ਸੀ। ਤੈਥੋਂ ਕਾਹਦਾ ਲਕੋ ਆ। ਆਪਣੀ ਲਾਜੋ ਵਿਚਾਰੀ ਦੁਬਾਰੀ ਵਿਧਵਾ ਹੋਈ ਹੈ ਮੇਰੇ ਮਰਨ ਨਾਲ। ਅਗਲੀ ਵਾਰ ਪਿੰਡ ਆਇਆ ਤਾਂ ਉਹਦਾ ਦੁਖ ਸੁਖ ਸੁਣ ਜਾਈਂ। ਕੋਈ ਅੜਦਾ ਥੁੜਦਾ ਕੰਮ ਹੋ ਸਕਿਆ ਤਾਂ ਕਰ ਦਈਂ...ਕਹਿਣਾ ਤਾਂ ਮੈਂ ਬਾਲ ਨੂੰ ਸੀ। ਬੜੇ ਕਹੇਕਾਰ ਮੁੰਡਾ ਹੈ। ਕਰ ਵੀ ਵਿਚਾਰਾ ਸਭ ਕੁਝ ਦਿੰਦਾ। ਪਰ ਯਾਰ ਉਹਨੂੰ ਕਹਿਣ ਦੀ ਹਿੰਮਤ ਈ ਨਹੀਂ ਪਈ।—ਲਿਆ ਜ਼ਰਾ ਹੱਥ ਮਿਲਾ। ਤੇਰੇ ਹੱਥ ਤਾਂ ਅਹਿਨ ਮੇਰੇ ਜਿੱਡੇ ਈ ਆ..."

ਸ਼ਾਮ ਦੇ ਬੋਲ ਮੇਰੇ ਅੰਗ ਸੰਗ ਸਨ ਤੇ ਮੋਟਰ ਸਾਈਕਲ ਪੱਕੀ ਸੜਕ ਤੇ ਸਰਪੱਟ ਦੌੜਿਆ ਜਾ ਰਿਹਾ ਸੀ।

# ਪਰਛਾਵਿਆਂ ਦੀ ਪਕੜ

## ਬਚਿੰਤ ਕੌਰ

ਆਪਣੇ ਸਹੁਰੇ ਪਿੰਡੋਂ, ਮੈਂ ਪਟਿਆਲੇ, ਕੁਝ ਸੌਦਾ ਪੱਤਾ ਖ਼ਰੀਦਣ ਆਈ ਨੇ ਅਚਾਨਕ ਹੀ ਮਹਿਤਾਂ ਦਾ ਬੂਹਾ ਖੁਲ੍ਹਾ ਦੇਖਿਆ ਤੇ ਬਿਨਾਂ ਕੁਝ ਸੋਚੇ ਸਮਝੇ ਭੱਜ ਕੇ ਓਨ੍ਹਾਂ ਦੇ ਅੰਦਰ ਜਾ ਵੜੀ। ਤੇ ਅੰਦਰ ਲੰਘ ਕੇ ਓਪਰੇ ਓਪਰੇ ਚਿਹਰਿਆਂ ਨੂੰ ਗਹੁ ਨਾਲ ਦੇਖਣ ਲਗੀ ਜਿਵੇਂ ਕਿਸੇ ਨੁਮਾਇਸ਼ ਵਿਚ ਲਗੀਆਂ ਮੂਰਤਾਂ ਨੂੰ ਵੇਖ ਰਹੀ ਹੋਵਾਂ।

ਥਿੰਦ੍ਹ ਕੁ ਪਿਛੋਂ ਜਦ ਮੇਰੀ ਨਿਗਾਹ ਸਾਰੇ ਚਿਹਰਿਆਂ ਉਤੋਂ ਦੀ ਘੁਮ ਘੁਮਾ ਕੇ ਮੁੜ ਮੇਰੇ ਆਪਣੇ ਅੰਦਰ ਹੀ ਆ ਜਿਮਟੀ ਤਾਂ ਮੇਰੀਆਂ ਅੱਖਾਂ ਵਿਚ ਆਈ ਮਿਲਾਪ ਦੀ ਚਮਕ ਝੱਟ ਮੱਧਮ ਪੈ ਗਈ।

ਪਰ ਨੀਵੀਂ ਜਿਹੀ ਛੱਤ ਹੇਠੋਂ ਪੁਰਾਣਾ, ਕੰਗਣੀ ਵਾਲਾ ਖਾਲੀ ਗਲਾਸ ਹੱਥਾਂ ਵਿਚ ਫੜੀ ਇਕ ਲੰਬੀ ਝੰਬੀ, ਠਹਿਰੀ ਹੋਈ ਉਮਰ ਦੀ ਸੋਹਣੀ ਸੁਨੱਖੀ ਤੀਵੀਂ ਬਾਹਰ ਵਿਹੜੇ ਵਿਚ ਆਈ।

"ਆਹੀ ਐ ਬੀਬੋ!" ਬਲਬੀਰ ਨੂੰ ਬਚਪਨ ਵਿਚ ਪਿਆਰ ਨਾਲ ਸਾਰੇ ਬੀਬੋ ਹੀ ਬੁਲਾਉਂਦੇ ਸਨ। ਮੈਂ ਉਸਨੂੰ ਦੇਖਦਿਆਂ ਹੀ ਘੁੱਟ ਕੇ ਜੱਫੀ ਪਾ ਲਈ। ਓਸ ਨੇ ਵੀ ਮੈਨੂੰ ਨਜ਼ਰ ਮਿਲਦਿਆਂ ਹੀ ਪਛਾਣ ਲਿਆ ਸੀ। ਨਾ ਜਾਣੇ ਕਿਉਂ ਉਸ ਦੀ ਛਾਤੀ ਦੇ ਨੇੜੇ ਹੇਠਾਂ ਲੁਕੀਆ ਮੇਰੀਆਂ, ਡੂੰਘੀਆਂ ਖੂਹ ਹੋਈਆਂ ਅੱਖਾਂ ਨੇ ਸਾਉਣ ਮਹੀਨੇ ਵਰਗੀ ਛਮ ਛਮ ਵਰ੍ਹਦੀ, ਹੰਝੂਆਂ ਦੀ ਇਕ ਝੜੀ ਲਾ ਦਿਤੀ! ਮੈਂ ਰੋਂਦੀ ਰਹੀ ਤੇ ਉਹ ਵਰਾਉਂਦੀ ਰਹੀ। ਤੇ ਫੇਰ ਸਮਾਂ ਜਿਵੇਂ ਕੁਝ ਪਲ ਲਈ ਠਹਿਰ ਗਿਆ ਹੋਵੇ।

"ਸਾਰੇ ਵੀਰ, ਭੈਣਾਂ ਰਾਜ਼ੀ ਤਾਂ ਨੇ......ਰੋਂਦੀ ਕਿਉਂ ਐਂ ਕਮਲੀ।

ਬੀਬੋ ਨੇ ਦੋਵੇਂ ਬਾਹਾਂ ਘੁਟ ਕੇ ਮੇਰੇ ਦੁਆਲੇ ਵਲ ਰਖੀਆ ਸਨ।

ਗੁਜ਼ਰੇ ਵਕਤ ਦਾ ਇਕ ਹਟਕੋਰਾ ਭਰਦਿਆਂ ਮੈਂ ਆਪਣੇ ਅੰਦਰ ਉਠੇ ਕਿਸੇ ਤੂਫਾਨ ਨੂੰ ਰੋਕਣ ਦਾ ਯਤਨ ਕਰਨ ਲੱਗੀ। ਤੇ ਮੁਸ਼ਕਿਲ ਨਾਲ ਆਪਣੇ ਉਛਲ ਰਹੇ ਭਾਵਾਂ ਨੂੰ ਕਾਬੂ ਕਰਦਿਆਂ ਕਿਹਾ:

"ਮੈਨੂੰ ਤਾਂ ਭੋਰਾ ਆਸ ਹੀ ਨਹੀਂ ਸੀ ਰਹੀ, ਕਦੇ ਆਪਾਂ ਹੁਣ ਮਿਲਾਂਗੀਆਂ ਵੀ...। ਤੂੰ ਤਾਂ ਪਰਾਏ ਮੁਲਖ ਵਿਚ ਜਾ ਕੇ ਬੀਬੋ ਗੁੰਮ ਹੀ ਹੋਗੀ ਕਿਧਰੇ...।"

ਤੀਹਾਂ ਬੱਤੀਆਂ ਵਰ੍ਹਿਆਂ ਪਿਛੋਂ ਬੀਬੋ ਆਪਣੇ ਪੇਕਿਆਂ ਦਾ ਇਹ ਘਰ ਵੇਚਣ ਲਈ

ਮਲਾਇਆ ਤੋਂ ਭਾਰਤ, ਪਟਿਆਲੇ ਸ਼ਹਿਰ ਆਈ ਸੀ। ਕਿਉਂਕਿ ਬੀਬੋ ਆਪਣੇ ਮਾਪਿਆਂ ਦੀ ਇਕੋ ਇਕ ਧੀ ਸੀ। ਤੇ ਪਿਓ ਦੇ ਮਰਨ ਪਿਛੋਂ ਆਪਣੀ ਬੇਬੇ ਨੂੰ ਉਹ ਆਪਣੇ ਨਾਲ ਮਲਾਇਆ ਹੀ ਲੈ ਗਈ ਸੀ। ਹੁਣ ਮਾਵਾਂ ਧੀਆਂ ਆਪਣੀ ਸਾਰੀ ਜਾਇ-ਦਾਦ ਵੇਚਣ ਲਈ ਏਥੇ ਆਈਆਂ ਸਨ।

"ਬੇਬੇ ਪਛਾਣਿਆਂ, ਤੈਂ, ਕੌਣ ਐ ਭਲਾ...? ਕੁਲਵੰਤ ਐ। ਮੇਰੇ ਨਾਲ, 'ਸਿੰਘ ਸਭਾ' ਸਕੂਲ ਵਿਚ ਪੜ੍ਹਦੀ ਹੁੰਦੀ ਸੀ ?"

ਬੀਬੋ ਨੇ ਪਰ੍ਹਾਂ ਟੁੱਟੀ ਜਿਹੀ ਮੰਜੀ ਉਤੇ ਬੈਠੀਆਂ ਦੋ ਹੋਰ ਓਪਰੀਆਂ ਤੀਵੀਆਂ ਵਿਚ ਬੈਠੀ, ਆਪਣੀ ਬੇਬੇ ਰਾਮ ਕੁਰ ਨੂੰ ਮੇਰੀ ਯਾਦ ਦਿਵਾਈ।

"ਅੱਛਾ...ਕੁਲਵੰਤ ਐ ਜਿੰਨੂ ਆਪਾਂ ਬੰਤੀ ਬੁਲਾਉਂਦੇ ਸੀ। ਫ਼ੌਜੀ ਕਰਤਾਰ ਸਿਉਂ ਦੀ ਧੀ...। ਮੈਥੋਂ ਤਾਂ ਪੁੱਤ ਜਮਾਂ ਨੀ ਸਿਆਣੀ ਗਈ ਤੂੰ...ਊਂ ਹੁਣ ਨਿੱਕੀਆਂ ਹੁੰਦੀਆਂ ਵਾਲੇ ਮੂਹਾਂ ਦਰੇ ਵੀ ਤਾਂ ਬਦਲ ਗਏ ਥੋਡੇ।"

"ਹਾਂ ਤਾਈ ਜੀ ਮੈਂ ਵੀ ਤਾਂ ਨੀ ਸਿਆਣ ਸਕੀ ਥੋਨੂੰ। ਪਰ ਜਦ ਬੀਬੋ ਅੰਦਰੋਂ ਨਿਕਲੀ ਤਾਂ ਮੈਂ ਏਸ ਦਾ ਓਹੀ ਸਰੂ ਦੇ ਬੂਟੇ ਵਰਗਾ ਕੱਦ ਪਛਾਣਦੀ ਨੇ ਝੱਟ ਘੁਟ ਕੇ ਜੱਫੀ ਪਾ ਲੀ ਏਹਨੂੰ। ਦੇਖ ਲੋ ਤਾਈ ਜੀ ਤਦ ਬੀਬੋ ਕਿੰਨੀ ਸੋਹਣੀ ਹੁੰਦੀ ਸੀ। ਕਿੰਨਾ ਹੁਸਨ ਚੜ੍ਹਿਆ ਸੀ ਵਿਆਹ ਵੇਲੇ ਇਸ ਨੂੰ। ਇਸ ਦੀ ਠੋਡੀ ਵਿਚ ਪੈਂਦਾ ਡੂੰਘ ਕਿੱਡਾ ਸੋਹਣਾ ਲਗਦਾ ਸੀ।"

"ਹਾਂ ਪੁੱਤ ਸਦਾ ਇਕੋ ਰੁੱਤ ਕਾਹਨੂੰ ਰਹਿੰਦੀ ਐ। ਇਹ ਜੀਵਨ ਤਾਂ ਵਹਿੰਦੀ ਨਦੀ ਦਾ ਨੀਰ ਐ ਧੀਏ...ਹੋਰ ਸੁਣਾ ਤੇਰੀ ਬੇਬੇ ਦਾ ਕੀ ਹਾਲ ਐ...?"

"ਬੇਬੇ ਤਾਂ ਤਾਈ ਤਿੰਨ ਮਹੀਨੇ ਹੋਗੇ...।" ਅਗੋਂ ਜਿਵੇਂ ਮੇਰਾ ਗੱਚ ਭਰ ਆਇਆ ਸੀ। ਤੇ ਮੈਂ ਦੁਬਾਰਾ ਗ਼ਮ ਦੇ ਉਛਲਦੇ ਤੂਫ਼ਾਨ ਨੂੰ ਰੋਕਿਆ ਪਰ ਫੇਰ ਮੇਰੀ ਛਾਤੀ ਨੂੰ ਚੀਰਦਾ ਇਕ ਠੰਡਾ ਹਾਉਕਾ ਮੇਰੇ ਬੁਲ੍ਹਾਂ ਵਿਚੋਂ ਨਿਕਲ ਕੇ ਤਾਈ ਰਾਮ ਕੁਰ ਦੇ ਬੁਲ੍ਹਾਂ ਉਤੇ ਜਾ ਚਿੱਪਕਿਆ।

ਮੇਰੇ ਸੰਘ ਵਿਚ ਜਿਵੇਂ ਕੋਈ ਕੱਚ ਦਾ ਟੁਕੜਾ ਅੜ ਕੇ ਰਹਿ ਗਿਆ ਸੀ।

"ਰੋ ਨਾ ਧੀਏ, ਮਾਪੇ ਤਾਂ ਪੱਕੇ ਹੋਏ ਫਲ ਹੁੰਦੇ ਨੇ। ਜਦ ਕਦ ਤਾਂ ਟਾਹਣੀ ਨਾਲੋਂ ਟੁੱਟਣਾ ਹੀ ਹੁੰਦੈ ਏਹਨਾਂ ਨੇ। ਹੁਣ ਤੂੰ ਮੈਨੂੰ ਹੀ ਦੇਖ ਲੈ।" ਅਜੇ ਗੱਲ ਪੂਰੀ ਵੀ ਨਹੀਂ ਸੀ ਹੋਈ ਕਿ ਬੀਬੋ ਆਪਣੀ ਮਾਂ ਨੂੰ ਝਿੜਕ ਕੇ ਪਈ।

"ਚੁਪ ਕਰ ਜਾ ਬੇਬੇ, ਤੂੰ ਐਮੀਂ ਨਾ ਬੋਲ-ਕੁਬੋਲ ਬੋਲੀ ਜਾਇਆ ਕਰ ਹਰ ਸਮੇਂ...।" ਬੀਬੋ ਜਿਵੇਂ ਮਾਂ ਦੀ ਮਮਤਾ ਨੂੰ ਪੱਲੇ ਨਾਲ ਬੰਨ ਕੇ ਰਖਣਾ ਚਾਹੁੰਦੀ ਸੀ। ਏਸੇ ਕਰਕੇ ਉਹ ਆਪਣੀ ਮਾਂ ਦੇ ਵਿਛੋੜੇ ਨੂੰ ਚਿਤਵਣ ਤੋਂ ਡਰਦੀ ਰਹਿੰਦੀ। "ਚਲ ਕੁਲਵੰਤ ਆਪਾਂ ਕੋਠੇ ਉਤੇ ਬਹਿ ਕੇ ਗੱਲਾਂ ਕਰਾਂਗੀਆਂ।"

"ਓਵੇਂ ਹੀ, ਜਿਵੇਂ ਆਪਾਂ ਨਿੱਕੀਆਂ ਹੁੰਦੀਆਂ ਬਨੇਰੇ ਉਤੋਂ ਲੱਤਾਂ ਲਮਕਾਂ ਕੇ ਪਹਿਰ ਪਹਿਰ ਭਰ ਗੱਲਾਂ ਕਰਦੀਆਂ ਰਹਿੰਦੀਆਂ ਸੀ।" ਮੈਂ ਅਜੇ ਉਪਰ ਨੂੰ ਝਾਕ ਹੀ ਰਹੀ ਸੀ ਕਿ ਇਕ ਕਾਂ ਬਨੇਰੇ ਉਤੋਂ ਦੀ ਉਡ ਕੇ ਮੇਰੀਆਂ ਅੱਖਾਂ ਤੋਂ ਓਝਲ ਹੋ ਗਿਆ।

"ਓਹ ਵਖਤ ਭੈਣੇ ਹੁਣ ਕਿਥੇ ਆਉਂਦੇ ਨੇ ਹੱਥ। ਖ਼ਬਰੇ ਕਿਥੇ ਉੱਡਗੇ ਫੰਘ ਲਾ

ਕੇ ।" ਇਹ ਕਹਿੰਦਿਆਂ ਕਹਿੰਦਿਆਂ ਬੀਬੋ ਬਾਂਸ ਦੀ ਪੌੜੀ ਦੇ ਕਿੰਨੇ ਹੀ ਡੰਡੇ ਉਪਰ ਚੜ੍ਹ ਗਈ ਤੇ ਓਸ ਦੇ ਪਿਛੇ ਪਿਛੇ ਮੈਂ ਵੀ ਕੋਠੇ ਉੱਤੇ ਜਾ ਚੜ੍ਹੀ ।

"ਹੋਰ ਸੁਣਾ ਬੀਬੋ ਮੇਰਾ ਜੀਜਾ ਹੁਣ ਵੀ ਤੈਨੂੰ ਮੀਆਂ ਮਿਠੂ ਕਹਿ ਕੇ ਹੀ ਬੁਲਾਉਂਦਾ ਹੈ...?" ਮੈਂ ਬੀਬੋ ਦੇ ਮੁਕਲਾਵੇ ਵੇਲੇ ਦੀ ਸੁਹਾਨੀ ਰੁਤ ਤੋਂ ਗੱਲ ਤੋਰੀ ।

ਛੱਡ ਕੁਲਵੰਤ ਪਰ੍ਹਾਂ, ਹੁਣ ਤਾਂ ਮੈਂ ਸ਼ਹਿਦ ਮੂੰਹ ਵਿਚ ਭਰ ਕੇ ਵੀ ਗੱਲ ਕਰਾਂ ਤਾਂ ਵੀ ਉਸਨੂੰ ਜ਼ਹਿਰ ਲਗਦੀ ਐ । ਮੇਰੇ ਮਾਪਿਆ ਦੀ ਸਾਰੀ ਜਾਇਦਾਦ ਮੇਰੇ ਨਾਉਂ ਹੋਣ ਦੇ ਬਾਵਜੂਦ ਵੀ ਉਸਨੂੰ ਮੇਰੀ ਮਾਂ ਦੀਆਂ ਦੋ-ਟਿੱਕੀਆਂ ਹਰ ਸਮੇਂ ਚੁਭਦੀਆਂ ਰਹਿੰਦੀਆਂ ਨੇ ।" ਇਹ ਸਭ ਸੁਣ ਕੇ ਮੇਰੇ ਮਨ ਦੇ ਚਿੱਤਰਪਟ ਉਤੇ ਮੁਕਲਾਵਿਓਂ ਮੁੜੀ ਬੀਬੋ ਦੀਆਂ ਦਸੀਆਂ ਅਜੀਬ ਅਚੰਭੇ ਭਰੀਆਂ ਕਿੰਨੀਆਂ ਹੀ ਯਾਦਾਂ ਉਘੜ ਆਈਆਂ ।

"ਕੁਲਵੰਤ, ਮੇਰੇ ਸਹੁਰੇ ਬਹੁਤ ਅਮੀਰ ਨੇ । ਬਾਲਣ ਦੀ ਥਾਉਂ ਖੋਪੇ ਦੀਆਂ ਠੂਠੀਆਂ ਬਾਲਦੇ ਨੇ । ਪਹਿਲੀ ਵਾਰ ਜਦੋਂ ਮੇਰੀ ਸੱਸ ਨੇ ਮੈਨੂੰ ਬਾਲਣ ਲੈਣ ਲਈ ਛੱਤ ਉਤੇ ਭੇਜਿਆ ਤਾਂ ਮੈਨੂੰ ਪਤਾ ਹੀ ਨਾ ਲਗੇ, ਕਿ ਕੀ ਲੈ ਕੇ ਉਤਰਾਂ ਹੇਠਾਂ । ਕਿੰਨੇ ਚਿਰ ਪਿਛੋਂ ਜਦ ਮੇਰੀ ਸੱਸ ਕੋਠੇ ਉਤੇ ਮੈਨੂੰ ਬੁਲਾਉਣ ਆਈ ਤਾਂ ਮੈਂ ਖੋਪੇ ਦੀ ਠੂਠੀ ਚੱਬ ਰਹੀ ਸੀ ।"

ਮੈਨੂੰ ਦੇਖ ਕੇ ਬੋਲੀ, "ਪੁੱਤ ਤਾਜ਼ਾ ਨਾਰੀਅਲ ਭੰਨ ਕੇ ਖਾ ਲੈ ਹੇਠੋਂ । ਇਹ ਤਾਂ ਖ਼ਰਾਬ ਹੋਏ ਹੋਏ ਬਾਲਣ ਵਾਸਤੇ ਰਖੇ ਹੋਏ ਨੇ । ਓਸ ਵੇਲੇ ਮੈਨੂੰ ਅੰਤਾਂ ਦੀ ਸ਼ਰਮ ਆਈ । ਕੀ ਕਹਿੰਦੀ ਹੋਊ, ਬਈ ਬਹੂ ਨੇ ਕਦੇ ਖੋਪਾ ਨੀ ਦੇਖਿਆ ।"..."ਪਰ ਆਪਣੇ ਏਥੇ ਤਾਂ ਖੋਪੇ ਦੀ ਨਿੱਕੀ ਜਿਹੀ ਠੂਠੀ ਕਿੰਨੀ ਮਹਿੰਗੀ ਮਿਲਦੀ ਐ ਬੀਬੋ ।" ਮੈਨੂੰ ਜਿਵੇਂ ਬੀਬੋ ਦੀਆਂ ਗੱਲਾਂ ਉਤੇ ਯਕੀਨ ਨਹੀਂ ਸੀ ਆਉਂਦਾ । ਉਹ ਮੈਨੂੰ ਦੱਸਦੀ, ਕਿ ਸਾਰੇ ਸਿਆਮ ਦੇਸ਼ ਦੀ ਧਰਤੀ ਉਤੇ ਨਾਰੀਅਲ ਦੇ ਰੁੱਖ ਇਉਂ ਉਗੇ ਹੋਏ ਹਨ ਜਿਵੇਂ ਆਪਣੇ ਏਥੇ ਭਾਰਤ ਵਿਚ ਅੱਕ ਕੇ ਕਰੀਰ । ਰਬੜ ਬਣਾਉਣ ਵਾਲੇ ਰੁੱਖ ਵੀ ਬਹੁਤੇ ਕਰ ਕੇ ਮਲਾਇਆ ਅਤੇ ਸਿਆਮ ਦੀ ਧਰਤੀ ਉਤੇ ਹੀ ਹੁੰਦੇ ਨੇ ।

"ਮੇਰੇ ਸਹੁਰਿਆਂ ਦਾ ਨਾਰੀਅਲ ਤੇ ਰੱਬੜ ਦਾ ਬਹੁਤ ਵੱਡਾ ਕਾਰੋਬਾਰ ਐ । ਪਰ ਮੈਨੂੰ ਓਥੋਂ ਦੇ ਲੋਕ ਸੋਹਣੇ ਨੀ ਲੱਗੇ । ਸੱਪ, ਠੂਹੇ, ਸਭ ਖਾ ਜਾਂਦੇ ਨੇ । ਉਂ ਨਕਸ਼ ਵੀ ਫਿੰਨੇ ਫਿੰਨੇ ਨੇ ਓਥੋਂ ਦੇ ਲੋਕਾਂ ਦੇ ।"

ਮੁਕਲਾਵਿਓਂ ਮੁੜੀ ਬੀਬੋ ਨੇ ਪਤਾ ਨੀ ਕਿੰਨਾ ਕੁਝ ਮੈਨੂੰ ਇਹੋ ਜਿਹਾ ਦੱਸਿਆ ਜਿਵੇਂ ਪਰੀਆਂ ਅਤੇ ਦੇਓਆਂ ਦੇ ਦੇਸ਼ ਦੀ ਇਕੋ ਕਹਾਣੀ ਉਹ ਮੈਨੂੰ ਸੁਣਾ ਰਹੀ ਹੋਵੇ । ਪਰ ਓਦੋਂ ਮੈਨੂੰ ਉਸ ਦੀ ਇਹ ਕਹਾਣੀ ਕੋਰਾ ਝੂਠ ਲੱਗਦੀ ਸੀ ।

ਪਰ ਪਿਛੋਂ ਜਦ ਮੇਰੇ ਬਾਪੂ ਜੀ ਦੂਜੀ ਵੱਡੀ ਜੰਗ ਪਿਛੋਂ ਬਰਮਾ, ਸਿਆਮ ਅਤੇ ਸਿੰਘਾਪੁਰ ਆਦਿ ਪਰਦੇਸ਼ਾਂ ਤੋਂ ਮੁੜਕੇ ਆਏ, ਓਥੋਂ ਬਾਰੇ ਦੱਸਦੇ ਕਿ ਬਰਮਾ ਦੀਆਂ ਤੀਵੀਆਂ ਦੇ ਵਾਲ ਪੈਰਾਂ ਪੈਰਾਂ ਤੱਕ ਲੰਬੇ ਹੁੰਦੇ ਨੇ । ਕੱਦ ਛੋਟੇ ਪਰ ਸ਼ਰੀਰਕ ਤੌਰ ਤੇ ਸੁਡੋਲ ਹੁੰਦੀਆਂ ਹਨ । ਸਿਆਮ ਤੇ ਮਲਾਇਆ ਦੇ ਲੋਕ "ਸੀ ਫੂਡ" (ਸਮੁੰਦਰੀ ਜਾਨਵਰਾਂ) ਦੇ ਅਹਾਰ ਉਤੇ ਬਹੁਤ ਨਿਰਭਰ ਕਰਦੇ ਹਨ । ਵਿਉਪਾਰਿਕ ਤੌਰ ਤੇ ਉਨ੍ਹਾਂ ਕੋਲ ਦੋ ਹੀ ਚੀਜ਼ਾਂ ਬਹੁਤੀਆਂ ਹਨ, ਨਾਰੀਅਲ ਤੇ ਰਬੜ । ਤਾਂ ਮੈਨੂੰ ਬੀਬੋ ਦੀਆਂ

ਕਹੀਆਂ ਗੱਲਾਂ ਉਤੇ ਯਕੀਨ ਆਉਣ ਲੱਗਿਆ।

ਨਾਲੇ ਓਸ ਵੇਲੇ ਬਚਪਨ ਵਿਚ ਬੁੱਧੀ ਦੀ ਪਹੁੰਚ ਵੀ ਤਾਂ ਓਨੀ ਹੀ ਸੀ। ਜਦੋਂ ਕਿਸੇ ਸਹੇਲੀ ਦੇ ਘਰ ਕੋਈ ਨਿੱਕਾ ਭੈਣ ਭਾਈ ਜੰਮ ਪੈਂਦਾ ਤਾਂ ਅਸੀਂ ਘੰਟਿਆਂ ਬੱਧੀ ਇਕੱਠੀਆਂ ਬਹਿ ਕੇ ਨਵੇਂ ਜਨਮੇ ਬਾਲ ਦੇ ਜਨਮ ਬਾਰੇ ਅਕਲ ਦੇ ਘੋੜੇ ਦੁੜਾਉਂਦੀਆਂ ਪਰ ਅਕਲ ਵਿਚ ਕਿਸੇ ਦੇ ਕੁਝ ਵੀ ਨਹੀਂ ਸੀ ਆਉਂਦਾ। ਕੋਈ ਕੁਝ ਕਹਿੰਦੀ, ਕੋਈ ਕੁਝ ਤੇ ਆਖ਼ਰ ਗੱਲਾਂ ਦੀ ਤੰਦ ਲੰਬੀ ਹੁੰਦੀ ਹੁੰਦੀ ਵਿਆਹ ਮੁਕਲਾਵੇ ਤੱਕ ਆ ਪਹੁੰਚਦੀ। ਮੈਂ ਤੇ ਬੀਬੋ ਤਾਂ ਘੰਟਿਆਂ ਬੱਧੀ ਏਸ ਗੱਲ ਬਾਰੇ ਸੋਚਦੀਆਂ, ਬਨੇਰੇ ਉਤੇ ਬੈਠੀਆਂ ਹਨੇਰੇ ਵਿਚ ਵੱਟੇ ਸਿੱਟਦੀਆਂ ਰਹਿੰਦੀਆਂ।

ਸਾਡੇ ਤੇ ਬੀਬੋ ਹੁਰਾਂ ਦੇ ਘਰ ਦੀ ਇਕੋ ਕੰਧ ਸੀ ਪਟਿਆਲੇ, "ਜੀ ਰਾਜਾਂ" ਦੇ ਮੁਹੱਲੇ ਵਿਚ। ਬਾਬੇ ਆਲ੍ਹੇ ਦੀਆਂ (ਸ਼ਾਹੀ) ਸਮਾਧਾਂ ਨਾਲ ਲੱਗਦੀ ਸਾਡੀ ਗਲੀ ਅਗੋਂ ਜਾ ਕੇ ਸਮਾਧਾਂ ਦੇ ਫਾਟਕ ਕੋਲ ਬੰਦ ਹੋ ਜਾਂਦੀ ਸੀ।

ਸਰਕਾਰੀ ਸਮਾਧਾਂ ਹੋਣ ਕਰਕੇ ਬੀਬੋ ਦੇ ਬਾਪੂ ਜੀ ਦਿਨ ਭਰ ਸਮਾਧਾਂ ਅੰਦਰ ਡਿਊਟੀ ਦਿੰਦੇ ਤੇ ਦਿਨ ਛਿਪੇ ਨ੍ਹੇਰਾ ਹੋਣ ਪਿਛੋਂ ਸਮਾਧਾਂ ਉਤੇ ਚਿਰਾਗ਼ ਵੀ ਉਹੀ ਬਾਲ ਕੇ ਧਰਦੇ ਸਨ।

ਏਸੇ ਲਈ ਬਾਬੇ ਆਲ੍ਹੇ ਦੀਆਂ ਸਮਾਧਾਂ ਦਾ ਸਾਰਾ ਅਹਾਤਾ ਮੈਨੂੰ ਤੇ ਬੀਬੋ ਨੂੰ ਆਪਣੇ ਘਰ ਦਾ ਵਿਹੜਾ ਹੀ ਲੱਗਦਾ ਸੀ। ਅਸੀਂ ਸਾਰਾ ਸਾਰਾ ਦਿਨ ਸੰਗਮਰਮਰ ਦੇ ਫ਼ਰਸ਼ ਉਤੇ ਗੇਂਦ ਗੀਟੇ ਖੇਡਦੀਆ। ਇੱਮਲੀ ਦੇ ਦਰਖ਼ਤਾਂ ਉਤੇ ਪੀਂਘਾਂ ਪਾ ਪਾ ਝੂਟਦੀਆਂ ਤੇ ਨਵੀਆਂ ਵਿਆਹੀਆਂ ਕੁੜੀਆਂ ਅਤੇ ਵਹੁਟੀਆਂ ਦੀਆਂ ਗੱਲਾਂ ਕਰ ਕਰ, ਖਿੜ ਖਿੜ ਹੱਸਦੀਆਂ ਰਹਿੰਦੀਆਂ।

ਪੜ੍ਹਾਈ ਲਿਖਾਈ ਤਾਂ ਉਸ ਸਮੇਂ ਵਿਚ ਪੰਜ ਜਮਾਤਾਂ ਹੀ ਬੀ. ਏ. ਪਾਸ ਦੇ ਬਰਾਬਰ ਸਨ। ਪਰ ਅਸੀਂ ਦੋਹਾਂ ਨੇ ਤਿੰਨ ਤਿੰਨ ਕਲਾਸਾਂ ਪਾਸ ਕਰਨ ਪਿਛੋਂ ਸਕੂਲ ਜਾਣਾ ਛੱਡ ਦਿਤਾ ਸੀ। ਤੇ ਆਪਣੇ ਆਪਣੇ ਦਾਜ ਲਈ ਦਸੂਤੀ ਦੇ ਮੇਜ਼ਪੋਸ਼ ਅਤੇ ਚਦਰਾਂ ਸਰਾਹਣੇ ਕਢਣੇ ਸ਼ੁਰੂ ਕਰ ਦਿੱਤੇ ਸਨ।

ਮੈਂ ਤੇ ਉਂਝ ਵੀ ਆਪਣੀ ਬੇਬੇ ਨਾਲ ਘਰ ਦੇ ਕੰਮ ਵਿਚ ਕਦੇ ਹੱਥ ਨਹੀਂ ਸੀ ਵਟਾਇਆ। ਬੇਬੇ ਮੂੰਹ ਨ੍ਹੇਰੇ ਉਠ ਕੇ ਚੱਕੀ ਝੋਂਦੀ, ਦੁੱਧ ਰਿੜਕਦੀ, ਡੰਗਰ ਵੱਛੇ ਲਈ ਸੰਨ੍ਹੀ ਕਰਦੀ ਤੇ ਫੇਰ ਹਾਜ਼ਰੀ ਲਈ ਪਾਣੀ-ਹੱਥ ਦੀ ਗੰਢਿਆਂ ਵਾਲੀ ਮਿੱਸੀ ਰੋਟੀ ਪਕਾਉਂਦੀ।

ਗੋਹਾ ਕੂੜਾ ਕਰਨ ਪਿਛੋਂ, ਦੁਪਹਿਰ ਦੀ ਰੋਟੀ ਪਕਾ ਕੇ ਹੱਟੀ ਉਤੇ ਬਾਬਾ ਜ਼ੀ ਲਈ ਭੇਜਦੀ। ਸਾਰਾ ਸਾਰਾ ਦਿਨ ਪੀਹਣਾ-ਛੰਡਣਾ, ਕੱਤਣਾ, ਤੁੰਬਣਾ ਹੋਰ ਘਰ ਦਾ ਕਿੰਨਾ ਹੀ ਨਿੱਕਾ ਮੋਟਾ ਕੰਮ ਕਰਦੀ, ਬੇਬੇ ਨੂੰ ਆਥਣ ਪੈ ਜਾਂਦਾ। ਕਈ ਵਾਰ ਤਾਂ ਬੇਬੇ ਨੂੰ ਸਾਰਾ ਦਿਨ ਪਿੰਡੇ ਪਾਣੀ ਪਾਉਣ ਦੀ ਵੀ ਵਿਹਲ ਨਾ ਮਿਲਦੀ। ਪਰ ਮੈਂ ਮਜਾਲ ਐ ਘਰ ਦੇ ਕੰਮ ਵਿਚ ਬੇਬੇ ਨੂੰ ਡੱਕੇ ਦੇ ਦੋ ਵੀ ਕਦੇ ਕਰ ਕੇ ਦਿੰਦੀ।

ਮੈਂ ਤਾਂ ਤੜਕੇ ਹੀ ਮਿੱਸੀ ਰੋਟੀ ਉਤੇ ਮੱਖਣੀ ਦੀ ਇਕ ਪਿੰਨੀ ਰਖ, ਖਾ ਪੀ ਕੇ ਢਿੱਡ ਉਤੇ ਹੱਥ ਫੇਰ ਛੋਟੇ ਦੀਪੂ ਵੀਰ ਨੂੰ ਗੋਦੀ ਲੈ, ਬੀਬੋ ਦੇ ਘਰ ਆ ਵੜਦੀ।

ਜੇ ਕਦੇ ਬੀਬੋ ਦੀ ਬੇਬੇ, ਏਸੇ ਤਰ੍ਹਾਂ ਕਰਨ 'ਤੇ ਮੈਨੂੰ ਝਿੜਕ ਕੇ ਵਾਪਸ ਭੇਜ ਦਿੰਦੀ ਤਾਂ ਮੈਂ ਸਾਰੀ ਗਲੀ ਦੇ ਇਕ ਕੋਣੇ ਤੋਂ ਦੂਜੇ ਕੋਣੇ ਤਕ, ਕੌਲਾ ਕੌਲਾ ਗਾਹੁੰਦੀ ਫਿਰਦੀ। ਕਿਸੇ ਕੁੜੀ ਦੀ ਨਵੀਂ ਭਾਬੀ ਮੁਕਲਾਵੇ ਆਈ ਹੁੰਦੀ ਤਾਂ ਬਾਉਲਿਆਂ ਵਾਂਗੂ ਉਸ ਦੇ ਅਗੇ ਪਿਛੇ ਫਿਰਦੀ, ਉਸ ਦੇ ਝਿਲਮਿਲ ਕਰਦੇ ਗਹਿਣੇ ਕਪੜੇ ਦੇਖਦੀ ਰਹਿੰਦੀ। ਕਿਸੇ ਕੁੜੀ ਦੀ ਭੈਣ ਵਿਆਹ, ਮੁਕਲਾਵਿਉਂ ਮੁੜ ਕੇ ਆਈ ਹੁੰਦੀ ਤਾਂ ਆਨੀ ਬਹਾਨੀ ਉਸ ਦੇ ਮੂੰਹੋਂ ਉਸ ਦੇ ਪਰਾਹੁਣੇ ਦੀਆਂ ਗੱਲਾਂ ਸੁਣਦੀ। ਫੇਰ ਕੋਈ ਮੈਨੂੰ ਆਪਣਾ ਸਿਰ ਦਿਖਾਉਣ ਲਾ ਲੈਂਦੀ। ਕੋਈ ਹੋਰ ਉਰਾ ਪਰਾ ਕਰਾਉਣ ਲਗ ਜਾਂਦੀ। ਮੈਨੂੰ ਇਹ ਸਭ ਚੰਗਾ ਨਾ ਲੱਗਦਾ। ਪਰ ਜੇ ਕੋਈ ਨਵੀਂ ਵਿਆਹੀ ਆਪਣੀ ਸਲਵਾਰ ਵਿਚ ਰੰਗਦਾਰ ਸੁਨਹਿਰੀ ਲੜੀਆਂ ਵਾਲਾ ਰੇਸ਼ਮੀ ਨਾਲ੍ਹਾ ਪਾਉਣ ਲਈ ਕਹਿੰਦੀ ਤਾਂ ਮੈਨੂੰ ਜਿਵੇਂ ਚਾਉ ਜਿਹਾ ਚੜ੍ਹ ਜਾਂਦਾ।

ਦਿਨ ਢਲੇ ਜਾ ਕੇ ਭੁਖਣ-ਭਾਣੇ ਡੇਢ ਕੁ ਸਾਲ ਭਰ ਦੇ ਦੀਪੂ ਨੂੰ ਗੋਦੀ ਲਟਕਾਉਂਦੀ ਮੈਂ ਘਰ ਮੁੜਦੀ, ਤਾਂ ਬੇਬੇ ਦੀਆਂ ਅੱਖਾਂ ਵਿਚ ਗ਼ੁੱਸਾ ਦੇਖ, ਉਸ ਦੀਆਂ ਝਿੜਕਾਂ ਤੋਂ ਡਰਦੀ, ਸਿਨਮੇ ਦੇ ਗਾਣਿਆਂ ਦੀ ਕਾਪੀ ਆਪਣੀ ਕਿਤਾਬ ਵਿਚ ਰਖ ਕੇ ਬਹਿ ਜਾਂਦੀ ਉਚੀ ਉਚੀ ਆਪਣੇ ਸਕੂਲ ਦਾ ਸਬਕ ਯਾਦ ਕਰਨ।

ਇਕ ਸੀ ਚਿੜੀ ਇਕ ਸੀ ਕਾਂ, ਦੋਹਾਂ ਨੇ ਮਿਲ ਕੇ ਸਾਂਝੀ ਖੇਤੀ ਬੀਜੀ। ਪਰ ਕਾਂ ਸੀ ਬਹੁਤ ਚਲਾਕ...—ਪਰ ਹੁਣ ਮੈਨੂੰ ਇਉਂ ਲੱਗਦਾ ਕਿ ਮੈਂ ਸੀ 'ਕਾਂ' ਤੇ ਮੇਰੀ ਬੇਬੇ ਵਿਚਾਰੀ ਸੀ 'ਚਿੜੀ......। ਜਿਸ ਨੂੰ ਮੈਂ ਕਾਂ ਚਿੜੀ ਦੀ ਕਹਾਣੀ ਮੂੰਹੋਂ ਬੋਲ ਬੋਲ ਕੇ ਸੁਣਾਉਂਦੀ ਧੋਖਾ ਦਿੰਦੀ ਸੀ।

ਵਿਚੋ ਵਿਚ ਤਾਂ ਮੈਂ ਯਾਦ ਕਰ ਰਹੀ ਹੁੰਦੀ ਸੀ ਸਮੇਂ ਦੇ ਓਨ੍ਹਾਂ ਦਿਲ ਟੁੰਬਵੇਂ ਗੀਤਾਂ ਨੂੰ

> ਮੁੰਡਾ ਮੋਹ ਲਿਆ ਤਵੀਤਾਂ ਵਾਲਾ
> ਕਿ ਦਮੜੀ ਦਾ ਸੱਕ ਮਲ ਕੇ।
>
> ਨੇ
>
> ਰੱਜੀ ਉਤੇ ਟੰਗਿਆਂ ਦੁਪੱਟਾ ਮੇਰੇ ਢੋਲ ਦਾ
> ਉੱਡ ਪੁੱਡ ਜਾਣਾ, ਮੂੰਹੋਂ ਹੱਸਦਾ ਨੀ ਬੋਲਦਾ......

ਸਮੇਂ ਦੀਆਂ ਓਹ ਪੈੜਾਂ, ਜਿਨ੍ਹਾਂ ਨੂੰ ਅਸੀਂ ਕਿਧਰੇ ਦੂਰ 'ਭੂਤਕਾਲ' ਵਿਚ ਛਡ ਆਈਆਂ ਸਾਂ, ਅੱਜ ਇਕ ਇਕ ਕਰ ਕੇ ਉਘੜ ਆਈਆਂ ਸਨ ਮੇਰੇ ਤੇ ਬੀਬੋ ਦੇ ਮਨ ਦੇ ਵਿਹੜੇ।

ਅਜੇ ਕਿਹੜਾ ਬੱਸ ਸੀ। ਇਕ ਦਿਨ ਮੈਂ ਤੇ ਬੀਬੋ ਆਪਣੇ ਆਪਣੇ, ਫੱਟੀ ਬਸਤੇ ਮੋਢਿਆਂ ਉਤੇ ਲਟਕਾਈ ਸਕੂਲ ਜਾਣ ਦੀ ਬਜਾਏ 'ਗੱਡੀ' ਦੇਖਣ ਦੇ ਸ਼ੌਕ ਨਾਲ ਪਟਿਆਲੇ ਦੇ ਅਸਟੇਸ਼ਨ ਦੇ ਅੰਦਰ ਪਲੇਟ ਫ਼ਾਰਮ ਉਤੇ ਜਾ ਪਹੁੰਚਦੀਆਂ।

ਨੌ ਬਜੇ ਦੀ ਇਕ ਗੱਡੀ ਆਈ। ਛੱਕ ਛੱਕ ਕਰਦੀ ਲੰਘ ਗਈ। ਅਸੀਂ ਹਰੇ ਰੰਗ ਦੇ ਬੈਂਚ ਉਤੇ ਬੈਠੀਆਂ ਗੱਡੀ ਨੂੰ ਦੇਖਦੀਆਂ ਰਹੀਆਂ।

ਸਮਾਂ ਭਲਾ ਕਿਸ ਨੂੰ ਡਾਹ ਦੇਂਦਾ। ਫੇਰ ਗਿਆਰਾਂ ਬਜੇ ਦਾ, ਨਾਭੇ ਨੂੰ ਜਾਣ ਵਾਲਾ ਡੱਬਾ, ਜਦੋਂ ਲੰਘ ਗਿਆ ਤਾਂ ਸਾਰਾ ਪਲੇਟ ਫ਼ਾਰਮ ਜਿਵੇਂ ਇਕੋ ਵਾਰੀ ਖ਼ਾਲਮ ਖ਼ਾਲੀ ਹੋ ਕੇ ਸਾਨੂੰ ਦੋਹਾਂ ਨੂੰ ਘੂਰਨ ਲੱਗਿਆ।

"ਕਿਥੇ ਜਾਣੇ ਤੁਸੀਂ...?" ਨੀਲੀ ਬਰਦੀ ਵਾਲੇ ਇਕ ਬੰਦੇ ਨੇ ਆਪਣੀ ਟੋਪੀ ਸੁਆਰਦਿਆਂ ਸਾਨੂੰ ਪੁਛਿਆ।

"ਸਾਡੀ ਬੇਬੇ ਗੱਡੀ ਵਿਚ ਚਲੀ ਗਈ ਅਸੀਂ ਰਹਿ ਗਈਆਂ।" ਮੈਂ ਆਪਣੇ ਆਪ ਨੂੰ ਕੁਝ ਜ਼ਿਆਦਾ ਹੁਸ਼ਿਆਰ ਸਮਝਦੀ ਸੀ।

"ਕਿਥੇ ਜਾਣਾ ਜੀ ਤੁਸੀਂ ਬੇਬੇ ਨਾਲ ? ਤੇ ਇਹ ਬੱਸਤੇ ਫੱਟੀਆਂ", ਸਾਨੂੰ ਉੱਚੀ ਦੇਣੀ ਝਿੜਕਦਿਆਂ ਟੀ. ਟੀ. ਨੇ ਮੇਰਾ ਬੱਸਤਾ ਫਰੋਲਿਆ।

ਵਿਚੋਂ ਮੇਰੇ ਵੱਡੇ ਵੀਰ ਦੀ ਜਮਾਤ ਚੌਥੀ ਦੀ ਕਿਤਾਬ ਉਸ ਦੇ ਹੱਥ ਲੱਗ ਗਈ। ਜਿਸ ਵਿਚ 'ਜਹਾਂਗੀਰ ਦੇ ਇਨਸਾਫ਼' ਵਾਲੀ ਵਾਰਤਾ ਪਹਿਲੇ ਸਫ਼ੇ ਉਤੇ ਹੀ ਸੀ।

"ਕਿਹੜੇ ਸਕੂਲ ਵਿਚ ਪੜ੍ਹਦੀਆਂ ਹੋ...? ਤੇ ਕਿਸ ਕਲਾਸ ਵਿਚ..." ਉਸ ਨੇ ਸਾਨੂੰ ਝਿੜਕਦਿਆਂ ਪੁਛਿਆ।

ਬੀਬੋ ਹੌਲੀ ਜਿਹੀ ਬੋਲੀ "ਜੀ ਅਸੀਂ ਦੋਵੇਂ ਤੀਜੀ ਜਮਾਤ ਵਿਚ ਹਾਂ, ਸਿੰਘ ਸਭਾ ਸਕੂਲ ਵਿਚ।"

"ਤੇ ਇਹ ਚੌਥੀ ਦੀ ਕਿਤਾਬ ਕਿਸ ਦੀ ਚੋਰੀ ਕੀਤੀ ਐ...?"

"ਮੇਰੇ ਵੱਡੇ ਵੀਰ ਦੀ ਐ।"

"ਚਲੋ ਨਿਕਲੋ ਬਾਹਰ, ਜਾਓ ਘਰਾਂ ਨੂੰ..." ਚੋਰਨੀਆਂ ਨਾ ਹੋਣ ਕਿਤੋਂ ਦੀਆਂ...।"

ਏਸ ਘਟਨਾ ਨੂੰ ਯਾਦ ਕਰ ਕੇ ਅਸੀਂ ਦੋਵੇਂ ਕੋਠੇ ਉਤੇ ਬੈਠੀਆਂ ਜ਼ੋਰ ਜ਼ੋਰ ਨਾਲ ਖਿੜਖਿੜਾ ਕੇ ਹੱਸੀਆਂ।

"ਕੁੜੀਓ ਹੇਠਾਂ ਉਤਰ ਆਓ ਹੁਣ, ਬੱਦਲ ਵੀ ਆ ਗਿਆ ਦੜ੍ਹ ਕੇ, ਉਤੋਂ ਭਾਦੋਂ ਦੀ ਰੁੱਤ ਦੇ ਬੱਦਲ ਬੜੇ ਬੇ-ਥੋਹੇ ਹੁੰਦੇ ਨੇ...ਨਾਲੇ ਚਾਹ ਦੀ ਘੁਟ ਪੀ ਲਉ ਆ ਕੇ ਹੁਣ, ਠੰਡੀ ਹੋ ਰਹੀ ਐ...।" ਹੇਠੋਂ ਤਾਈ ਰਾਮ ਕੁਰ ਸਾਨੂੰ ਹਾਕਾਂ ਮਾਰ ਰਹੀ ਸੀ।

ਅੰਬਰ ਵਿਚ ਭਾਵੇਂ ਇਕ ਗਰਦ ਜਿਹੀ ਫੈਲੀ ਹੋਈ ਸੀ। ਕਦੇ ਕਦੇ ਬਿਜਲੀ ਵੀ ਸਾਡੇ ਸਿਰਾਂ ਉਤੇ ਲਿਸ਼ਕ ਰਹੀ ਸੀ। ਫੇਰ ਵੀ ਉੱਭੜ ਖੁੱਭੜ ਕਾਲੀਆਂ ਉੱਡਦੀਆਂ ਬੱਦਲੀਆਂ ਨੂੰ ਦੇਖ ਇਕ ਵਾਰੀ ਤਾਂ ਸਾਡਾ ਦੋਹਾਂ ਦਾ ਚਿੱਤ ਕਰ ਆਇਆ ਕਿ ਅੱਜ ਫੇਰ ਅਸੀਂ ਸਮਾਧਾਂ ਅੰਦਰ ਜਾ ਕੇ ਬਚਪਨ ਵਾਂਗ ਇਮਲੀ ਦੇ ਓਸੇ ਟਾਹਣੇ ਉਤੇ ਪੀਂਘ ਝੂਟੀਏ ਜਿਥੇ ਅਸੀਂ ਬਚਪਨ ਵਿਚ ਝੂਟਦੀਆਂ ਹੁੰਦੀਆਂ ਸੀ।

ਇਮਲੀ ਦੇ ਓਸੇ ਰੁਖ ਵੱਲ ਹਿਰਾਸੀਆਂ ਜਿਹੀਆਂ ਨਜ਼ਰਾਂ ਨਾਲ ਦੇਖਦੀਆਂ ਅਸੀਂ ਕੋਠੇ ਉਤੋਂ ਉਠ ਖੜੀਆਂ ਹੋਈਆਂ। ਏਨੇ ਵਿਚ ਬੱਦਲ ਜ਼ੋਰ ਦੀ ਕੜਕਿਆ। ਤੇ ਹਵਾ ਵੀ ਜ਼ੋਰ ਜ਼ੋਰ ਨਾਲ ਚੱਲਣ ਲਗੀ। ਸਾਰੇ ਵਾਤਾਵਰਣ ਵਿਚ ਇਕ ਰੇਤ ਜਿਹੀ ਰੜਕਣ ਲੱਗੀ ਤੇ ਸਾਡੇ ਦੇਖਦਿਆਂ ਦੇਖਦਿਆਂ ਹਵਾ ਦੇ ਇਕ ਝੋਕੇ ਨਾਲ ਤੱੜਾਕ ਕਰ ਕੇ ਟੁੱਟਦਾ

ਇਮਲੀ ਦੇ ਦਰਖਤ ਦਾ ਇਕ ਵੱਡਾ ਸਾਰਾ ਟਾਹਣਾ ਧਰਤੀ ਉਤੇ ਆ ਡਿੱਗਿਆ। ਤੇ ਓਸੇ ਟਾਹਣੇ ਦੀਆ ਜੜ੍ਹਾਂ ਹੇਠੋਂ ਆਪਣੀ ਖੁੱਡ ਵਿਚੋਂ ਡਿਗਦਾ ਇਕ ਗਾਹਲੜ ਸਾਡੀਆਂ ਅੱਖਾਂ ਦੇ ਸਾਹਮਣੇ ਝਟ, ਟਾਹਣੇ ਹੇਠਾਂ ਆ ਕੇ ਮਿਧਿਆ ਗਿਆ।

"ਪੁੱਤ ਉਤਰ ਆਓ ਹੇਠਾਂ ਹੁਣ ਤਾਂ, ਉਤੋਂ ਪਾਣੀ ਵੀ ਵਰਸਣ ਲੱਗ ਪਿਆ। ਨਾਲੇ ਚਾਹ ਦੀ ਘੁਟ ਵੀ ਪਈ ਠੰਡੀ ਹੋ ਗਈ।" ਤਾਈ ਰਾਮ ਕੁਰ ਦੀ ਇਕ ਹੋਰ ਹਾਕ ਸਾਡੇ ਕੰਨਾਂ ਨਾਲ ਟਕਰਾਈ। ਅਚਾਨਕ ਇਕੋ ਵਾਰੀ ਇਕ ਠੰਡਾ ਸੀਤ ਹਾਉਕਾ ਸਾਡੇ ਦੋਹਾਂ ਦੇ ਧੁਰ ਡੂੰਘਿਓਂ ਕਿਤੋਂ ਨਿਕਲ ਕੇ ਸਾਡੇ ਬੁੱਲ੍ਹਾਂ ਉਤੇ ਆ ਕੇ ਜੰਮ ਗਿਆ ਤੇ ਅਸੀਂ ਭੰਬਤਰੀਆਂ ਜਿਹੀਆਂ ਹੇਠਾਂ ਪਾਉੜੀ ਦੇ ਡੰਡੇ ਵਲ ਝਾਕਣ ਲਗ ਪਈਆਂ।

# ਅਦਨਾ ਇਨਸਾਨ

## ਅਤਰਜੀਤ

ਜਿਥੋਂ ਤੱਕ ਚੋਥਾ ਦਰਜਾ ਕਰਮਚਾਰੀ ਸ਼ਾਮ ਲਾਲ ਨਾਲ ਮੇਰੀ ਹਮਦਰਦੀ ਦਾ ਸਬੰਧ ਸੀ, ਉਹ ਮਹਿਜ਼ ਇਨਸਾਨੀਅਤ ਦੇ ਨਾਤੇ ਸੀ। ਇਨਸਾਨੀਅਤ ਦੀ ਭਾਵਨਾ ਨੂੰ ਵੀ ਮੈਂ ਉਨ੍ਹੀਂ ਦਿਨੀਂ ਪਵਿਤੱਰਤਾ ਦੀ ਹੱਦ ਤੱਕ ਪੂਜਿਆ ਕਰਦਾ ਸੀ। ਬੇਸ਼ੱਕ ਸ਼ਾਮ ਲਾਲ ਸਾਡੇ ਦਫ਼ਤਰ ਵਿਚ ਝਗੜਾਲੂ ਤੇ ਰੁੱਖੀ ਤਬੀਅਤ ਦਾ ਮਾਲਕ ਗਿਣਿਆ ਜਾਂਦਾ ਸੀ ਪਰ ਮੇਰੀਆਂ ਨਜ਼ਰਾਂ ਵਿਚ ਨਫ਼ਰਤ ਦਾ ਪਾਤਰ ਨਹੀਂ ਸੀ। ਦਸਵੀਂ ਕਰਨ ਤੋਂ ਬਾਅਦ ਛੇਤੀ ਹੀ ਨੌਕਰੀ ਵਿਚ ਲੱਗ ਜਾਣ ਕਰਕੇ ਮੈਨੂੰ ਉਨ੍ਹੀਂ ਦਿਨੀਂ ਨਾਵਲ ਪੜ੍ਹਨ ਦਾ ਬਹੁਤ ਹੀ ਜ਼ਿਆਦਾ ਭੁੱਸ ਸੀ, ਤੇ ਮੇਰੇ ਸਾਮ੍ਹਣੇ ਭਾਵੇਂ ਕਿਸੇ 'ਵਾਦ' ਦੀ ਸੀਮਾ ਤਾਂ ਉਦੋਂ ਨਹੀਂ ਸੀ ਪਰ ਫੇਰ ਵੀ ਗ਼ੈਰਤਮੰਦ ਨਾਇਕ-ਨਾਇਕਾਵਾਂ ਦੇ ਕਿਰਦਾਰ ਅਤੇ ਚਰਿੱਤਰ ਮੈਨੂੰ ਬੜੇ ਪਿਆਰੇ ਲੱਗਦੇ ਸਨ। ਅਜਿਹੇ ਪਾਤਰ ਆਮ ਤੌਰ 'ਤੇ ਨਾਵਲਾਂ ਨਾਟਕਾਂ ਵਿਚ ਹੀ ਤੁਹਾਨੂੰ ਮਿਲ ਸਕਣਗੇ — ਪਰ ਜਿਸ ਜਿਉਂਦੇ ਜਾਗਦੇ ਕਿਰਦਾਰ ਨਾਲ ਮੇਰਾ ਵਾਹ ਪਿਆ ਸੀ, ਉਸ ਦੇ ਲਹੂ ਦਾ ਕਤਰਾ-ਕਤਰਾ, ਹੱਡੀ ਦਾ ਕਿਣਕਾ-ਕਿਣਕਾ, ਮਾਸ ਦੀ ਬੋਟੀ-ਬੋਟੀ ਅਣਖ ਦੀ ਬਣੀ ਹੋਈ ਸੀ। ਮੇਰੇ ਖ਼ਿਆਲ ਵਿਚ ਉਹ ਇਕ ਜਿਉਂਦਾ ਜਾਗਦਾ ਨਾਵਲ ਨਹੀਂ ਬਲਕਿ ਮਨੁੱਖੀ ਇਤਿਹਾਸ ਸੀ। ਗੱਲ-ਬਾਤ ਵੇਲੇ ਉਹ ਆਪਣੇ ਆਪ ਨੂੰ 'ਅਦਨਾ ਇਨਸਾਨ' ਜਾਂ 'ਮਾਮੂਲੀ ਆਦਮੀ' ਕਿਹਾ ਕਰਦਾ ਸੀ।

ਉਦੋਂ ਮੈਂ ਪੰਜਾਬ ਰਾਜ ਬਿਜਲੀ ਬੋਰਡ ਏ ਦਫ਼ਤਰ ਵਿਚ ਮਲੇਰਕੋਟਲੇ ਇਕ ਕਲਰਕ ਸਾਂ ਤੇ ਹੁਣ ਉਪ-ਮੰਡਲ ਦਫ਼ਤਰ ਰਾਮਪੁਰਾ ਵਿਖੇ, ਸਹਾਇਕ ਸੁਪਰਿਨਟੈਂਡੈਂਟ ਦੇ ਅਹੁਦੇ 'ਤੇ ਪ੍ਰੋਮੋਟ ਹੋ ਕੇ ਆਇਆ ਸਾਂ — ਜਿਥੇ ਸ਼ਾਮ ਲਾਲ ਨਾਂ ਦੇ ਇਕ ਚੋਥਾ ਦਰਜਾ ਕਰਮਚਾਰੀ ਦਾ ਲੀਅਨ ਤਬਦੀਲ ਹੋ ਕੇ ਆਇਆ ਸੀ। ਡੀਲਿੰਗ ਕਲਰਕ ਨੇ ਨੋਟਿੰਗ ਲਾ ਕੇ ਕਾਗ਼ਜ਼ ਮੇਰੀ ਮੇਜ਼ 'ਤੇ ਲਿਆਂਦਾ ਸੀ। ਪਹਿਲਾਂ ਤਾਂ ਸਰਸਰੀ ਸਮਝ ਕੇ ਦਸਤਖ਼ਤ ਕਰਨ ਲੱਗਾ ਹੀ ਸਾਂ ਪਰ ਮਗਰੋਂ 'ਸਵੀਪਰ ਕਮ ਚੌਕੀਦਾਰ' ਪੜ੍ਹ ਕੇ ਮੇਰੇ ਮਨ ਵਿਚ ਜਗਿਆਸਾ ਉਤਪੰਨ ਹੋ ਗਈ ਤੇ ਦਿਮਾਗ਼ 'ਤੇ ਬੋਝ ਪਾ ਕੇ ਸੋਚਿਆ ਕਿ ਉਹ ਸ਼ਾਮ ਲਾਲ ਤਾਂ 'ਮਾਲੀ ਕਮ ਵਾਟਰ-ਕੈਰੀਅਰ' ਸੀ। 'ਮੁਅੱਤਲ ਕੀਤਾ ਜਾਂਦਾ ਹੈ' ਸ਼ਬਦਾਂ ਤੋਂ ਅੱਗੇ ਮੈਨੂੰ ਕੋਈ ਅੱਖਰ ਨਾ ਦਿੱਸ ਸਕਿਆ। ਮੈਂ ਪਰਸ ਵਿਚੋਂ ਟਿੱਚ

ਕਰ ਕੇ ਐਨਕਾਂ ਕੱਢੀਆਂ। ਸਾਫ਼ ਕਰ ਕੇ ਨੱਕ 'ਤੇ ਜਮਾਈਆਂ, ਅੱਗੇ ਪੜ੍ਹਿਆ ਤਾਂ ਸਾਫ਼ ਲਿਖਿਆ ਹੋਇਆ ਸੀ : 'ਮੁਅੱਤਲ ਕੀਤਾ ਜਾਂਦਾ ਹੈ ਤੇ ਪ੍ਰਬੰਧਕੀ ਅਧਾਰ 'ਤੇ ਉਸ ਦਾ ਲੀਅਨ ਪੰ. ਸ. ਇ. ਬੋ. ਦਫ਼ਤਰ ਰਾਮਪੁਰਾ ਫੂਲ ਵਿਖੇ ਤਬਦੀਲ ਕੀਤਾ ਜਾਂਦਾ ਹੈ। ਮੈਂ ਅੰਗੂਠੇ ਨਾਲ ਦੀ ਉਂਗਲੀ ਨਾਲ ਪੁੜਪੁੜੀ ਠਕੋਰਦਿਆਂ ਉਸ ਦਾ ਪੁਰਾਣਾ ਸਟੇਸ਼ਨ ਸੁਨਾਮ ਪੜ੍ਹਿਆ, ਤੇ ਯਾਦ ਕਰਨ ਦਾ ਜਤਨ ਜੀਤਾ ਕਿ ਇਹ ਕਿਹੜਾ ਸ਼ਾਮ ਲਾਲ ਹੋਇਆ। ਕਲ੍ਹ ਵੀ ਸਾਡੇ ਦਫ਼ਤਰ ਦੇ ਕਰਮਚਾਰੀ ਸ਼ਾਇਦ ਇਸੇ ਕਰਕੇ ਫ਼ਿਕਰ ਅਤੇ ਡਰ ਦਾ ਇਜ਼ਹਾਰ ਕਰ ਰਹੇ ਸਨ ਕਿ ਉਹ ਕਰਮਚਾਰੀ ਤਾਂ ਬਹੁਤ ਹੀ ਖ਼ਤਰਨਾਕ, ਝਗੜਾਲੂ ਤੇ ਬਲਾ ਹੈ। ਪਤਾ ਨਹੀਂ ਕਿਹੜੇ ਵੇਲੇ ਉਧਮੂਲ ਖੜਾ ਕਰ ਦੇਵੇ, ਜਿਹੜਾ ਕਿਸੇ ਦੇ ਗਲ ਪੈਣ ਲੱਗਿਆਂ ਅੱਗਾ ਪਿੱਛਾ ਹੀ ਨਹੀਂ ਵਿਚਾਰਦਾ।

ਸ਼ਾਮ ਲਾਲ ਉਰਫ਼ ਸ਼ਾਮੂ ਸਾਡੇ ਦਫ਼ਤਰ ਵਿਚ ਪੰਦਰਾਂ ਸੋਲ੍ਹਾਂ ਸਾਲ ਪਹਿਲਾਂ ਹੁੰਦਾ ਸੀ। ਉਦੋਂ ਤੋਂ ਲੈ ਕੇ ਹੁਣ ਤੱਕ ਮੇਰੇ ਵਿਚ ਢੇਰ ਸਾਰੀਆਂ ਤਬਦੀਲੀਆਂ ਆ ਚੁੱਕੀਆਂ ਸਨ, ਜੋ ਮਹਿਜ਼ ਸਮੇਂ ਸਮੇਂ ਵਗੀਆਂ 'ਵਾਵਾਂ ਦੇ ਅਸਰ ਸਦਕਾ ਹੀ ਸਨ। ਅੱਜ ਕਲ੍ਹ ਤਾਂ ਮੈਂ ਉੱਕਾ ਅਮਨਪਸੰਦ ਸ਼ਹਿਰੀ ਬਣ ਗਿਆ ਸੀ। ਮੈਂ ਵੱਡਿਆਂ ਦੀ ਨਸੀਹਤ ਦਾ ਦੇਰ ਨਾਲ ਹੀ ਮੁੱਲ ਪਾ ਸਕਿਆ ਸੀ। "ਜੇ ਨੌਕਰੀ ਤਾਂ ਨਾਜ਼ ਤੇ ਨਖ਼ਰਾ ਕੀ ?" ਜਦੋਂ ਬੱਚੇ ਹੀ ਪਾਲਣੇ ਸਨ ਤਾਂ ਚੰਗੀ ਭਲੀ ਨੌਕਰੀ ਨੂੰ ਖ਼ਾਹ-ਮਖ਼ਾਹ ਫੋਕੀ ਅਣਖ ਦੇ ਪਿੱਛੇ ਲੱਗ ਕੇ ਦਾਗ਼ ਕਿਉਂ ਲਵਾਈਏ। ਉਦੋਂ ਤਾਂ ਐਨਾ ਜੋਸ਼ ਹੀ ਪਤਾ ਨਹੀਂ ਕਿਥੋਂ ਆਇਆ ਸੀ — ਅਣਖ ਬਦਲੇ ਨੌਕਰੀ ਨੂੰ ਲੱਤ ਮਾਰਨ ਨੂੰ ਤਿਆਰ ਹੋ ਜਾਈਦਾ ਸੀ। ਹੁਣ ਤਾਂ ਤਨਖ਼ਾਹ ਤੋਂ ਵਧ, ਮੈਨੂੰ ਉਪਰੋਂ ਵੀ ਕਾਫ਼ੀ ਆਮਦਨ ਹੋ ਜਾਂਦੀ ਸੀ ਜਿਸ ਕਰਕੇ ਈਸ਼ਵਰ ਦੀ ਕਿਰਪਾ ਨਾਲ ਘਰ ਵਿਚ ਤੇ ਆਸ-ਪਾਸ ਚੰਗੀ ਸ਼ੁਹਰਤ ਹਾਸਲ ਸੀ। ਉਪਰਲੀ ਆਮਦਨੀ ਦੇ ਸਿਰੋਂ ਹੁਣ ਤਾਂ ਮੈਂ ਵਧੀਆ ਕੋਠੀ ਦਾ ਮਾਲਕ ਸਾਂ ਤੇ ਪੰਜ ਪੰਜ ਸੌ ਗਜ਼ ਦੇ ਦੋ ਪਲਾਟਾਂ ਦੇ ਸੌਦੇ ਮਾਰ ਲਏ ਸਨ ਜੋ ਇਸੇ ਸਾਲ ਦੁੱਗਣੇ ਹੋ ਗਏ ਸਨ। ਦੋਸਤ ਕਹਿੰਦੇ ਸਨ ਕਿ ਮੈਂ ਅੱਗੇ ਨਾਲੋਂ ਮੋਟਾ ਹੋ ਗਿਆ ਹਾਂ —ਪਰ ਮੈਂ ਸਮਝਦਾ ਹਾਂ ਕਿ ਆਖ਼ਰ ਮਨੁੱਖ ਦੀ ਸ਼ਖਸੀਅਤ ਵੀ ਤਾਂ ਚਾਹੀਦੀ ਹੈ ਕੁਝ। ਅੰਦਰਲੇ ਨੂੰ ਕੌਣ ਜਾਣਦਾ ਹੈ, ਦੁਨੀਆ ਹੀ ਵਿਖਾਵੇ ਤੇ ਤੜਕ ਭੜਕ ਦੀ ਹੈ। ਤੇ ਆਪਾਂ ਵੀ ਨਵੇਂ ਢੰਗ ਦੀ ਸ਼ੇਵ ਬਣਾ ਕੇ ਦਫ਼ਤਰ ਜਾਂਦੇ ਸਾਂ।

ਕੱਲ੍ਹ ਮੇਰੇ ਸਹਿ-ਕਰਮਚਾਰੀ ਨੇ ਦੱਸਿਆ ਸੀ ਕਿ ਨਵਾਂ ਚੌਥਾ ਦਰਜਾ ਕਰਮਚਾਰੀ ਜੋ ਮੁਅੱਤਲ ਹੋ ਕੇ ਆਇਆ ਹੈ, ਚੁੱਪਚਾਪ ਸਾਹਿਬ ਦੇ ਕਮਰੇ ਵਿਚ ਜਾ ਕੇ ਬੋਲਿਆ, "ਜਨਾਬ, ਮੈਂ ਸ਼ਾਮ ਲਾਲ ਮਾਲੀ ਕਮ ਵਾਟਰ-ਕੈਰੀਅਰ ਹਾਂ", ਅਤੇ ਤਣ ਕੇ ਸਾਹਿਬ ਦੇ ਸਾਹਮਣੇ ਕੁਰਸੀ 'ਤੇ ਬੈਠ ਗਿਆ। ਸਾਹਿਬ ਨੇ ਨਰਮੀ ਤੋਂ ਕੰਮ ਲੈਂਦਿਆਂ ਕਿਹਾ : "ਆਰਡਰ 'ਤੇ ਤਾਂ ਸਵੀਪਰ ਕਮ ਚੌਕੀਦਾਰ ਲਿਖਿਆ ਹੈ।" ਤਾਂ ਕਹਿਣ ਲੱਗਾ : "ਸਾਹਿਬ, ਮੇਰੇ ਨਾਲ ਬੇਇਨਸਾਫ਼ੀ ਕੀਤੀ ਐ — ਪਹਿਲੇ ਸਾਹਿਬ ਨੇ।" ਸਾਹਿਬ ਨੇ ਉਸ ਨੂੰ ਡਿਊਟੀ 'ਤੇ ਹਾਜ਼ਰ ਨਹੀਂ ਕਰਵਾਇਆ। ਇਸ ਘਟਨਾ ਨੂੰ ਮੈਂ ਬਹੁਤਾ ਨਹੀਂ ਸੀ ਗੌਲਿਆ। ਅਸਲ ਵਿਚ ਮੈਂ ਆਪਣੇ ਆਪ ਨੂੰ ਕਿਸੇ ਇਹੋ ਜੇਹੀ ਗੱਲ ਨਾਲ ਮਾਨਸਕ

ਤੌਰ 'ਤੇ ਜੋੜਨ ਲਈ ਤਿਆਰ ਨਹੀਂ ਸਾਂ। ਅੱਜ ਉਸ ਵਿਅਕਤੀ ਨੇ ਕਿਸੇ ਕਰਮਚਾਰੀ ਪਾਸੋਂ ਮੇਰਾ ਨਾਂ ਪੁੱਛਿਆ ਸੀ ਤੇ ਪਤਾ ਲੱਗਣ 'ਤੇ ਮੈਂ ਅਸਲੋਂ ਹੀ ਬੇਲਾਗ ਹੋਣ ਦਾ ਜਤਨ ਕਰ ਰਿਹਾ ਸਾਂ। ਹੁਣ ਮੇਰੇ ਵਿਚ ਪਹਿਲਾਂ ਵਾਲੀ ਭਾਵਕਤਾ ਵੀ ਨਹੀਂ ਸੀ ਕਿ ਐਵੇਂ ਨਿੱਕੀਆਂ-ਨਿੱਕੀਆਂ ਗੱਲਾਂ ਬਾਰੇ ਸੋਚੀ ਜਾਵਾਂ। ਭਾਵਕਤਾ ਜਿਸ ਨੂੰ ਕਈ ਲੋਕ ਅਣਖ ਦਾ ਖ਼ਾਹ-ਮਖਾਹ ਹੀ ਨਾਂ ਦਿੰਦੇ ਹਨ, ਮੇਰੇ ਲਈ ਅਰਥ ਗੁਆ ਚੁੱਕੀ ਸੀ। ਹੁਣ ਦੂਜਿਆਂ ਦੀ ਜ਼ਿੰਦਗੀ ਬਾਰੇ ਸੋਚਣ ਵਾਲਾ, ਕਿਸੇ ਕੋਲ ਜ਼ਿੰਦਗੀ ਵਿਚ ਕੀ ਰਹਿ ਗਿਆ ਸੀ ? ਇਹ ਵੀ ਮੈਨੂੰ ਸਾਡੇ ਚਪੜਾਸੀ ਨੇ ਆ ਕੇ ਸੁਨੇਹਾ ਦਿੱਤਾ ਸੀ ਕਿ ਬਾਹਰ ਮੈਨੂੰ ਕੋਈ ਮਿਲਣਾ ਚਾਹੁੰਦਾ ਹੈ। ਮੈਂ ਡਿਊਟੀ ਦੀ ਪਰਵਾਹ ਕੀਤੇ ਬਿਨਾਂ — ਕਿਉਂਕਿ ਐਸ. ਡੀ. ਓ. ਸਾਹਿਬ ਦੀ ਤੇ ਮੇਰੀ ਚੰਗੀ ਬਣਦੀ ਸੀ, ਬੇਸ਼ੱਕ ਸਾਡੀ ਬਣਨ ਦਾ ਕਾਰਨ ਇਕ ਦੂਜੇ ਦੇ ਕਮਜ਼ੋਰ ਪੱਖਾਂ ਦਾ ਇਕ ਦੂਜੇ ਤੋਂ ਛੁਪੇ ਨਾ ਹੋਣਾ ਹੀ ਸੀ — ਬਾਹਰ ਲਾਅਨ ਵਲ ਤੁਰ ਪਿਆ। ਸਾਹਿਬ ਦੇ ਦਫ਼ਤਰ ਵਿਚ ਫ਼ਾਈਲਾਂ ਦਾ ਥੱਬਾ ਲਈ ਵੜਦੇ, ਲਾਈਨ ਸੁਪਰਿਨਟੈਂਡੈਂਟ ਨੂੰ ਅਤੇ ਨਾ ਹੀ ਉਸ ਦੇ ਮਗਰ ਜਾਂਦੇ ਸੁਪਰਿਨਟੈਂਡੈਂਟ ਨੂੰ ਮੈਂ ਗੌਲਿਆ। ਮੇਰੇ ਬੂਟਾਂ ਦੀ ਟੱਕ-ਟੱਕ ਵਰਾਂਡੇ ਵਿਚ ਗੂੰਜ ਰਹੀ ਸੀ। ਵਰਾਂਡੇ ਦੇ ਸਿਰੇ 'ਤੇ ਹੀ ਲਾਅਨ ਤੇ ਪਾਰਕ ਆਉਂਦੇ ਸਨ।

ਮੇਰੇ ਸਾਮ੍ਹਣੇ, ਵੇਖਣ ਨੂੰ ਪੰਜਾਹ ਕੁ ਸਾਲ ਦੇ ਕਰੀਬ ਉਮਰ ਦਾ ਇਕ ਵਿਅਕਤੀ ਖੜਾ ਸੀ। ਮੈਂ ਤਾਂ ਸਮਝਿਆ ਸੀ ਕਿ ਸੂਟ-ਬੂਟ ਵਾਲਾ ਬਾਬੂ ਜਾਂ ਸਰਦਾਰ — ਕੋਈ ਤਕੜੀ ਅਸਾਮੀ — ਮਿਲਣ ਆਇਆ ਹੋਵੇਗਾ, ਪਰ ਇਸ ਅਜੀਬ ਅਤੇ ਭੈੜੀ ਸ਼ਕਲ, ਮੈਲੇ ਕੁਚੈਲੇ ਕੁੜਤੇ-ਪਜਾਮੇ ਵਾਲੇ ਵਿਅਕਤੀ ਨੂੰ ਸਾਮ੍ਹਣੇ ਖੜਾ ਵੇਖ ਕੇ ਮੈਨੂੰ ਹੱਤਕ ਅਨੁਭਵ ਹੋਈ ਸੀ। ਮੈਂ ਆਪਣੇ ਰੋਅਬ ਦਾਅਬ ਨੂੰ ਕਾਇਮ ਰਖਦਿਆਂ, ਐਨਕਾਂ ਲਾਹ ਕੇ ਹੱਥ ਵਿਚ ਫੜਦਾ — 'ਕਿਆ ਬਾਤ ਹੈ ?' — ਕਹਿਣ ਹੀ ਲੱਗਾ ਸਾਂ, ਕਿ ਉਸ ਨੇ ਦੋਵੇਂ ਹੱਥ ਜੋੜ ਕੇ ਮੈਨੂੰ ਨਮਸਤੇ ਕਹੀ। ਜਿਵੇਂ ਹੀ ਉਸ ਦੇ ਬੁੱਲ੍ਹ ਹਰਕਤ ਵਿਚ ਆਏ ਨੱਕ ਦੀ ਕਰੂੰਬਲ ਵਿਚ ਤਣਾਅ ਆਇਆ, ਮੈਂ ਪਹਿਚਾਣ ਗਿਆ ਕਿ ਇਹ ਤਾਂ ਉਹੀ ਸ਼ਾਮ ਲਾਲ ਸੀ — 'ਅਦਨੇ ਇਨਸਾਨ' ਜਾਂ 'ਮਾਮੂਲੀ ਆਦਮੀ' ਵਾਲਾ। ਉਸ 'ਤੇ ਇੰਨੀ ਛੇਤੀ ਆਇਆ ਬੁਢਾਪਾ ਵੇਖ ਕੇ ਮੈਂ ਹੱਕਾ ਬੱਕਾ ਰਹਿ ਗਿਆ। ਮੈਂ ਉਸ ਤੋਂ ਕਈ ਸਾਲ ਵੱਡਾ ਸਾਂ ਪਰ ਬਾਬੂ ਲੋਕ ਪਤਾ ਨਹੀਂ ਫੂਕ ਦੇਣ ਲਈ ਆਖਦੇ ਹੋਣ, ਕਹਿੰਦੇ ਸਨ ਕਿ ਮੇਰੀ ਸਰਵਿਸ ਵੀਹ ਸਾਲ ਦੀ ਤਾਂ ਲੱਗਦੀ ਹੀ ਨਹੀਂ।

"ਸ਼ਾਮ ਲਾਲ !" ਮੇਰੇ ਮੂੰਹ ਵਿਚ ਜਿਵੇਂ ਇਹ ਸ਼ਬਦ ਫੁੱਲ ਗਏ — "ਇਹ ਕੀ ਹਾਲ ਹੋਇਐ ਤੇਰਾ ?" ਹਮੇਸ਼ਾਂ ਫੁੱਲ ਵਾਂਗ ਖਿੜੇ ਰਹਿਣ ਵਾਲਾ ਤੇ ਕਿਸੇ ਅੱਗੇ ਕਦੇ ਵੀ ਸਿਰ ਨਾ ਝੁਕਾਉਣ ਵਾਲਾ ਸ਼ਾਮ ਲਾਲ ਕਿੰਨਾ ਜਲਦੀ ਝੁੰ ਗਿਆ ਸੀ — 'ਅਦਨੇ ਇਨਸਾਨ' ਵਾਲਾ ਸ਼ਾਮ ਲਾਲ। ਉਸ ਦੇ ਹੇਠਲੇ ਦੋ ਤਿੰਨ ਦੰਦ ਵੀ ਨਹੀਂ ਸਨ ਰਹੇ। ਗੱਲ੍ਹਾਂ ਅੰਦਰ ਨੂੰ ਪਿਚਕ ਗਈਆਂ ਸਨ ਅਤੇ ਰੰਗ ਇਕ ਦਮ ਕਾਲਾ ਹੋ ਗਿਆ ਸੀ। ਪਹਿਲਾਂ ਵਾਲਾ ਸ਼ਾਮ ਲਾਲ ਤਾਂ ਉਹ ਰਿਹਾ ਹੀ ਨਹੀਂ ਸੀ।

"ਬਾਬੂ ਜੀ !" ਉਸ ਦੀ ਆਵਾਜ਼ ਵਿਚ ਉਹੀ ਪਹਿਲਾਂ ਵਾਲਾ ਠਰ੍ਹੰਮਾ ਤੇ ਸ੍ਵੈ-ਵਿਸ਼ਵਾਸ ਸੀ — "ਇਨਸਾਨ ਦੇ ਉਪਰ ਸੌ ਸੌ 'ਵਾਵਾਂ ਚਲਦੀਆ ਨੇ।" ਪੰਜਾਬ ਦਾ

ਜੰਮ-ਪਲ ਹੋਣ ਕਰਕੇ ਉਹ ਪੰਜਾਬੀ ਬਹੁਤ ਹੀ ਵਧੀਆ ਬੋਲਦਾ ਸੀ — ਉਂਝ ਉਸ ਦੇ ਵੱਡੇ ਭਾਵੇਂ ਬਿਹਾਰ ਦੇ ਸਨ।

"ਐਸੀ ਕੀ ਬਿਪਤਾ ਆ ਪਈ ?" ਮੈਂ ਆਪਣੀ ਬਾਂਹ ਉਸ ਦੇ ਮੋਢੇ ਦੁਆਲੇ ਵਲ ਕੇ ਉਹਨੂੰ ਨੇੜੇ ਕਰ ਲਿਆ। ਉਸ ਦੇ ਸਾਹ 'ਚੋਂ ਤੰਬਾਕੂ ਦੀ ਤਿੱਖੀ ਅਤੇ ਕੌੜੀ ਬੋਅ ਆਈ। ਉਦੋਂ ਤਾਂ ਉਹ ਤੰਬਾਕੂ ਵੀ ਨਹੀਂ ਸੀ ਪੀਂਦਾ ਹੁੰਦਾ। ਤੰਬਾਕੂ ਨੂੰ ਬਹੁਤ ਨਫ਼ਰਤ ਕਰਿਆ ਕਰਦਾ ਸੀ। ਸ਼ਾਮ ਲਾਲ ਦੇ ਚਿਹਰੇ ਉਤੇ ਦ੍ਰਿੜ੍ਹਤਾ ਅਤੇ ਤਸੱਲੀ ਭਰੀ ਮੁਸਕ੍ਰਾਹਟ ਫੈਲ ਗਈ — "ਬੱਸ ਜੀ, ਦੁੱਖ-ਸੁੱਖ ਤਾਂ ਇਨਸਾਨ ਦੇ ਨਾਲ ਈ ਨੇ" — ਉਸ਼ ਨੇ ਜੇਬ 'ਚੋਂ ਬੀੜੀਆਂ ਦਾ ਬੰਡਲ ਅਤੇ ਮਾਚਸ ਕੱਢੀ — "ਕਿਹੜਾ ਹਮੇਸ਼ਾਂ ਇਕੋ ਕਿਸਮ ਤੇ ਹਾਲਾਤ ਰਹਿੰਦੇ ਐ ?" ਬੀੜੀ ਨੂੰ ਪਤਲੇ ਪਾਸਿਓਂ ਦੰਦਾਂ 'ਚ ਲੈ ਕੇ ਟੁੱਟ ਕੇ ਥੁੱਕਦਿਆਂ ਵਾਂਗ, ਮੂੰਹ ਵਿਚਲਾ ਟੁਕੜਾ ਪਰ੍ਹਾਂ ਸੁੱਟਿਆ ਤੇ ਕਾਲੇ ਹੋ ਗਏ ਬੁੱਲ੍ਹਾਂ ਵਿਚ ਫੜ ਕੇ ਬੀੜੀ ਸੁਲਘਾਈ। ਜੋੜ ਕੇ ਇਕ ਕੀਤੀਆਂ ਲੱਪਾਂ ਵਿਚਕਾਰ ਬਲਦੀ ਤੀਲ੍ਹੀ ਦੀ ਲਾਟ ਨੂੰ ਮੈਂ ਵੇਖਦਾ ਰਿਹਾ। ਕਸ਼ ਖਿੱਚਣ ਸਮੇਂ ਉਸ ਦੀ ਪਤਲੀ ਗਰਦਨ 'ਚੋਂ ਉਸ ਦਾ ਘੰਡ ਅਤੇ ਰਗਾਂ ਉਭਰ ਆਉਂਦੇ ਸਨ। ਕੁਝ ਜ਼ਿਆਦਾ ਹੀ ਕਮਜ਼ੋਰ ਹੋ ਜਾਣ ਕਰਕੇ ਉਸ ਦੇ ਮੋਢੇ ਵਧੇਰੇ ਹੀ ਉਭਰੇ ਹੋਏ ਤੇ ਹੱਡਲ ਲੱਗਦੇ ਸਨ।

"ਤੂੰ ਤਾਂ ਤੰਬਾਕੂ ਪੀਂਦਾ ਨਹੀਂ ਸੀ ਹੁੰਦਾ — ਇਹ ਕਦੋਂ ਤੋਂ ਪੀਣਾ ਸ਼ੁਰੂ ਕਰ ਦਿੱਤਾ ?" ਮੈਂ ਨਫ਼ਰਤ ਨਾਲ ਨਹੀਂ ਸਗੋਂ ਦਿਲੀ ਹਮਦਰਦੀ ਨਾਲ ਪੁੱਛਿਆ; ਕਿਉਂਕਿ ਮੈਂ ਸਮਝਦਾ ਸੀ ਕਿ ਉਹ ਕਿਸੇ ਠੁਹਕਰ ਤੋਂ ਬਾਅਦ ਹੀ ਅਜੇਹਾਂ ਕਰਨ ਲੱਗਿਆ ਹੋਵੇਗਾ। ਮੈਂ ਉਸ ਦੀ ਰਗ ਰਗ ਦਾ ਭੇਤੀ ਜੁ ਸਾਂ।

"ਇਨਸਾਨ ਦਾ ਜੀਵਨ ਹੀ ਬੀੜੀ ਦੀ ਤਰ੍ਹਾਂ ਹੈ, ਸਾਹਿਬ।" ਸ਼ਾਇਦ ਉਹ ਆਪਣੇ ਚਿਹਰੇ 'ਤੇ ਖੁਸ਼ੀ ਲਿਆਉਣ ਦਾ ਜਤਨ ਕਰ ਰਿਹਾ ਸੀ — "ਨਹੀਂ ?" ਉਸ ਨੇ ਜਿਵੇਂ ਮੈਥੋਂ ਪ੍ਰੌੜ੍ਹਤਾ ਕਰਾਉਣੀ ਚਾਹੀ — "ਤੀਲ੍ਹੀ ਪਹਿਲਾਂ ਮੇਰੀ ਜੇਬ ਵਿਚ ਸ਼ਾਂਤ ਪਈ ਸੀ — ਏਵੇਂ ਹੀ ਬੀੜੀਆਂ ਦਾ ਬੰਡਲ। ਤੀਲ੍ਹੀ ਬਲੀ ਤੇ ਬੁੱਝ ਗਈ — ਬੀੜੀ ਨੂੰ ਬਾਲ ਗਈ।" ਮੈਨੂੰ ਯਾਦ ਆਇਆ ਕਿ ਉਹ ਮੇਰੇ ਕੋਲੋਂ ਸਾਹਿਤਕ ਪੁਸਤਕਾਂ ਲੈ ਕੇ ਪੜ੍ਹਨ ਦਾ ਬੜਾ ਹੀ ਸ਼ੁਕੀਨ ਸੀ ਅਤੇ ਸਾਹਿਤ 'ਚੋਂ ਪੜ੍ਹੇ ਵਿਖਿਆਨਾਂ ਦੀਆਂ ਉਦਾਹਰਨਾਂ ਦੇਣ ਲੱਗ ਪੈਂਦਾ ਹੁੰਦਾ ਸੀ — "ਜੀਵਨ ਵੀ ਕਦੇ ਅੱਗ ਦੀ ਤਰ੍ਹਾਂ ਲਪਟਾਂ ਛੱਡਦਾ, ਲੱਟ-ਲੱਟ ਬਲਦਾ ਹੈ ਤੇ ਕਦੀ ਸਿਗਰਟ ਦੀ ਤਰ੍ਹਾਂ ਸੁਲਘਦਾ, ਸਿਰਫ਼ ਧੂੰਆਂ ਹੀ ਛੱਡਦਾ ਹੈ।"

"ਪਰ ਤੀਲ੍ਹੀ ਦੀ ਤਰ੍ਹਾਂ ਜੀਵਨ ਨੂੰ ਤਾਂ ਹੋਰ ਜੀਵਨ ਵਿਚ ਜਵਾਲਾ ਫੂਕਣੀ ਚਾਹੀਦੀ ਹੈ।" ਮੈਂ ਵੀ ਕਾਵਿਕ ਹੋ ਗਿਆ। ਸ਼ਾਮ ਲਾਲ ਨੇ ਮੇਰੇ ਚਿਹਰੇ ਵੱਲ ਵੇਖਿਆ। ਸ਼ਾਇਦ ਉਹ ਮੇਰੇ ਮੂੰਹੋਂ ਨਿਕਲੇ ਸ਼ਬਦਾਂ ਦੀ ਮੇਰੇ ਚਿਹਰੇ 'ਤੇ ਚੜ੍ਹੀ ਪਾਹ ਵੇਖਣੀ ਚਾਹੁੰਦਾ ਸੀ। ਮੈਨੂੰ ਜਾਪਿਆ ਜਿਵੇਂ ਸ਼ਾਮ ਲਾਲ ਇਸ ਦੀ ਅਣਹੋਂਦ ਤੋਂ ਉਦਾਸ ਹੋ ਗਿਆ ਸੀ — ਜਾਂ ਸ਼ਾਇਦ ਇਹ ਮੇਰੇ ਮਨ ਦਾ ਹੀ ਪਾਲਾ ਸੀ।

"ਚੱਲ ਪਹਿਲਾਂ ਚਾਹ ਪੀਈਏ।" ਮੈਂ ਆਪਣੇ ਪਹਿਲੇ ਆਪੇ ਦੀ ਤਲਾਸ਼ ਕਰਨ

ਲਈ ਕਿਹਾ ਤੇ ਜਤਨ ਕਰਨ ਲੱਗਾ ਕਿ ਉਹੀ ਪੰਦਰਾਂ ਸੋਲ੍ਹਾਂ ਸਾਲ ਪੁਰਾਣਾ ਪਰਭਾਵ ਕਾਇਮ ਰੱਖਾਂ — "ਗੱਲਾਂ ਤਾਂ ਹੁੰਦੀਆਂ ਈ ਰਹਿਣੀਆਂ ਨੇ"—ਮੈਂ ਉਸ ਨੂੰ ਕੈਨਟੀਨ ਵੱਲ ਲੈ ਤੁਰਿਆ। ਕੈਨਟੀਨ ਵਿਚ ਜਾ ਕੇ ਅਸੀਂ ਆਹਮੋ-ਸਾਮ੍ਹਣੀਆਂ ਕੁਰਸੀਆ 'ਤੇ ਬੈਠ ਗਏ। ਮੈਂ ਵੇਖਿਆ ਉਸ ਦੇ ਸਾਂਵਲੇ ਚਿਹਰੇ ਉਪਰ ਇਕ ਦਮ ਜ਼ਰਦੀ ਦਾ ਪੋਚਾ ਜਿਹਾ ਫਿਰਿਆ ਹੋਇਆ ਲੱਗਦਾ ਸੀ। ਯਰਕਾਣ ਦੇ ਰੋਗੀ ਵਾਂਗ ਅੱਖਾਂ ਵੀ ਹਲਦੀ ਰੰਗੀਆਂ ਦਿੱਸਦੀਆਂ ਸਨ, ਸਿਰਫ਼ ਬੁਲ੍ਹ ਹੀ ਸਨ ਜੋ ਤੰਬਾਕੂ ਦੇ ਧੂੰਏਂ ਨਾਲ ਕਾਲੇ-ਡੰਝ ਹੋਏ ਹੋਏ ਸਨ — "ਦੋ ਕੱਪ ਚਾਹ'" ਮੈਂ ਅੰਗੂਠੇ ਨਾਲ ਦੀਆਂ ਦੋ ਉਂਗਲਾਂ ਬਾਕੀ ਉਂਗਲਾਂ ਨਾਲੋਂ ਨਿਖੇੜ ਕੇ ਉਪਰ ਉਠਾਉਂਦਿਆਂ ਕਿਹਾ। ਮੁੰਡਾ ਪਾਣੀ ਦੇ ਦੋ ਗਿਲਾਸ ਸਾਡੇ ਮੇਜ਼ 'ਤੇ ਰੱਖ ਗਿਆ।

"ਹੋਰ ਫੇਰ ਕਿਹੜੇ ਰੰਗਾਂ ਵਿਚ ਰਹੀਦੈ, ਸਾਹਿਬ ?" ਸ਼ਾਮ ਲਾਲ ਪਾਣੀ ਪੀਣ ਪਿਛੋਂ ਗਲਾਸ ਮੇਜ਼ 'ਤੇ ਟਿਕਾਉਂਦਿਆਂ, ਮੇਰੀਆਂ ਅੱਖਾਂ ਵਿਚ ਵੇਖ ਕੇ ਬੋਲਿਆ।

"ਬੱਸ ਦਿਨ ਗੁਜ਼ਰ ਰਹੇ ਐ, ਸ਼ਾਮ ਲਾਲ !" ਮੈਂ ਆਦਤ ਤੋਂ ਉਲਟ ਅੱਖਾਂ ਨਿੱਕੀਆਂ ਕਰ ਕੇ ਕਿਹਾ — ਕਿਉਂਕਿ ਮੈਂ ਅੱਜ ਕੱਲ੍ਹ ਅੱਖਾਂ ਛੋਟੀਆਂ ਕਰਨ ਵਾਲੀ ਕੁਰਸੀ 'ਤੇ ਨਹੀਂ ਸੀ ਬੈਠਾ ਹੋਇਆ — ਦਿਨ-ਬਦਿਨ ਉਪਰ ਨੂੰ ਜਾ ਰਿਹਾ ਸੀ ਤੇ ਨਿਗਾਹਾਂ ਨੀਵੀਆਂ ਹੋਣ ਦਾ ਪ੍ਰਸ਼ਨ ਨਹੀਂ ਸੀ ਉੱਠਦਾ।

"ਕੀ ਗੱਲ, ਸਾਹਿਬ ?" ਸ਼ਾਮ ਲਾਲ ਨੇ ਚੌਂਕ ਕੇ ਕਿਹਾ — "ਤੁਹਾਡੀ ਸੁਰ ਵਿਚ ਉਦਾਸੀ !" ਉਸ ਨੇ ਦੋਵੇਂ ਬਾਹਾਂ ਦੀ ਬੁੱਕਲ ਜੇਹੀ ਮਾਰ ਕੇ ਮੇਜ਼ 'ਤੇ ਰੱਖ ਲਈਆਂ ਅਕੇ ਲੱਤਾਂ ਹੋਰ ਚੋੜੀਆਂ ਕਰ ਕੇ ਮੇਜ਼ 'ਤੇ ਝੁਕ ਗਿਆ — "ਘੱਟੋ-ਘੱਟ ਮੈਂ ਤੁਹਾਡੇ ਕੋਲੋਂ ਇਹ ਆਸ ਨਹੀਂ ਰਖਦਾ, ਸਾਹਿਬ।"

"ਅਸਲ ਵਿਚ ਗੱਲ ਇਹ ਹੈ. ਸ਼ਾਮ ਲਾਲ !" ਮੈਂ ਆਪਣੇ ਆਪ ਨੂੰ ਸੰਭਾਲ ਕੇ ਕਿਹਾ — "ਇਨਸਾਨ ਨੂੰ ਨਿਮਰ ਹੋਣਾਂ ਚਾਹੀਦਾ ਹੈ — ਘੁਮੰਡੀ ਨਹੀਂ।"

"ਇਹ ਤਾਂ, ਸਾਹਿਬ, ਬੜੇ ਲੋਕਾਂ ਦੀਆਂ ਗੱਲਾਂ ਨੇ — ਸਿਰਫ਼ ਗੱਲਾਂ।" ਸ਼ਾਮ ਲਾਲ ਨੇ ਆਪਣੀ ਸਥਿੱਤੀ ਬਦਲੀ ਤੇ ਉਹ ਸਿੱਧਾ ਹੋ ਕੇ ਬੈਠ ਗਿਆ — "ਗ਼ਰੀਬ ਆਦਮੀ ਹਮੇਸ਼ ਹੀ ਨਿਮਰ ਤੇ ਹੰਕਾਰ ਰਹਿਤ ਹੁੰਦੈ — ਪਰ ਮੈ ਸਮਝਦਾ ਹਾਂ ਕਿ ਉਸ ਦੇ ਵਿਚ ਅਣਖ ਜ਼ਰੂਰ ਹੋਣੀ ਚਾਹੀਦੀ ਹੈ।" ਉਹ ਕੁਝ ਮੁਸਕ੍ਰਾ ਪਿਆ — "ਪਰ ਪੈਸੇ ਦੀ ਦੌੜ ਨੇ ਮਨੁੱਖ ਲਈ ਅਣਖ ਦੇ ਅਰਥ ਬਦਲ ਦਿੱਤੇ ਨੇ — ਇਹ ਤਾਂ ਜਿਵੇਂ ਜਗੀਰਦਾਰੀ ਦੌਰ ਦੀਆਂ ਗੱਲਾਂ ਰਹਿ ਗਈਆਂ।"

ਮੈਂ ਇਕ ਤਰ੍ਹਾਂ ਬੌਂਦਲ ਜਿਹਾ ਗਿਆ ਅਤੇ ਇਸ ਸਥਿਤੀ ਵਿਚ ਮੈਨੂੰ ਸ਼ਾਮ ਲਾਲ ਦਾ ਸਾਮ੍ਹਣਾ ਕਰਨਾ ਔਖਾ ਹੋ ਗਿਆ। ਸ਼ਾਮ ਲਾਲ ਮੇਰੀ ਕਦਰ ਹੀ ਅਣਖ, ਸਫ਼ਾਈ ਤੇ ਇਮਾਨਦਾਰੀ ਦੀਆ ਕਦਰਾਂ ਕਰਕੇ ਕਰਦਾ ਸੀ।

"ਅੱਜ ਕੱਲ੍ਹ ?" ਮੈਂ ਗ਼ੱਲਾਂ ਦਾ ਰੁਖ ਬਦਲਣਾ ਚਾਹਿਆ।"

"ਮੁਅੱਤਲ, ਅਤੇ ਤੁਹਾਡੇ ਦਫ਼ਤਰ ਵਿਚ। ਕਲ੍ਹ ਨੂੰ ਪਤਾ ਨਹੀਂ।" ਉਹ ਗੱਲਾਂ ਵਿਚ ਪਹਿਲਾਂ ਵਰਗਾ ਹੀ ਚੁਸਤ ਸੀ।

ਕਾਰਨ ਪੁੱਛਣ 'ਤੇ ਉਸ ਨੇ ਬਹੁਤ ਹੀ ਭਾਵਕ ਹੋ ਕੇ ਦੱਸਿਆ ਕਿ ਐਸ. ਡੀ. ਓ. ਸਾਹਿਬ ਨਾਲ ਉਸ ਦੀ ਵਿਗੜ ਗਈ ਸੀ : "ਬੱਸ ਆਪਾਂ ਖੁੰਬ ਠੱਪ ਦਿੱਤੀ ਤੇ ਸਸਪੈਂਡ ਹੋ ਗਏ, ਸਾਹਿਬ।" ਮੈਂ ਇਕ ਤਰ੍ਹਾਂ ਨਾਲ ਡਰ ਗਿਆ, ਜਿਵੇਂ ਕਿਤੇ ਮੇਰੇ ਸਾਮ੍ਹਣੇ ਬੈਠਾ ਖ਼ਤਰਨਾਕ ਵਿਅਕਤੀ ਮੇਰੀ ਵੀ ਖੁੰਬ ਠੱਪ ਦੇਵੇਗਾ।

"ਰੋਅਬ ਨਾਲ ਤਾਂ — ਤੁਸੀਂ ਜਾਣਦੇ ਓ" — ਉਸ ਨੇ ਬੋਲਣਾ ਜਾਰੀ ਰੱਖਿਆ — "ਆਪਾਂ ਤੋਂ ਕੋਈ ਕੰਮ ਲੈ ਨਹੀਂ ਸਕਿਆ ਤੇ ਨਾ ਹੀ ਕੋਈ ਜੰਮਿਆ ਹੈ" — ਉਸ ਨੇ ਦੱਸਿਆ ਕਿ ਇਸੇ ਮਾਮਲੇ ਵਿਚ 'ਤੂੰ-ਤੂੰ, ਮੈਂ-ਮੈਂ' ਹੋ ਗਈ ਸੀ ਅਤੇ ਮਾਰ-ਕੁਟਾਈ ਦੀ ਨੌਬਤ ਆ ਗਈ ਸੀ।

"ਤੁਸੀਂ ਕਿਸੇ ਤੋਂ 'ਸਾਲਾ' ਕਿਵੇਂ ਅਖਵਾ ਲਓਗੇ ? ਇਹ ਤਾਂ ਊਂਈਂ ਮਰਨ ਐ ਬੰਦੇ ਦਾ।" 'ਸਾਲਾ' ਸ਼ਬਦ ਦੀ ਉਸ ਨੇ ਆਪਣੀ ਹੀ ਧਾਰਨਾ ਬਣਾਈ ਹੋਈ ਸੀ। ਉਹ ਸਮਝਦਾ ਸੀ ਕਿ ਇਹ ਸ਼ਬਦ ਗਿਰਾਵਟ ਅਤੇ ਨੀਚਤਾ ਦਾ ਚਿੰਨ੍ਹ ਹੈ। ਗ਼ੁਲਾਮੀ ਦਾ ਬਿੰਬ।

ਉਸ ਵਿਚ ਸਭ ਕੁਝ ਸੀ ਪਰ ਮੇਰੇ ਸਾਮ੍ਹਣੇ ਤਾਂ ਉਹ ਕਾਲੀ ਗਊ ਬਣ ਕੇ ਰਿਹਾ ਸੀ, ਜਿਸ ਦਾ ਬਿਲਕੁਲ ਇਕ ਕਾਰਨ ਇਹ ਸੀ ਕਿ ਮੈਂ ਉਸ ਨੂੰ ਕਦੇ ਵੀ ਰੁੱਖਾ ਨਹੀਂ ਸੀ ਬੋਲਿਆ ਤੇ ਉਸ ਦੇ ਅੰਦਰਲੇ ਇਨਸਾਨ ਦੀ ਕਦਰ ਕਰਦਾ ਸਾਂ। ਇਸ ਦੇ ਬਦਲੇ ਉਹ ਮੇਰਾ ਘਰ ਦਾ ਕੰਮ ਵੀ ਕਰ ਜਾਇਆ ਕਰਦਾ ਸੀ। ਮੈਨੂੰ ਆਪ ਵੀ ਯਾਦ ਨਹੀਂ ਕਿ ਅਸਲ ਵਿਚ ਉਸ ਦੀ ਨਬਜ਼ ਮੇਰੇ ਹੱਥ ਕਿਵੇਂ ਆ ਗਈ ਸੀ — ਨਹੀਂ ਤਾਂ ਉਹ ਕਿਸੇ ਨੂੰ ਹੈਗਾ ਕੁੱਤੀਏ ਨਹੀਂ ਸੀ ਆਖਣ ਦਿੰਦਾ।

"ਸ਼ਾਮ ਲਾਲ, ਛੋਟੇ ਭਾਈ !" ਮੈਂ ਜਿੰਨੀ ਵਾਰ ਵੀ ਉਸ ਨੂੰ ਕਿਸੇ ਕੰਮ ਲਈ ਆਖਿਆ, "ਅੱਜ ਲੱਕੜੀਆਂ ਬਿਲਕੁੱਲ ਖ਼ਤਮ ਹੋ ਗਈਆਂ ਨੇ — ਤੇਰੀ ਭਰਜਾਈ ਤਾਂ ਕਹਿੰਦੀ ਸੀ ਆਥਣ ਨੂੰ ਰੋਟੀ ਨਹੀਂ ਮਿਲਣੀ" — ਉਹ ਅੱਧ ਕੁ ਦਾ ਹੋ ਕੇ ਅੱਗੋਂ ਕਹਿੰਦਾ, "ਬਾਊ ਜੀ ! ਇਹ ਕਿਵੇਂ ਹੋ ਸਕਦਾ ਹੈ ਕਿ ਸਾਡਾ ਵੱਡਾ ਭਰਾ ਭੁੱਖਾ ਸੌਂਵੇਂ ! ਸਭ ਕੁਝ ਹੋ ਜੂਗਾ।"

ਤੇ ਰੋਅਬ ਨਾਲ ਉਹ ਕਿਸੇ ਨੂੰ ਪਾਣੀ ਵੀ ਨਹੀਂ ਸੀ ਪਿਆਉਂਦਾ। ਉਹ ਕਈ ਵਾਰ ਜਾਣ ਬੁੱਝ ਕੇ ਪੰਜਾਬੀ ਨੂੰ ਹਿੰਦੀ-ਨੁਮਾ ਬਣਾ ਦਿੰਦਾ : "ਅਸੀਂ ਐਸੇ ਇਨਸਾਨ ਨਹੀਂ ਹੈਂ, ਸਾਹਿਬ। ਚਾਰ ਉਂਗਲੀ ਜੁਕੁਨੇ ਵਾਲੇ ਕੇ ਸਾਮ੍ਹਨੇ ਹਾਥ ਭਰ ਜੁਕੁਦੇ ਹੈਂ। ਇਕ ਇੰਚ ਸਿਰ ਉਪਰ ਉਠਾਣ ਵਾਲੇ ਦੇ ਸਾਮ੍ਹਣੇ ਤੀਨ ਫੁੱਟ ਸਿਰ ਉਪਰ ਉਠਾਉਂਦੇ ਹਾਂ। ਐਸੇ ਤਾਂ ਹਮ ਏਕ ਦਮ ਅਦਨਾ ਇਨਸਾਨ ਹੈ—ਏਕ ਦਮ ਮਾਮੂਲੀ ਆਦਮੀ।"

ਮੈਂ ਉਸ ਨੂੰ ਕਹਿੰਦਾ "ਬਈ ਸ਼ਾਮ ਲਾਲ, ਜਦੋਂ ਤੂੰ ਪੰਜਾਬੀ ਵਿਚ ਚੰਗੀ ਭਲੀ ਗੱਲ ਕਰ ਸਕਦਾ ਹੈਂ ਤਾਂ ਫਿਰ ਖ਼ਾਹ-ਮਖ਼ਾਹ ਬੇਰੜੀ ਜ਼ਬਾਨ ਕਿਉਂ ਬੋਲਣ ਲੱਗ ਪੈਂਦਾ ਹੈਂ।" ਉਹ ਇਸ ਦਾ ਕੋਈ ਜਵਾਬ ਨਾ ਦਿੰਦਾ। ਮੈਨੂੰ ਲਗਦਾ ਉਹ ਆਖੇਗਾ—ਇੱਥੇ ਬਹੁਤੀ ਬੇਰੜੀ ਨਸਲ ਰਹਿੰਦੀ ਹੈ।

ਉਸ ਦਾ ਵਿਆਹ ਅਜੇ ਨਹੀਂ ਸੀ ਹੋਇਆ। ਇਸ ਬਾਰੇ ਮੈਂ ਕਦੇ ਜਾਣਕਾਰੀ ਲਈ ਵੀ ਨਹੀਂ ਸੀ। ਮੈਂ ਉਸ ਨੂੰ ਆਪਣੇ ਬਰਾਬਰ ਪਲੰਘ ਜਾਂ ਸੋਫ਼ੇ 'ਤੇ ਬੈਠਣ

ਲਈ ਆਖਦਾ ਪਰ ਉਹ ਹੀਣਤਾ ਵੱਸ ਜਾਂ ਮੇਰੇ ਸਤਿਕਾਰ ਵਜੋਂ ਪਰੇ ਕੁਰਸੀ 'ਤੇ ਬੈਠਦਾ। ਮੈਂ ਉਸ ਨੂੰ ਚਾਹ ਫੜਾਉਂਦਾ। ਕਈ ਵਾਰ ਆਪ ਉਠ ਕੇ ਪਲੇਟ ਉਸ ਦੇ ਮੂਹਰੇ ਕਰ ਦਿੰਦਾ। ਉਸ ਨੇ ਕਦੇ ਵੀ, ਉਸ ਵਿਚੋਂ ਬਿਸਕੁਟ, ਖੋਏ ਦੀ ਪਿੰਨੀ, ਬਰਫ਼ੀ ਦਾ ਟੁਕੜਾ ਜਾਂ ਸਮੋਸਾ, ਆਪ ਨਾ ਚੁੱਕਿਆ। ਅੰਦਰੋਂ ਮੈਂ ਇਹੋ ਚਾਹੁੰਦਾ ਸਾਂ ਕਿ ਇਹ ਵਖਰੇਵਾਂ ਅਤੇ ਵਿੱਥ ਬਣੇ ਰਹਿਣ। ਅਕਸਰ ਉਹ ਸਾਡੇ ਦਫ਼ਤਰ ਦਾ ਚੌਥਾ ਦਰਜਾ ਕਰਮਚਾਰੀ ਹੀ ਤਾਂ ਸੀ, ਤਾਂ ਵੀ ਉਸ ਤੋਂ ਕੰਮ ਲੈਣ ਲਈ, ਕਈ ਕਿਸਮ ਦੇ ਦਾਅ-ਪੇਚ ਅਤੇ ਚੁਸਤੀਆਂ ਵਰਤਣੀਆਂ ਪੈਂਦੀਆਂ ਸਨ।

"ਦੇਖ ਬਈ, ਸ਼ਾਮ ਲਾਲ"—ਮੈਂ ਪਲੇਟ ਪਿਛਾਂਹ ਖਿੱਚ ਕੇ ਉਸ ਵਿਚੋਂ ਇਕ ਪੀਸ ਚੁੱਕ ਕੇ ਉਸ ਦੇ ਹੱਥ ਫੜਾਉਂਦਾ ਆਖਦਾ—"ਦਫ਼ਤਰ 'ਚ ਤੂੰ ਮੇਰਾ ਮਤਹਿਤ ਹੈਂ, ਘਰ ਵਿਚ ਨਹੀਂ—ਘਰ ਵਿਚ ਸਭ ਬਰਾਬਰ ਹੁੰਦੇ ਹਨ—ਆਪਾਂ ਦੋਸਤ-ਦੋਸਤ ਹਾਂ, ਭਾਈ-ਭਾਈ।" ਉਹ ਫੇਰ ਵੀ ਮੇਰੇ ਹੱਥੋਂ ਚੀਜ਼ ਫੜਦਾ ਨਾ, ਸਗੋਂ ਦੇਵੀ ਮਾਤਾ ਦਾ ਪ੍ਰਸ਼ਾਦ ਲੈਣ ਵਾਲਿਆਂ ਵਾਂਗ ਦੋਵੇਂ ਹੱਥ ਪਸਾਰ ਲੈਂਦਾ : ਨਹੀਂ ਸਾਹਿਬ ਫੇਰ ਵੀ ਆਪ ਬੜੇ ਆਦਮੀ ਹੋ—ਮੈਂ ਤਾਂ ਇਕ ਅਦਨਾ ਇਨਸਾਨ ਹਾਂ।" ਉਹ ਆਖਦਾ।

ਉਸ ਤੋਂ ਬਾਅਦ ਉਹ ਬਹੁਤ ਦੇਰ ਤੱਕ ਮੇਰੇ ਬੱਚੇ ਨੂੰ ਖਿਡਾਉਂਦਾ ਰਹਿੰਦਾ। ਮੇਰੀ ਪਤਨੀ ਕੁਸ਼ੱਲਿਆ ਨੂੰ ਪਾਣੀ ਦੀਆਂ ਬਾਲਟੀਆਂ ਭਰ ਭਰ ਦਿੰਦਾ। ਕੱਪੜੇ ਧੁਆਉਂਦਾ। ਬਾਜ਼ਾਰੋਂ ਲੱਕੜਾਂ ਲਿਆ ਦਿੰਦਾ—ਸਬਜ਼ੀ ਲੈ ਆਉਂਦਾ। ਮੋਟੀਆਂ ਲੱਕੜਾਂ ਪਾੜ ਦਿੰਦਾ। ਕਈ ਵਾਰ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਸੀ ਕਿ ਉਹ ਮੇਰੀ ਪਤਨੀ ਵੱਲ, ਖ਼ਾਸ ਕਰ ਕੇ ਜਦੋਂ ਉਹ ਝੁਕ ਕੇ ਕੋਈ ਕੰਮ ਕਰ ਰਹੀ ਹੁੰਦੀ, ਉਸ ਦੀ ਕਮੀਜ਼ ਜਾਂ ਬਲਾਊਜ਼ ਹੇਠਾਂ ਨੂੰ ਹੋਇਆ, ਉਸ ਦੇ ਅੰਦਰ ਜਾਂ ਬਰਾ ਦੀਆਂ ਤਣੀਆਂ ਵੱਲ ਭੁੱਖੀਆਂ ਪਿਆਸੀਆਂ ਚੋਰ ਨਜ਼ਰਾਂ ਨਾਲ ਵੇਖੀ ਜਾਂਦਾ। ਮੈਨੂੰ ਥੋੜ੍ਹੀ ਖਿੱਝ ਜੇਹੀ ਤਾਂ ਆਉਂਦੀ ਪਰ ਉਸ ਨੂੰ ਟੋਕਿਆ ਕਦੇ ਵੀ ਨਾ। ਟੋਕਣ ਦੇ ਪ੍ਰਤਿਕਰਮ ਵਜੋਂ ਮੁਫ਼ਤ ਦਾ ਨੌਕਰ ਖੁੱਸ ਸਕਦਾ ਸੀ।

ਆਪਣੀ ਔਖ ਨੂੰ ਉਹ ਕਦੇ ਵਧਾਅ ਚੜ੍ਹਾਅ ਕੇ ਨਹੀਂ ਸੀ ਦੱਸਦਾ, ਤਾਂ ਵੀ ਔਖ-ਸੌਖ ਦੱਸਣ ਸਮੇਂ ਉਹ ਕੁਝ ਅਜਿਹੇ ਸ਼ਬਦ ਵਰਤਦਾ ਕਿ ਸੁਣਨ ਵਾਲਾ ਪਸੀਜ ਜਾਂਦਾ।

"ਮੈਨੂੰ ਤਾਂ ਖ਼ੈਰ ਮੁਅੱਤਲ ਕਰ ਦਿੱਤਾ ਪਰ ਉਮਰ ਭਰ ਆਦਮੀ ਦਾ ਬੱਚਾ ਯਾਦ ਤਾਂ ਕਰੂ ਬਈ ਸ਼ਾਮ ਲਾਲ ਨਾਲ ਪੰਜਾ ਪਿਆ ਸੀ।" ਸ਼ਾਮ ਲਾਲ ਦੀ ਮੁਰਾਦ ਐਸ. ਡੀ. ਓ. ਤੋਂ ਸੀ ਜਿਸ ਦਾ ਉਸ ਨੇ 'ਕੁੱਟ ਕੁੱਟ ਕੇ'—ਉਸ ਦੇ ਆਪਣੇ ਸ਼ਬਦਾਂ ਵਿਚ 'ਘੂਰ'—ਕੱਢ ਦਿੱਤਾ ਸੀ।

"ਫੇਰ ਤਾਂ ਤੈਨੂੰ ਬੜੀਆਂ ਮੁਸ਼ਕਲਾਂ ਪੇਸ਼ ਆ ਰਹੀਆ ਹੋਣਗੀਆਂ?" ਕੂਹਣੀਆਂ ਮੇਜ਼ ਉਪਰ ਟਿਕਾ ਕੇ, ਹੱਥਾਂ ਦੀਆਂ ਹਥੇਲੀਆਂ ਉਤੇ ਠੋਡੀ ਰੱਖੀ, ਮੈਂ ਉਸ ਦੇ ਧੁਆਂਖੇ ਪੀਲੇ ਚਿਹਰੇ ਨੂੰ ਇਕ ਟੱਕ ਤਰਸ ਨਾਲ ਵੇਖਦਾ ਰਿਹਾ।

'ਇਹ ਕੀ ਪਹਿਲੀ ਵਾਰ ਹੋਇਐ, ਸਾਹਿਬ!" ਉਸ ਨੇ ਦੱਸਿਆ ਕਿ ਉਹ ਤੀਜੀ ਵਾਰ ਸਸਪੈਂਡ ਹੋਇਆ ਹੈ। ਇਸੇ ਕਰ ਕੇ ਤਾਂ ਉਹ ਸਾਡੇ ਮਹਿਕਮੇ ਵਿਚ ਬੁਰੀ ਤਰ੍ਹਾਂ ਬਦਨਾਮ ਹੋ ਚੁੱਕਾ ਸੀ। ਉਸ ਦੇ ਇਸ ਕਿਸਮ ਦੇ ਸੁਭਾਅ ਦਾ ਵਿਸ਼ਲੇਸ਼ਣ ਕਰਨ

ਲਈ ਮੈਂ ਉਸ ਦੇ ਜੀਵਨ ਦੀਆਂ ਉਹ ਘਟਨਾਵਾਂ ਯਾਦ ਕਰਨ ਲੱਗਾ ਜੋ ਉਹ ਕਈ ਵਾਰ ਭਾਵਕ ਹੋ ਕੇ ਸੁਣਾਇਆ ਕਰਦਾ ਸੀ—"ਮੈਂ ਤਾਂ ਅਦਨਾ ਇਨਸਾਨ ਆਂ ਜੀ" ਉਹ ਆਖਦਾ ਹੁੰਦਾ ਸੀ—"ਪਰ ਮੈਂ ਉਇ ਨਹੀਂ ਅਖਵਾ ਸਕਦਾ। ਮੈਥੋਂ ਕੋਈ ਜੁੱਤੀ ਜਾਂ ਰੋਅਬ ਨਾਲ ਕੰਮ ਨਹੀਂ ਲੈ ਸਕਦਾ।"

ਉਸ ਦੇ ਜੀਵਨ ਦੀ ਸਭ ਤੋਂ ਪਹਿਲੀ, ਦਿਲਚਸਪ ਤੇ ਦਲੇਰ ਘਟਨਾ, ਉਦੋਂ ਦੀ ਸੀ ਜਦੋਂ ਉਹ ਹਾਲੇ ਦੂਜੀ ਵਿਚ ਹੀ ਪੜ੍ਹਦਾ ਸੀ। ਉਸ ਦਾ ਬਾਪ ਢਲਾਈ ਦੇ ਕਾਰਖ਼ਾਨੇ ਵਿਚ ਮਜ਼ਦੂਰੀ ਕਰਦਾ ਸੀ ਤੇ ਉਸ ਦੀ ਮਾਂ ਮੰਡੀ ਗੋਬਿੰਦਗੜ੍ਹ ਵਿਖੇ ਹੀ ਮਿਊਂਸਪਲ ਕਮੇਟੀ ਦੀ ਸਫ਼ਾਈ-ਸੇਵਕਾ ਸੀ। ਸ਼ਾਮੂ ਦਾ ਇਕ ਹਮ-ਜਮਾਤੀ ਮੁੰਡਾ ਰਾਮੇਸ਼ਵਰ ਸੀ ਜੋ ਉਸੇ ਸ਼ਹਿਰ ਵਿਚ ਲੱਗੇ ਥਾਣੇਦਾਰ ਦਾ ਪੁੱਤਰ ਸੀ; ਜੋ ਸਕੂਲ ਵਿਚ ਆਪਣੇ ਬਾਪ ਦੀ ਤਰ੍ਹਾਂ ਪੁਲਿਸ-ਅਫ਼ਸਰ ਦੀ ਭੂਮਿਕਾ ਅਦਾ ਕਰਦਾ ਹੁੰਦਾ ਸੀ। ਜਮਾਤ ਦਾ ਮੁਨੀਟਰ ਹੋਣ ਕਰ ਕੇ, ਉਹ ਅਧਿਆਪਕ ਦੀ ਗ਼ੈਰ-ਹਾਜ਼ਰੀ ਵਿਚ ਕੁਰਸੀ 'ਤੇ ਚੜ੍ਹ ਬੈਠਦਾ। ਸੁਆਲ ਬੋਲਦਾ, ਗ਼ਲਤੀ ਕਰਨ ਵਾਲੇ ਬੱਚੇ ਨੂੰ ਅਧਿਆਪਕ ਵਾਲਾ ਹੀ ਰੂਲ ਮਾਰਦਾ। ਬੱਚੇ ਉਸ ਤੋਂ ਅਧਿਆਪਕ ਤੋਂ ਬਹੁਤਾ ਤ੍ਰਹਿੰਦੇ। ਅੱਧੀ ਛੁੱਟੀ ਵੇਲੇ ਲਾਲਿਆਂ ਦੇ ਬੱਚਿਆਂ ਦੇ ਪਰਾਉਂਠੇ ਖੋਹ ਕੇ ਖਾ ਜਾਂਦਾ। ਇਕ ਦਿਨ ਉਸ ਨੇ ਸਾਮ ਲਾਲ ਦੇ ਵੀ ਥੱਪੜ ਮਾਰਿਆ। ਜਾਨ ਵਿਚ ਭਾਵੇਂ ਸ਼ਾਮੂ ਤਕੜਾ ਹੀ ਸੀ ਪਰ ਖ਼ੌਰੇ ਥਾਣੇਦਾਰੀ ਦੀ ਧੌਂਸ ਤੋਂ ਝਿਪ ਜਾਣ ਦੇ ਅਹਿਸਾਸ ਨੇ ਜਾਂ ਅਧਿਆਪਕ ਦੇ ਡਰ ਕਰ ਕੇ, ਵਿਰੋਧੀ ਉਤੇ ਝਪਟਣ ਦੀ ਇੱਛਾ ਦੇ ਬਾਵਜੂਦ ਅੰਗਾਂ ਨੇ ਉਸ ਦਾ ਸਾਥ ਨਾ ਦਿੱਤਾ।

ਇਕ ਹੋਰ ਦਿਨ ਉਸ ਨੇ ਰਾਮੇਸ਼ਵਰ ਤੋਂ ਬਦਲਾ ਲੈਣਾ ਚਾਹਿਆ। ਬੜਾ ਹੀ ਸੁਨਹਿਰੀ ਮੌਕਾ ਹੱਥ ਲੱਗਿਆ ਸੀ। ਆਪਣੀ ਗਲੀ ਦੇ ਮੋੜ 'ਤੇ ਜਾ ਰਹੇ ਰਾਮੇਸ਼ਵਰ ਦੇ, ਉਸ ਨੇ ਸਿਰ ਵਿਚ ਰੋੜਾ ਮਾਰਨ ਦੀ ਦਲੇਰੀ ਕਰ ਲਈ ਸੀ ਪਰ ਐਨ ਮੌਕੇ 'ਤੇ ਉਸ ਦਾ ਦਿਲ ਫੜੱਕ ਵੱਜਣ ਲੱਗ ਪਿਆ ਤੇ ਉਹ ਜ਼ੋਰ ਲਾ ਕੇ ਵੀ ਕੰਬਣੀ 'ਤੇ ਕਾਬੂ ਨਾ ਪਾ ਸਕਿਆ। ਘਰ ਜਾ ਕੇ ਉਹ ਬਦਲੇ ਦੀ ਅੱਗ ਵਿਚ ਸੜਦਾ ਇਹੋ ਸੋਚਦਾ ਰਿਹਾ ਕਿ ਉਸ ਨੂੰ ਘਬਰਾਉਣਾ ਨਹੀਂ ਸੀ ਚਾਹੀਦਾ।

ਅਗਲੇ ਦਿਨ ਹੀ ਰਾਮੇਸ਼ਵਰ ਨੇ ਉਸ ਨਾਲ ਸੁਲਾਹ ਕਰ ਲਈ ਸੀ। ਉਸੇ ਦਿਨ ਕਿਸੇ ਖ਼ਬਤੀ ਮੁੰਡੇ ਨੇ ਸਲੇਟਾਂ-ਫੱਟੀਆਂ ਭਿੜਾਉਣ ਦੀ ਖੇਡ ਦਾ ਮੁੱਢ ਬੰਨ੍ਹ ਦਿੱਤਾ। ਬਚਪਨ ਦੀਆਂ ਇਹ ਸੁਆਦਲੀਆਂ ਅਤੇ ਹਾਰ-ਜਿੱਤ ਦੇ ਅਹਿਸਾਸਾਂ ਨਾਲ ਭਰਪੂਰ ਘਟਨਾਵਾਂ ਆਪਣਾ ਅਨੂਠਾ ਸੁਆਦ ਰਖਦੀਆਂ ਸਨ, ਜਿਨ੍ਹਾਂ ਨੇ ਸ਼ਾਮੂ ਦੀ ਸ਼ਖ਼ਸੀਅਤ ਦੀ ਨੀਂਹ ਵਿਚ ਪਹਿਲੀ ਇੱਟ ਰੱਖੀ ਸੀ। ਸ਼ਾਮੂ ਨੇ ਕਾਮੇ ਪਿਓ ਦੇ ਪੁੱਤ ਵਾਲੇ ਹੱਥਾਂ ਨਾਲ ਰਾਮੇਸ਼ਵਰ ਦੀ ਸਲੇਟ ਉਪਰ ਭਰਵਾਂ ਵਾਰ ਕੀਤਾ, ਤਾਂ ਪੁਲਿਸ ਅਫ਼ਸਰ ਦੀ ਖ਼ਰੀਦੀ ਸਲੇਟ ਅੱਧ ਤੀਕ ਵੱਢੀ ਗਈ; ਭਾਵੇਂ ਕਿ ਇਕ ਤਕੜਾ ਟੱਕ ਸ਼ਾਮੂ ਦੀ ਆਪਣੀ ਸਲੇਟ ਵਿਚ ਵੀ ਪੈ ਗਿਆ ਸੀ।

ਰਾਮੇਸ਼ਵਰ ਜੋ ਪਿਓ ਦੀ ਥਾਣੇਦਾਰੀ ਦੇ ਬਲ ਬੋਤੇ 'ਤੇ ਹਮੇਸ਼ਾਂ ਜਿੱਤਦਾ ਹੀ ਆਇਆ ਸੀ—ਕੰਮੀ ਹੱਥੋਂ ਹੋਈ ਹਾਰ ਨੂੰ ਸਹਿ ਨਾ ਸਕਿਆ। ਉਸ ਨੇ ਅੱਖੜ ਤੇ

ਅਨਾੜੀ ਢੰਗ ਵਰਤਦਿਆਂ ਸ਼ਾਮੂ ਦਾ ਗਲਵਾਂ ਫੜ ਲਿਆ—"ਸਾਲਿਆ ਚੂੜ੍ਹਿਆ !" ਪੁਲਿਸ ਅਫ਼ਸਰ ਦੇ ਸਾਹਿਬਜ਼ਾਦੇ ਨੇ ਰੋਅਬ ਨਾਲ ਦੰਦ ਕਰੀਚੇ—"ਭੈਣ ਕੇ ਲਕੜੇ, ਤੈਨੂੰ ਚਖਾਊਨਾ ਮਜ਼ਾ...।" ਬਾਪ ਵਾਲੇ ਵਚਨ-ਬਿਲਾਸ ਹੀ ਉਹ ਦੁਹਰਾਈ ਗਿਆ। ਸ਼ਾਮ ਬਚਾਅ ਦੀ ਹਾਲਤ ਵਿਚ ਕੁਝ ਚਿਰ ਪਿੱਛੇ-ਪਿੱਛੇ ਹਟਦਾ ਗਿਆ ਤੇ ਉਹ ਫੱਟੀਆਂ ਪੋਚਣ ਵਾਲੀ ਡਿੱਗੀ ਕੋਲ ਅੱਪੜ ਗਏ। ਰਾਮੇਸ਼ਵਰ ਹੁਣ ਤੱਕ ਉਸ ਦੇ ਦੋ ਤਿੰਨ ਥੱਪੜ ਜੜ ਚੁੱਕਾ ਸੀ ਤੇ ਹਰ ਵਾਰ 'ਸਾਲਾ ਬਹਿਨ ਕਾ ਲਕੜਾ' ਬੋਲ ਰਿਹਾ ਸੀ।

"ਸਾਲਾ ਮਤ ਕਹੋ !" ਸ਼ਾਮੂ ਦੀ ਅਣਖ ਝੰਜੋੜੀ ਗਈ।

"ਕਹੂਗਾ ਸਾਲੇ ਚੂੜ੍ਹੇ ! ਤੇਰੀ ਬਹਿਨ ਕੀ...।"

"ਮੈਂ ਤੇਰੀ ਭੈਣ ਦਾ ਖ਼ਸਮ ਆਂ...।" ਸ਼ਾਮੂ ਨੇ ਉਸ ਨੂੰ ਚੁੱਕ ਕੇ ਡਿੱਗੀ ਵਿਚ ਚਲਾ ਮਾਰਿਆ—"ਬੋਲ ! ਹੈ ਨਾ ਮੈਂ ਤੇਰੀ ਭੈਣ ਦਾ ਖ਼ਸਮ ?" ਉਹ ਚਿੰਘਾੜਿਆ ਸੀ ਅਤੇ ਕੁਝ ਹੀ ਸਕਿੰਟਾਂ ਵਿਚ ਬਸਤਾ ਚੁੱਕ ਕੇ ਘਰ ਨੂੰ ਦੌੜ ਗਿਆ ਸੀ। ਉਹ ਉਸ ਦਿਨ ਇੰਨਾ ਤੇਜ਼ ਦੌੜਿਆ ਕਿ ਮੁੜ੍ਹਕੇ ਨਾਲ ਉਸ ਦਾ ਕਮੀਜ਼ ਭਿੱਜ ਗਿਆ। ਜਦੋਂ ਕਦੇ ਉਸ ਨੂੰ ਇਸ ਘਟਨਾ ਦਾ ਚੇਤਾ ਆਉਂਦਾ ਤਾਂ ਰਾਮੇਸ਼ਵਰ ਨੂੰ ਚਿੱਕੜ ਵਿਚ ਲੱਥ-ਪੱਥ ਹੋਇਆ ਯਾਦ ਕਰ ਕੇ ਹੁਣ ਵੀ ਉਸ ਦੀ ਹਾਸੀ ਨਿਕਲ ਜਾਂਦੀ। ਉਸ ਦਿਨ ਤੋਂ ਉਸ ਦਾ ਡਰ ਤੇ ਸਹਿਮ ਚੁੱਕਿਆ ਗਿਆ ਸੀ, ਤੇ ਉਸ ਦੇ ਅੰਦਰ ਦਲੇਰ ਸ਼ਾਮੂ ਨੇ ਜਨਮ ਲੈ ਲਿਆ ਸੀ ਜਾਂ ਉਸ ਦਾ ਸੁੱਤਾ ਸ਼ਾਮੂ ਜਾਗ ਪਿਆ ਸੀ।

ਉਸ ਦੀਆਂ ਗੱਲਾਂ ਵਿਚ ਕਿੰਨਾ ਸੱਚ ਅਤੇ ਕਿੰਨਾ ਰਲਾ ਸੀ ?—ਮੈਂ ਕਦੀ ਜਾਣਨ ਦਾ ਜਤਨ ਹੀ ਨਹੀਂ ਸੀ ਕੀਤਾ। ਮੈਂ ਤਾ ਉਸ ਦੀ ਹਰੇਕ ਗੱਲ 'ਤੇ ਇਤਬਾਰ ਕਰਦਾ ਆਇਆ ਸਾਂ।

ਫੇਰ ਉਸ ਨੇ ਦੱਸਿਆ ਸੀ ਕਿ ਉਸ ਦਾ ਬਾਪ ਉਸ ਨੂੰ ਸਕੂਲ ਛੱਡਣ ਗਿਆ ਤਾਂ ਛੇ ਦਿਨ ਲਗਾਤਾਰ ਗ਼ੈਰ-ਹਾਜ਼ਰ ਰਹਿਣ ਕਰ ਕੇ ਉਸ ਦਾ ਨਾਂ ਕੱਟਿਆ ਜਾ ਚੁੱਕਾ ਸੀ। ਅਧਿਆਪਕ ਨੇ ਉਸ ਨੂੰ ਦਾਖ਼ਲ ਕਰਨ ਤੋਂ ਇਨਕਾਰ ਕਰਦਿਆਂ ਕਿਹਾ ਸੀ—"ਇਹ ਪੜ੍ਹ ਨਹੀਂ ਸਕਦਾ—ਇਹ ਇਕ ਦਮ ਸ਼ਰਾਰਤੀ ਬੱਚਾ ਹੈ—ਇਕ ਦਮ ਖ਼ਬਤੀ। ਹਮੇਸ਼ਾ ਧਿਆਨ ਤਾਂ ਇਹਦਾ ਇੱਲਤਾਂ ਵਿਚ ਰਹਿੰਦੈ।" ਉਸ ਦੇ ਬਾਪ ਨੇ ਅਧਿਆਪਕ ਦੇ ਸਾਮ੍ਹਣੇ ਉਸ ਨੂੰ ਬਹੁਤ ਮਾਰਿਆ ਸੀ। ਉਹ ਰੋਇਆ ਨਹੀਂ ਸੀ। ਹੰਝੂ ਜਿਵੇਂ ਉਸ ਦੀਆਂ ਅੱਖਾਂ ਵਿਚ ਸੁੱਕ ਗਏ ਸਨ। ਉਸ ਦਾ ਬਾਪ ਅਧਿਆਪਕ ਅਤੇ ਮੁੱਖ ਅਧਿਆਪਕ ਦੇ ਤਰਲੇ ਮਿੰਨਤਾਂ ਕਰ ਕੇ ਅਤੇ ਸ਼ਾਮੂ ਨੂੰ ਜਮਾਤ ਵਿਚ ਬਿਠਾ ਕੇ ਚਲਾ ਗਿਆ ਸੀ। ਰਾਮੇਸ਼ਵਰ ਉਸ ਦੇ ਸਾਮ੍ਹਣੇ ਅੱਖ ਨਹੀਂ ਸੀ ਚੁੱਕ ਰਿਹਾ। ਇਸੇ ਦੀ ਉਸ ਨੂੰ ਤਸੱਲੀ ਸੀ।

ਘਰ ਗਏ ਨੂੰ ਬਾਪ ਨੇ ਬੁੱਕਲ ਵਿਚ ਲੈ ਕੇ ਪਿਆਰ ਕੀਤਾ ਤਾਂ ਉਹ ਧਾਹੀਂ ਉਤਰ ਪਿਆ ਤੇ ਉਸ ਦੀਆਂ ਅੱਖਾਂ 'ਚੋਂ ਜਿਵੇਂ ਹੰਝੂਆਂ ਦੇ ਬੰਨ੍ਹ ਟੁੱਟ ਗਏ। ਬਾਪ ਨੇ ਉਸ ਨੂੰ ਸਮਝਾਇਆ। ਉਹ ਸਮਝ ਗਿਆ। ਬਾਪ ਨੇ ਉਸਨੂੰ ਸਰਸਵਤੀ ਦੇਵੀ ਦੀ ਸਹੁੰ ਖਵਾਈ—ਉਸ ਨੇ ਖਾ ਲਈ ਤੇ ਮੱਥਾ ਟੇਕ ਦਿੱਤਾ। ਤੇਜ਼ ਧੁੱਪ ਨੇ ਉਸ ਦੀਆਂ ਨਾਸਾਂ ਨੂੰ ਛੇੜਿਆ। ਉਸ ਨੂੰ ਪੜ੍ਹਨ ਦਾ ਭੁੱਸ ਪੈ ਗਿਆ। ਉਸ ਦਾ ਪਿਤਾ ਅੱਠਵੀਂ ਤੱਕ ਪੜ੍ਹਿਆ ਹੋਇਆ

ਸੀ—ਉਸ ਨੂੰ ਘਰ ਪੜ੍ਹਾਉਣ ਲੱਗ ਪਿਆ। ਉਹ ਦਿਨਾਂ 'ਚ ਹੀ ਇਕ ਹੁਸ਼ਿਆਰ ਵਿਦਿਆਰਥੀ ਬਣ ਗਿਆ। ਰਾਮੇਸ਼ਵਰ ਦਾ ਹੋਰ ਵਿਦਿਆਰਥੀਆਂ ਤੋਂ ਵੀ ਰੋਅਬ ਚੁੱਕਿਆ ਗਿਆ। ਉਸ ਦੀ ਹਸਤੀ ਖ਼ਤਮ ਹੋ ਗਈ। ਸ਼ਾਮੂ ਇਹ ਦਸਦਾ ਹੋਇਆ ਗਰਦਨ ਅਕੜਾ ਲੈਂਦਾ ਕਿ ਥਾਣੇਦਾਰ ਦੀ ਵਰਦੀ ਤੋਂ ਡਰਨ ਵਾਲਾ ਉਹ ਇੰਨਾ ਦਲੇਰ ਹੋ ਗਿਆ, ਉਸ ਨੂੰ ਜਿੱਤ ਦੇ ਅਹਿਸਾਸ ਨਾਲ ਹਿੰਮਤ ਤੇ ਬਲ ਮਿਲਿਆ ਕਿ ਉਹ ਥਾਣੇਦਾਰ ਦੇ ਸਟਾਰਾਂ ਨੂੰ ਨਿਧੜਕ ਹੋ ਕੇ ਵੇਖਦਾ ਰਹਿੰਦਾ। "ਜੀਂਦੇ ਰਹਿਣ ਲਈ ਕਿਸੇ ਦੀ ਧਿਰ ਤੱਕਣ ਦੀ ਲੋੜ ਨਹੀਂ—ਜਨਾਬ, ਆਪ ਧਿਰ ਬਣਨਾ ਪੈਂਦਾ ਹੈ।" ਉਹ ਆਖਿਆ ਕਰਦਾ ਸੀ।

ਪੰਜਵੀਂ ਦਾ ਉਸ ਨੇ ਹਾਲੇ ਇਮਤਿਹਾਨ ਵੀ ਨਹੀਂ ਸੀ ਦਿੱਤਾ ਕਿ ਉਸ ਦੇ ਬਾਪ ਦੀਆਂ ਦੋਵੇਂ ਬਾਂਹਾਂ ਪ੍ਰੈਸ ਵਿਚ ਆ ਗਈਆਂ। ਖ਼ੂਨ ਬਹੁਤ ਵਗ ਗਿਆ। ਉਸ ਨੂੰ ਬਹੁਤਾ ਸੁਣਿਆ ਸੁਣਾਇਆ ਹੀ ਪਤਾ ਸੀ ਕਿ ਹਸਪਤਾਲ 'ਚੋਂ ਪੂਰਾ ਇਲਾਜ ਨਹੀਂ ਸੀ ਮਿਲਿਆ। ਡਾਕਟਰ ਪੰਜ ਸੌ ਰੁਪਿਆ ਮੰਗਦਾ ਸੀ। ਕਾਰਖ਼ਾਨੇ ਦੇ ਮਾਲਕਾਂ ਨੇ ਅੰਦਰੋ ਅੰਦਰ ਮਿਲ ਕੇ ਉਸ ਨੂੰ ਖ਼ਤਮ ਹੋ ਜਾਣ ਦਿੱਤਾ। ਹੋਰ ਵੀ ਸ਼ੈਤਾਨੀ ਕੀਤੀ, ਕਾਰਖ਼ਾਨੇ ਦਾ ਮਾਲਕ ਕਹਿੰਦਾ ਕਿ ਉਸ ਨੇ ਇਸ ਨਾਂ ਦੇ ਬੰਦੇ ਨੂੰ ਆਪਣੇ ਕਾਰਖ਼ਾਨੇ ਵਿਚ ਕਦੀ ਰੱਖਿਆ ਹੀ ਨਹੀਂ। ਉਸ ਦੇ ਕਿਸੇ ਰਿਕਾਰਡ ਵਿਚ ਇਸ ਨਾਂ ਦੇ ਬੰਦੇ ਨੂੰ ਦਰਜ ਕੀਤਾ ਨਹੀਂ ਮਿਲਿਆ। ਮੁਆਵਜ਼ਾ ਫੇਰ ਕਾਹਦਾ ਦੇਣਾ ਸੀ ? ਅਸਲ ਵਿਚ ਘਣੀਏ ਦਾ ਨਾਂ ਕਿਸੇ ਜਾਅਲੀ ਰਜਿਸਟਰ ਵਿਚ ਦਰਜ ਸੀ, ਜੋ ਇਧਰ-ਉਧਰ ਕਰ ਦਿੱਤਾ ਗਿਆ ਸੀ ਜਾਂ ਸਾੜ ਦਿੱਤਾ ਗਿਆ ਸੀ। ਕਈ ਦਿਨ ਹਸਪਤਾਲ ਵਿਚ ਪਏ ਰਹਿਣ ਮਗਰੋਂ ਘਣੀਏ ਨੂੰ ਧੁਣਕ ਹੋ ਗਈ ਤੇ...ਯਾਦ ਕਰ ਕੇ ਸ਼ਾਮੂ ਕੰਬ ਜਾਂਦਾ। ਹੁਣ ਵੀ ਜੇਕਰ ਯਾਦ ਆ ਜਾਵੇ ਤਾਂ ਉਹ ਅੱਖਾਂ ਮੀਟ ਕੇ ਗੁੰਮ ਹੋ ਜਾਇਆ ਕਰਦਾ ਸੀ ਤੇ ਉਸ ਦਾ ਜੀਅ ਕਰਦਾ ਕਾਰਖ਼ਾਨੇ ਦੇ ਮਾਲਕ ਨੂੰ ਰਾਮੇਸ਼ਵਰ ਵਾਂਗ ਡਿੱਗੀ ਵਿਚ ਡੁਬੋ ਡੁਬੋ ਕੇ ਮਾਰੇ।

...ਤੇ ਫੇਰ ਭਾਗਵੰਤੀ, ਉਸ ਦੀ ਮਾਂ, ਆਪਣੇ ਭਾਗ ਲੁਟਾ ਕੇ ਗ਼ਰੀਬੀ ਦਾ ਸ਼ਾਖ਼ਸਾਤ ਚਿੰਨ੍ਹ ਬਣ ਗਈ।

"ਬਾਬੂ ਜੀ !" ਸ਼ਾਮੂ ਨੇ ਆਪਣੀ ਦਰਦ-ਕਹਾਣੀ ਦਸਦਿਆਂ ਕ੍ਰਿਵੇਂ ਕਰੁਣਾ ਉਪਜਾ ਦਿੱਤੀ ਸੀ—"ਜੇਕਰ ਗ਼ਰੀਬੀ ਦੀ ਤਸਵੀਰ ਦੇਖਣੀ ਹੁੰਦੀ ਤਾਂ ਉਸ ਟੈਮ ਭਾਗਵੰਤੀ ਦਾ ਚਿਹਰਾ ਵੇਖ ਲੈਂਦੇ।" ਇਹ ਕਾਵਿਕ ਖ਼ਿਆਲ ਵੀ ਸ਼ਾਇਦ ਉਸ ਨੇ ਕਿਸੇ ਪੁਸਤਕ 'ਚੋਂ ਹੀ ਯਾਦ ਕਰ ਲਿਆ ਹੋਵੇ। ਉਸ ਨੇ ਦਸਿਆ ਸੀ ਕਿ ਜਦੋਂ ਉਸ ਦੀ ਮਾਂ ਦੇ ਸਿਰ ਤੋਂ ਚੁੰਨੀ ਲਹਿ ਗਈ ਤਾਂ ਉਹ ਅਸਲੋਂ ਹੀ ਡਾਵਾਂਡੋਲ ਹੋ ਗਈ ਸੀ। ਸ਼ਾਮੂ ਤੋਂ ਛੋਟੀਆਂ ਦੋ ਕੁੜੀਆਂ ਦਾ ਵੀ ਉਸ 'ਤੇ ਬੋਝ ਸੀ। ਮਾਂ ਨੇ ਉਸ ਨੂੰ ਪੜ੍ਹਨੋ ਹਟਾ ਕੇ 'ਸਰਦਾਰ ਹੋਟਲ' ਦੇ ਮਾਲਕ ਪਿਆਰਾ ਸਿੰਘ ਕੋਲ ਨੌਕਰ ਰਖਾ ਦਿੱਤਾ। ਫੁਲੇ ਸਰੀਰ ਤੇ ਢਿਲਕੀ ਗੋਗੜ ਵਾਲਾ ਪਿਆਰਾ ਸਿੰਘ, ਜਿਸ ਨੂੰ ਉਹ ਕਦੇ ਵੀ ਭੁੱਲ ਨਹੀਂ ਸਕੇਗਾ—ਬੜਾ ਜ਼ਾਲਮ ਸੀ।

ਸ਼ਾਮੂ ਕੋਇਲਿਆਂ ਦੀ ਕਾਲਖ਼ ਨਾਲ ਕਾਲਾ ਹੋਇਆ, ਲਪਕ ਲਪਕ ਕੇ, ਕਦੀ ਕੋਡਾ

ਹੋ ਕੇ ਤੇ ਕਦੀ ਬੈਠ ਕੇ ਭਾਂਡੇ ਮਾਂਜਦਾ ਰਹਿੰਦਾ। ਅੰਗੀਠੀ ਤਿਆਰ ਕਰਦਾ। ਮੱਧਮ ਹੋਣ 'ਤੇ ਹੋਰ ਕੋਇਲੇ ਪਾਉਂਦਾ ਅਤੇ ਹੇਠਾਂ ਮੋਘੇ ਵਿਚ ਪੁਰਾਣਾ ਜੇਹਾ ਖੜ-ਖੜ ਕਰਦਾ ਪੱਖਾ ਰਖਦਾ। ਭਾਂਡੇ ਧੋਂਦਾ ਕਈ ਵਾਰ ਬਾਪ ਨੂੰ ਯਾਦ ਕਰ ਕੇ ਉਹ ਰੋ ਪੈਂਦਾ। ਕੂਹਣੀਆਂ ਅੱਖਾਂ 'ਤੇ ਰਗੜ ਕੇ, ਉਹ ਅੱਖਾਂ ਮੂਹਰੇ ਛਾ ਗਏ ਹੰਝੂਆਂ ਦੇ ਪਰਦੇ 'ਚੋਂ ਵੇਖਣ ਦਾ ਜਤਨ ਕਰਦਾ, ਜਿਵੇਂ ਕਿਤੇ ਭਾਂਡਿਆਂ ਉਪਰਲੇ ਧੱਬਿਆਂ ਵਿਚ ਹੀ ਉਸ ਦੇ ਮਰ ਗਏ ਬਾਪ ਘਣੀਏ ਦੀ ਮੂਰਤ ਹੋਵੇ।

ਮਾਲਕ ਕਿਤੇ ਉਰ੍ਹਾਂ-ਪਰ੍ਹਾਂ ਗਿਆ ਹੋਇਆ ਸੀ। ਸ਼ਾਮੂ ਨੇ ਦੂਜੇ ਨੌਕਰਾਂ ਤੋਂ ਅੱਖ ਬਚਾ ਕੇ ਗੁਲਾਬ-ਜਾਮਣ ਖਾਣ ਦਾ ਮਨ ਬਣਾਇਆ ਤਾਂ ਗੱਲੇ ਦੇ ਉਪਰ ਪਈ ਅਠਿਆਨੀ ਉਪਰ ਉਸ ਦੀ ਨਿਗਾਹ ਪੈ ਗਈ। ਉਸ ਨੂੰ ਗੁਲਾਬ-ਜਾਮਣ ਨਾਲੋਂ ਅਠਿਆਨੀ ਦੀ ਕੀਮਤ ਵਧੇਰੇ ਜਾਪੀ। ਉਸ ਨੇ ਉਹ ਅਠਿਆਨੀ ਚੁੱਕ ਕੇ ਖੀਸੇ ਵਿਚ ਪਾ ਲਈ ਤੇ ਉਹ ਆਪਣੇ ਆਪ ਨੂੰ ਤਕੜਾ ਧਨਵਾਨ ਸਮਝਣ ਲੱਗ ਪਿਆ ਸੀ। ਉਸ ਨੇ ਕਈ ਵਾਰ ਖੀਸੇ ਵਿਚਲੇ ਸਿੱਕੇ ਨੂੰ ਟੋਹਿਆ ਅਤੇ ਲੁਕ-ਲੁਕ ਕੇ ਕਈ ਵਾਰ ਵੇਖਿਆ। ਉਸ ਨੇ ਇਹ ਸਿੱਕਾ ਫ਼ਰਸ਼ 'ਤੇ ਵਿਛੀ ਆਪਣੀ ਵਿਛਾਉਣੀ ਦੇ ਪਾਟੇ ਸੰਨ ਵਿਚ ਛੁਪਾ ਦਿੱਤਾ। ਰਾਤ ਨੂੰ ਸੌਣ ਲੱਗਿਆਂ ਜਾਂ ਸੁੱਤਿਆਂ ਉਠ ਕੇ ਵੀ ਉਸ ਨੇ ਕਈ ਵਾਰ ਮਾਣ-ਮੱਤੇ ਚਾਅ ਨਾਲ ਉਸ ਨੂੰ ਛੁਹਿਆ ਤੇ ਉਹ ਕਿਸੇ ਅਜਿਹੀ ਉਡੀਕ ਵਿਚ ਰਹਿੰਦਾ ਕਿ ਉਸ ਦਾ ਹੋਰ ਦਾਅ ਲੱਗ ਜਾਵੇ।

ਇਕ ਦਿਨ ਮਾਲਕ ਨੇ ਉਸ ਨੂੰ ਕਿਸੇ ਹੋਰ ਦੁਕਾਨ ਤੋਂ ਆਪਣੇ ਪੋਤਰੇ ਲਈ ਖਿਡੌਣਾ ਲੈਣ ਭੇਜਿਆ। ਜਦੋਂ ਦੁਕਾਨਦਾਰ ਅੰਦਰੋਂ ਖਿਡੌਣਾ ਲੈਣ ਗਿਆ ਹੋਇਆ ਸੀ ਤਾਂ ਸ਼ਾਮੂ ਨੇ ਅੱਖ ਬਚਾ ਕੇ ਕੁਝ ਭੁਕਾਨੇ ਚੁਰਾ ਲਏ। ਹੁਣ ਉਸ ਨੂੰ ਬਹੁਤ ਵਧੀਆ ਖੇਡ ਮਿਲ ਗਈ ਸੀ। ਉਹ ਰਾਤ ਨੂੰ ਜਾਂ ਕਈ ਵਾਰ ਅੰਦਰ ਲੁਕ ਕੇ ਖੀਸੇ 'ਚੋਂ ਭੁਕਾਨਾ ਕੱਢਦਾ। ਉਸ ਵਿਚ ਉਦੋਂ ਤੱਕ ਹਵਾ ਭਰੀ ਜਾਂਦਾ ਤੇ ਪਿਆਰਾ ਸਿੰਘ ਦੀ ਗੋਗੜ ਵੱਲ ਵੇਖਦਾ ਰਹਿੰਦਾ ਜਦੋਂ ਤਕ ਕਿ ਉਸ ਦੀ ਠਾਹ ਨਾ ਬੋਲ ਜਾਂਦੀ। ਇਸ ਤਰ੍ਹਾਂ ਉਸ ਨੇ ਸਾਰੇ ਭੁਕਾਨੇ ਭੰਨ ਭੰਨ ਕੇ ਰਬੜਾਂ ਵਿਛਾਉਣੀ ਹੇਠ ਛੁਪਾ ਦਿੱਤੀਆਂ। ਹੁਣ ਜਦੋਂ ਉਸ ਦਾ ਜੀਅ ਕਰਦਾ ਰਬੜ ਦੀਆਂ ਮਟਾਂਡੀਆਂ ਬਣਾ ਬਣਾ ਭੰਨਦਾ ਰਹਿੰਦਾ ਤੇ 'ਸਰਦਾਰ ਹੋਟਲ' ਦੇ ਮਾਲਕ ਪਿਆਰਾ ਸਿੰਘ ਦੇ ਵੱਡੇ ਵੱਡੇ ਆਨਿਆਂ ਵੱਲ ਵੇਖਦਾ ਰਹਿੰਦਾ।

ਉਸ ਨੂੰ ਇਹ ਗੱਲ ਤਾਂ ਭੁੱਲੀ ਨਹੀਂ ਕਿ ਪਿਆਰਾ ਸਿੰਘ ਨੇ ਉਸ ਨੂੰ ਭਾਂਡੇ ਮਾਂਜਣੋਂ ਹਟਾ ਕੇ ਕੋਇਲੇ ਭੰਨਣ ਦਾ ਹੁਕਮ ਚਾੜ੍ਹ ਦਿਤਾ ਸੀ। ਕੋਇਲਿਆਂ ਦੀ ਢੇਰੀ ਉੱਤੇ ਉਹ ਕਿਸੇ ਮੌਜ ਜੇਹੀ ਵਿਚ ਲੱਤਾਂ ਨਿਸਾਲ ਕੇ ਬੈਠਾ, ਹਥੌੜੀ ਨਾਲ ਕੋਇਲੇ ਭੰਨ ਰਿਹਾ ਸੀ। ਉਸ ਦਾ ਹੱਥ ਖੀਸੇ ਵਿਚ ਪਿਆ। ਇਕ ਭੁਕਾਨੇ ਦੀ ਪਾਟੀ ਹੋਈ ਰਬੜ ਉਸ ਦੇ ਹੱਥ ਲੱਗੀ। ਉਸ ਨੇ ਮਟਾਂਡੀ ਬਣਾਈ ਤੇ ਮੱਥੇ 'ਤੇ ਰੱਖ ਕੇ ਭੰਨ ਦਿਤੀ।

"ਉਇ ਸਾਮ੍ਹੂ ਕੇ ਬੱਚੇ!" ਪਿਆਰਾ ਸਿੰਘ ਜੋ ਗੁਣਗੁਣਾ ਸੀ, ਗਰਜਿਆ—"ਜਲਦੀਂ ਕਰ ਜਲਦੀਂ, ਬਰਤਨ ਤੇਰਾ ਬਾਪ ਤਾਂ ਨਹੀਂ ਮਾਂਜੇਗਾਂ ?"

"ਮੇਰਾ ਬਾਪ ਤਾਂ ਨਹੀਂ ਮਾਂਜੇਂਗਾਂ, ਤੇਰਾ ਬਾਪ ਮੈਂ ਜ਼ਰੂਰ ਮਾਂਜਾਂਗਾ"—ਸ਼ਾਮੂ ਨੇ

ਚਿੱਤ ਵਿਚ ਕਿਹਾ ਤੇ ਬੇਪਰਵਾਹ ਮਟਾਂਡੀਆਂ ਬਣਾ ਬਣਾ ਕੇ ਭੰਨਦਾ ਰਿਹਾ ।

"ਉਇ ਸ਼ਾਮੂ ਕੇ ਬੱਚੇ ! ਸੁਨਾ ਨਹੀਂ ਸਾਲੇ ।" ਪਿਆਰਾ ਸਿੰਘ ਉਸ ਵੱਲ ਉਲਰਿਆ—"ਚਾਲੀ ਰੁਪਏ ਤਾਂ ਮਾਂ ਦੀਂ..."

ਗੁਣਗੁਣੀ ਗੰਦੀ ਗ੍ਹਾਲ ਸੁਣ ਕੇ ਸ਼ਾਮੂ ਸਾਰੇ ਦਾ ਸਾਰਾ ਝੰਜੋੜਿਆ ਗਿਆ—"ਗ੍ਹਾਲੀ ਨਾ ਦਿਉ, ਸਰਦਾਰ ਜੀ ।"

"ਚੱਲ ਉਇ ! ਸਾਲਾਂ ਚੂੜ੍ਹੇ ਦਾ ਤੁੱਖਮ ਤ੍ਰਿਵੇਂ ਭੂਤਰਦਾ ਜਾਂਦੈ !" ਪਿਆਰਾ ਸਿੰਘ ਥਾਏਂ ਬੈਠਾ ਭੁੜਕਿਆ ।

ਸ਼ਾਮੂ ਨੇ ਕੁੜਤੇ ਦਾ ਪੱਲਾ ਚੁੱਕ ਦਿੱਤਾ—"ਸਾਲਾ ਤੂ, ਸਰਦਾਰ ਜੀ"—'ਤੁੱਖਮ' ਸ਼ਬਦ ਦੀ ਉਸ ਨੂੰ ਸਮਝ ਤਾਂ ਨਾ ਪਈ ਪਰ ਬਦਲੇ ਦੀ ਭਾਵਨਾ ਇੰਨੀ ਪਰਬਲ ਹੋ ਉੱਠੀ ਸੀ ਕਿ ਉਹ ਕਹਿ ਗਿਆ—"ਤੂ ਮੇਰਾ ਤੁੱਖਮ ।" ਸ਼ਾਮੂ ਦੇ ਉਚੇ-ਨੀਵੇਂ ਵਿਰਲੇ ਦੰਦ ਕੁਢੱਬੀ ਤਰ੍ਹਾਂ ਬਾਹਰ ਨਿਕਲ ਆਏ ਸਨ ਕਿ ਉਸ ਦਾ ਸਾਂਵਲਾ ਅਤੇ ਬਟਰੂਪ ਜੇਹਾ ਚਿਹਰਾ ਅਣਖ ਅਤੇ ਗ਼ੈਰਤ ਦਾ ਚਿੰਨ੍ਹ ਬਣ ਗਿਆ ਦਿੱਸਦਾ ਸੀ ।

ਮਾਲਕ ਨੇ ਚਿਮਟਾ ਵਗਾਹ ਕੇ ਮਾਰਿਆ ਜੋ ਸ਼ਾਮੂ ਦੀ ਪੁੜਪੁੜੀ 'ਤੇ ਵੱਜਾ—"ਸਾਲਾਂ ਮਾਂ ਦਾ ਖ਼ਸਮ"—ਸ਼ਾਮੂ ਨੂੰ ਅੱਧ-ਪੱਚਧ ਹੀ ਸੁਣਿਆ ਕਿ ਉਹ ਗੇੜਾ ਖਾ ਕੇ ਜ਼ਮੀਨ 'ਤੇ ਡਿੱਗ ਪਿਆ । ਉਸ ਤੋਂ ਬਾਅਦ ਤਾਂ ਉਸ ਨੂੰ ਜੇ ਕੁਝ ਯਾਦ ਸੀ ਤਾਂ ਸਿਰਫ਼ ਇੰਨਾ ਹੀ ਕਿ ਉਸ ਦੀ ਮਾਂ ਸੱਟ ਵਾਲੀ ਥਾਂ 'ਤੇ ਟਕੋਰ ਕਰ ਰਹੀ ਸੀ ।

ਸਰਦਾਰ ਨੇ ਭਾਗਵੰਤੀ 'ਤੇ ਤਿੰਨ ਸੌ ਰੁਪਏ ਦਾ ਕੇਸ ਕਰ ਦਿੱਤਾ । ਜਿਵੇਂ ਉਸ ਨੂੰ ਕਮੇਟੀ ਦੇ ਪ੍ਰਧਾਨ ਅੱਗੇ ਗਿੜਗਿੜਾਉਣਾ ਪਿਆ ਅਤੇ ਜਿਵੇਂ ਉਹਦੀ ਵਿਚੋਲਗੀ ਵਿਚ ਪਿਆਰਾ ਸਿੰਘ ਦੀਆਂ ਮਿੰਨਤਾਂ ਤਰਲੇ ਕਰਦਿਆਂ ਵਾਰ ਵਾਰ ਚੁੰਨੀ ਉਸ ਦੇ ਪੈਰਾਂ ਵਿਚ ਰੱਖਣੀ ਪਈ—ਅੱਖੀਂ ਵੇਖ ਕੇ ਬਾਲ-ਦਿਲ 'ਤੇ ਛੁਰੀਆਂ ਫਿਰ ਫਿਰ ਜਾਣ ।

ਇਥੋਂ ਨੌਕਰੀ ਖੁੱਸ ਜਾਣ ਮਗਰੋਂ ਸ਼ਾਮੂ ਨੇ ਕਈ ਕੁਝ ਬਣਨਾ ਚਾਹਿਆ । ਸਭ ਤੋਂ ਪਹਿਲਾਂ ਤਾ ਉਸ ਨੇ ਪਿਆਰਾ ਸਿੰਘ ਤੋਂ ਬਦਲਾ ਲੈਣਾ ਚਾਹਿਆ ਪਰ ਇਸ ਦਾ ਉਸ ਨੂੰ ਹੱਲ ਤੇ ਢੰਗ ਤਰੀਕਾ ਨਾ ਅਹੁੜਿਆ । ਉਸ ਨੇ ਚੋਰ ਬਣਨਾ ਚਾਹਿਆ ਤੇ ਪਿਆਰਾ ਸਿੰਘ ਦੇ ਘਰ ਨੂੰ ਸੰਨ੍ਹ ਲਾਉਣ ਦਾ ਵਿਚਾਰ ਉਸ ਦੇ ਦਿਮਾਗ ਵਿਚ ਆਇਆ । ਉਸ ਨੇ ਗੰਢ-ਕਤਰਾ ਬਣ ਕੇ 'ਸਰਦਾਰ ਹੋਟਲ' ਦੇ ਮਾਲਕ ਦੀ ਜੇਬ ਕੱਟਣੀ ਚਾਹੀ । ਉਸ ਨੇ ਨਿੱਕੇ ਮੋਟੇ ਮਾਅਰਕੇ ਮਾਰੇ ਵੀ ਪਰ ਉਹ ਪਿਆਰਾ ਸਿੰਘ ਨੂੰ ਕੋਈ ਵੀ ਨੁਕਸਾਨ ਨ ਪਹੁੰਚਾ ਸਕਿਆ । ਫਿਰ ਵੀ ਉਹ ਸ਼ਹਿਰ ਵਿਚ ਮਸਹੂਰ ਹੋ ਗਿਆ । ਇਕ ਵਾਰ ਫੜਿਆ ਗਿਆ । ਤਜਰਬਾ ਘੱਟ ਸੀ । ਪਹਿਲੀਆਂ 'ਚ ਹੀ ਇਕਬਾਲ ਕਰ ਗਿਆ । ਚੜ੍ਹਾਵਾ ਚੜ੍ਹਾਉਣ ਦੀ ਜਾਂਚ ਨਹੀਂ ਸੀ ।

ਉਸ ਨੇ ਦੱਸਿਆ ਕਿ ਕਿਵੇਂ ਇਕ ਸਿਪਾਹੀ ਨੇ ਜਾਂਗਲੀਪੁਣਾ ਵਿਖਾਇਆ ਸੀ । ਉਸ ਨੇ ਪੂਰੀ ਗੱਲ ਬੇਸ਼ਕ ਨਹੀਂ ਸੀ ਦੱਸੀ ਪਰ ਉਸ ਦੇ ਬੋਲਾਂ ਤੋਂ ਪੁਲਸ ਦੇ ਅਖੌਤੀ ਸਮਾਜ-ਸੁਧਾਰ ਹਵਾਈਏ ਪ੍ਰਤੀ ਨਫ਼ਰਤ ਦਾ ਪਰਗਟਾਵਾ ਜ਼ਰੂਰ ਹੁੰਦਾ ਸੀ । ਸਿਪਾਹੀ ਨੇ ਉਸ ਨਾਲ ਬਹੁਤ ਬਦਸਲੂਕੀ ਅਤੇ ਅਣਮਨੁਖੀ ਵਰਤਾਉ ਕੀਤਾ ਸੀ । ਮੈਂ ਹੈਰਾਨ ਸਾਂ ਪੁਲਸੀਏ ਇੰਨੀਆਂ ਗੰਦੀਆਂ ਕਰਤੂਤਾਂ ਵੀ ਕਰ ਸਕਦੇ ਨੇ ।

ਉਸ ਪੁਲਸ ਵਾਲਿਆਂ ਤੋਂ ਬਦਲਾ ਲੈਣ ਲਈ ਹੋਰ ਵੱਡੀਆਂ ਮੱਲਾਂ ਮਾਰਨੀਆਂ ਚਾਹੀਆਂ ਪਰ ਉਸ ਦੇ ਅੰਦਰਲੇ ਸ਼ਾਮੂ ਨੇ ਉਸ ਦਾ ਸਾਥ ਨਾ ਦਿੱਤਾ ਅਤੇ ਦੂਜੇ ਮਾਂ ਨੇ ਉਸ ਦੀ ਵੇਲੇ ਸਿਰ ਰਹਿਨੁਮਾਈ ਕੀਤੀ। ਕਮੇਟੀ ਦੇ ਪ੍ਰਧਾਨ ਦੇ ਪੈਰੀਂ ਚੁੰਨੀ ਡਿੱਗਦੀ ਵੇਖ ਕੇ ਸ਼ਾਮੂ ਨੂੰ ਇਕ ਵਾਰ ਮਾਂ 'ਤੇ ਤਰਸ ਆ ਗਿਆ ਅਤੇ ਉਸ ਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ। ਉਹ ਉਸ ਦੇ ਆਖੇ ਲੱਗ ਕੇ ਸੌ ਰੁਪਿਆ ਮਹੀਨੇ 'ਤੇ ਪ੍ਰਧਾਨ ਦੀ ਮੱਝ ਅਤੇ ਮੁਰਗੀਖ਼ਾਨੇ ਦੀ ਸੰਭਾਲ ਲਈ ਰਜ਼ਾਮੰਦ ਹੋ ਗਿਆ, ਪਰ ਮੌਕਾ ਮਿਲਦੇ ਹੀ ਉਹ ਕਈ ਵਾਰ ਆਪਣੇ ਪੁਰਾਣੇ ਸਾਥੀਆਂ ਨਾਲ ਜਾ ਰਲਦਾ। ਜੇਕਰ ਜੇਬ ਵਿਚ ਪੈਸੇ ਹੁੰਦੇ ਤਾਂ ਜੂਏ ਵਿਚ ਹਾਰ ਜਾਂਦਾ। ਕਈ ਵਾਰ ਸ਼ਰਾਬ ਪੀ ਕੇ ਘਰ ਆਇਆ। ਮਾਂ ਲੜਦੀ। ਇਕ ਦਿਨ ਮਾਂ ਨੇ ਅੰਦਰ ਜਾ ਕੇ ਸੰਦੂਕ ਵਿਚ ਟੱਕਰ ਮਾਰੀ ਤੇ ਉਸ ਦੇ ਬਾਪ ਦਾ ਨਾਂ ਲੈ ਲੈ ਕੇ ਕੀਰਨੇ ਪਾਉਣ ਲੱਗੀ। ਕੁੜੀਆਂ ਵਿਚ ਚੀਕ-ਚਿਹਾੜਾ ਮੱਚ ਗਿਆ ਤੇ ਘਰ ਦੀ ਸੋਗਮਈ ਹਾਲਤ ਉਤੇ ਸ਼ਾਮੂ ਪਸੀਜ ਗਿਆ—"ਅੱਛਾ ਮਾਂ, ਇਉਂ ਨਾ ਰੋ—ਮੇਰਾ ਚਿੱਤ ਘਟਦੈ। ਅੱਜ ਤੋਂ ਬਾਅਦ ਮੈਂ ਕੋਈ ਗਲਤੀ ਕਰ ਕੇ ਘਰ ਨਹੀਂ ਆਵਾਂਗਾ।" ਉਸ ਨੇ ਰੋਂਦੀ ਮਾਂ ਨੂੰ ਚੁੱਪ ਕਰਾਇਆ। ਵਾਅਦਾ ਕੀਤਾ ਜੋ ਮਹੀਨੇ ਕੁ ਮਗਰੋਂ ਅਜੇਹਾ ਟੁੱਟਿਆ ਕਿ ਮੁੜ ਕੇ ਗੰਢਿਆ ਨਾ ਗਿਆ।

ਉਨ੍ਹਾਂ ਦਿਨਾਂ ਵਿਚ ਹੀ ਉਸ ਦੀ ਛੋਟੀ ਭੈਣ ਬਿਮਾਰ ਹੋ ਗਈ। ਸਿਰ ਕੀ ਦੁਖਿਆ ਕਿਸੇ ਡਾਕਟਰ ਤੋਂ ਵੀ ਇਲਾਜ ਨਾ ਹੋ ਸਕਿਆ, ਤੇ ਅਖ਼ੀਰ ਦੂਜੇ ਦਿਨ ਉਹ ਮਰ ਗਈ। ਸ਼ਾਮੂ ਚਿੱਲਾਇਆ। ਅੱਖਾਂ ਵਿਚ ਘਸੁੰਨ ਦੇ ਕੇ ਉੱਚੀ ਉੱਚੀ ਚੀਕਾਂ ਛੱਡੀਆਂ।

ਛੇ ਮਹੀਨੇ ਵੀ ਨਹੀਂ ਸਨ ਬੀਤੇ, ਉਸ ਦੀ ਦੂਜੀ ਭੈਣ ਦੀ ਅਣਆਈ ਮੌਤ ਨੇ ਉਸ ਨੂੰ ਸਮਾਜਿਕ ਅਨਿਆਂ ਵਿਰੁੱਧ ਚੇਤੰਨ ਕੀਤਾ, ਜਿਸ ਦੀ ਮੌਤ ਹੁਣ ਵੀ ਇਕ ਤਰ੍ਹਾਂ ਨਾਲ ਰਹੱਸ ਹੀ ਬਣੀ ਹੋਈ ਸੀ। ਉਸ ਦੀ ਲਾਸ਼ ਨੂੰ ਲਾਵਾਰਸ ਕਹਿ ਕੇ ਕਿਸੇ ਦੂਰ ਦੇ, ਸ਼ਾਇਦ ਫ਼ਿਰੋਜ਼ਪੁਰ ਦੇ ਹਸਪਤਾਲ ਵਿਚ, ਫੂਕ ਦਿਤਾ ਗਿਆ ਸੀ। ਕਈ ਕਿਸਮ ਦੀਆਂ ਕਹਾਣੀਆਂ ਤੁਰੀਆਂ ਸਨ। ਚੌਥਾ ਦਰਜਾ ਕਰਮਚਾਰੀ ਯੂਨੀਅਨ ਨੇ ਰੈਲੀਆਂ ਕੀਤੀਆਂ, ਜਲੂਸ ਕੱਢੇ, ਧਰਨੇ ਦਿਤੇ, ਪਰ ਇਸ ਗੱਲ ਦਾ ਪਤਾ ਲੱਗ ਜਾਣ 'ਤੇ ਵੀ—ਕਿ ਕਿਵੇਂ ਅਤੇ ਕਿਹੜੇ ਕਿਹੜੇ ਪਤਵੰਤੇ ਤੇ ਮੁਹਤਬਰ ਵਿਅਕਤੀ ਉਸ ਦੀ ਮੌਤ ਦਾ ਕਾਰਨ ਬਣੇ ਸਨ। ਪਹਿਲਾਂ ਕਿਸੇ ਦਾਈ ਕੋਲ, ਫੇਰ ਖੰਨੇ ਦੇ ਕਿਸੇ ਪ੍ਰਾਈਵੇਟ ਡਾਕਟਰ ਅਤੇ ਅਖ਼ੀਰ ਫ਼ਿਰੋਜ਼ਪੁਰ ਦੇ ਈਸਾਈ ਹਸਪਤਾਲ ਵਿਚ ਉਸ ਨੂੰ ਦਾਖ਼ਲ ਕਰਾਇਆ। ਪਤਵੰਤਿਆਂ ਨੇ ਵੱਡੇ ਤੋਂ ਵੱਡੇ ਅਫ਼ਸਰ ਦੇ ਮੂੰਹ ਵਿਚ ਹੱਡ ਦੇ ਦਿਤਾ ਤਾਂ ਕੇਸ ਖੁਰਦ-ਬੁਰਦ ਕਰ ਕੇ ਗੱਲ ਠੱਪ ਦਿਤੀ।

ਬੇਸਹਾਰਾ ਮਾਂ ਦੀਆਂ ਨਸੀਹਤਾਂ ਮੂਹਰੇ ਸ਼ਾਮੂ ਦੇ ਅੰਦਰਲੇ ਮਨੁੱਖ ਨੇ ਇਕ ਵਾਰ ਫੇਰ ਆਪਣੇ ਵਿਰੋਧੀ ਤੋਂ ਹਥਿਆਰ ਸੁਟਾ ਲਏ। ਚੌਥਾ ਦਰਜਾ ਕਰਮਚਾਰੀ ਯੂਨੀਅਨ ਦੇ ਪ੍ਰਧਾਨ ਤੇ ਕਮੇਟੀ ਪ੍ਰਧਾਨ ਦੇ ਆਖੇ ਵੇਖੇ ਹੀ ਉਸ ਨੇ ਰੁਜ਼ਗਾਰ ਦਫ਼ਤਰ ਵਿਚ ਨਾਂ ਦਰਜ ਕਰਵਾ ਦਿਤਾ। ਨਾਂ ਨਿਕਲ ਆਇਆ। ਪੰਜਾਬ ਰਾਜ ਬਿਜਲੀ ਬੋਰਡ ਦੇ ਮਲੇਰ ਕੋਟਲੇ ਦੇ ਉਪ-ਮੰਡਲ ਦਫ਼ਤਰ ਵਿਚ ਕਮੇਟੀ ਦੇ ਪ੍ਰਧਾਨ ਦਾ ਭਣੋਈਆ, ਮਿੱਤਲ ਸਾਹਿਬ, ਐਸ. ਡੀ. ਓ. ਤਬਦੀਲ ਹੋ ਕੇ ਆਇਆ ਸੀ। ਉਸ ਨੇ ਮਾਲੀ ਕਮ ਵਾਟਰ-

ਮੈਨ ਦੀ ਖ਼ਾਲ੍ਹੀ ਆਸਾਮੀ 'ਤੇ ਸ਼ਾਮ ਲਾਲ ਨੂੰ ਰਖ ਲਿਆ। ਭਲਾ ਹੋਵੇ ਕਮੇਟੀ ਪ੍ਰਧਾਨ ਤੇ ਉਸ ਦੇ ਭਣੌਈਏ ਦਾ ਜਿਨ੍ਹਾਂ ਨੇ ਇਕ ਮਾਂ ਦੀਆਂ ਆਂਦਰਾਂ ਠਾਰ ਦਿੱਤੀਆਂ ਤੇ ਉਸ ਦੀਆਂ ਉਮੀਦਾਂ ਨੂੰ ਫਲ ਲਾਇਆ।

ਇਥੋਂ ਤਕ ਸ਼ਾਮੂ ਦੀ ਦਾਸਤਾਨ ਮੇਰੇ ਲਈ ਤਾਂ ਜ਼ਿੰਦਗੀ ਦਾ ਇਕ ਅਹਿਮ ਕਾਂਡ ਸੀ, ਇਕ ਅਧਿਆਇ। ਬੇਸ਼ਕ ਮੈਂ ਵੀ ਉਨ੍ਹਾਂ ਅਨੇਕ ਵਿਅਕਤੀਆਂ 'ਚੋਂ ਹੀ ਸਾਂ ਜੋ ਦੂਜਿਆਂ ਦੀ ਬਹਾਦਰੀ ਦੇ ਕਾਰਨਾਮੇ ਜਾਂ ਇਮਾਨਦਾਰੀ ਦੇ ਸੋਹਿਲੇ ਤਾਂ ਗਾ ਸਕਦੇ ਹਨ ਪਰ ਆਪ ਉਵੇਂ ਅਮਲ ਨਹੀਂ ਕਰ ਸਕਦੇ—"ਫ਼ਲਾਣਾ ਬੜਾ ਦਲੇਰ ਹੈ, ਫ਼ਲਾਂ ਆਦਮੀ ਬੜਾ ਲੱਠਾ ਹੈ, ਫ਼ਲਾਂ ਆਦਮੀ ਬੜਾ ਹੀ ਸੱਚਾ-ਸੁੱਚਾ ਅਤੇ ਨੇਕੀ ਦਾ ਪੁਤਲਾ ਹੈ"—ਆਦਿ ਸ਼ਬਦਾਂ ਦੀ ਕਮਜ਼ੋਰ ਸ਼ਖ਼ਸੀਅਤ ਦੇ ਲੋਕਾਂ ਨੂੰ ਹੀ ਲੋੜ ਪੈਂਦੀ ਹੈ—ਜੋ ਦੂਜਿਆਂ ਦੀਆਂ ਸਿਫ਼ਤਾਂ ਦੇ ਪੁਲ ਬੰਨ੍ਹ ਕੇ ਝੂਠੀ ਤਸੱਲੀ ਪ੍ਰਾਪਤ ਕਰਦੇ ਹਨ ਪਰ ਮੈਨੂੰ ਤਾਂ ਸ਼ਾਮੂ ਨਾਲ ਸੱਚੀ ਹਮਦਰਦੀ ਸੀ।

ਸ਼ਾਮੂ ਕੰਮ ਦਾ ਸਚਿਆਰਾ ਸੀ; ਕੰਮ ਦਾ ਪ੍ਰੇਮੀ। ਉਹ ਇਕ ਇਕ ਬੂਟੇ ਦੀ ਨਿੱਕੇ ਬੱਚਿਆਂ ਵਾਂਗ ਪਾਲਣਾ ਕਰਦਾ। ਇਹ ਖ਼ਿਆਲ ਰਖਦਾ ਕਿ ਕਿਹੜੇ ਬੂਟੇ ਨੂੰ ਅੱਜ ਭਲਕ ਫੁੱਲ ਨਿਕਲਣ ਵਾਲਾ ਹੈ ਤੇ ਕਿਹੜੇ ਨੂੰ ਨਿਕਲ ਆਇਆ ਹੈ। ਉਸ ਨੂੰ ਫੁੱਲਾਂ ਬਾਰੇ ਕਈ ਕਵਿਤਾਵਾਂ ਤੇ ਲੋਕ-ਗੀਤ ਯਾਦ ਸਨ—ਵਿਸ਼ਾ ਭਾਵੇਂ ਵਾਸ਼ਨਾ ਹੀ ਸੀ—ਜੋ ਇੱਕਲੇ ਜਾਂ ਹਾਣੀਆਂ ਦੀ ਢਾਣੀ ਵਿਚ ਮੌਜ ਵਿਚ ਤੇ ਚੋਰੀ ਚੋਰੀ ਗਾਏ ਜਾ ਸਕਦੇ ਸਨ। ਕਈ ਕਰਮਚਾਰੀ ਮੱਛਰ ਜਾਂਦੇ ਤੇ ਬੂਟਿਆਂ ਦੇ ਓਹਲੇ ਬੈਠ ਕੇ ਉਸ ਤੋਂ ਕਵਿਤਾਵਾਂ ਤੇ ਗੀਤ ਸੁਣਦੇ। ਜਿੰਨਾ ਚਿਰ ਮਿੱਤਲ ਸਾਹਿਬ ਉਸ ਦਫ਼ਤਰ ਵਿਚ ਰਹੇ—ਸ਼ਾਮੂ ਨੇ ਚਿੱਤ ਲਾ ਕੇ ਨੌਕਰੀ ਕੀਤੀ ਤੇ ਦੋ ਤਿੰਨ ਸਾਲਾਂ ਵਿਚ ਹੀ ਉਹ ਪੱਕਾ ਹੋ ਗਿਆ।

ਇਕ ਕੁਰੱਖ਼ਤ ਆਦਮੀ ਦੇ ਨਿੰਮਰਤਾ ਵਾਲੇ ਪੱਖ ਨੂੰ ਸਮਝਣ ਵਿਚ ਕੀ ਮੈਂ ਇਸੇ ਕਰਕੇ ਕਾਮਯਾਬ ਰਿਹਾ ਸੀ ਕਿ ਨਾਵਲਾਂ ਵਿਚ ਇਹੋ ਜਿਹੇ ਪਾਤਰਾਂ ਨਾਲ ਵਾਪਰਦੇ ਦੁਖਾਂਤ ਪੜ੍ਹ ਕੇ ਮਨ ਝੰਜੋੜਿਆ ਜਾਂਦਾ ਸੀ। ਜਦੋਂ ਮੈਂ ਦਸਵੀਂ ਕੀਤੀ ਹੀ ਸੀ ਤਾਂ ਅੱਧੀ ਅੱਧੀ ਰਾਤ ਤਕ ਰੁਮਾਂਟਿਕ ਨਾਵਲਾਂ ਵਿਚਲੇ ਨਾਇਕ-ਨਾਇਕਾਵਾਂ ਦੇ ਦੁਖਾਂਤ ਅਤੇ ਗੁਣਾਂ-ਔਗੁਣਾਂ ਵਾਲੇ ਚਰਿੱਤਰ ਪੜ੍ਹ ਕੇ ਰੋਂਦਾ ਰਹਿੰਦਾ ਸਾਂ। ਉਦੋਂ ਮੈਨੂੰ ਦੁਖਾਂਤ ਨਾਵਲ ਹੀ ਚੰਗੇ ਲੱਗਦੇ ਸਨ ਜੋ ਪਾਠਕ ਨੂੰ ਰੁਆ ਦੇਣ। ਰੋਣ ਵਿਚ ਵੀ ਬੜਾ ਅਨੰਦ ਹੁੰਦਾ ਸੀ ਕਿਉਂਕਿ ਨਾਇਕ ਦੇ ਯਥਾਰਥ ਨਾਲ ਇਕਮਿਕ ਹੋ ਕੇ ਉਸ ਦਾ ਦੁਖ ਆਪਣਾ ਲਗਦਾ ਸੀ। ਸ਼ਾਮ ਲਾਲ ਵੀ ਮੈਨੂੰ ਉਨ੍ਹਾਂ ਰਚਨਾਵਾਂ ਦਾ ਜਿਉਂਦਾ ਜਾਗਦਾ ਪਾਤਰ ਲਗਦਾ ਸੀ। ਹੁਣ ਤਾਂ ਉਹ ਗੱਲਾਂ ਜਿਵੇਂ ਕਰੋੜਾਂ ਤੇ ਲੱਖਾਂ ਮੀਲ ਪਿੱਛੇ ਰਹਿ ਗਈਆਂ ਸਨ।

ਐਸ. ਡੀ. ਓ. ਮਿੱਤਲ ਸਾਹਿਬ ਦੇ ਤਬਦੀਲ ਹੋ ਜਾਣ ਤੋਂ ਬਾਅਦ ਕਈ ਬਾਬੂ ਜਾਂ ਤਾਂ ਮੇਰੇ ਨਾਲ ਸਾੜਾ ਕਰਨ ਲੱਗ ਪਏ ਜਾਂ ਸ਼ਾਮੂ ਦੀ ਨੋਕਾ-ਟੋਕੀ ਕਰੀ ਜਾਇਆ ਕਰਨ। ਸਭ ਤੋਂ ਘਿਨਾਉਣੀ ਗੱਲ ਇਹ ਸੀ ਕਿ ਉਹ ਸ਼ਾਮੂ ਦੀਆਂ ਮੇਰੀ ਪਤਨੀ ਕੁਸ਼ੱਲਿਆ ਨਾਲ ਗੱਲਾਂ ਬਣਾਉਣ ਲੱਗ ਪਏ ਸਨ। ਇਹ ਗੱਲਾਂ ਹੁੰਦੀਆਂ ਹੀ ਸਾਡੀ ਪਿੱਠ ਪਿੱਛੇ ਸਨ, ਨਹੀਂ ਤਾਂ ਮੇਰੇ ਹੁੰਦਿਆਂ ਹੀ ਪਤਾ ਨਹੀਂ ਕੀ ਨਤੀਜਾ ਨਿਕਲਦਾ।

ਇਕ ਬਾਬੂ ਨੇ ਜਾਣ ਬੁੱਝ ਕੇ ਉਸ ਨੂੰ ਬਾਜ਼ਾਰੋਂ ਆਟਾ ਅਤੇ ਸਬਜੀ ਲਿਆਉਣ ਲਈ ਕਿਹਾ। ਸ਼ਾਮੂ ਨੇ ਜਵਾਬ ਦੇ ਦਿੱਤਾ। ਬਾਬੂ ਨੇ ਰੋਅਬ ਪਾਇਆ ਤਾਂ ਸ਼ਾਮ ਲਾਲ ਆਕੜ ਗਿਆ, "ਬਾਬੂ ਜੀ!" ਉਸ ਨੇ ਵਿਰਲੇ, ਉੱਚੇ-ਨੀਵੇਂ, ਕਰੇੜੇ ਵਾਲੇ ਦੰਦ ਵਿਖਾਏ —"ਦਫਤਰ ਦਾ ਕੰਮ ਹੋਵੇ ਤਾਂ ਸਿਰ ਮੱਥੇ ਕਰਨ ਨੂੰ ਤਿਆਰ ਹਾਂ ਪਰ ਇਹ ਕੰਮ ਮੇਰੀ ਸਰਵਿਸ ਬੁੱਕ ਵਿਚ ਨਹੀਂ ਲਿਖਿਆ, ਅਤੇ ਨਾ ਹੀ ਅਪਾਇੰਟਮੈਂਟ ਆਰਡਰ ਵਿਚ ਹੀ ਲਿਖਿਆ ਹੋਇਆ ਹੈ।"

"ਕੁਸ਼ੱਲਿਆ ਦੇ ਪੇਟੀਕੋਟ ਨਾਲ ਬੱਝਣਾ, ਬੱਚੂ, ਆਰਡਰ ਜਾਂ ਸਰਵਿਸ ਬੁੱਕ ਵਿਚ ਲਿਖਿਆ ਹੈ।" ਇਹ ਗੱਲ ਉਸ ਨੇ ਮੇਰੇ ਕੋਲ ਪਹਿਲਾਂ ਕਿਉਂ ਨਾ ਦੱਸੀ? — ਮੈਂ ਸੋਚਿਆ।

"ਬਕਵਾਸ ਬੰਦ ਕਰੋ, ਬਾਬੂ ਜੀ!" ਉਸ ਨੇ ਆਪ ਹੀ ਖੁੰਬ ਠੱਪ ਦਿੱਤੀ ਸੀ — "ਉਹ ਮੇਰੀ ਮਾਵਾਂ ਜੈਸੀ ਹੈ।"

"ਫੇਰ ਤਾਂ ਦੁੱਧ ਵੀ ਚੁੰਘਾਉਂਦੀ ਹੋਵੇਗੀ।" ਤੇ ਸ਼ਾਮ ਲਾਲ ਹੋਰ ਸਹਿ ਨਹੀਂ ਸਕਿਆ। ਉਹ ਬਾਬੂ ਨੂੰ ਮਾਰਨ ਪੈ ਗਿਆ ਸੀ ਪਰ ਵਿਚ-ਵਿਚਾਲਾ ਹੋ ਗਿਆ ਸੀ।

ਉਸ ਤੋਂ ਬਾਅਦ ਹੋਰ ਕਲਰਕ ਵੀ ਉਸ ਦੇ ਖਿਤ ਪੈ ਗਏ ਅਤੇ ਤੰਗ ਕਰਨ ਵਾਲੀ ਕੋਈ ਕਸਰ ਬਾਕੀ ਨਾ ਛੱਡੀ। ਉਸ ਦੇ ਹਰੇਕ ਕੰਮ ਵਿਚ ਨੁਕਸ ਕੱਢ ਦਿੰਦੇ। ਵਾਹ ਲੱਗਦੀ ਨਵੇਂ ਸਾਹਿਬ — 'ਬਰਾੜ ਸਾਹਿਬ' — ਤੋਂ ਝਾੜਾਂ ਪੁਆ ਦਿੰਦੇ। ਉਸ ਦੇ ਦਫਤਰ ਨਾਲ ਸਬੰਧਤ ਕੰਮਾਂ ਵਿਚ ਅੜਿੱਕੇ ਡਾਹੇ ਜਾਣ ਲੱਗ ਪਏ। ਉਹ ਹਰ ਰੋਜ਼ ਸ਼ਿਕਾਇਤਾਂ ਲੈ ਕੇ ਬਹਿ ਜਾਇਆ ਕਰੇ। ਉਸ ਦਾ ਇੰਕਰੀਮੈਂਟ ਲਾਉਣ ਬਾਰੇ ਸਬੰਧਤ ਕਲਰਕ ਨੂੰ ਕਹਿਣ ਵਿਚ ਮੈਨੂੰ ਆਪਣੀ ਹੱਤਕ ਲੱਗਦੀ। ਵਾਹ ਲੱਗਦੀ ਮੈਂ ਉਨ੍ਹਾਂ ਦਾ ਕੰਮ ਲਮਕਾ ਦਿੰਦਾ। ਸਬੰਧਤ ਕਲਰਕ ਨੇ ਉਸ ਦੇ ਸੀ. ਪੀ. ਐਫ. ਦੇ ਹਿਸਾਬ-ਕਿਤਾਬ ਵਿਚ ਗੜਬੜ ਕਰ ਦਿੱਤੀ ਤੇ ਉਸ ਨੂੰ ਨੰਬਰ ਵੀ ਗ਼ਲਤ ਦੇ ਦਿੱਤਾ। ਇੰਕਰੀ-ਮੈਂਟ ਲੱਗ ਚੁੱਕਣ ਬਾਅਦ ਉਸ ਦਾ ਬਣਦਾ ਬਕਾਇਆ ਨਾ ਕਢਾਇਆ ਅਤੇ ਇਕ ਮਹੀਨੇ ਦੀ ਉਸ ਦੀ ਪੂਰੀ ਤਨਖਾਹ ਟਾਈਮ-ਬਾਰ ਹੋ ਗਈ। ਇਹੋ ਜੇਹੀਆਂ ਅਨੇਕਾਂ ਗੱਲਾਂ ਸਨ ਜੋ ਕੰਡੇ ਵਾਂਗ ਉਸ ਦੇ ਸੀਨੇ ਵਿਚ ਰੜਕ ਪੈਦਾ ਕਰਦੀਆਂ ਸਨ।

ਮੈਂ ਚਿਰਾਕਾ ਘਰ ਅੱਪੜਿਆ ਸਾਂ। ਸ਼ਾਮ ਲਾਲ ਮੇਰੇ ਜਾਣ ਤੋਂ ਪਹਿਲਾਂ ਹੀ ਘਰ ਅੱਪੜਿਆ ਹੋਇਆ ਸੀ। ਉਸ ਨੂੰ ਅਜੇਹੀ ਮੁਦਰਾ ਵਿਚ ਖੜਾ ਵੇਖ ਹੈ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ! ਖ਼ਾਸ ਕਰਕੇ ਜਿਵੇਂ ਕੁਸ਼ੱਲਿਆ ਉਸ ਦੇ ਨੇੜੇ ਖੜੀ ਤੇ ਸ਼ਾਮ ਲਾਲ ਦਾ ਸਿਰ ਉਸ ਦੇ ਮੋਢੇ 'ਤੇ ਝੁਕਿਆ ਲੱਗਦਾ ਸੀ। ਉਨ੍ਹਾਂ ਦਾ ਇਕ ਦੂਜੇ ਦੇ ਐਨਾ ਨੇੜੇ ਹੋਣਾ ਮੈਨੂੰ ਬਰਦਾਸ਼ਤ ਕਰਨਾ ਔਖਾ ਹੋ ਗਿਆ! ਮੇਰੇ ਕੋਲ ਅਜੇਹੀ ਸਥਿਤੀ 'ਚੋਂ ਨਿਕਲਣ ਦਾ ਕੋਈ ਰਾਹ ਵੀ ਨਹੀਂ ਸੀ। ਜਦ ਮੈਂ ਕੁਝ ਦੂਜੇ ਪਾਸਿਓਂ ਨਿਗਾਹ ਮਾਰੀ ਤਾਂ ਵੇਖਿਆ ਕਿ ਕੁਸ਼ੱਲਿਆ ਨੇ ਉਸ ਦੇ ਮੋਢੇ 'ਤੇ ਹੱਥ ਰੱਖਿਆ ਹੋਇਆ ਸੀ ਤੇ ਸ਼ਾਮ ਲਾਲ ਨੇ ਐਨ ਉਸ ਦੀ ਛਾਤੀ ਦੇ ਨੇੜੇ ਜਾਂ ਸ਼ਾਇਦ ਉਪਰ ਹੀ ਗਰਦਨ ਝੁਕਾਈ ਹੋਈ ਸੀ। ਇਹ ਮੈਂ ਚੰਗੀ ਤਰ੍ਹਾਂ ਅੰਦਾਜ਼ਾ ਨਹੀਂ ਸਾਂ ਲਗਾ ਸਕਿਆ। ਹਾਂ ਇਸ ਨਾਲ ਮੇਰਾ ਗ਼ੁੱਸਾ ਹੋਰ ਵੀ ਭੜਕ ਪਿਆ ਸੀ। ਮੇਰੇ ਦਿਮਾਗ਼ ਨੂੰ ਇਕ ਦਮ

ਹੀ ਕੁਝ ਪੁੱਠੀਆਂ ਸਿੱਧੀਆਂ ਸੋਚਾਂ ਨੇ ਝਟਕਾ ਦਿੱਤਾ। ਸਾਈਕਲ ਕੰਧ ਨਾਲ ਹੀ ਖੜ੍ਹਾ ਕੇ ਮੈਂ ਦੁਚਿੱਤੀ ਅਤੇ ਕਾਹਲ ਵਿਚ ਉਨ੍ਹਾਂ ਦੇ ਕੋਲ ਗਿਆ ਤਾਂ ਮੇਰੀ ਪਤਨੀ ਸ਼ਾਮੂ ਨੂੰ ਦਿਲਬਰੀਆ ਦੇ ਰਹੀ ਸੀ। ਉਸ ਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਹੋਈਆਂ ਸਨ — ਦੋ ਧਾਰਾਂ ਬਰਾਬਰ ਉਸ ਦੀਆਂ ਗੋਲ ਅਤੇ ਗੋਰੀਆਂ ਗੱਲ੍ਹਾਂ ਤੋਂ ਹੁੰਦੀਆਂ ਹੋਈਆਂ ਠੋਡੀ ਤੋਂ ਹੇਠਾਂ ਡਿੱਗ ਰਹੀਆਂ ਸਨ। ਉਸ ਦੇ ਸੁਰਖੀ ਲੱਗੇ ਬੁੱਲ੍ਹ ਕੰਬ ਰਹੇ ਸਨ। ਜਦ ਮੈਂ ਸ਼ਾਮ ਲਾਲ ਵਲ ਵੇਖਿਆ ਤਾਂ ਉਹ ਕੁਸ਼ੱਲਿਆ ਤੋਂ ਬਹੁਤਾ, ਪਾਗਲਾਂ ਵਾਂਗ ਰੋ ਰਿਹਾ ਸੀ। ਉਸ ਦੇ ਸਾਰੇ ਦੇ ਸਾਰੇ ਮੋਢੇ ਉਸ ਦੇ ਹਉਕਿਆਂ ਨਾਲ ਹਿੱਲਣ ਲੱਗ ਪਏ ਸਨ ਤੇ ਛਾਤੀ ਝਟਕੇ ਜੇਹੇ ਨਾਲ ਕਦੇ ਬਾਹਰ ਨੂੰ ਉਭਰਦੀ ਕਦੇ ਵਿਚ ਨੂੰ ਵੜਦੀ। ਸ਼ਾਇਦ ਉਹ ਮੇਰੀ ਹੋਂਦ ਮਹਿਸੂਸ ਕਰ ਕੇ ਹੀ ਹੋਰ ਉੱਚੀ ਉੱਚੀ ਰੋਣ ਲੱਗ ਪਿਆ ਸੀ, ਜਿਵੇਂ ਖਿਝਿਆ ਜਾਂ ਘੂਰ ਤੋਂ ਗ਼ੁੱਸੇ ਹੋਇਆ ਉਹ ਦੋ ਕੁ ਸਾਲ ਦਾ ਬੱਚਾ ਹੋਵੇ। ਉਸ ਦੀਆਂ ਉੱਚੀਆਂ-ਉੱਚੀਆਂ ਭੁੱਬਾਂ ਕਰਕੇ ਉਸ ਦਾ ਪੂਰਾ ਮੂੰਹ ਖੁੱਲ੍ਹਾ ਹੋਇਆ ਸੀ। ਕਰੇੜੇ ਵਾਲੇ ਦੰਦਾਂ ਵਿਚਕਾਰ ਰਾਲ ਅਟਕੀ ਹੋਈ ਸੀ।

"ਵਿਚਾਰੇ ਦੀ ਮਾਂ ਮਰ ਗਈ!" ਕੁਸ਼ੱਲਿਆ ਨੇ ਚਿਹਰਾ ਚੁੰਨੀ ਨਾਲ ਸਾਫ਼ ਕੀਤਾ ਤਾਂ ਬੁੱਲ੍ਹ ਵੀ ਪੂੰਝੇ ਜਾਣ ਕਰਕੇ ਕੁਝ ਥਾਵਾਂ ਤੋਂ ਸੁਰਖੀ ਮੱਧਮ ਪੈ ਗਈ — "ਕੁਝ ਵੀ ਨਹੀਂ ਰਿਹਾ ਵਿਚਾਰੇ ਗ਼ਰੀਬ ਦਾ —" ਮੇਰੀ ਪਤਨੀ ਦਾ ਗਲਾ ਭਰ ਗਿਆ — "ਜਦੋਂ ਆਉਣਾ, ਕਿਸੇ ਕੰਮ ਨੂੰ ਹੱਥ ਨਾ ਲਾਉਣ ਦੇਣਾ — 'ਨਹੀਂ', ਬੀਬੀ! ਤੁਸੀਂ ਕੁੱਕੀ ਕੋਲ ਬੈਠੋ — ਮੈਂ ਕਰਦੀ ਆਂ ਸਾਰਾ ਕੰਮ' — ਕਿਧਰੇ ਕਪੜੇ ਧੋ ਜਾਣੇ — ਕਿਧਰੇ ਭਾਂਡੇ ਮਾਂਜ ਜਾਣੇ — ਪਲਾਂ ਵਿਚ ਹੀ ਅੰਗੀਠੀ ਤੇ ਚੁੱਲ੍ਹੇ ਨੂੰ ਮਿੱਟੀ ਪੋਚਾ ਫੇਰ ਜਾਣਾ — ਕਿੰਨੀ ਚੰਗੀ ਸੀ — ਬਣ ਜਾਣੈ ਐਨੀ ਸਚਿਆਰੀ ਕਿਸੇ ਨੇ — ਵਿਚਾਰੀ ਦੁਖਾਂ 'ਚ ਦਿਨ ਪੂਰੇ ਕਰ ਗਈ।" ਕੁਸ਼ੱਲਿਆ ਨੇ ਹਉਕਿਆਂ ਵਿਚ ਗੱਲ ਮੁਕਾਈ।

ਮੈਂ ਪੱਥਰ ਦਾ ਬੁੱਤ ਬਣਿਆ ਸੁਣਦਾ ਖੜ੍ਹਾ ਰਿਹਾ, "ਅੱਛਾ!" ਮੇਰੇ ਅੰਦਰੋਂ ਹਉਕਾ ਨਿਕਲਿਆ — "ਜੋ ਭਗਵਾਨ ਨੂੰ ਮਨਜ਼ੂਰ, ਭਾਈ — ਜੋ ਹੋ ਗਿਆ, ਖਿੜੇ ਮੱਥੇ ਸਹਿਣਾ ਪਊ ਸੱਤ ਕਰ ਕੇ", ਮੈਂ ਉਸ ਨੂੰ ਮੋਢੇ ਤੋਂ ਫੜ ਕੇ ਕਮਰੇ ਵਿਚ ਲੈ ਆਇਆ ਸੀ — "ਕੁਦਰਤ ਮੂਹਰੇ, ਭਾਈ, ਕੀਹਦਾ ਜ਼ੋਰ ਐ?' ਮੈਨੂੰ ਇਹ ਸ਼ਬਦ ਯਾਦ ਨਹੀਂ ਕਰਨੇ ਪਏ — "ਹੁਣ ਤਾਂ ਸਬਰ ਦਾ ਘੁੱਟ ਭਰੇ ਹੀ ਸਰੂ, ਭਾਈ ਸੱਜਣਾ।"

ਕੁਸ਼ੱਲਿਆ ਚਾਹ ਦੇ ਗਈ। ਸ਼ਾਮ ਲਾਲ ਰੋਣੋਂ ਹਟ ਗਿਆ ਸੀ। ਉਹ ਪੱਥਰਾਈਆ ਅੱਖਾਂ ਨਾਲ ਚਾਹ ਵਲ ਵੇਖਦਾ, ਫੂਕਾਂ ਮਾਰਦਾ, ਸੁੜ੍ਹਾਕਦਾ ਰਿਹਾ ਤੇ ਮੈਂ ਬਰਾਬਰ ਉਸ ਦੇ ਕਾਲੇ ਤੇ ਬਟਰੂਪ ਹੋ ਗਏ ਚਿਹਰੇ ਵਲ ਵੇਖਦਾ ਰਿਹਾ। ਮੇਰੇ ਪੁੱਛਣ 'ਤੇ ਉਸ ਨੇ ਦੱਸਿਆ ਕਿ ਉਸ ਦੀ ਮਾਂ ਬਿਮਾਰ ਤਾਂ ਹੋਈ ਹੀ ਨਹੀਂ ਸੀ। ਬੱਸ ਰਾਤੀਂ ਪਹਿਲਾਂ ਪੇਟ ਵਿਚ ਦਰਦ ਹੋਇਆ ਤੇ ਪਲਾਂ ਵਿਚ ਹੀ ਠੰਢੀ ਹੋ ਗਈ। ਡਾਕਟਰ ਵੀ ਆ ਗਿਆ ਸੀ ਪਰ ਉਹ ਕਹਿ ਗਿਆ ਕਿ ਇਸ ਵਿਚ ਤਾਂ ਕੁਝ ਨਹੀਂ। ਇਹ ਦੱਸਦਾ ਉਹ ਫੇਰ ਫਿੱਸ ਪਿਆ।

"ਬੱਸ ਬਈ, ਸ਼ਾਮ ਲਾਲ ਭਰਾਵਾ" — ਮੈਂ ਦਿਲਬਰੀ ਦਿੱਤੀ।

ਉਸ ਤੋਂ ਬਾਅਦ ਉਹ ਬਾਰ੍ਹਾਂ ਦਿਨਾਂ ਦੀ ਛੁੱਟੀ ਚਲਾ ਗਿਆ। ਉਸ ਨੇ ਹੋਰ ਕਿਸੇ ਨਾਲ ਗੱਲ ਵੀ ਨਾ ਕੀਤੀ, ਸਿਰਫ਼ ਸਾਹਿਬ ਨੂੰ ਹੀ ਛੁੱਟੀ ਦਾ ਕਾਰਨ ਦੱਸਿਆ। ਹੋਰ ਕਿਸੇ ਨੂੰ ਦੱਸਣ ਦਾ ਮਤਲਬ ਤਾਂ ਫੋਕੀ ਹਮਦਰਦੀ ਦੀ ਝਾਕ ਕਰਨਾ ਸੀ।

ਉਸ ਦੀ ਮਾਂ ਦੇ ਬਾਰ੍ਹੇ 'ਤੇ ਮੈਂ ਤੇ ਕੁਸ਼ੱਲਿਆ ਗਏ ਸ ਤੇ ਸੌ ਰੁਪਿਆ ਉਸ ਦੀ ਮਦਦ ਲਈ ਵੀ ਦਿੱਤਾ।

"ਸ਼ਾਮ ਲਾਲ, ਸੁਣੋ ਬਈ!" ਮੈਂ ਉਸ ਦੇ ਮੋਢੇ 'ਤੇ ਹੱਥ ਰੱਖ ਕੇ ਤੁਰਨ ਵੇਲੇ ਕਿਹਾ ਸੀ, "ਹੁਣ ਆਪਣੇ ਮਨ 'ਤੇ ਬਹੁਤਾ ਭਾਰ ਨਾ ਪਾਵੀਂ। ਜੋ ਹੋਣਾ ਸੀ, ਹੋ ਗਿਆ, ਉਸ ਨੂੰ ਤਾਂ ਮੋਟਿਆ ਨਹੀਂ ਜਾ ਸਕਦਾ।" ਉਹ ਬੁੱਤ ਬਣਿਆ ਖੜ੍ਹਾ ਰਿਹਾ ਸੀ — "ਸੱਤ ਐ ਜੀ!" ਉਸ ਨੇ ਪੂਰਾ ਜ਼ੋਰ ਦੇ ਕੇ ਸਿਰਫ਼ ਇਕ ਵਾਰ ਹੀ ਮੂੰਹ ਖੋਲ੍ਹਿਆ ਸੀ।

"ਅੱਛਾ...।" ਮੈਂ ਕਿਹਾ ਸੀ ਤਾਂ ਉਸ ਨੇ ਸਿਰ ਨੀਵਾਂ ਸਿੱਟੇ ਹੋਏ ਹੀ ਦੋਵੇਂ ਹੱਥ ਜੋੜ ਲਏ ਸਨ। ਉਹ ਸ਼ਾਇਦ ਇਸ ਦੀ ਉਮੀਦ ਹੀ ਲਾਈ ਖੜਾ ਸੀ ਕਿ ਕੁਸ਼ੱਲਿਆ ਉਸ ਦੀ ਪਿੱਠ 'ਤੇ ਹੱਥ ਰੱਖੇਗੀ। ਜਦੋਂ ਕੁਸ਼ੱਲਿਆ ਨੇ ਇਉਂ ਕੀਤਾ ਤਾਂ ਉਹ ਉਸ ਦੇ ਮੋਢੇ ਵਲ ਸਿਰ ਝੁਕਾ ਕੇ ਉੱਚੀ-ਉੱਚੀ ਰੋ ਪਿਆ

"ਦਿਲ ਰਖੋ ਬਈ, ਰੋਣ ਨਾਲ ਤਾਂ ਕੁਝ ਨਹੀਂ ਬਣਨਾ। ਦੱਸ, ਆਉਂਦੈ ਹੱਥ ਪੱਲੇ? ਜੇ ਆਉਣਾ ਹੁੰਦਾ ਤਾਂ ਬਾਰ੍ਹਾਂ ਦਿਨ ਰੋ ਕੇ ਵੇਖ ਲਿਆ ਦੱਸ ਫੇਰ ਕਿਹੜਾ ਮੁੜ ਆਈ ਮਾਂ?" ਕੁਸ਼ੱਲਿਆ ਨੇ ਸਾੜ੍ਹੀ ਦੇ ਪੱਲੇ ਨਾਲ ਅੱਖਾਂ ਪੂੰਝੀਆਂ — "ਦੱਸ ਕਿਹੜਾ ਹਾਕ ਮਾਰ ਲੈਣੀ ਐ?" ਕੁਸ਼ੱਲਿਆ ਉਸ ਦੀ ਪਿੱਠ ਪਲੋਸਦੀ ਰਹੀ।

ਮੈਂ ਕਈ ਵਾਰ ਸੋਚਿਆ ਕਰਦਾ ਸਾਂ ਕਿ ਅੱਖੜ, ਅਨਾੜੀ, ਝਗੜਾਲੂ ਅਤੇ ਹਰੇਕ ਦੇ ਮੂਹਰੇ ਕੰਧ ਵਾਂਗ ਖੜ੍ਹ ਜਾਣ ਵਾਲਾ ਸ਼ਾਮੂ ਕਿੰਨਾ ਨਰਮ ਚਿੱਤ ਵੀ ਸੀ। ਅਸਲ ਵਿਚ ਉਹ ਸੱਚੀ ਹਮਦਰਦੀ ਦਾ ਭੁੱਖਾ ਸੀ ਜੋ ਮੂਲ ਨੂੰ ਵੀ ਨਹੀਂ ਸੀ ਮਿਲਦੀ।

ਮੇਰੀ ਓਥੋਂ ਬਦਲੀ ਹੋ ਗਈ। ਉਸ ਤੋਂ ਮਗਰੋਂ ਮੇਰੀ ਤਰੱਕੀ ਹੋ ਗਈ ਅਤੇ ਮੈਨੂੰ ਸਹਾਇਕ ਸੁਪਰਿਨਟੈਂਡੈਂਟ ਦੀ ਕੁਰਸੀ ਮਿਲ ਗਈ। ਕੁਝ ਚਿਰ ਬਾਅਦ ਮੈਨੂੰ ਬੱਸ ਇੰਨਾ ਹੀ ਪਤਾ ਲੱਗ ਸਕਿਆ ਕਿ ਉਸ ਦੀ ਬਦਲੀ ਪ੍ਰਬੰਧਕੀ ਅਧਾਰ 'ਤੇ ਕਿਤੇ ਦੂਰ ਦੀ ਹੋ ਗਈ ਹੈ।

ਅੱਜ ਅਚਾਨਕ ਉਸ ਨੂੰ ਮਿਲ ਕੇ ਉਸ ਦਾ ਜੀਵਨ ਮੇਰੀਆਂ ਯਾਦਾਂ 'ਚੋਂ ਬਹੁਤ ਤੇਜ਼ੀ ਨਾਲ ਵਿਚਰ ਗਿਆ। ਚਾਹ ਵਾਲੇ ਨੇ ਕਾਫ਼ੀ ਦੇਰ ਲਗਾ ਦਿੱਤੀ। ਭੱਠੀ ਬਹਿ ਗਈ ਸੀ ਤੇ ਉਹ ਕੋਇਲੇ ਪਾ ਕੇ ਗੱਤੇ ਦੀ ਝੱਲ ਨਾਲ ਮਘਾਈ ਜਾਂਦਾ ਸੀ, ਅਤੇ ਮੈਂ ਸੋਚੀਂ ਪਿਆ ਹੋਇਆ ਸਾਂ ਕਿ ਸ਼ਾਮੂ ਦਾ ਜੀਵਨ ਸੱਚੀਂ-ਮੁੱਚੀਂ ਦੀ ਵਿਥਿਆ ਨਾ ਹੋ ਕੇ ਕਿਸੇ ਨਾਵਲ ਜਾਂ ਫ਼ਿਲਮ ਦੀ ਕਹਾਣੀ ਹੋਵੇਗੀ। ਅਛੂਤ ਸਮਝੇ ਜਾਂਦੇ ਲੋਕਾਂ 'ਚ ਇੰਨੀ ਗ਼ੈਰਤਮੰਦ ਸ਼ਖ਼ਸੀਅਤ ਕਿਵੇਂ ਪੈਦਾ ਹੋ ਗਈ?" ਮੇਰੇ ਕੋਲ ਇਸ ਪ੍ਰਸ਼ਨ ਦਾ ਕੋਈ ਉੱਤਰ ਨਹੀਂ ਸੀ।

ਕੈਨਟੀਨ ਦਾ ਨੌਕਰ ਹੋਰ ਗਾਹਕਾਂ ਨੂੰ ਚਾਹ ਦੇ ਗਿਆ ਅਤੇ ਪਹਿਲੇ ਜੂਠੇ ਭਾਂਡੇ

ਚੁੱਕ ਕੇ ਲੈ ਗਿਆਂ । ਸਾਡੇ ਵਲ ਜਿਵੇਂ ਉਸ ਦਾ ਧਿਆਨ ਹੀ ਨਹੀਂ ਸੀ । ਮੈਨੂੰ ਉਸ ਉਤੇ ਗੁੱਸਾ ਆਈ ਜਾਏ; ਮੈਂ ਉੱਚੀ ਆਵਾਜ਼ ਵਿਚ ਕਿਹਾ — "ਓ ਬਈ ! ਅਸੀਂ ਦੋ ਕੱਪ ਚਾਹ ਕਹੀ ਸੀ ।" ਮੇਰੀ ਆਵਾਜ਼ ਸੁਣ ਕੇ ਭੱਠੀ ਦੇ ਮਾਲਕ ਨੇ ਇਕ ਦਮ ਪਿਛਾਂਹ ਨਿਗਾਹ ਭੰਵਾਈ — "ਕਿੰਨੇ — ਦੋ ਕੱਪ ? ਉਸ ਨੇ ਉਲਟਾ ਪੁੱਛਿਆ — "ਹੁਣੇ ਆਉਂਦੀ ਹੈ ।"

"ਚਾਰ ਸਮੋਸੇ ਵੀ ਭੇਜ ਦੇਈਂ ਗਰਮ ਗਰਮ — ਕਿੰਨਾ ਚਿਰ ਹੋ ਗਿਆ ਹੈ ਬੈਠਿਆਂ ਨੂੰ ।" ਭੱਠੀ ਵਾਲੇ ਨੇ ਬਗ਼ੈਰ ਪਿੱਛਾਂਹ ਵੇਖਿਆਂ ਹੀ "ਅੱਛਾ ਸਾਹਿਬ" ਕਿਹਾ ।

"ਕਿਆ ਸ਼ਾਦੀ-ਵਾਦੀ ਹੋ ਗਈ ਥੀ ?" "ਮੈਂ ਪਤਾ ਨਹੀਂ ਕਿਵੇਂ ਇਹ ਪ੍ਰਸ਼ਨ ਪੁੱਛ ਗਿਆ — ਉਹ ਵੀ ਆਪਣੀ ਮਾਂ-ਬੋਲੀ ਛੱਡ ਕੇ । ਇਸ ਪ੍ਰਸ਼ਨ ਦੇ ਫ਼ੌਰਨ ਬਾਅਦ ਹੀ ਤੇਜ਼ੀ ਨਾਲ ਮੇਰੇ ਦਿਮਾਗ਼ ਵਿਚ ਇਸ ਦਾ ਉੱਤਰ ਵੀ ਆਪੇ ਹੀ ਘੁੰਮ ਗਿਆ — 'ਹੋਰ ਹੁਣ ਤਕ ਕੁਆਰਾ ਹੋਵੇਗਾਂ ।'

"ਹਾਂ ਸਾਹਬ ! ਤਿੰਨ ਬੱਚੇ ਵੀ ਨੇ — ਆਪ ਕੀ ਕਿਰਪਾ ਸੇ ।"

ਉਸ ਦੇ ਉੱਤਰ ਨਾਲ ਮੈਨੂੰ ਇਕ ਸ਼ਰਾਰਤ ਸੁੱਝੀ ਕਿ ਆਖ ਦਿਆਂ ਕਿ ਮੈਂ ਤਾਂ ਉਸ ਦੇ ਘਰ ਕਦੇ ਗਿਆ ਵੀ ਨਹੀਂ, ਮੇਰੀ ਕਿਰਪਾ ਕਿਵੇਂ ਹੋਈ ? — "ਕਿਰਪਾ ਤਾਂ ਈਸਵਰ ਦੀ ਐ ਭਾਈ, ਇਨਸਾਨ ਕੌਣ ਐ ?"

"ਭਗਵਾਨ !" ਭਾਵਕਤਾ ਵੱਸ ਸ਼ਾਮੂ ਦਾ ਚਿਹਰਾ ਹੋਰ ਕੱਸਿਆ ਗਿਆ । ਉਹ ਇਉਂ ਬੁੜ੍ਹਕਿਆਂ ਕਿ ਮੈਨੂੰ ਲੱਗਿਆ ਕਿ ਉਹ ਮੇਰੇ ਹੀ ਘਸੁੰਨ ਮਾਰੇਗਾ । ਉਹ ਸਿੱਧਾ ਤਣ ਕੇ ਬੈਠ ਗਿਆ — "ਕਿਥੇ ਐ ਉਹ ?" ਉਹ ਬੋਲੀ ਗਿਆ — "ਖ਼ਬਰੇ ਉਹ ਕਿਹੜੀ ਗੁਫ਼ਾ ਵਿਚ ਮੂੰਹ ਛੁਪਾਈ ਬੈਠਾ ਹੈ ? ਇਹ ਤਾਂ ਐਵੇਂ ਲੋਕਾਂ ਨੇ ਕਲਪਣਾ ਬਣਾ ਰੱਖੀ ਐ । ਰੱਬ ਤਾਂ ਆਪ ਹੋ, ਮੈਂ ਹਾਂ, ਇਹ ਤਮਾਮ ਲੋਕ ਹਨ — ਅਗਰ ਇਹ ਮਨੁਸ਼ ਨੂੰ ਸਮਝਣ ਤਾਂ ।" ਮੈਂ ਹੋਰ ਵੀ ਹੈਰਾਨ ਹੋ ਗਿਆ ਕਿ ਸੁਬਾਹ ਸ਼ਾਮ ਭਗਵਾਨ ਦੀ ਪੂਜਾ ਕਰਨ ਵਾਲਾ ਸ਼ਾਮੂ ਕਿਵੇਂ ਨਾਸਤਕ ਲੋਕਾਂ ਦੇ ਹੱਥ ਚੜ੍ਹ ਗਿਆ ? ਉਹ ਰੱਬ ਤੋਂ ਕਿਉਂ ਮੁਨਕਰ ਹੋ ਗਿਆ । 'ਮਨੁੱਖ' ਦੀ ਥਾਂ 'ਤੇ 'ਮਨੁੱਸ਼' ਸ਼ਬਦ ਦਾ ਉਚਾਰਣ ਇਹ ਭੁਲੇਖਾ ਵੀ ਪਾਉਂਦਾ ਸੀ ਕਿ ਉਸ ਨੂੰ ਕੋਈ ਰਿਸ਼ੀ-ਮੁਨੀ ਮਿਲ ਪਿਆ ਹੋਵੇਗਾ ।

"ਦੇਖਿਐ ਕਿਸੇ ਨੇ ਰੱਬ ?" ਉਹ ਹੋਰ ਜਜ਼ਬਾਤੀ ਹੋ ਗਿਆ —"ਇਹ ਤਾਂ ਪਿਆਰ ਦਾ ਨਾਂ ਹੈ, ਸਾਹਿਬ, ਜਿਸ ਦਾ ਇਕ ਹੀ ਅਕਾਰ ਹੈ — ਅਸਲ ਵਿਚ ਜਿਸ ਦਾ ਕੋਈ ਰੰਗ, ਰੂਪ, ਅਕਾਰ ਨਹੀਂ, ਜਿਸ ਨੂੰ ਕਿਸੇ ਘੇਰੇ ਵਿਚ ਨਹੀਂ ਬੰਨ੍ਹਿਆ ਜਾ ਸਕਦਾ — ਜੋ ਸਰਬ ਵਿਆਪੀ ਹੈ । ਪਰ ਇਥੇ ਰੱਬ ਦਾ ਨਾਂ ਤਾਂ ਹੈ — ਪਿਆਰ ਦਾ ਨਾਂ ਨਹੀਂ ।" ਮੈਂ ਸ਼ਾਮ ਲਾਲ ਦੀਆਂ ਅਜੇਹੀਆਂ ਗੱਲਾਂ ਤੋਂ ਡਰ ਗਿਆ ਤੇ ਮੇਰੀ ਦਿਲੀ ਇੱਛਾ ਹੋਈ ਕਿ ਉਹ ਅਜੇਹੀਆਂ ਗੱਲਾਂ ਬੰਦ ਕਰ ਦੇਵੇ ਜੋ ਜੀਵਨ ਵਿਚ ਕਿਤੇ ਕੰਮ ਨਹੀਂ ਆਉਂਦੀਆਂ ।

"ਠੱਗਾਂ, ਬਦਮਾਸ਼ਾਂ, ਚੋਰਾਂ ਤੇ ਰਿਸ਼ਵਤਖ਼ੋਰਾਂ ਨੂੰ ਰੱਬ ਦੀ ਲੋੜ ਹੈ ਪਰ ਮਨੁੱਖਤਾ ਦੇ ਹਿਤੈਸ਼ੀਆਂ ਨੂੰ ਪਿਆਰ ਦੀ ਲੋੜ ਹੈ ।" ਉਸ ਦੇ ਇਨ੍ਹਾਂ ਸ਼ਬਦਾਂ ਨਾਲ ਮੈਨੂੰ ਆਪਣੇ ਹੇਠਲੀ ਕੁਰਸੀ ਉਲਟਦੀ ਜਾਪੀ : ਮੈਂ ਜਾਣ ਬੁੱਝ ਕੇ ਹੀ ਉਸ ਦੀਆਂ ਗੱਲਾਂ

ਵਿਚ ਦਿਲਚਸਪੀ ਲੈਣੋਂ ਹਟ ਗਿਆ ।

"ਮਾਂ ਜੀ ਦਾ ਕੀ ਹਾਲ ਹੈ ?" ਉਸ ਨੇ ਆਪ ਹੀ ਗੱਲਾਂ ਦਾ ਰੁੱਖ਼ ਬਦਲ ਦਿੱਤਾ ।

"ਕੌਣ ਮਾਂ ਜੀ ? ਮੇਰੇ ਮਾਂ ਜੀ ਕੀ ?"

"ਨਹੀਂ ! ਨਹੀਂ !!" ਉਸ ਨੇ ਅੰਗੂਠੇ ਨਾਲ ਦੀ ਉਂਗਲ ਉਪਰ ਉਲਾਰੀ — "ਮੈਂ ਕੁਸ਼ੱਲਿਆ ਦੇਵੀ ਨੂੰ ਕਹਿੰਦਾ ਹਾਂ ।"

"ਉਸ ਨੂੰ ਮਾਂ ਕਦੋਂ ਤੋਂ ਕਹਿਣ ਲੱਗ ਪਿਆ ਸੀ ?"

"ਜਿਸ ਦਿਨ ਮੇਰੀ ਮਾਂ ਮਰ ਗਈ ਸੀ ।"

"ਅੱਛਾ ! ਅੱਛਾ !!—ਬਹੁਤ ਅੱਛਾ ਹੈ ।" ਮੈਨੂੰ ਖ਼ਾਸ ਕਿਸਮ ਦੀ ਤਸੱਲੀ ਅਤੇ ਕੁਸ਼ੱਲਿਆ ਦੀ ਇਸਤਰੀਅਤ ਉਤੇ ਫ਼ਖ਼ਰ ਹੋਇਆ ਕਿ ਉਹ ਸੱਚ-ਮੁੱਚ ਹੀ ਪਵਿੱਤਰਤਾ ਦੀ ਦੇਵੀ ਹੈ ।

"ਤੂੰ ਮੈਨੂੰ ਇਕ ਵਾਰ ਵੀ ਯਾਦ ਕਿਉਂ ਨਾ ਕੀਤਾ, ਸ਼ਾਮ ਲਾਲ ?"

"ਮੇਰਾ ਹੌਸਲਾ ਬੁਲੰਦ ਰਿਹਾ, ਸਾਹਿਬ । ਜੇ ਆਦਮੀ ਐਵੇਂ ਹੀ ਦੂਜੇ ਦੀ ਮਦਦ ਲੈਣ ਦੀ ਸੋਚ ਲਏ ਤਾਂ ਉਸ ਦਾ ਇਰਾਦਾ ਕਮਜ਼ੋਰ ਹੋ ਗਿਆ ਹੁੰਦੈ ।"

ਮੈਨੂੰ ਉਸ ਦੀ ਮੂਰਖਤਾ 'ਤੇ ਹੈਰਾਨੀ ਹੋਈ ਕਿ ਉਸ ਨੂੰ ਆਪਣਾ ਦਰਦ ਕਿਸੇ ਨਾਲ ਤਾਂ ਸਾਂਝਾ ਕਰਨਾ ਹੀ ਚਾਹੀਦਾ ਸੀ । ਇਥੇ ਤਾਂ ਆਦਮੀ ਦੀ ਉਹ ਜ਼ਾਤ ਰਹਿੰਦੀ ਹੈ ਜੋ ਦੂਜੇ ਦੇ ਦੁੱਖ-ਦਰਦ ਵਿਚ ਤਾਂ ਭਾਵੇਂ ਸਹਾਈ ਨਾ ਹੋਵੇ ਪਰ ਆਪਣੀ ਉਂਗਲ ਵਿਚ ਮਾਮੂਲੀ ਕੰਡਾ ਵੱਜੇ ਤੋਂ ਹੀ ਉਂਗਲ ਹਵਾ ਵਿਚ ਲਹਿਰਾਉਂਦੀ ਫਿਰੇਗੀ ਕਿ ਉਸ ਦੇ ਜੋ ਕੰਡਾ ਵੱਜਾ ਹੈ, ਉਹ ਕੋਈ ਸਾਧਾਰਨ ਕੰਡਾ ਨਹੀਂ । ਖ਼ਬਰੇ ਇਸ ਉਪਰ ਕਿਸੇ ਭਿਆਨਕ ਵਿਸੀਅਰ ਨਾਗ ਨੇ ਹੀ ਜ਼ਹਿਰ ਉਗਲੱਛ ਦਿੱਤੀ ਹੋਵੇ, ਪਰ ਇਹ ਸ਼ਾਮੂ ਕਿਸ ਮਿੱਟੀ ਦਾ ਬਣਿਆ ਹੋਇਆ ਸੀ ? ਹੁਣ ਤਾਂ ਜੀਵਨ ਦੀ ਤੋਰ ਹੀ ਬਦਲ ਰਹੀ ਹੈ । ਅਨੇਕਾਂ ਜੱਥੇਬੰਦੀਆਂ ਵੀ ਹਨ । ਉਸ ਦੀ ਥਾਂ ਮੈਂ ਹੁੰਦਾ ਤਾਂ ਕਿਸੇ ਜੱਥੇਬੰਦੀ ਦਾ ਜਨਰਲ ਸਕੱਤਰ ਹੋਣਾ ਸੀ ।

ਉਸ ਨੇ ਦੱਸਿਆ ਕਿ ਜਿਹੜਾ ਕਲਰਕ ਮੇਰੀ ਥਾਂ 'ਤੇ ਆਇਆ ਸੀ, ਘਰ ਦਾ ਕੰਮ ਕਰਨ ਤੋਂ ਜਵਾਬ ਦੇਣ ਕਰਕੇ ਬਹੁਤ ਹੀ ਤੰਗ ਤੇ ਪਰੇਸ਼ਾਨ ਕਰਨ ਲੱਗ ਪਿਆ ਸੀ । ਨਵੇਂ ਸਾਹਿਬ ਦੇ ਕੰਨ ਭਰ ਕੇ ਉਹਨੇ ਉਸ ਦੀ ਪੋਸਟ ਮਾਲੀ ਕਮ ਵਾਟਰਮੈਨ ਤੋਂ ਬਦਲ ਕੇ ਸਵੀਪਰ ਕਮ ਚੌਕੀਦਾਰ ਕਰਵਾ ਦਿੱਤੀ ।

"ਮੈਂ ਅੜ ਗਿਆ, ਸਾਹਿਬ ।" ਉਸ ਨੇ ਦੱਸਿਆ — "ਦੇਖੋ ਨਾ ਜਨਾਬ, ਜੋ ਪਹਿਲੇ ਆਰਡਰਾਂ ਤੇ ਲਿਖਿਆ ਹੋਇਐ ਤੇ ਜਿਸ ਦੀ ਐਂਟਰੀ ਸਰਵਿਸ ਬੁੱਕ ਵਿਚ ਹੋਈ ਹੋਈ ਐ, ਅਸਲ ਪੋਸਟ ਤਾਂ ਮੇਰੀ ਉਹੀ ਹੋਈ । ਮੈਂ ਕਿਹਾ ਮੈਂ ਤਾਂ ਕਾਨੂੰਨ ਦੀ ਪਾਲਣਾ ਕਰੂੰ ।"

ਉਸ ਦੀ ਅਗਲੀ ਗੱਲ ਨੇ ਤਾਂ ਮੈਨੂੰ ਵਲੂੰਧਰ ਕੇ ਰੱਖ ਦਿੱਤਾ ਕਿ ਉਸ ਚਮਚੇ ਨੇ ਬਰਾੜ ਸਾਹਿਬ ਦੇ ਕੰਨ ਭਰੇ ਕਿ ਸ਼ਾਮ ਲਾਲ ਮੇਰੇ ਘਰ ਦਾ ਸਾਰਾ ਕੰਮ ਤਾਂ ਕਰਦਾ ਸੀ, ਕਿਉਂਕਿ ਉਸ ਦੇ ਕੁਸ਼ੱਲਿਆ ਨਾਲ ਨਾਜਾਇਜ਼ ਸਬੰਧ ਸਨ — 'ਤੇ ਮੈਂ ਆਪਣੀ ਮਾਂ ਬਾਰੇ ਇਹ ਕੁੱਝ ਕਿਵੇਂ ਸੁਣ ਸਕਦਾ ਸੀ ?" ਸ਼ਾਮੂ ਰੋਹ ਵਿਚ ਆ ਗਿਆ ਅਤੇ

ਉਸ ਦੀਆਂ ਅੱਖਾਂ ਛਲਕ ਪਈਆਂ ਜੋ ਉਸ ਨੇ ਦੱਬ ਕੇ ਘੁੱਟ ਲਈਆਂ।

ਮੇਰਾ ਧਿਆਨ ਉਸ ਦੀਆਂ ਗੱਲਾਂ ਤੋਂ ਉਖੜ ਗਿਆ ਸੀ। ਮੈਂ ਸੋਚ ਰਿਹਾ ਸਾਂ ਕਿ ਮੈਂ ਕੱਲ੍ਹ ਨੂੰ ਹੀ ਮਲੇਰਕੋਟਲੇ ਜਾਵਾਂ ਤੇ ਉਸ ਐਸ. ਡੀ. ਓ. ਦੇ ਬੱਚੇ ਅਤੇ ਨਾਲੇ ਉਸ ਦੇ ਦੱਲਿਆਂ ਨੂੰ ਗਲਵੇਂ ਤੋਂ ਫੜ ਕੇ ਪੁੱਛਾਂ ਕਿ ਉਨ੍ਹਾਂ ਨੂੰ ਕੀ ਤਕਲੀਫ਼ ਹੈ ? ਮੈਂ ਪੰਦਰਾਂ ਸੋਲ੍ਹਾਂ ਸਾਲ ਪੁਰਾਣੀਆਂ ਘਟਨਾਵਾਂ ਦੀਆਂ ਲੜੀਆਂ ਜੋੜਦਾ ਰਿਹਾ। ਮੈਂ ਉਦੋਂ ਆਪਣੇ ਆਪ ਵਿਚ ਆਇਆ ਜਦੋਂ ਸ਼ਾਮ ਲਾਲ ਦੱਸ ਰਿਹਾ ਸੀ ਕਿ ਉਸ ਨੇ ਚੁਗ਼ਲਖ਼ੋਰ ਕਲਰਕ ਮੂਹਰੇ ਝੱਗਾ ਚੁੱਕ ਦਿੱਤਾ ਸੀ : "ਮੇਰਾ ਦੁੰਬ ਪਕੜ ਲੈ ਸਾਲੇ, ਤੇਰੀ ਭੈਣ..." ਸ਼ਾਮੂ ਖ਼ਾਸ ਹੀ ਅੰਦਾਜ਼ ਵਿਚ ਬੋਲ ਰਿਹਾ ਸੀ।

ਉਸ ਦੀ ਗੁਪਤ ਰਿਪੋਰਟ ਖ਼ਰਾਬ ਕਰ ਦਿੱਤੀ ਗਈ। ਉਸ ਦੀਆਂ ਜਵਾਬ-ਤਲਬੀਆਂ ਨੂੰ ਲੈ ਕੇ ਕਲਰਕਾਂ ਨੇ ਉਸ ਨੂੰ ਦੱਬ ਕੇ ਤੰਗ ਕੀਤਾ — ਵਿਚੋਂ ਗੱਲ ਸੀ ਘਰ ਦਾ ਕੰਮ ਕਰਾਉਣ ਦੀ। ਪ੍ਰਬੰਧਕੀ ਅਧਾਰ 'ਤੇ ਉਸ ਦੀ ਬਦਲੀ ਹੋ ਗਈ। ਉਸ ਦੀ ਗੁਪਤ ਰਿਪੋਰਟ, ਜਿਸ ਵਿਚ ਉਸ ਨੂੰ ਖ਼ਬਤੀ, ਝਗੜਾਲੂ ਅਤੇ ਹੁਕਮ ਦੀ ਅਵੱਗਿਆ ਕਰਨ ਵਾਲਾ, ਨਾਮਿਲਣਸਾਰ ਆਦਿ ਦੱਸਿਆਂ ਗਿਆ ਸੀ — ਨਵੇਂ ਅਫ਼ਸਰ ਲਈ ਉਹਨੂੰ ਦੂਰ ਅਤੇ ਤੰਗ ਕਰ ਕੇ ਰੱਖਣ ਲਈ ਕਾਫ਼ੀ ਸੀ। ਕਦੇ ਚਿਤਾਵਨੀ, ਕਦੇ ਛਾਂਟੀ ਦਾ ਡਰ ਤੇ ਕਦੇ ਤਰੱਕੀ ਬੰਦ ਆਦਿ ਸਜ਼ਾਵਾਂ ਨਾਲ ਉਸ ਨੂੰ ਨਿਵਾਜਿਆ ਗਿਆ। ਜਿੰਨੀ ਵਾਰ ਵੀ ਉਸ ਨੇ ਉੱਪਰ ਲਿਖਾ-ਪੜ੍ਹੀ ਕੀਤੀ ਤਾਂ ਸਬੰਧਤ ਅਰਜ਼ੀ ਉਸ ਦੇ ਸਬੰਧਤ ਅਫ਼ਸਰ ਕੋਲ ਪਹੁੰਚ ਜਾਂਦੀ, ਜਿਸ ਦੇ ਬਦਲੇ ਉਸ ਦੀ ਉਚਿਤ ਪ੍ਰਣਾਲੀ ਦੀ ਵਰਤੋਂ ਨਾ ਕਰਨ ਕਰਕੇ ਹੋਰ ਜਵਾਬ-ਤਲਬੀ ਹੋ ਜਾਂਦੀ।

"ਐਸ, ਡੀ. ਓ. ਨਾਲ ਕੀ ਹੋ ਗਿਆ ਸੀ ?" ਮੇਰਾ ਧਿਆਨ ਉਖੜ ਗਿਆ ਸੀ, ਜਿਸ ਕਰਕੇ ਮੈਨੂੰ ਪੂਰੀ ਗੱਲ ਦੀ ਸਮਝ ਨਹੀਂ ਸੀ ਆਈ ਕਿ ਉਸ ਨਾਲ ਉਹ ਕਿਵੇਂ ਉਲਝ ਪਿਆ ਸੀ। ਅਫ਼ਸਰ ਨੇ ਉਸ ਨੂੰ 'ਸਾਲਾ ਚੂੜ੍ਹਾ' ਕਹਿ ਦਿੱਤਾ ਸੀ। ਇਸੇ ਕਰਕੇ ਮੈਂ ਉਸ ਨੂੰ ਦੁਬਾਰਾ ਦੱਸਣ ਲਈ ਕਿਹਾ।

"ਮੇਰੇ ਤਾਂ ਭੈਣ ਨਹੀਂ, ਸਾਹਿਬ — ਮੈਨੂੰ ਸਾਲਾ ਨਾ ਕਹੋ — ਮੈਂ ਸਾਲਾ ਬਣਨਾ ਨਹੀਂ, ਬਣਾਉਣਾ ਜਾਣਦਾ ਹਾਂ।" ਉਸ ਦੀ ਇਸ ਮਜਾਲ 'ਤੇ ਐਸ. ਡੀ. ਓ. ਬਰਾੜ ਨੇ ਉਸ ਦੇ ਉਪਰੋਥੱਲੀ ਦੋ ਤਿੰਨ ਥੱਪੜ ਮਾਰ ਦਿੱਤੇ ਸਨ। ਅਗੋਂ ਉਸ ਨੇ ਕਿਹੜਾ ਵੰਗਾਂ ਪਾਈਆਂ ਹੋਈਆਂ ਸਨ — "ਇੱਕੋ ਤਕੜੇ ਘਸੁੰਨ ਨਾਲ ਖੱਬੀ ਖ਼ਾਨ ਦੇ ਦੰਦਾਂ 'ਚੋਂ ਖ਼ੂਨ ਕੱਢ ਦਿੱਤਾ। ਸਾਲਾ ਕੋਈ ਵੀ ਹਮਾਇਤੀ ਨਾ ਬਣਿਆ। ਕੋਈ ਸੀਟਾਂ 'ਚੋਂ ਵੀ ਨਾ ਉਠਿਆ; ਖੁੰਬ ਠੱਪ 'ਤੀ ਵੱਡੇ ਅਫਸਰ ਦੀ।" ਸ਼ਾਮੂ ਨੇ ਹਾਲੇ ਵੀ ਮੁੱਠੀ ਘੁੱਟੀ ਹੋਈ ਸੀ। "ਮਾਰ ਮਾਰ ਕੇ ਚਾਂਦੀ ਬਣਾ 'ਤੀ ਸਾਲੇ ਬਹਿਨ ਚੋ...।"

ਦੂਜੇ ਦਿਨ ਡਿਊਟੀ ਆਫ਼ ਹੋਣ ਤੋਂ ਮਗਰੋਂ ਐਸ. ਡੀ. ਓ. ਨੇ ਮੁੰਡਿਆਂ ਨੂੰ ਸ਼ਰਾਬ ਪਿਆ ਕੇ ਉਸ 'ਤੇ ਹਮਲਾ ਕਰਵਾ ਦਿੱਤਾ। ਉਸੇ ਝੜਪ ਵਿਚ ਉਸ ਦੇ ਦੰਦ ਉਖੜੇ ਸਨ, "ਇਹ ਕੋਈ ਸੂਰਮਗਤੀ ਤਾਂ ਨਾ ਹੋਈ, ਸਾਹਿਬ" ਸ਼ਾਮ ਲਾਲ ਨਾਲੋ ਨਾਲ ਆਪਣੀ ਪ੍ਰੋੜ੍ਹਤਾ ਆਪ ਹੀ ਕਰੀ ਜਾਂਦਾ ਸੀ।

"ਤੂੰ ਮੈਨੂੰ ਕਿਉਂ ਨਾ ਯਾਦ ਕੀਤਾ ?" ਮੈਂ ਉਸ ਦੇ ਸਾਹਮਣੇ ਬੈਠਾ ਮਾਣ ਅਤੇ

ਆਪਣੇ ਆਪ ਨੂੰ ਕਿਸੇ ਦੈਵੀ-ਸ਼ਕਤੀ ਦਾ ਮਾਲਕ ਅਨੁਭਵ ਕਰ ਰਿਹਾ ਸਾਂ — "ਮੈਂ ਵੇਖਦਾ ਉਸ ਉੱਲੂ ਦੇ ਪੱਠੇ ਨੂੰ।"

"ਉਸ ਨਾਲ ਕੀ ਹੋਣਾ ਸੀ, ਸਾਹਿਬ ? ਵੇਖ ਤਾਂ ਮੈਂ ਹੀ ਲਿਆ ਸੀ ਉਹਨੂੰ। ਬੇਸ਼ੱਕ ਇਸ ਦਾ ਮੁੱਲ ਮੈਨੂੰ ਬਹੁਤ ਉਤਾਰਨਾ ਪਿਆ — ਇਹ ਤਾਂ ਉਤਾਰਨਾ ਹੀ ਪੈਂਦਾ ਐ — ਨਹੀਂ ?" ਸ਼ਾਮੂ ਨੇ ਇਕ ਪੈਰ ਬੈਂਚ 'ਤੇ ਰੱਖ ਲਿਆ। ਇਸ ਨਾਲ ਮੈਨੂੰ ਉਸ ਕੋਲ ਬੈਠਣ ਵਿਚ ਕੁਝ ਹੱਤਕ ਜੇਹੀ ਵੀ ਮਹਿਸੂਸ ਹੋਈ ਕਿ ਵੇਖਣ ਵਾਲੇ ਪਤਾ ਨਹੀਂ ਕੀ ਸੋਚਣਗੇ ਕਿ ਐਸਿਸਟੈਂਟ ਸੁਪਰਿਨਟੈਂਡੈਂਟ ਬਾਬੂ ਪਰਸ਼ੋਤਮ ਲਾਲ ਦੇ ਕਿਹੋ ਜੇਹੇ ਚੁਗਦ ਬੰਦਿਆਂ ਨਾਲ ਸਬੰਧ ਹਨ। ਸ਼ਾਮੂ ਨੇ ਅੱਗੇ ਦੱਸਿਆ ਕਿ ਉਸੇ ਰਾਤ ਉਹ ਆਪ ਸ਼ਰਾਬ ਪੀ ਕੇ ਐਸ. ਡੀ, ਓ. ਦੀ ਕੋਠੀ ਮੂਹਰੇ ਜਾ ਕੇ ਬੁੱਕਿਆ : "ਨਿੱਕਲ ਵੱਡਾ ਸੂਰਮਾ — ਤੇਰਾ ਭਣੋਈਆ ਖੜ੍ਹੈ ਬਾਹਰ — ਆਹ ਰੱਖ ਛੁਹਾਰਾ ਇਹਦੇ ਹੱਥ 'ਤੇ ਵੱਡਾ ਸਾਹਿਬ, ਬਣਿਆ ਫਿਰਦਾ ਸੀ, ਬਾਹਰ ਨਾ ਨਿਕਲਿਆ।"

ਅੱਜ ਕੱਲ੍ਹ ਉਹ ਜ਼ਮਾਨਤ 'ਤੇ ਆਇਆ ਹੋਇਆ ਸੀ — "ਮੈਂ ਆਪਣਾ ਰਾਹ ਬਦਲਣ ਲਈ ਕਦੀ ਵੀ ਤਿਆਰ ਨਹੀਂ. ਸਾਹਿਬ ! ਆਪ ਦੇ ਸਾਮ੍ਹਣੇ ਤਾਂ ਮੈਂ ਇਕ ਅਦਨਾ ਇਨਸਾਨ ਹਾਂ — ਇਕ ਦਮ ਮਾਮੂਲੀ ਆਦਮੀ।"

"ਤੇਰੇ ਬੀਵੀ-ਬੱਚੇ ?" ਮੈਂ ਉਸ ਕੋਲੋਂ ਪੁੱਛਿਆ।

ਉਸ ਨੇ ਦੱਸਿਆ ਕਿ ਉਹ ਚਹੁਤ ਭੈੜੀ ਹਾਲਤ ਵਿਚ ਰਹਿ ਰਹੇ ਸਨ। ਉਸ ਦੀ ਪਤਨੀ ਗੋਬਿੰਦਗੜ੍ਹ ਆਪਣੇ ਹੀ ਘਰ ਰਹਿੰਦੀ ਸੀ ਅਤੇ ਉਸ ਕੋਲ ਕਈ ਵੱਡੇ ਘਰਾਂ ਦਾ ਕੰਮ ਸੀ। ਮੈਂ ਕਲਪਣਾ ਕੀਤੀ ਕਿ ਸਾਈਕਲ ਦੇ ਮਡਗਾਰਡ ਦਾ ਕੜਛਾ ਜੇਹਾ ਬਣਾ ਕੇ ਮੋਢੇ 'ਤੇ ਗੰਦਗੀ ਵਾਲਾ ਮੱਖੀਆਂ ਦਾ ਭਰਿਆ ਪੀਪਾ ਚੁੱਕੀ, ਉਹ ਘਰ-ਘਰ ਫਿਰਦੀ ਹੋਵੇਗੀ, ਤੇ ਫਿਰ ਕਮੇਟੀ ਵਾਲਿਆਂ ਵਲੋਂ ਦਿੱਤੀ ਗਈ ਦੋ ਪੱਹੀਆਂ ਵਾਲੀ ਰੇੜ੍ਹੀ, ਜਿਸ ਉਪਰ 'ਮ. ਕ. ਗੋਬਿੰਦਗੜ੍ਹ' ਲਿਖਿਆ ਹੋਵੇਗਾ, ਦੁਹਾਂ ਹੱਥਾਂ ਨਾਲ ਧੱਕਦੀ ਸੜਕ ਦੇ ਉਤੇ ਹੀ ਲੱਗੇ ਗੰਦਗੀ ਦੇ ਢੇਰ ਉੱਤੇ ਉਲਟਾ ਆਉਂਦੀ ਹੋਵੇਗੀ, ਅਤੇ ਦੁਪਹਿਰ ਵੇਲੇ ਸਾਰਾ ਮੂੰਹ ਘੁੰਡ ਵਿਚ ਕੱਜੀ, ਸਿਰ 'ਤੇ ਛਾਬਾ ਰੱਖੀ ਰੋਟੀਆਂ ਮੰਗਦੀ ਫਿਰਦੀ ਹੋਵੇਗੀ। ਗਰਮ ਸਮੋਸੇ ਦੀ ਬੁਰਕੀ ਚਮਚੇ ਨਾਲ ਮੂੰਹ ਵਿਚ ਪਾਉਂਦਿਆਂ ਮੈਨੂੰ ਕੁੱਝ ਕਚਿਆਣ ਜੇਹੀ ਆਈ : 'ਸਾਲੀ ਕਿਆ ਜ਼ਿੰਦਗੀ ਹੈ — ਇਨਸਾਨ ਦੀ, ਇਸ ਸਮਾਜ ਵਿਚ — ਇਹ ਵੀ ਤਾਂ ਇਨਸਾਨ ਹੀ ਨੇ...।' ਮੈਂ ਚਿੱਤ ਵਿਚ ਕਿਹਾ।

"ਦੇਖ ਬਈ, ਸ਼ਾਮ ਲਾਲ", ਮੈਂ ਬਾਬੂਆਂ ਵਾਲੀ ਭਾਸ਼ਾ ਵਿਚ ਕਿਹਾ — "ਆਖ਼ਰ ਤੂੰ ਇਕ ਗ਼ਰੀਬ ਆਦਮੀ ਸੈਂ — ਤੈਨੂੰ ਆਪਣੇ ਬੀਵੀ-ਬੱਚਿਆਂ ਦਾ ਤਾਂ ਖ਼ਿਆਲ ਰੱਖਣਾ ਚਾਹੀਦਾ ਸੀ।" ਮੈਨੂੰ ਇਹ ਤਾਂ ਖ਼ਿਆਲ ਹੀ ਨਹੀਂ ਸੀ ਰਿਹਾ ਕਿ ਮੇਰੀ ਸੱਚੇ ਦਿਲੋਂ ਕੀਤੀ ਹਮਦਰਦੀ ਦੇ ਅਰਥ ਸ਼ਾਮੂ ਲਈ ਉਸ ਗਾਲ੍ਹ ਨਾਲੋਂ ਵੀ ਚੰਦਰੇ ਸਨ ਜਿਨ੍ਹਾਂ ਨੂੰ ਉਹ ਗ਼ੁਲਾਮੀ ਦਾ ਪ੍ਰਤੀਕ ਕਿਹਾ ਕਰਦਾ ਸੀ। ਉਹ ਇਕ ਦਮ ਹੀ ਮੇਰੇ ਵੱਲ ਕੌੜ-ਕੌੜ ਕੇ ਵੇਖਣ ਲੱਗ ਪਿਆ।

"ਸਾਹਿਬ ! ਆਪ ਵੀ ਐਸਾ ਸੋਚਦੇ ਓਂ ?" ਉਹ ਇਕ ਦਮ ਜਜ਼ਬਾਤੀ ਹੋ ਗਿਆ। ਸ਼ਾਇਦ ਉਹ ਨਹੀਂ ਸੀ ਜਾਣਦਾ ਕਿ ਮੈਂ ਅੱਜ ਕੱਲ੍ਹ ਬਹੁਤ ਸਮਝਦਾਰੀ ਤੋਂ

ਕੰਮ ਲੈਣ ਲੱਗ ਪਿਆ ਸਾਂ । ਸ਼ਾਮੂ ਨੂੰ ਮੇਰੀ ਇਹ ਸਚਾਈ ਵੀ ਚੰਗੀ ਨਹੀਂ ਸੀ ਲੱਗਣੀ ਕਿ ਮੇਰੇ ਵਾਲੇ ਅਸੂਲ ਅੱਜ ਕਲ੍ਹ ਸਾਡੇ ਅਚਾਰ-ਵਿਵਹਾਰ ਦਾ ਅੰਗ ਹਨ । ਅਫ਼ਸਰ ਲੋਕ ਮੇਰੇ 'ਤੇ ਬਾਗ਼ੋ-ਬਾਗ਼ ਸਨ । ਉਹ ਮੈਨੂੰ ਸਿਆਣਾ, ਇਮਾਨਦਾਰ, ਸਮਝਦਾਰ ਅਤੇ ਨੇਕ ਆਚਰਣ ਵਾਲਾ ਸਮਝਦੇ ਸਨ । ਸ਼ਾਮੂ ਇਸ ਮਾਮਲੇ ਵਿਚ ਬਹੁਤ ਪਛੜ ਗਿਆ ਸੀ । ਜ਼ਮਾਨੇ ਦੀ ਦੌੜ 'ਚੋਂ ਉਹ ਬਹੁਤ ਪਿੱਛੇ ਰਹਿ ਗਿਆ ਸੀ । ਇਹ ਮੇਰੀ ਹੀ ਨਹੀਂ ਸਾਡੇ ਸਮੁੱਚੇ ਬਾਬੂ ਵਰਗ ਦੀ ਸੋਚ ਸੀ ।

ਮੈਂ ਉਸ ਦੀ ਤੱਕਣੀ ਦਾ ਮੁਕਾਬਲਾ ਨਾ ਕਰ ਸਕਿਆ—"ਠੀਕ ਐ, ਸੰਘਰਸ਼ ਵੀ ਇਨਸਾਨੀ ਜੀਵਨ ਦਾ ਕਰਤੱਵ ਹੈ," ਤੇ ਮੈਂ ਘਸਿਆ-ਪਿਟਿਆ ਅਖਾਣ ਉਚਾਰ ਦਿੱਤਾ—"ਠੀਕ ਸਿਆਣੇ ਕਹਿੰਦੇ ਨੇ, ਸੰਘਰਸ਼ ਹੀ ਜ਼ਿੰਦਗੀ ਦਾ ਦੂਜਾ ਨਾਂ ਹੈ । "ਸ਼ਾਮ ਵਿਅੰਗ ਭਰੇ ਅੰਦਾਜ਼ ਵਿਚ ਮੁਸਕ੍ਰਾਇਆ । ਸ਼ਾਇਦ ਉਹ ਮੈਨੂੰ ਦੋਗ਼ਲੀ ਨਸਲ ਦਾ ਘੋੜਾ ਸਮਝਦਾ ਹੋਵੇ—"ਠੀਕ ਐ ਸੰਘਰਸ਼ ਵੀ ਜੀਵਨ ਹੁੰਦਾ ਹੈ ।" ਮੈਂ ਔਕੜ ਵਿਚ ਪਏ ਵਿਅਕਤੀ ਵਾਂਗ ਦੂਹਰਾ ਗਿਆ ।

"ਨਹੀਂ, ਸੰਘਰਸ਼ ਹੀ ਜੀਵਨ ਹੁੰਦਾ ਹੈ ।" ਉਸ ਨੇ ਜ਼ੋਰ ਦੇ ਕੇ ਕਿਹਾ—"ਮੈਨੂੰ ਸਮਝਾਉਣ ਵਾਲੇ ਬਹੁਤ ਸੀਗੇ—ਕੋਈ ਕਹਿੰਦਾ ਸੀ ਕਿ ਮੈਂ ਸਾਹਿਬ ਕੋਲੋਂ ਮੁਆਫ਼ੀ ਮੰਗ ਲਵਾਂ, ਪਰ 'ਮੁਆਫ਼ੀ' ਨਾਂ ਦਾ ਸ਼ਬਦ ਤਾਂ ਮੈਂ ਜ਼ਿੰਦਗੀ 'ਚ ਸਿੱਖਿਆ ਹੀ ਨਹੀਂ । ਮੁਆਫ਼ੀ ਮੰਗਣ ਨਾਲ ਤਾਂ ਅੱਧੀ ਮੌਤ ਹੋ ਜਾਂਦੀ ਐ, ਆਦਮੀ ਦੀ ।" ਬੋਲਦਿਆਂ ਬੋਲ-ਦਿਆਂ ਉਸ ਨੂੰ ਜ਼ੋਰ ਦਾ ਅੱਥੂ ਆ ਗਿਆ । ਉਸ ਦੀਆਂ ਅੱਖਾਂ ਅਤੇ ਗਰਦਨ ਦੀਆਂ ਨਾੜਾਂ ਉਭਰ ਆਈਆਂ—"ਬਾਪ ਰੇ"—ਆਖ ਕੇ ਉਹ ਖੰਘਦਾ ਖੰਘਦਾ ਬਾਹਰ ਚਲਾ ਗਿਆ । ਮੇਰਾ ਜੀਅ ਮਿਤਲਾ ਗਿਆ; ਕਿਉਂਕਿ ਉਸ ਦੇ ਬਾਹਰ ਚਲੇ ਜਾਣ ਮਗਰੋਂ ਵੀ ਉਸ ਦੀ ਖੰਘਦੇ ਦੀ ਤਸਵੀਰ ਅਤੇ ਨਿੱਕੇ-ਨਿੱਕੇ ਕਾਲੇ-ਪੀਲੇ ਦੰਦ ਮੇਰੀਆਂ ਅੱਖਾਂ ਅੱਗੋਂ ਹਟ ਨਹੀਂ ਸਨ ਰਹੇ । ਉਸ ਦਾ ਕਰੂਪ ਚਿਹਰਾ ਉਵੇਂ ਜਿਵੇਂ ਦਿੱਸ ਰਿਹਾ ਸੀ ।

ਠੀਕ ਹੋ ਕੇ ਉਹ ਮੁੜ ਆਪਣੀ ਕੁਰਸੀ 'ਤੇ ਆ ਬੈਠਾ । ਮੈਂ ਸੋਚਿਆ—'ਆਦਮੀ ਸੱਚ-ਮੁੱਚ ਹੀ ਆਦਮੀ ਹੈ—ਖਾ ਕੇ ਰੂੜੀਆਂ ਗੰਦੀਆਂ ਕਰਨ ਵਾਲੇ ਤਾਂ ਬਥੇਰੇ ਨੇ ਪਰ ਜ਼ਮਾਨੇ ਵਿਚ ਆਦਮੀ ਘੱਟ ਨੇ ।'

ਉਸ ਨੇ ਬੀੜੀਆਂ ਦਾ ਬੰਡਲ ਕੱਢਿਆ ਤੇ ਬੀੜੀ ਸੁਲਘਾ ਲਈ—"ਬਾਊ ਜੀ !" ਉਹ 'ਸਾਹਿਬ' ਤੋਂ 'ਬਾਊ ਜੀ' 'ਤੇ ਆ ਗਿਆ—"ਮੈਂ ਤਾਂ ਇਕ ਅਦਨਾ ਇਨਸਾਨ ਹਾਂ—ਆਪ ਜੇਹੇ ਲੋਕਾਂ ਦੀ ਤਾਂ ਮੈਂ ਪੈਰਾਂ ਦੀ ਖਾਕ ਵੀ ਨਹੀਂ ।" ਮੈਨੂੰ ਕੁਝ ਹੀਣਤ ਜੇਹੀ ਆਈ ਤੇ ਮੈਨੂੰ ਆਪਣਾ ਆਪਾ ਉਸ ਦੇ ਸਾਮ੍ਹਣੇ ਸੁੰਗੜਦਾ ਸੁੰਗੜਦਾ ਮਹਿਸੂਸ ਹੋਇਆ । —"ਨਹੀਂ ਐਸੀ ਤਾਂ ਕੀ ਗੱਲ ਹੈ ?" ਮੈਂ ਉਸ ਦੇ ਵਿਚਕਾਰ ਹੀ ਇੰਨਾ ਕੁ ਆਖ ਸਕਿਆ ਸਾਂ ਪਰ ਮੇਰੀ ਇਹ ਗੱਲ ਉਸ ਦੇ ਅਗਲੇ ਸ਼ਬਦਾਂ ਵਿਚ ਦਬ ਕੇ ਰਹਿ ਗਈ ਸੀ—"ਆਖ਼ਰ ਮੇਰੀ ਵੀ ਤਾਂ ਕੋਈ ਇੱਜ਼ਤ ਹੈ ।"

ਉਸ ਤੋਂ ਬਾਅਦ ਤਾਂ ਉਸ ਨੇ ਬੀੜੀ ਬੁੱਝਣ ਹੀ ਨਹੀਂ ਦਿੱਤੀ । ਇਕ ਤੋਂ ਬਾਅਦ

ਇਕ ਸੁਲਘਾ ਲੈਂਦਾ ਰਿਹਾ। ਮੇਰੇ ਆਸ-ਪਾਸ ਤੰਬਾਕੂ ਦੇ ਧੂਏਂ ਦੀ ਕੌੜੀ ਬੂ ਫੈਲੀ ਹੋਈ ਸੀ।

"ਬੱਸ ਇਨਸਾਫ਼ ਮਿਲਦੈ ਪੈਸੇ ਵਾਲਿਆਂ ਨੂੰ—ਮੇਰੇ ਵਰਗੇ ਅਦਨੇ ਆਦਮੀ ਨੂੰ ਕੌਣ ਪੁੱਛਦੈ। ਪੁਲਸ ਵਾਲਿਆਂ ਨੇ ਵੀ ਅਫ਼ਸਰ ਦੀ ਸੁਣੀ। ਐਫ਼. ਆਈ. ਆਰ. ਠੋਕ ਕੇ ਲਿਖੀ ਗਈ ਹੈ। ਉਹ ਅਫ਼ਸਰ ਸੀ—ਉਹਦੀ ਸੁਣੀ ਗਈ। ਮੈਨੂੰ ਕਿਸੇ ਨੇ ਸ਼ਰੀਫ਼ ਆਦਮੀ ਹੀ ਨਹੀਂ ਗਿਣਿਆ, ਬਲਕਿ ਆਦਮੀ ਹੀ ਨਹੀਂ ਗਿਣਿਆ। ਇਹ ਸਭ ਮੇਰੀ ਨੀਵੀਂ ਜ਼ਾਤ ਕਰਕੇ ਈ ਹੋਇਆ। ਜੇ ਮੇਰੇ ਕੋਲ ਪੈਸਾ ਹੁੰਦਾ—ਫੇਰ ਗੱਲ ਏਦੂੰ ਬਿਲਕੁਲ ਉਲਟ ਨਾ ਕਰ ਵਿਖਾਉਂਦਾ!"——ਹੁਣ ਉਸ ਉਪਰ ਗੁੰਡਾ-ਗਰਦੀ ਦਾ ਕੇਸ ਚੱਲ ਰਿਹਾ ਸੀ।

ਮੈਂ ਸੋਚ ਰਿਹਾ ਸਾਂ ਕਿ ਜੇ ਉਹ ਕੇਸ ਹਾਰ ਗਿਆ ਤਾਂ ਉਹ ਜ਼ਰੂਰ ਹੀ ਨੌਕਰੀ ਤੋਂ ਹੱਥ ਧੋ ਬੈਠੇਗਾ। ਫਿਰ ਉਸ ਦਾ ਜੀਵਨ-ਪੰਧ ਕਿਵੇਂ ਤੁਰੇਗਾ; ਜਦੋਂ ਕਿ ਮਨੁੱਖੀ ਜੀਵਨ ਤਾਂ ਦਿਨ-ਬਦਿਨ ਤੰਗ ਤੇ ਸਾਹ-ਘੋਟੂ ਹੁੰਦਾ ਜਾ ਰਿਹਾ ਹੈ।

"ਤੂੰ ਇਹ ਸਭ ਕੁਝ ਕਾਹਦੇ ਲਈ ਕਰ ਰਿਹੈਂ, ਮੇਰੇ ਮਿੱਤਰ?" ਮੈਨੂੰ ਉਸ ਉਤੇ ਰਹਿ ਰਹਿ ਕੇ ਤਰਸ ਆ ਰਿਹਾ ਸੀ—"ਤੂੰ ਜ਼ਮਾਨੇ ਦੀ 'ਵਾ ਵੱਲ ਵੀ ਵੇਖ—ਸਿਆਣੇ ਕਹਿੰਦੇ ਐ ਜਿਹੋ ਜਿਹੀ ਹਵਾ ਵਗਦੀ ਹੋਵੇ ਉਹੋ ਜਿਹਾ ਓਹਲਾ ਕਰ ਲਈਦੈ—ਤੂੰ ਵੀ ਢਾਲ ਆਪਣੇ ਆਪ ਨੂੰ—ਇਕ ਵਾਰ ਦਾ ਵੇਲਾ ਖੁੰਝਿਆ ਮੁੜ ਕੇ ਹੱਥ ਨਹੀਂ ਆਉਂਦਾ।" ਜ਼ਿੰਦਗੀ ਦੇ ਕੌੜੇ ਤਜਰਬੇ ਨੇ ਮੈਨੂੰ ਇਹੀ ਸਿੱਖਿਆ ਦਿੱਤੀ ਸੀ ਜੋ ਹੁਣ ਮੈਂ ਆਪਣੇ ਸਨੇਹੀ ਨੂੰ ਦੇ ਸਕਦਾ ਸਾਂ।

ਪਰ ਸ਼ਾਮ ਲਾਲ ਨੂੰ ਤਾਂ ਮੇਰੀ ਗੱਲ ਦੀ ਔਖ ਹੋ ਗਈ ਸੀ—"ਬਾਊ ਜੀ!" ਉਹ ਟੁਣਕ ਪਿਆ ਸੀ—"ਇਹ ਸ਼ਾਮ ਲਾਲ ਚੂੜ੍ਹੇ ਦਾ ਪੁੱਤ ਐ—ਚੂੜ੍ਹੇ ਦਾ। ਹਾਂ ਇਹ ਵਿਚਕਾਰੋਂ ਤਾਂ ਟੁੱਟ ਜਾਏਗਾ ਪਰ ਕਿਸੇ ਦਾ ਲਿਫ਼ਾਇਆ ਲਿਫ਼ੇਗਾ ਨਹੀਂ।" ਉਸ ਦੇ ਇੰਨੇ ਨਿੱਗਰ ਬੋਲ ਸੁਣ ਕੇ ਮੈਂ ਚੁੱਪ ਹੋ ਗਿਆ। ਕੁਝ ਚਿਰ ਉਹ ਵੀ ਚੁੱਪ ਰਿਹਾ। ਉਸ ਦੇ ਚਿਹਰੇ ਤੋਂ ਪਤਾ ਲੱਗਦਾ ਸੀ ਕਿ ਉਹ ਮੈਨੂੰ ਪਸੰਦ ਕਰਨੋਂ ਹਟ ਗਿਆ ਸੀ ਤੇ ਉਹ ਉਠ ਕੇ ਚਲਾ ਜਾਣਾ ਚਾਹੁੰਦਾ ਸੀ।

"ਸਾਹਿਬ ਕੈਸਾ ਬੰਦਾ ਐ?" ਉਸ ਨੇ ਮੇਰੇ ਵੱਲ ਸਰਸਰੀ ਵੇਖਿਆ। ਉਸ ਦੀ ਤੱਕਣੀ ਵਿਚ ਕੋਈ ਅਪਣੱਤ ਨਾਂ ਦੀ ਚੀਜ਼ ਨਹੀਂ ਸੀ, ਤਾਂ ਵੀ ਮੈਂ ਉਸ ਦੇ ਦਵੰਦ ਨੂੰ ਸਮਝਣ ਦਾ ਜਤਨ ਕੀਤਾ ਕਿ ਉਹ ਨਾ ਚਾਹੁੰਦਿਆਂ ਵੀ ਮੇਰੀ ਮਦਦ ਚਾਹੁੰਦਾ ਸੀ। ਜੇਕਰ ਮੈਂ ਸਾਹਿਬ 'ਤੇ ਜ਼ੋਰ ਪਾਉਂਦਾ ਤਾਂ ਉਸ ਨੇ ਮੇਰੀ ਉਲਟਾਉਣੀ ਵੀ ਨਹੀਂ ਸੀ, ਪਰ ਜਦੋਂ ਸਾਹਿਬ ਨੂੰ ਜਾਂ ਬਾਕੀ ਬਾਬੂਆਂ ਨੂੰ ਪਤਾ ਲੱਗਣਾ ਸੀ ਕਿ ਮੇਰੇ ਕਿਹੋ ਜਿਹੇ ਵਿਅਕਤੀ ਨਾਲ ਸਬੰਧ ਹਨ ਤਾਂ ਮੇਰਾ ਖ਼ੌਰੇ ਪ੍ਰਭਾਵ ਹੀ ਚੁੱਕਿਆ ਜਾਣਾ ਸੀ। ਮੈਂ ਵਿਚਕਾਰ ਫਸਣਾ ਠੀਕ ਨਾ ਸਮਝਦਿਆਂ ਕਹਿ ਦਿੱਤਾ—"ਬੱਸ ਜੀ! ਠੀਕ ਈ ਐ। ਚੰਗਾ ਤਾਂ ਇਥੇ ਬੱਸ ਭਗਵਾਨ ਦਾ ਨਾਂ ਹੀ ਹੈ।"

"ਤੁਸੀਂ ਮੇਰੀ ਕੋਈ ਮਦਦ ਨਹੀਂ ਕਰ ਸਕਦੇ?" ਸ਼ਾਮ ਲਾਲ ਦਾ ਚਿਹਰਾ ਬਿਲਕੁਲ ਹੀ ਮਦਦ ਮੰਗਣ ਵਾਲਾ ਨਹੀਂ ਸੀ ਜਦੋਂ ਕਿ ਉਸ ਦੇ ਕਾਲੇ ਚਿਹਰੇ ਉਪਰ

ਤਾਂ ਪੂਰੀ ਤਸੱਲੀ ਤੇ ਗੰਭੀਰਤਾ ਛਾਈ ਹੋਈ ਸੀ ਤੇ ਉਸ ਦੇ ਕਾਲੇ ਬੁੱਲ੍ਹਾਂ 'ਤੇ ਇਕ ਵਿਅੰਗਮਈ ਮੁਸਕ੍ਰਾਹਟ ਸੀ—"ਇਸ ਅਦਨੇ ਇਨਸਾਨ ਦੀ ਕੁਝ ਮਦਦ ਕਰੋ।"

"ਉਸ ਤਰ੍ਹਾਂ ਤਾਂ ਮੈਂ ਹਾਜ਼ਰ ਆਂ ਪਰ ਸਾਹਿਬ ਨਾਲ ਮੇਰੀ ਅੱਖ ਮੈਲੀ ਐ"—ਮੇਰੇ ਇਨ੍ਹਾਂ ਸ਼ਬਦਾਂ 'ਤੇ ਉਸ ਨੇ ਤੇਜ਼ੀ ਨਾਲ ਸਿਰ ਉਪਰ ਉਠਾਇਆ ਤੇ ਮੇਰੀਆਂ ਅੱਖਾਂ ਵਿਚ ਡੂੰਘਾ ਉਤਰਨਾ ਚਾਹਿਆ, ਪਰ ਮੇਰੀ ਉਸ ਦੇ ਸਾਮ੍ਹਣੇ ਨੀਵੀਂ ਪੈ ਗਈ—"ਤੇਰੇ ਵਾਂਗ, ਮਿੱਤਰਾ, ਆਪਾਂ ਵੀ ਨਹੁੰ ਜਿੰਨਾ ਨੁਕਸ ਨਹੀਂ ਨਿਕਲਣ ਦਿੰਦੇ—ਤੂੰ ਆਪ ਈ ਸਿਆਣੈ—ਆਪਣੇ ਵਰਗੇ ਬੰਦਿਆਂ ਲਈ ਇਸ ਰਾਜ ਵਿਚ ਕੀ ਪਿਆ ਹੈ ?"

"ਇਕ ਮੋਟੇ ਜੇਹੇ ਬਾਬੂ ਜੀ ਤਾਂ ਕਹਿੰਦੇ ਸੀ, 'ਸਾਹਿਬ ਤੁਹਾਡੀ ਉਲਟ' ਹੀ ਨਹੀਂ ਸਕਦਾ ਜੇਕਰ ਸਿਫ਼ਾਰਸ਼ ਕਰੋ ਤਾਂ।' ਉਹ ਕਹਿੰਦੇ ਸੀ ਬਈ ਸਾਹਿਬ ਨਾਲ ਤੁਹਾਡੇ ਅੱਛੇ ਤੱਲੁਕ ਹਨ।" ਇਸ ਗੱਲ ਦਾ ਵੀ ਮੈਨੂੰ ਪਤਾ ਲੱਗ ਗਿਆ ਸੀ ਤੇ ਯਾਦ ਆ ਗਿਆ ਸੀ ਕਿ ਇਹ ਪਹਿਲਾਂ ਮੋਟੇ ਕਲਰਕ ਘਣਸ਼ਿਆਮ ਨੂੰ ਹੀ ਮਿਲਿਆ ਸੀ ਤੇ ਇਹ ਉਸੇ ਦੀ ਸ਼ਰਾਰਤ ਸੀ ਜਿਸ ਨੇ ਇਸ ਨੂੰ ਮੇਰੀ ਜਾਣਕਾਰੀ ਦਿੱਤੀ ਸੀ।

"ਨਾ ! ਨਾ !!" ਮੈਂ ਅੰਗੂਠੇ ਨਾਲ ਦੀ ਉਂਗਲ ਹਵਾ ਵਿਚ ਲਹਿਰਾਈ—"ਜੇ ਸਾਹਿਬ ਨੂੰ ਇਹ ਵੀ ਪਤਾ ਲੱਗ ਗਿਆ ਕਿ ਤੂੰ ਮੈਨੂੰ ਜਾਣਦਾ ਹੈਂ ਤਾਂ ਉਸ ਨੇ ਬਿਲਕੁਲ ਹੀ ਜਾਇਨ ਨਹੀਂ ਕਰਾਉਣਾ। ਇਕ ਪਟਿਆਰੀ ਵਿਚ ਉਹ ਦੋ ਸੱਪ ਕਿਵੇਂ ਪਾਊਗਾ ? ਹੈਂ ! ਤੂੰ ਆਪ ਦੱਸ !"

ਸ਼ਾਮ ਲਾਲ ਬੀੜੀ 'ਤੇ ਬੀੜੀ ਖਿੱਚੀ ਜਾ ਰਿਹਾ ਸੀ। ਉਸ ਦੀਆਂ ਅੱਖਾਂ ਵਿਚ ਲਾਲ ਰੰਗ ਦੇ ਡੋਰੇ ਹੋਰ ਗੂੜ੍ਹੇ ਹੋ ਗਏ ਸਨ ਤੇ ਮੈਂ ਉਥੋਂ ਉਠਣ ਤੋਂ ਪਹਿਲਾਂ ਤਰਸ-ਯੋਗ ਹਾਲਤ ਵਿਚ ਪੈ ਗਿਆ ਸਾਂ।

'ਕਾਹਨੂੰ ਟਾਲਣਾ ਸੀ ਵਿਚਾਰੇ ਨੂੰ—ਮੇਰਾ ਕੀ ਭਾਰ ਲੱਗਦਾ ਸੀ।' ਸ਼ਾਮ ਲਾਲ ਕੈਨਟੀਨ ਵਾਲੇ ਨੂੰ ਪੈਸੇ ਦੇ ਰਿਹਾ ਸੀ ਤੇ ਮੈਂ ਸੋਚ ਰਿਹਾ ਸਾਂ ਕਿ ਸ਼ਾਮ ਲਾਲ ਅਦਨਾ ਇਨਸਾਨ ਨਹੀਂ—ਅਦਨਾ ਇਨਸਾਨ ਤਾਂ ਮੈਂ ਹਾਂ—ਸਾਰੀ ਕਲਰਕ ਬਰਾਦਰੀ ਤੇ ਅਫ਼ਸਰਸ਼ਾਹੀ ਹੈ।

"ਸ਼ਾਮੂ ਬਾਈ, ਪੈਸੇ ਦੇਣੇ ਮੇਰਾ ਫ਼ਰਜ਼ ਹੈ।" ਮੈਂ ਛੇਤੀ ਦੇਣੇ ਅੱਗੇ ਹੋ ਕੇ ਉਸ ਦਾ ਮੋਢਾ ਫੜ ਲਿਆ।

"ਨਹੀਂ, ਬਾਊ ਜੀ—ਅੱਜ ਮੈਂ ਤੁਹਾਡਾ ਨਮਕ ਨਹੀਂ ਖਾਊਂਗਾ।" ਸੁਣਦਿਆਂ ਹੀ ਮੈਨੂੰ ਆਪਣੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਪੀ।

# ਧੌਲ-ਧਰਮ

## ਨਵਤੇਜ ਪੁਆਧੀ

"ਬੱਈ ਉਏ ਲੱਕ ਪਤਲਾ ਨਾ ਜਾਣੀ

ਰਾਤ..." ਤੇ ਨਸ਼ਈ ਕਾਬਲ ਬਾਂਹ ਉੱਚੀ ਚੁੱਕ ਨਾਚਾਰ ਵਾਂਗ ਗੇੜਾ ਦੇ ਗਿਆ। ਉਹ ਪਿੰਡ ਦੇ ਚੌਂਕ ਵਿਚ ਪਿਪਲ ਦੇ ਰੁੱਖ ਵਾਂਗ ਫੈਲਿਆ ਖੜਾ ਸੀ। ਉਸ ਦੀ ਨਸ਼ਈ ਆਵਾਜ਼ ਸੁਣ, ਨਾਲ ਲਗਦੇ ਘਰ 'ਚੋਂ ਅੱਕੀ ਮਾਂ ਬਾਹਰ ਆ ਗਈ।

"ਪੁੱਤਾ ਅਕਲ ਕਰੀਦੀ ਆ—ਜਾ ਘਰ ਆਪਣੇ ਸੌਂ ਜਾ ਕੇ ਖਰੂਦ ਨੀ ਕਰੀਦਾ। ਗੱਲ ਵਧ ਜੂ ਗੀ।" ਮਾਈ ਨੇ ਕਾਬਲ ਨੂੰ ਸਮਝਾਇਆ।

"ਬੁੜੀਏ ਕੌਣ ਸਾਡਾ ਵਾਲ ਵਿੰਗਾ ਕਰਨ ਆਲਾ ਅਜ ਦਿਨ? ਮਖਾਂ ਡਕਰੇ ਕਰ ਦੂੰ ਰਖ ਕੇ—ਕੌਣ ਸਾਡੇ ਪ੍ਰਛਾਮੇਂ ਕੰਨੀ ਦੇਖਣ ਆਲਾ? ਜਾ ਕੇ ਮਾਲ ਸਾਂਭ ਆਪਣਾ, ਰੱਸ ਤੜਾਉਂਦਾ ਐ", ਕਾਬਲ ਤਾਂ ਨਗੌਰੀ ਬਣੀ ਖੜਾ ਸੀ—ਮਾਈ ਮਸੋਸ ਕੇ ਰਹਿ ਗਈ।

"ਇੰਨ੍ਹ ਕਬੀਜ ਨੂੰ ਰੋਕਣ ਆਲਾ ਕੋਈ ਨੀ ਅਜ? ਪੁਤਾ ਤੂੰ ਇ ਜੇ 'ਬਾਹਰ' ਹੁੰਦਾ ਅਜ ਤਾਂ ਇਹਦੀ ਕਿਆ ਮਜਾਲ ਹੁੰਦੀ ਸਾਡੇ ਘਰ ਮੂਰ੍ਹੇ ਬੋਲੀਆਂ ਪਾਉਣ ਦੀ" ਤੇ ਮਾਈ ਡਾਕੇ 'ਚ 'ਅੰਦਰ' ਹੋਏ ਪੁਤ ਨੂੰ ਚਿਤਾਰਦੀ ਅੰਦਰ ਜਾ ਵੜੀ ਤੇ ਅੰਦਰਲਾ ਕੁੰਡਾ ਲਾ ਲਿਆ।

ਸੂਰਜ ਸਾਧਾਂ ਦੇ ਡੇਰੇ ਪਿਛੇ ਗੋਡੀ ਮਾਰ ਗਿਆ ਸੀ। ਕੱਚੇ ਘਰਾਂ 'ਚ ਦੀਵੇ ਜਗ ਪਏ ਸਨ। ਇਕ ਅਧ ਓਪਰਾ ਬੰਦਾ ਪਿੰਡ ਵਿਚ ਆ ਜਾ ਰਿਹਾ ਸੀ, ਰਿਸ਼ਤੇਦਾਰੀ ਵਿਚ।

"ਉਏ ਹੈ ਕਿਸੇ ਦੀ ਮਜਾਲ ਇਸ ਸ਼ੇਰ ਨੂੰ ਰੱਸਾ ਪਾਉਣ ਦੀ—ਮੱਖਾਂ ਡਕਰੇ ਕਰ ਦੂੰ ਰਖ ਕੇ—ਅੱਗ ਲਾ ਦੂੰ ਸਾਰੇ ਪਿੰਡ ਨੂੰ" ਤੇ ਕਾਬਲ ਕਠੇ ਹੋਏ, ਉਸ ਵੱਲ ਤਕ ਰਹੇ ਲੋਕਾਂ ਵੱਲ ਭੁੱਖੀ ਸ਼ੇਰਨੀ ਵਾਂਗ ਘੂਰਨ ਲੱਗ ਪਿਆ। ਸਾਰੇ ਲੋਕ ਪੈਰ ਮਲਦੇ ਉਥੋਂ ਤੁਰਨ ਲਗੇ।

'ਬਸਤਾ ਬੇ' 'ਚ ਹੋਇਆ ਕਾਬਲ ਵੱਡੇ ਬਦਮਾਸ਼ਾਂ ਦੀ ਗਿਣਤੀ 'ਚ ਆਉਣ ਲਗ ਪਿਆ ਸੀ। ਹਰ ਬੰਦਾ ਉਸ ਤੋਂ ਭੈ ਖਾਂਦਾ ਸੀ। ਜਿੰਨੀ ਦੇਰ ਅੱਕੀ ਦਾ ਪੁੱਤ ਜਗਤਾ ਜੇਲ੍ਹ ਨਹੀਂ ਸੀ ਗਿਆ—ਕਾਬਲ ਨੇ ਸਿਰ ਨਹੀਂ ਸੀ ਚੁਕਿਆ। ਕਾਬਲ ਜਗਤੇ ਦੇ ਪ੍ਰਛਾਵੇਂ ਤੋਂ ਡਰਦਾ ਸੀ—ਜਗਤਾ ਮੰਨਿਆ ਡਕੈਤ ਸੀ ਤੇ ਹੁਣ ਉਹ ਇਕ

ਡਕੈਤੀ ਵਿਚ ਸੱਤ ਸਾਲ ਲਈ ਅੰਦਰ ਸੀ, ਇਸ ਕਰ ਕੇ ਕਾਬਲ ਦੀ ਚੜ੍ਹ ਮੱਚ ਗਈ ਸੀ। ਹੁਣ ਤਾਂ ਸਗੋਂ ਕਾਬਲ ਦਾ ਇਹ ਹਾਲ ਸੀ ਕਿ ਜਦ ਕਦੇ ਨੇੜ ਨੇੜ 'ਚ ਕੋਈ 'ਵਾਰਦਾਤ' ਹੋ ਜਾਂਦੀ ਤਾਂ ਕਾਬਲ ਸਭ ਤੋਂ ਪਹਿਲਾਂ ਥਾਨੇ ਹੁੰਦਾ ਸੀ। ਕਿੰਨੇ ਸਾਰੇ ਸੱਚੇ ਝੂਠੇ ਮੁਕੱਦਮੇ ਉਸ ਤੇ ਬਣੇ ਪਰ ਉਹ ਸਭ ਮੁਕੱਦਮਿਆਂ 'ਚੋਂ ਬਰੀ ਹੋ ਗਿਆ ਸੀ—ਸਗੋਂ ਹੁਣ ਉਸ ਦਾ ਹੌਸਲਾ ਦੂਣਾ ਹੋ ਗਿਆ ਸੀ।

ਚੜ੍ਹਦੀ ਉਮਰ, ਚਿੱਟਾ ਚਾਦਰਾ, ਤੁਰ੍ਹੇਦਾਰ ਪੱਗ ਤੇ ਪੈਰੀਂ ਨਰੀ ਦੀ ਚੀਂ ਚੀਂ ਕਰਦੀ ਜੁੱਤੀ ਪਾ ਕੇ ਜਦ ਉਹ ਘਰੋਂ ਨਿਕਲਦਾ ਤਾਂ ਦੇਖਣ ਵਾਲਾ ਹਰ ਆਦਮੀ ਮਨ ਹੀ ਮਨ 'ਚ ਆਖਦਾ,

"ਕੈਲ ਵਰਗੇ ਕਾਬਲ ਨੇ ਕਿਹੜੇ ਐਬਾਂ ਮਾਂ ਪੈ ਕੇ ਜੂੰਨ ਖ਼ਰਾਬ ਕਰ ਲੀ।"

ਕਾਬਲ ਆਪਣੇ ਪ੍ਰਛਾਵੇਂ ਵਲ ਤਕਦਾ ਸੌਣ ਦੀ ਬਦਲੀ ਵਾਂਗ ਪਿੰਡ 'ਚੋਂ ਨਿਕਲ ਜਾਂਦਾ ਤੇ ਕਿਤੇ ਰਾਤ ਗਿਆਂ ਪਿੰਡ ਵੜਦਾ। ਉਹ ਪਿੰਡ ਵਿਚ ਕਿਸੇ ਨਾਲ ਨਹੀਂ ਸੀ ਬੋਲਦਾ। ਪਰ ਪੰਜ ਸੱਤ ਦਿਨਾਂ ਤੋਂ ਉਸ ਨੂੰ ਪਤਾ ਨਹੀਂ ਕੀ ਵਰੂ ਚੜ੍ਹ ਗਿਆ ਸੀ ਕਿ ਸਾਰੇ ਪਿੰਡ ਦੀ ਆਫ਼ਤ ਲਿਆ ਦਿਤੀ ਸੀ। ਉਹ ਨਿੱਤ ਸ਼ਰਾਬੀ ਹੋ ਕੇ ਪਿੰਡ ਆਉਂਦਾ ਤੇ ਵਿਚਕਾਰਲੇ ਚੌਂਕ ਵਿਚ ਖੜ੍ਹਾ ਹੋ ਕੇ ਗਾਲ੍ਹਾਂ ਕੱਢਦਾ। ਪਿੰਡ ਵਾਲੇ ਉਸ ਦੀ ਬਦਮਾਸ਼ੀ ਤੋਂ ਡਰਦੇ ਚੁੱਪ ਸਨ। ਕੋਈ ਉਸ ਦੇ ਲਾਗੇ ਨਹੀਂ ਸੀ ਲਗਦਾ। ਸਰਪੰਚ ਵੀ ਮਰਿਆਂ ਵਰਗਾ ਸੀ। "ਬਾਪੂ ਬਿਸ਼ਨ ਸਿੰਘ" ਦਾ ਨੱਕ 'ਚ ਦਮ ਆਇਆ ਪਿਆ ਸੀ। "ਬਾਪੂ ਬਿਸ਼ਨ ਸਿੰਘ" ਜਿਸ ਨੂੰ ਸਾਰਾ ਪਿੰਡ "ਬਾਪੂ ਜੀ, ਬਾਪੂ ਜੀ" ਕਹਿੰਦਾ ਨਹੀਂ ਸੀ ਥਕਦਾ, ਉਸ ਦਾ ਆਪਣਾ ਮੁੰਡਾ ਪਿੰਡ ਦਾ ਜੀਣਾ ਦੁੱਭਰ ਕਰ ਰਿਹਾ ਸੀ—ਹਰ ਬੰਦਾ ਜਾਨ ਕੇ "ਬਾਪੂ ਜੀ" ਨੂੰ ਫ਼ਤਹਿ ਬੁਲਾਉਂਦਾ। "ਬਾਪੂ ਜੀ" ਮਨੋਂ ਦੁੱਖੀ ਸਨ।

ਇਕ ਦਿਨ ਤਾਂ ਸੁਣਿਆ "ਬਾਪੂ ਜੀ" ਕਰਪਾਨ ਕਢ ਲਿਆਏ ਸੀ ਪਰ ਕਾਬਲ ਦੀ ਮਾਂ ਨੇ ਚੁੰਨੀ "ਬਾਪੂ ਜੀ" ਦੇ ਪੈਰਾਂ ਵਿਚ ਰਖ ਦਿਤੀ ਸੀ।

"ਮੱਖਾਂ ਕਾਬਲ ਦੇ ਬਾਪੂ ਹੁਣ ਦੀ ਵਾਰ ਬਖਸ ਦੇ ਮੇਰੇ ਪੁੱਤ ਨੂੰ" ਤੇ "ਬਾਪੂ ਜੀ" ਕਰਪਾਨ ਕਿੱਲੀ ਟੰਗ ਗੁਰਦਵਾਰੇ ਚਲੇ ਗਏ।

ਦੂਜੇ ਦਿਨ "ਬਾਪੂ ਜੀ" ਨੂੰ ਕਿਸੇ ਦਸਿਆ ਕਿ ਸਰਪੰਚ ਨਰੈਣ ਸਿੰਘ ਨੇ ਕਾਬਲ ਦਾ ਨਾਂ ਕਿਸੇ ਡਾਕੇ 'ਚ ਝੂਠਾ ਲਿਖਵਾ ਦਿਤਾ ਸੀ ਜਿਸ ਕਰ ਕੇ ਕਾਬਲ ਦਾ ਪੁਲੀਸ ਨੇ ਕਈ ਦਿਨ ਰਿਮਾਂਡ ਲੈ ਰਖਿਆ ਸੀ—ਜਦ ਕਿਤੇ ਜਾ ਕੇ ਅਸਲੀ ਬੰਦੇ ਫੜੇ ਗਏ ਤਾਂ ਕਾਬਲ ਦੀ ਖ਼ਲਾਸੀ ਹੋਈ ਸੀ। ਉਸੇ ਦਿਨ ਤੋਂ ਹੀ ਕਾਬਲ ਨਗੌਰੀ ਸਾਨ੍ਹ ਵਾਂਗ ਆਫਰਿਆ ਫਿਰਦਾ ਸੀ। "ਬਾਪੂ ਜੀ" ਇਸ ਕਰ ਕੇ ਨਰਮ ਰਹੇ ਕਿ ਮੁੰਡਾ ਕਿਤੇ ਮੂਹਰੇ ਨਾ ਖੜ੍ਹਾ ਹੋ ਜਾਵੇ ਪਰ ਤਾਂ ਵੀ "ਬਾਪੂ ਜੀ" ਨੂੰ ਕਾਬਲ ਦਾ ਇਹ ਰਵੱਈਆ ਚੰਗਾ ਨਹੀਂ ਸੀ ਲਗਾ। ਆਪਣੇ ਹੀ ਪਿੰਡ ਵਿਚ ਆਪਣੀਆਂ ਮਾਂਵਾਂ ਭੈਣਾਂ ਸਾਹਮਣੇ ਸ਼ਰਾਬੀ ਕਾਬਲ ਚਾਦਰਾ ਚੁਕ ਦੇਵੇ—"ਬਾਪੂ ਜੀ" ਕਿਵੇਂ ਸਹਿਨ ਕਰ ਸਕਦੇ ਸਨ ?

ਜਦ ਦੋ ਤਿੰਨ ਦਿਨ ਬਾਦ "ਬਾਪੂ ਜੀ" ਨੇ ਕਾਬਲ ਨੂੰ ਘੂਰਿਆ ਤਾਂ ਸੱਚ ਹੀ ਕਾਬਲ "ਬਾਪੂ ਜੀ" ਅਗੇ ਬੋਲ ਪਿਆ ਪਰ "ਬਾਪੂ ਜੀ" ਨੂੰ ਦੋ ਤਿੰਨ ਸਿਆਣੇ ਬੰਦੇ ਘਰ

ਲੈ ਗਏ। "ਬਾਪੂ ਜੀ" ਨੇ ਇਕ ਕੌੜਾ ਘੁੱਟ ਅੰਦਰ ਨਿਘਾਰ ਲਿਆ।

ਸਰਪੰਚ ਤਾਂ ਲੁਕਿਆ ਫਿਰਦਾ ਸ਼ੀ। ਪਿੰਡ ਦੇ ਲੋਕਾਂ ਨੇ ਵੀ ਉਸ ਨੂੰ ਠਿੱਠ ਕੀਤਾ ਸੀ ਕਿ ਉਸ ਨੂੰ ਕਾਬਲ ਦਾ ਡਾਕੇ 'ਚ ਝੂਠਾ ਨਾਂ ਨਹੀਂ ਸੀ ਲਖਵਾਉਣਾ ਚਾਹੀਦਾ। ਕਈਆਂ ਪਾਸ ਤਾਂ ਸੁਰਪੰਚ ਨੇ ਸ਼ਰਮਿੰਦਗੀ ਪ੍ਰਗਟ ਵੀ ਕੀਤੀ। ਸਰਪੰਚ ਨੇ ਇਕ ਅਧ ਬੰਦੇ ਨੂੰ ਵਿਚ ਪਾ ਕੇ ਸੁਲਾਹ ਦੀ ਗੱਲ ਵੀ ਤੋਰੀ ਸੀ ਪਰ ਕਾਬਲ ਤਾਂ ਬਦਲੇ ਤੇ ਉਤਾਰੂ ਸੀ। ਸ਼ਰਮਿੰਦਾ ਹੋਣ ਕਰ ਕੇ ਸਰਪੰਚ "ਬਾਪੂ ਜੀ" ਪਾਸ ਉੱਝ ਨਹੀਂ ਸੀ ਜਾਂਦਾ।

"ਓਏ ਖੜਪੰਚਾ ਤੇਰੀ..." ਤੇ ਕਾਬਲ ਨੇ ਗਾਲ੍ਹ ਕਢ ਦਿਤੀ।

"ਬਾਪੂ ਜੀ" ਗੁਰਦਵਾਰੇ 'ਰਹਿਰਾਸ' ਦਾ ਪਾਠ ਕਰ ਰਹੇ ਸੀ। ਕਿਸੇ ਨੇ ਉਨ੍ਹਾਂ ਨੂੰ ਦਸ ਦਿਤਾ ਸੀ ਕਿ ਕਾਬਲ ਸ਼ਰਾਬੀ ਹੋਇਆ ਚੌਂਕ 'ਚ ਖੜਾ ਲੋਕਾਂ ਨੂੰ ਗਾਲ੍ਹਾਂ ਦੇ ਰਿਹਾ ਹੈ। "ਬਾਪੂ ਜੀ" ਦੇ ਮੂੰਹ ਤੇ ਲਾਲੀਆਂ ਦਗ ਪਈਆਂ। ਉਹ "ਬਾਬੇ ਦੀ ਤਾਬਿਆ" ਤੋਂ ਉਠੇ ਤੇ ਸਿੱਧੇ ਡੰਗਰਾਂ ਦੇ ਕੋਠੇ ਜਾ ਵੜੇ। ਇਧਰ ਉਧਰ ਹੱਥ ਮਾਰਿਆ। ਇਕ ਲਾਠੀ ਉਨ੍ਹਾਂ ਦੇ ਹੱਥ ਲਗ ਗਈ। ਲਾਠੀ ਆਪਣੇ ਬੁੱਢੇ ਹੱਥਾਂ ਵਿਚ ਘੁਟ ਉਹ ਸਿੱਧੇ ਚੌਂਕ ਵਲ ਹੋ ਲਏ।

"ਕਿਧਰ ਜੀ ?" ਰਸਤੇ ਵਿਚ ਹੀ ਕਾਬਲ ਦੀ ਮਾਂ ਗੁਰਦਵਾਰੇ ਮੱਥਾ ਟੇਕਣ ਜਾਂਦੀ "ਬਾਪੂ ਜੀ" ਨੂੰ ਮਿਲ ਗਈ। ਉਸ ਨੂੰ ਕੁਝ ਪਤਾ ਨਹੀਂ ਸੀ।

"ਕਿਤੇ ਨ੍ਹੀ" ਅਜ "ਬਾਪੂ ਜੀ" ਚੌਂਕ 'ਚ ਪੁਜੇ ਤਾਂ ਸ਼ਰਾਬੀ ਕਾਬਲ ਸਰਪੰਚ ਦੀ ਧੀ ਭੈਣ ਇਕ ਕਰ ਰਿਹਾ ਸੀ,

"ਮੱਖਾਂ ਤੇਰੇ ਮੌਰ ਮੈਂ ਤੋੜਦਾਂ ਪੈਲ੍ਹਾਂ..." ਪੈਂਦਿਆਂ ਹੀ ਬਾਪੂ ਜੀ ਨੇ ਦੋ ਤਿੰਨ ਡਾਂਗਾਂ ਕਾਬਲ ਦੇ ਮੌਰਾਂ 'ਚ ਜੜ ਦਿਤੀਆਂ। ਕਾਬਲ ਡੈਂਬਰ ਗਿਆ। ਸ਼ਰਾਬੀ ਕਾਬਲ ਦੇ ਸੁਚੇਤ ਹੋਣ ਤੋਂ ਪਹਿਲਾਂ ਹੀ "ਬਾਪੂ ਜੀ" ਨੇ ਕਾਬਲ ਨੂੰ ਲੰਮਾ ਪਾ ਲਿਆ। ਕੋਈ ਬੰਦਾ "ਬਾਪੂ ਜੀ" ਨੂੰ ਫੜ ਕੇ ਘਰ ਵਲ ਲੈ ਗਿਆ। ਕਾਬਲ ਪਤਾ ਨਹੀਂ ਕਦ ਤੱਕ ਉਥੇ ਪਿਆ ਰਿਹਾ। ਮਾਂ ਨੂੰ ਜਦ ਪਤਾ ਲਗਾ ਤਾਂ ਉਹ ਚੌਂਕ ਵਲ ਨੂੰ ਤੁਰੀ ਹੀ ਸੀ ਕਿ "ਬਾਪੂ ਜੀ" ਦੀ ਦਬਕੀ ਨੇ ਉਸ ਦੇ ਪੈਰਾਂ ਨੂੰ ਸਿੱਲ ਪੱਥਰ ਕਰ ਦਿਤਾ ਤੇ ਉਹ ਕਲੇਜਾ ਫੜ ਉਥੇ ਹੀ ਬੈਠ ਗਈ।

"ਖ਼ਬਰਦਾਰ ਜੇ ਉਸ ਦੁਸ਼ਟ ਪਾਸ ਗਈ—ਮੈਂ ਉਦ੍ਹੀ ਸੂਰਤ ਨ੍ਹੀ ਦੇਖਣੀ।" "ਬਾਬੇ ਦੀ ਬਾਣੀ" ਪੜ੍ਹਨ ਵਾਲੇ ਬੋਲਾਂ 'ਚ ਅਜ ਕਿੰਨਾ ਕਹਿਰ ਸੀ।

ਕਾਬਲ ਦੀ ਮਾਂ ਸਾਰੀ ਰਾਤ ਰੋਂਦੀ ਰਹੀ। ਪਤਾ ਨਹੀਂ ਸਰਦੀ ਵਿਚ ਕੀ ਬੀਤ ਸੀ ਕਾਬਲ ਨਾਲ। ਕਾਬਲ ਰਾਤ ਭਰ ਘਰ ਨਾ ਆਇਆ ਤੇ ਦੂਜੇ ਦਿਨ ਵੀ ਨਹੀਂ। ਕਾਬਲ ਦੀ ਮਾਂ ਬੁੱਕਲ 'ਚ ਦੁੱਖ ਰੋ ਰਹੀ ਸੀ।

ਕਈ ਦਿਨਾਂ ਬਾਦ "ਬਾਪੂ ਜੀ" ਨੂੰ ਕਿਸੇ ਦਸਿਆ ਕਿ ਕਾਬਲ ਤਾਂ 'ਕੁਰਾਲੀ' ਜਾ ਕੇ ਭਰਤੀ ਹੋ ਗਿਆ ਹੈ। ਜਦ ਮਾਂ ਨੂੰ ਪਤਾ ਲੱਗਾ ਤਾਂ ਉਹ ਕਲੇਜਾ ਫੜ ਕੇ ਬਹਿ ਗਈ,

"ਤੁਸੀਂ ਵੀ ਲੋਕਾਂ ਦੇ ਚੱਕੇ ਕਾਬਲ ਵਿਚਾਰੇ ਦੇ ਮਗਰ ਪੈ ਰਹੇ—ਹੁਣ ਤਾਂ ਹਿੱਕ ਠੰਡੀ ਹੋ ਗੀ ਹੋਊ ?"

"ਸਤਿਨਾਮ ਆਖ" "ਬਾਪੂ ਜੀ" ਨੇ ਆਪਣੀ ਪੀੜ ਲੁਕਾਉਂਦਿਆਂ ਆਖਿਆ ਤੇ ਅੱਖਾਂ ਸਾਫ਼ ਕਰਦੇ ਖੇਤਾਂ ਵਲ ਨੂੰ ਨਿਕਲ ਗਏ।

ਕਾਬਲ ਤੋਂ ਬਿਨਾਂ ਜਿਵੇਂ ਪਿੰਡ ਸੁੰਨਸਾਨ ਹੋ ਗਿਆ ਸੀ।

ਬਾਰੀਏ ਸੰਤੂ ਦੀ ਕੁੜੀ ਕਦੀਂ ਕਦੀਂ ਮਾਂ ਨਾਲ ਦੁਖ ਸਾਂਝੇ ਕਰ ਜਾਂਦੀ। ਉਹ ਵੀ ਅੰਦਰੋਂ ਲੂਹੀ ਗਈ।

ਦਿਨ ਬੀਤੇ—ਮਹੀਨੇ ਗਏ ਪਰ ਕਾਬਲ ਦਾ ਕੋਈ ਸੁਖ ਸੁਨੇਹਾ ਨਹੀਂ ਸੀ ਮਿਲਿਆ। ਕਿਤੇ ਸਾਲ ਬਾਦ ਕਿਸੇ ਛੁਟੀ ਆਏ ਫ਼ੌਜੀ ਨੇ ਦਸਿਆ ਕਿ ਕਾਬਲ ਪੱਛਮੀ ਸਰਹੱਦ ਤੇ ਦੇਸ਼ ਦੀ ਰਾਖੀ ਲਈ ਪਹਿਰਾ ਦੇ ਰਿਹਾ ਹੈ।

ਜਦ ਫ਼ੌਜੀ ਨੇ ਕਾਬਲ ਦਾ "ਬਾਪੂ ਜੀ" ਨੂੰ "ਸਤਿ ਸ੍ਰੀ ਅਕਾਲ" ਆਖਿਆ ਤਾਂ ਤਾਂ "ਬਾਪੂ ਜੀ" ਦੀਆਂ ਅੱਖੀਆਂ 'ਚੋਂ ਜਿਵੇਂ ਸੌਣ ਵਰ੍ਹ ਪਿਆ ਹੋਵੇ। "ਬਾਪੂ ਜੀ" ਦੀ ਬਿਰਧ ਸਫੇਦ ਦਾੜ੍ਹੀ ਅੱਥਰੂਆਂ ਨਾਲ ਭਿੱਜ ਗਈ। ਉਨ੍ਹਾਂ ਨੇ ਝੱਗੇ ਦੇ ਉਲਟੇ ਪਾਸੇ ਨਾਲ ਅੱਖਾਂ ਤੇ ਦਾੜ੍ਹੀ ਸਾਫ਼ ਕੀਤੇ।

" 'ਬਾਪੂ ਜੀ' ਨੂੰ ਕਹੀਂ, ਮੇਰਾ ਚਾਲ ਚਲਣ ਸਰਪੰਚ ਤੋਂ ਵਧੀਆ ਲਖਵਾ ਦਵੇ।" ਫ਼ੌਜੀ ਨੇ ਸੁਨੇਹਾ ਦਿਤਾ। "ਬਾਪੂ ਜੀ" ਦੀਆਂ ਅੱਖਾਂ ਮੁੜ ਤਰ ਹੋ ਗਈਆਂ ਤੇ ਉਹ 'ਚੰਗਾ' ਆਖ ਅੰਦਰ ਜਾ ਵੜੇ। ਦੁਖ ਮਹਿਸੂਸ ਕਰਦਿਆਂ ਫ਼ੌਜੀ ਨੇ ਬਾਹਰੋਂ ਹੀ "ਫ਼ਤਹਿ" ਬੁਲਾਈ ਤੇ ਚਲਾ ਗਿਆ।

ਬਾਸਮਤੀ ਦੀ ਮਹਿਕ ਅਜੇ ਪਿੰਡ ਨਹੀਂ ਸੀ ਵੜੀ ਕਿ ਭਾਰਤ ਤੇ ਦੁਸ਼ਮਣ ਵਲੋਂ ਹਮਲੇ ਦੀ ਬੋ ਪਹਿਲੇ ਪਿੰਡ ਆ ਵੜੀ। ਭਾਰਤ ਤੇ ਹਮਲਾ ਹੋ ਗਿਆ ਸੀ। ਇਕ ਭਿਆਨਕ ਜੰਗ ਸਰਹੱਦਾਂ ਤੇ ਆ ਉਮੜੀ ਸੀ।

"ਬਸਤਾ ਬੇ" ਵਾਲੇ ਕਾਬਲ ਨੂੰ ਹੁਣ ਪਿੰਡ ਵਾਲੇ ਭੁੱਲ ਗਏ ਸਨ ਪਰ "ਬਾਪੂ ਜੀ" ਤੇ ਮਾਂ ਕਾਬਲ ਦੀ ਸੁਖ ਲਈ ਹਰ ਸਮੇਂ 'ਅਰਦਾਸਾਂ' ਕਰਦੇ ਸਨ।

ਇਕ ਦਿਨ ਸਵੇਰੇ 'ਅੰਮ੍ਰਿਤ' ਵੇਲੇ "ਬਾਪੂ ਜੀ" ਮੰਜੇ ਤੇ ਧੁੱਪ 'ਚ ਬੈਠੇ ਪੰਚੈਤੀ ਰੇਡੀਉ ਸੁਣ ਰਹੇ ਸਨ—ਖ਼ਬਰਾਂ ਆ ਰਹੀਆਂ ਸਨ ਆਪਣੀਆਂ ਫ਼ੌਜਾਂ ਅਗੇ ਵਧਣ ਦੀਆਂ—ਵੈਰੀ ਦੇ ਟੈਂਕ ਟੁੱਟਣ ਦੀਆਂ—ਵੈਰੀ ਦੇ ਜਹਾਜ਼ ਡੇਗਣ ਦੀਆਂ—ਆਪਣੇ ਫ਼ੌਜੀਆਂ ਦੀ ਬਹਾਦਰੀ ਦੀਆਂ।

ਅਚਾਨਕ ਜਿਵੇਂ ਸਮਾਂ ਰੁਕ ਗਿਆ ਹੋਵੇ, ਜਿਵੇਂ ਇਕ ਬਿਜਲੀ ਕੜਕੀ ਹੋਵੇ, ਪਿੰਡ ਦੇ ਸਾਰੇ ਵਾਤਾਵਰਣ 'ਚ ਕਾਬਲ ਦਾ ਨਾਂ ਫੈਲ ਗਿਆ ਸੀ। ਕਾਬਲ ਦਾ ਨਾਂ ਸੁਣ "ਬਾਪੂ ਜੀ" ਇਕ ਦਮ ਸੁਚੇਤ ਹੋ ਗਏ।

"ਕਾਬਲ ਦੀ ਮਾਂ ਉਰੇ ਆਈਂ, ਮਖਾਂ ਸੁਣੀ ਤਾਂ" "ਬਾਪੂ ਜੀ" ਮੂੰਹੋਂ ਕਾਬਲ ਦਾ ਨਾਂ ਸੁਣ ਕਾਬਲ ਦੀ ਮਾਂ ਬਾਹਰ ਆ ਗਈ।

"ਸਿਪਾਹੀ ਕਾਬਲ ਸਿੰਘ ਸਪੁੱਤਰ ਸ: ਬਿਸ਼ਨ ਸਿੰਘ—ਜਿਸ ਨੇ ਅਗਲੀ ਚੌਂਕੀ ਤੇ ਵੈਰੀ ਦੇ ਅੱਸੀ ਆਦਮੀ ਮਾਰ ਕੇ ਵੀ ਚੌਂਕੀ ਦਾ ਕਬਜ਼ਾ ਨਹੀਂ ਛਡਿਆ ਤੇ ਅੰਤ ਵੈਰੀਆਂ ਨਾਲ ਜੂਝਦਾ ਸ਼ਹੀਦ ਹੋ ਗਿਆ, ਅਜਿਹੇ ਵੀਰਾਂ ਤੇ ਦੇਸ਼ ਨੂੰ ਸਦਾ ਮਾਣ ਰਹੇਗਾ......" ਆਖ ਜਿਵੇਂ ਰੇਡੀਉ ਸ਼ਾਂਤ ਹੋ ਗਿਆ।

"ਵੇ ਜੱਗਾ ਮੈਂ ਲੁਟਗੀ" ਮਾਂ ਨੇ ਦੁਹੱਥੜ ਮਾਰੀ।

ਪਲੋ ਪਲੀ ਸਾਰਾ ਨਗਰ 'ਕੱਠਾ ਹੋ ਗਿਆ।

" 'ਬਾਪੂ ਜੀ' ਬਾਈ ਹੈ ਨ੍ਹੀ" ਛੋਟੇ ਭਰਾ ਨੇ "ਬਾਪੂ ਜੀ" ਨੂੰ ਜਫੀ ਪਾ ਲਈ।

"ਬਾਪੂ ਜੀ" ਜਿਵੇਂ ਪੱਥਰ ਹੋ ਗਏ ਸਨ।

ਕੋਈ ਬੰਦਾ ਅੰਦਰੋਂ ਖੇਸ ਲੈ ਆਇਆ ਤੇ ਵਿਹੜੇ ਵਿਚ ਵਿਛਾ ਦਿਤਾ।

"ਮੈਂ ਹੁਣੇ ਕਾਬਲ ਸੂੰ ਦਾ ਚਾਲ ਚਲਣ 'ਸਹੀ' ਲਖਾ ਕੇ ਆਇਆਂ" ਆਖਦਾ ਸਰਪੰਚ ਖੇਸ ਤੇ ਜਾ ਬੈਠਾ।

"ਹੁਣ ਕਾਹਦਾ ਚਾਲ ਚਲਣ ਰਹਿ ਗਿਆ ?" "ਬਾਪੂ ਜੀ" ਦੀ ਜਿਵੇਂ ਭੁੱਬ ਨਿਕਲ ਗਈ ਹੋਵੇ ਤੇ ਉਹ ਮੰਜੇ ਤੋਂ ਉਠ ਵਿਹੜੇ 'ਚ ਵਿਛੇ ਖੇਸ ਤੇ ਲੋਕਾਂ ਵਿਚ ਆ ਬੈਠੇ।

# ਮੱਛੀਆਂ

## ਜਸਬੀਰ ਭੁੱਲਰ

ਮੌਸਮ ਦੇ ਹੱਥਾਂ 'ਚੋਂ ਬਰਫ਼ ਕਿਰ ਰਹੀ ਸੀ। ਬ੍ਰਿਗੇਡੀਅਰ ਸਿਨਹਾ ਕੁਝ ਚਿਰ ਠੁਰ੍ਹੂ ਠੁਰ੍ਹੂ ਕਰਦੇ ਪਹਾੜਾਂ ਵੱਲ ਵੇਖਦਾ ਰਿਹਾ। ਉਹਦੇ ਮੱਥੇ ਦੀਆਂ ਲਕੀਰਾਂ ਸੁੰਗੜੀਆਂ ਤੇ ਫਿਰ ਫੈਲ ਗਈਆਂ। ਫ਼ੌਜੀ ਕੰਬਲ ਦਾ ਮੋਟਾ ਪਰਦਾ ਉਸ ਪਹਿਲਾਂ ਵਾਂਗ ਹੀ ਖਿੜਕੀ ਅੱਗੇ ਤਾਣ ਦਿਤਾ ਤੇ ਪਰਤ ਕੇ ਕੁਰਸੀ ਬੁਖ਼ਾਰੀ ਲਾਗੇ ਖਿਚ ਲਈ। ਮਿੱਟੀ ਦਾ ਤੇਲ ਕਤਰਾ ਕਤਰਾ ਕਰਕੇ ਬੁਖ਼ਾਰੀ ਵਿੱਚ ਡਿੱਗ ਰਿਹਾ ਸੀ। ਉਹਨੇ ਮਿੱਟੀ ਦੇ ਤੇਲ ਦਾ ਵਹਾਅ ਤੇਜ਼ ਕੀਤਾ ਤੇ ਦੋਵੇਂ ਹੱਥ ਬੁਖ਼ਾਰੀ ਵੱਲ ਪਸਾਰ ਦਿਤੇ, "ਇਸ ਤੋਂ ਪਹਿਲਾਂ ਕਿ ਬਰਫ਼ਾਂ ਬੇਵਾਹ ਕਰ ਦੇਣ, ਡੀਫੈਂਸ ਸੈਕਟਰ ਦੇ ਸਾਰੇ ਬੰਕਰਾਂ 'ਤੇ ਘੱਟੋ ਘੱਟ ਇੱਕ ਇੱਕ ਫ਼ੁੱਟ ਮਿੱਟੀ ਹੋਰ ਚੜ੍ਹਨੀ ਚਾਹੀਦੀ ਹੈ। ਬੰਕਰ ਤਾਂ ਹੀ ਬੰਬਾਰੀ ਝੱਲਣ ਜੋਗੇ ਹੋਣਗੇ।"

ਬ੍ਰਿਗੇਡ ਮੇਜਰ ਤੂਰ ਨੇ ਕਾਹਲੀ ਨਾਲ ਪੈਡ 'ਤੇ ਉਹਦਾ ਹੁਕਮ ਝਰੀਟਿਆ।

ਹਾਲੇ ਹੁਕਮਾਂ ਦੇ ਕਬੂਤਰ ਉੱਡੇ ਵੀ ਨਹੀਂ ਸਨ ਕਿ ਗੜ੍ਹਮਾਰ ਹੋਣ ਲੱਗ ਪਈ।

"ਹੈਲੋ !...ਕਿਲੋ !...ਲੀਮਾਂ !...ਮਾਈਕ।"

ਬ੍ਰਿਗੇਡੀਅਰ ਸਿਨਹਾ ਨੇ ਵਾਇਰਲੈਸ 'ਤੇ ਡਵੀਜ਼ਨ ਦੇ ਕਮਾਂਡਰ ਮੇਜਰ ਜਨਰਲ ਮਹਾਂਬੀਰ ਦੀ ਗੱਲ ਸੁਣੀ ਤਾਂ ਉਹਦੇ ਕਨਾਂ ਦੇ ਪਰਦੇ ਲੂਹੇ ਗਏ। ਜੰਗੀ ਤਿਆਰੀਆਂ 'ਤੇ ਸੁੰਨ ਚੜ੍ਹਨ ਲਗ ਪਈ।

ਬ੍ਰਿਗੇਡੀਅਰ ਸਿਨਹਾ ਨੇ ਇੰਟਰਕਾਮ 'ਤੇ ਆਪਣਾ ਪਹਿਲਾ ਹੁਕਮ ਰੱਦ ਕੀਤਾ ਤਾਂ ਮੇਜਰ ਤੂਰ ਦੀ ਹੈਰਾਨਗੀ ਖਿਲਾਅ ਵਿੱਚ ਅੱਟਕ ਗਈ। ਉਹ ਉਠ ਕੇ ਬ੍ਰਿਗੇਡੀਅਰ ਸਿਨਹਾ ਦੇ ਆਫਿਸ ਵਿੱਚ ਆ ਗਿਆ, "ਸਰ, ਕੁਝ ਸਮਝ ਨਹੀਂ ਲੱਗੀ।"

ਬ੍ਰਿਗੇਡੀਅਰ ਸਿਨਹਾ ਮੇਜ਼ 'ਤੇ ਪਏ ਪੇਪਰ ਵੇਟ ਨੂੰ ਘੁਮਾ ਰਿਹਾ ਸੀ, "ਅਗਲੇ ਹਫ਼ਤੇ ਆਰਮੀ ਕਮਾਂਡਰ ਪਲਟਨਾਂ ਦੇ ਮੁਆਇਨੇ 'ਤੇ ਆ ਰਹੇ ਨੇ।"

"ਫੇਰ ਤਾਂ ਸਰ !...:"

ਬ੍ਰਿਗੇਡੀਅਰ ਸਿਨਹਾ ਨੇ ਘੁੰਮ ਰਹੇ ਪੇਪਰ ਵੇਟ ਉੱਤੇ ਹੱਥ ਰੱਖ ਦਿਤਾ, "ਮੁਆਇਨੇ ਵੇਲੇ ਉਹ ਮਨਮਈ ਚੋਅ 'ਚੋਂ ਮੱਛੀਆਂ ਫੜਨਗੇ।"

o

ਬੁਖ਼ਾਰੀ ਮੂੰਹ-ਮਨ੍ਹੇਰੇ ਹੀ ਸੂਰ ਸੂਰ ਕਰਨ ਲੱਗ ਗਈ। ਖਿੜਕੀ ਦੇ ਸ਼ੀਸ਼ਿਆਂ

'ਤੇ ਜੰਮੀ ਹੋਈ ਬਰਫ਼ ਕਮਰੇ ਦੇ ਨਿੱਘ ਨਾਲ ਪਿਘਲ ਰਹੀ ਸੀ। ਬੁਖ਼ਾਰੀ ਦੇ ਲਾਗੇ ਹੀ ਵੱਡਾ ਅਟੈਚੀਕੇਸ ਖੁਲ੍ਹਾ ਪਿਆ ਸੀ। ਮੇਜਰ ਕਰਮ ਕਾਹਲੀ ਕਾਹਲੀ ਅਟੈਚੀ ਵਿਚ ਕੱਪੜੇ ਰੱਖ ਰਿਹਾ ਸੀ।

ਅੱਜ ਉਹ ਛੁੱਟੀ ਜਾ ਰਿਹਾ ਸੀ। ਕੰਪਨੀ ਦੀ ਸੰਭਾਲ ਦਾ ਜ਼ਿੰਮਾ ਉਹਨੇ ਆਪਣੇ ਸੈਕੰਡ-ਇਨ-ਕਮਾਂਡ ਨੂੰ ਸੌਂਪ ਦਿਤਾ ਸੀ। ਬੁੱਢੇ ਬਾਪੂ ਦੇ ਤੁਰ ਜਾਣ ਪਿਛੋਂ ਉਹਦੇ ਲਈ ਭਾਰੇ ਟੱਬਰ ਦਾ ਬੋਝ ਤੇ ਸਮੱਸਿਆਵਾਂ ਦੀ ਵਿਰਾਸਤ ਪਿੱਛੇ ਰਹਿ ਗਈ ਸੀ। ਪਰ ਉਹਦੀ ਛੁੱਟੀ ਦੇ ਦਿਨ ਉਲਝਣਾਂ ਦੀ ਲੰਮੀ ਫ਼ਰਿਸਤ ਵਿੱਚ ਰੁਲ ਜਾਂਦੇ ਸਨ। ਉਹ ਛੇਤੀ ਜਾਣਾ ਚਾਹੁੰਦਾ ਸੀ। ਉਹਨੂੰ ਉਹ ਫ਼ਰਿਸਤ ਛੋਟਿਆਂ ਕਰਨ ਦੀ ਕਾਹਲੀ ਸੀ।

ਟੈਲੀਫ਼ੋਨ ਨੇ ਕਰਰ ਕਰਰ ਕੀਤੀ ਤਾਂ ਉਹ ਤ੍ਰਭਕਿਆ। ਉਹਨੇ ਹੱਥ ਵਿੱਚ ਫੜੇ ਕਪੜੇ ਨੂੰ ਵਾਪਸ ਰਖ ਦਿਤਾ: ਤੜਕਸਾਰ ਹੀ ਟੈਲੀਫ਼ੋਨ ਦਾ ਸੱਦਾ ਕੋਈ ਵਧੀਆ ਸ਼ਗਨ ਨਹੀਂ ਸੀ। ਉਹਨੇ ਅਣਕਿਆਸੇ ਸੰਸੇ ਵਿੱਚ ਰਸੀਵ੍ਰ ਕੰਨ ਨਾਲ ਲਾ ਲਿਆ। ਉਹਦੇ ਚਿਹਰੇ 'ਤੇ ਬਦਲਦੇ ਰੰਗਾਂ ਦੀਆਂ ਪਰਤਾਂ ਜੰਮਦੀਆਂ ਗਈਆਂ।

o

ਕਮਰੇ ਦੇ ਸੀਤ ਹਨੇਰੇ ਵਿੱਚ ਗੜ੍ਹਕਾ ਫਿਰ ਗਿਆ।

ਮੇਜਰ ਚਾਵਲਾ ਨੇ ਸਲੀਪਿੰਗ ਬੈਗ ਵਿਚੋਂ ਹੱਥ ਬਾਹਰ ਕੱਢਿਆ ਤੇ ਰਸੀਵਰ ਟਟੋਲ ਕੇ ਕੰਨ ਨਾਲ ਲਾ ਲਿਆ। ਸੁੱਤ-ਉਣੀਂਦੇ ਨੇ ਅੱਧੀ ਕੁ ਗੱਲ ਸੁਣੀ ਤੇ ਫਿਰ ਚੁਸਤ ਹੋ ਕੇ ਬੈਠ ਗਿਆ।

ਪਿਛਲੀ ਰਾਤ ਉਹਨੇ ਖ਼ੂਬ ਸ਼ਰਾਬ ਪੀਤੀ ਸੀ। ਪੁਰਾਣੇ ਗੀਤਾਂ 'ਤੇ ਭਾਵੁਕ ਹੋਣ ਦੇ ਜਤਨ ਵਿੱਚ ਉਹ ਬਹੁਤ ਥੱਕ ਗਿਆ ਸੀ। ਉਹਨੇ ਖਿੱਝ ਕੇ ਟੇਪ ਰਿਕਾਰਡਰ ਬੰਦ ਕਰ ਦਿਤਾ ਸੀ ਤੇ ਫਿਰ ਮਿਥ ਕੇ ਸੁੱਤਾ ਸੀ ਕਿ ਭਲਕੇ ਉਹ ਦੇਰ ਤੱਕ ਸੁੱਤਾ ਰਹੇਗਾ। ਉਹ ਸਾਰਾ ਦਿਨ ਕਿਤੇ ਨਹੀਂ ਜਾਵੇਗਾ, ਸਲੀਪਿੰਗ ਬੈਗ ਦੇ ਨਿੱਘ ਵਿੱਚ ਲੇਟਿਆ ਉਹ ਕੋਈ ਵਧੀਆ ਕਿਤਾਬ ਪੜ੍ਹੇਗਾ।

ਕੋਈ ਇੱਕ ਐਤਵਾਰ ਤਾਂ ਉਹਦਾ ਆਪਣਾ ਹੋਵੇ।

ਬੁਝੀ ਹੋਈ ਬੁਖ਼ਾਰੀ ਹੇਠਲੀ ਟਰੇਅ ਵਿਚ ਪਾਣੀ ਜੰਮਿਆ ਹੋਇਆ ਸੀ। ਉਹਨੇ ਉਂਗਲ ਨਾਲ ਟਰੇਅ ਦੀ ਬਰਫ਼ ਤੋੜਨ ਦਾ ਜਤਨ ਕੀਤਾ ਤੇ ਫਿਰ ਹੱਥ ਪਿਛਾਂਹ ਖਿੱਚ ਲਿਆ।

o

"ਆਈ ਐਮ ਸੌਰੀ, ਅੱਜ ਤੁਹਾਡਾ ਐਤਵਾਰ ਖ਼ਰਾਬ ਕਰਨਾ ਪੈ ਗਿਆ।" ਮੇਜਰ ਤੂਰ ਨੇ ਗੱਲ ਦੇ ਸਿਰੇ ਨੂੰ ਪੋਟਿਆਂ 'ਚ ਫੜ ਲਿਆ।

ਮੇਜਰ ਚਾਵਲਾ ਚੁੱਪ ਰਿਹਾ। ਮੇਜਰ ਕਰਮ ਨੇ ਚਾਹ ਦਾ ਘੁੱਟ ਭਰਿਆ ਤੇ ਪਿਆਲਾ ਰੱਖ ਦਿਤਾ।

"ਕਰਮ! ਬਾਈ ਤੈਨੂੰ ਤਾਂ ਸ਼ਾਇਦ ਆਪਣੀ ਛੁੱਟੀ ਮੁਲਤਵੀ ਕਰਨੀ ਪੈ ਜਾਵੇ। ਹੋਰ ਕੋਈ ਚਾਰਾ ਨਹੀਂ ਸੀ। ਤੁਸੀਂ ਦੋਵੇਂ ਆਪੋ ਆਪਣੇ ਕਸਬ ਦੇ ਮਾਹਰ ਹੋ। ਤੁਹਾਡੇ ਬਿਨਾਂ...।"

"ਗੱਲ ਕੀ ਐ?" ਇਸ ਵਾਰ ਮੇਜਰ ਕਰਮ ਨੇ ਪਿਆਲਾ ਰੱਖਿਆ ਤਾਂ ਕੁਝ

ਚਾਹ ਛਲਕ ਗਈ।

"ਤੁਸੀਂ ਅੱਜ ਜਾ ਕੇ ਵੇਖਣਾ ਹੈ ਕਿ ਮਨਮਈ ਚੋਅ ਤੱਕ ਸਵਾਰੀ-ਖੱਚਰ ਜਾ ਸਕਣਗੇ ਜਾਂ ਨਹੀਂ ? ਜੇ ਰਾਹ ਬਣਾਉਣ ਦੀ ਲੋੜ ਹੋਵੇ ਤਾਂ ਕਿੰਨਾ ਕੁ ਵਕਤ ਲੱਗੇਗਾ ? ਇਲਾਕਾ ਦੁਸ਼ਮਣ ਦੀ ਨਜ਼ਰ ਵਿਚ ਤਾਂ ਨਹੀਂ ?"

"ਅੱਜ ਕਲ੍ਹ ਬ੍ਰਗੇਡ ਵਾਲਿਆਂ ਨੂੰ ਕੀ ਹੋ ਗਿਆ ਹੈ ?" ਮੇਜਰ ਚਾਵਲਾ ਹੱਸਿਆ, "ਫ਼ੌਜੀ ਨਜ਼ਰੀਏ ਤੋਂ ਉਸ ਇਲਾਕੇ ਦਾ ਕੋਈ ਮਹੱਤਵ ਨਹੀਂ। ਲਾਗਲੇ ਪਹਾੜਾਂ ਤੋਂ ਉਸ ਉੱਤੇ ਕਿਸੇ ਵੇਲੇ ਵੀ ਹਾਵੀ ਹੋਇਆ ਜਾ ਸਕਦਾ ਹੈ। ਕੋਈ ਮੂਰਖ ਦੁਸ਼ਮਣ ਵੀ ਉਸ ਇਲਾਕੇ 'ਤੇ ਕਬਜ਼ਾ ਰੱਖਣ ਬਾਰੇ ਨਹੀਂ ਸੋਚੇਗਾ। ਤੁਸੀਂ ਇਹ...।"

"ਤੂੰ ਐਵੇਂ ਵਿਸ ਨਾ ਘੋਲ।" ਮੇਜਰ ਤੂਰ ਨੇ ਉਠਦਿਆਂ ਮੇਜਰ ਚਾਵਲਾ ਦੇ ਮੋਢੇ 'ਤੇ ਹੱਥ ਰੱਖ ਦਿਤਾ, "ਕਮਾਂਡਰ ਤੁਹਾਨੂੰ ਦੋਹਾਂ ਨੂੰ ਆਪਣੇ ਬੰਕਰ ਵਿਚ ਉਡੀਕ ਰਹੇ ਨੇ। ਇਸ ਕੰਮ ਦੀ ਅਹਿਮੀਅਤ ਉਹੀ ਦੱਸਣਗੇ।"

"ਤੈਨੂੰ ਕੁਝ ਤਾਂ ਪਤਾ ਹੋਊ ?"

ਮੇਜਰ ਤੂਰ ਕੁਝ ਅਗਾਂਹ ਨੂੰ ਝੁਕ ਕੇ ਹੌਲੀ ਜਿਹੀ ਬੋਲਿਆ, "ਆਰਮੀ ਕਮਾਂਡਰ ਆਪਣੇ ਦੌਰੇ ਵੇਲੇ ਮਨਮਈ ਚੋਅ 'ਚੋਂ ਮੱਛੀਆਂ ਫੜਨਗੇ।"

"ਮੱਛੀਆਂ ?"

"ਹਾਂ !" ਉਸ ਇੱਕ ਪਲ ਮੇਜਰ ਕਰਮ ਦੇ ਰੁੱਸੇ ਹੋਏ ਚਿਹਰੇ ਵੱਲ ਵੇਖਿਆ ਤੇ ਫਿਰ ਹੱਸ ਪਿਆ, "ਬੇਲੀਆ, ਤੂੰ ਦਿਲ ਛੋਟਾ ਨਾ ਕਰ। ਖਵਰਿਆ ਰੁਕਣ ਵਿਚ ਤੇਰਾ ਹੀ ਫ਼ਾਇਦਾ ਹੋਵੇ। ਇਹ ਗੁਪਤ ਰਪੋਟਾਂ ਦੇ ਲਿਖੇ ਜਾਣ ਦਾ ਵੇਲਾ ਹੈ। ਇਸ ਵਿਗੜੇ ਹੋਏ ਮੌਸਮ ਵਿਚ ਛੁੱਟੀ ਕੌਣ ਜਾਂਦਾ ਹੈ।"

o

ਚਹੁੰ ਪਾਸੀਂ ਬਰਫ਼ ਦੇ ਲੱਦੇ ਹੋਏ ਪਹਾੜ, ਹੇਠਾਂ ਦੂਰ ਤੱਕ ਫੈਲਿਆ ਸੰਘਣਾ ਜੰਗਲ ਤੇ ਜੰਗਲ ਦੇ ਸਿਰੇ 'ਤੇ ਫੁਲਬਹਿਰੀ ਦੇ ਚਟਾਕ ਵਰਗਾ ਮਨਮਈ ਚੋਅ !

ਮੌਸਮ ਸਾਫ਼ ਹੋਣ ਕਰਕੇ ਬਰਫ਼ ਦੇ ਪਸਾਰ ਦੀ ਚਾਂਦੀ ਰੰਗੀ ਚਮਕ ਅੱਖਾਂ ਨੂੰ ਵਿੰਨ੍ਹਣ ਲੱਗ ਪਈ ਸੀ। ਮੋਟੀ ਊਨੀ ਟੋਪੀ ਉਹਨਾਂ ਕੰਨਾਂ ਤੱਕ ਖਿੱਚ ਲਈ ਤੇ ਸਨੋਅ ਗਾਗਲਜ਼ ਨਾਲ ਅੱਖਾਂ ਢਕ ਲਈਆਂ। ਹੇਠਾਂ ਉਤਰਨ ਲਈ ਦੋਵੇਂ ਜੰਗਲੀ ਜਾਨਵਰਾਂ ਦੀ ਬਣਾਈ ਹੋਈ ਪਗਡੰਡੀ ਲੱਭਣ ਲੱਗ ਪਏ। ਜਦੋਂ ਕੋਈ ਰਾਹ ਨਾ ਲੱਭਾ ਤਾਂ ਉਹਨਾਂ ਦੇ ਮਨਾਂ ਵਿਚ ਇੱਕ ਸੰਸਾ ਜਾਗ ਪਿਆ, ਕੀ ਉਹ ਸਿੱਧੇ ਬਾਰੂਦੀ ਸੁਰੰਗਾਂ ਦੇ ਜਾਲ ਵਿਚ ਤਾਂ ਨਹੀਂ ਸਨ ਉੱਤਰ ਰਹੇ। ਪਿਛਲੀ ਲੜਾਈ ਵੇਲੇ ਜਦੋਂ ਫ਼ੌਜਾਂ ਦਾ ਵਿਦਡਰਾਅਲ ਹੋਇਆ ਸੀ ਤਾਂ ਅੰਨ੍ਹੇਵਾਹ ਲਾਈਆਂ ਗਈਆਂ ਬਾਰੂਦੀ ਸੁਰੰਗਾਂ ਦਾ ਕੋਈ ਵੀ ਰੀਕਾਰਡ ਨਹੀਂ ਸੀ ਰੱਖਿਆ ਗਿਆ। ਹੁਣ ਥਾਂ ਕੁਥਾਂ ਬਾਰੂਦੀ ਸੁਰੰਗਾਂ ਦੇ ਫਟਣ ਦੀਆਂ ਵਾਰਦਾਤਾਂ ਅਕਸਰ ਹੋ ਜਾਂਦੀਆਂ ਸਨ, ਪਰ ਉਹ ਪਰਤ ਨਹੀਂ ਸਨ ਸਕਦੇ। ਉਹਨਾਂ ਦੇ ਪੈਰਾਂ ਨੂੰ ਹੁਕਮਾਂ ਦੇ ਪੜਾਵੇ ਲੱਗੇ ਹੋਏ ਸਨ। ਉਹ ਸੈਨਿਕ ਸਨ। ਸੈਨਿਕ ਆਪਣੀ ਸੋਚ ਦੇ ਸ਼ਾਹ ਅਸਵਾਰ ਨਹੀਂ ਹੁੰਦੇ।

ਉਹਨਾਂ ਪਹਿਲੋਂ ਇੱਕ ਦੂਜੇ ਦਾ ਹੱਥ ਫੜਿਆ ਤੇ ਫਿਰ ਰੁੱਖਾਂ-ਟਾਹਣੀਆਂ ਦਾ

ਆਸਰਾ ਲੈਂਦੇ ਹੋਏ ਢਲਾਨ ਵੱਲ ਉਤਰ ਗਏ। ਜੰਗਲ ਸੰਘਣਾ, ਹੋਰ ਸੰਘਣਾ ਹੋਈ ਗਿਆ। ਕੁਝ ਚਿਰ ਪਿਛੋਂ ਪੱਤਿਆਂ ਟਾਹਣੀਆਂ ਦੀ ਪੀਡੀ ਛੱਤ ਨੇ ਹਨੇਰਾ ਕਰ ਦਿੱਤਾ। ਵਿਰਲਾਂ ਵਿਚ ਦੀ ਕਦੀ ਕਦਾਈਂ ਆਸਮਾਨ ਦਾ ਝਾਉਲਾ ਪੈਂਦਾ ਤਾਂ ਉਹ ਰੁਕ ਕੇ ਦਿਸ਼ਾ ਦਾ ਅੰਦਾਜ਼ਾ ਲਾਉਣ ਦੀ ਕੋਸ਼ਿਸ਼ ਕਰਦੇ।

ਝਾੜੀਆਂ ਰਾਹ ਰੋਕਦੀਆਂ ਤਾਂ ਉਹ ਟਾਹਣੀਆਂ ਤੋੜ ਤੋੜ ਲੰਘਣ ਜੋਗਾ ਰਾਹ ਬਣਾਉਂਦੇ। ਢਲਾਨ ਤਿੱਖੀ ਹੋ ਜਾਂਦੀ ਤਾਂ ਉਹ ਚੜ੍ਹਾਈ ਵੱਲ ਮੂੰਹ ਕਰ ਕੇ ਮੂਧੇ ਲੰਮੇ ਪੈ ਜਾਂਦੇ ਤੇ ਝਾੜੀਆਂ ਫੜ ਫੜ ਚੋਅ ਵੱਲ ਦਾ ਪੈਂਡਾ ਘੱਟ ਕਰਦੇ। ਝਾੜੀਆਂ ਉਹਨਾਂ ਦੇ ਬੋਝ ਨਾਲ ਉਖੜਦੀਆਂ ਰਹੀਆਂ। ਉਹਨਾਂ ਸਿਪਾਹੀ ਦੀ ਦ੍ਰਿੜ੍ਹਤਾ ਨਾਲ ਪੈਂਡਾ ਖੋਰਿਆ ਤੇ ਦੁਪਹਿਰ ਵੇਲੇ ਮਨਮਈ ਚੋਅ ਤੱਕ ਪਹੁੰਚ ਗਏ।

ਉਹ ਕੁਝ ਛਿਣ ਝੀਲ ਦੇ ਪਾਣੀ ਨੂੰ ਵੇਖਦੇ ਰਹੇ ਤੇ ਫਿਰ ਅਗਾਂਹ ਹੋ ਕੇ ਪਾਣੀ ਨੂੰ ਛੋਹ ਲਿਆ। ਹੱਥ ਧੋ ਕੇ ਉਹ ਕਿਨਾਰੇ 'ਤੇ ਖਿਲਰੇ ਹੋਏ ਗੀਟਿਆਂ 'ਤੇ ਬੈਠ ਗਏ। ਉਹਨਾਂ ਨਕਸ਼ਾ ਜ਼ਮੀਨ 'ਤੇ ਵਿਛਾ ਕੇ ਖੱਚਰਾਂ ਦੇ ਆਉਣ ਵਾਲਾ ਰਸਤਾ ਆਂਕਣ ਦੀ ਕੋਸ਼ਿਸ਼ ਕੀਤੀ ਤੇ ਆਪਸੀ ਸਲਾਹ ਤੋਂ ਪਿਛੋਂ ਨਕਸ਼ਾ ਮੁੜ ਸੰਭਾਲ ਲਿਆ।

ਅੱਜ ਦੀ ਮੁਸ਼ੱਕਤ ਨੇ ਭੁੱਖ ਬਹੁਤ ਤਿੱਖੀ ਕਰ ਦਿੱਤੀ ਸੀ, ਉਹਨਾਂ ਪੱਲੇ ਲਿਆਂਦੀ ਰੋਟੀ ਖਾਧੀ ਤੇ ਘੜੀ ਪਲ ਦੇ ਅਰਾਮ ਲਈ ਠੰਢੇ ਗੀਟਿਆਂ 'ਤੇ ਲੇਟ ਗਏ।

o

"ਸੋ,...ਹਿਅਰ ਆਰ ਅਵਰ ਸਟਾਲਵਰਟਸ।" ਮੇਜਰ ਕਰਮ ਤੇ ਮੇਜਰ ਚਾਵਲਾ ਨੂੰ ਅੰਦਰ ਆਉਂਦਿਆਂ ਵੇਖ ਕੇ ਬ੍ਰਿਗੇਡੀਅਰ ਸਿਨਹਾ ਖਿੜ-ਪੁੜ ਗਿਆ। ਉਹਨੇ ਵਿਸਕੀ ਦਾ ਲੰਮਾ ਘੁੱਟ ਭਰ ਕੇ ਗਲਾਸ ਤਪਾਈ 'ਤੇ ਰੱਖ ਦਿਤਾ, "ਤ੍ਰਰ, ਪਲੀਜ਼ ਗੈੱਟ ਦੈੱਮ ਬਰਾਂਡੀ ਵਿਦ ਹਾਟ ਵਾਟਰ।"

ਵੇਟਰ ਬਰਾਂਡੀ ਲੈ ਆਇਆ। ਦੋਹਾਂ ਨੇ ਗਲਾਸ ਚੁੱਕ ਕੇ ਹਵਾ ਵਿਚ ਉੱਚੇ ਕੀਤੇ।

"ਚੀਅਰਜ਼ ਸਰ!"

"ਚੀਅਰਜ਼!"

ਮੇਜਰ ਚਾਵਲਾ ਨੇ ਬਰਾਂਡੀ ਦਾ ਘੁੱਟ ਭਰਿਆ, "ਸਰ, ਖੱਚਰਾਂ ਨੂੰ ਝੀਲ ਤੱਕ ਲਿਜਾਣ ਲਈ ਤਾਂ ਪਹਿਆ ਬਨਾਉਣ ਦੀ ਲੋੜ ਪਵੇਗੀ।"

"ਫ਼ਿਕਰ ਕਾਹਦਾ ਹੈ? ਆਪਣੇ ਕੋਲ ਮੇਜਰ ਕਰਮ ਜੁ ਹੈ!" ਬ੍ਰਿਗੇਡੀਅਰ ਸਿਨਹਾ ਹੱਸਿਆ!

ਉਹਦੇ ਹਾਸੇ ਦੇ ਜੁਆਬ ਵਿਚ ਮੇਜਰ ਕਰਮ ਗੰਭੀਰ ਹੀ ਰਿਹਾ, "ਸਰ, ਮਨਮਈ ਚੋਅ ਤੱਕ ਜੰਗਲ ਦਾ ਪੈਂਡਾ ਤਕਰੀਬਨ ਬਾਰਾਂ ਕਿਲੋਮੀਟਰ ਦਾ ਹੈ। ਰਾਹ ਵਿਚ ਦੋ-ਤਿੰਨ ਪਹਾੜੀ ਨਾਲੇ ਵੀ ਨੇ। ਉਹਨਾਂ 'ਤੇ ਸ਼ਾਇਦ ਪੁਲੀਆਂ ਬਨਾਉਣ ਦੀ ਲੋੜ ਵੀ ਪਵੇ। ਇਹ ਕੰਮ ਮੇਰੀ ਇਕੱਲੀ ਕੰਪਨੀ ਦੇ ਵੱਸ ਤੋਂ ਬਾਹਰ ਹੈ। ਜੇ ਡਿਵ ਦੀਆਂ ਸਾਰੀਆਂ ਸਹੂਲਤਾਂ ਵੀ ਮੁਹੱਈਆ ਕਰ ਦਿਤੀਆਂ ਜਾਣ ਤਾ ਪੱਟੜੀ ਬਣਨ ਵਿਚ ਛੇ ਕੁ ਮਹੀਨੇ ਤਾਂ ਲੱਗਣਗੇ ਹੀ।"

ਬਾਹਰ ਬਰਫ਼ੀਲਾ ਤੂਫ਼ਾਨ ਅਚਨਚੇਤੀ ਤੇਜ਼ ਹੋ ਗਿਆ ਸੀ।

ਬੁਖ਼ਾਰੀ ਨੇ ਫ਼ਫ਼ਕ ਫ਼ਫ਼ਕ ਕੀਤੀ ਤੇ ਬੁੱਝ ਗਈ। ਤੇਲ ਦੇ ਧੂੰਏਂ ਦਾ ਗ਼ੁਬਾਰ ਮੈੱਸ ਦੀ ਨਿੱਘੀ ਹਵਾ ਵਿਚ ਘੁਲ ਗਿਆ।

ਸੀਤ ਹਵਾ ਨੇ ਸ਼ਾਇਦ ਬੁਖ਼ਾਰੀ ਦੇ ਅੰਦਰ ਆਲ੍ਹਣਾ ਪਾ ਲਿਆ ਸੀ। ਬੁਖ਼ਾਰੀ ਬਲ ਹੀ ਨਹੀਂ ਸੀ ਰਹੀ। ਮੈੱਸ ਹੌਲਦਾਰ ਕੋਸ਼ਿਸ਼ ਕਰ ਕਰ ਹਾਰ ਲੱਥਾ ਸੀ।

ਮਿੱਟੀ ਦੇ ਤੇਲ ਦਾ ਧੂੰਆਂ ਕਮਰਾ ਮੱਲ ਕੇ ਬਹਿ ਗਿਆ ਸੀ।

o

ਮੌਸਮ ਦੀ ਬੇਚੈਨੀ ਉਹਦੇ ਜ਼ਿਹਨ 'ਤੇ ਹਾਵੀ ਹੋ ਗਈ। ਉਹ ਬਹੁਤ ਦੇਰ ਤੱਕ ਉਸਲਵੱਟ ਭੰਨਦਾ ਰਿਹਾ। ਨੀਂਦ ਆਈ ਵੀ ਤਾਂ ਭੱਖੜੇ 'ਤੇ ਘਿਸਰਦੀ ਰਹੀ।

ਉਹਦੀ ਅੱਖ ਤੜਕਸਾਰ ਹੀ ਖੁੱਲ੍ਹ ਗਈ।

ਰਾਤ ਵਿਸਕੀ ਸ਼ਾਇਦ ਕੁਝ ਜ਼ਿਆਦਾ ਪੀਤੀ ਗਈ ਸੀ। ਹੁਣ ਉਹਦਾ ਸਿਰ ਭਾਰਾ ਭਾਰਾ ਸੀ। ਬੈਟਮੈਨ ਆਇਆ ਤਾਂ ਰਾਤ ਦੀ ਠਰੀ ਹੋਈ ਬੁਖ਼ਾਰੀ ਮੁੜ ਸੁਰ ਸੁਰ ਕਰਨ ਲੱਗ ਪਈ। ਹੇਠਲੀ ਟਰੇਅ ਦਾ ਜੰਮਿਆ ਪਿਆਂ ਪਾਣੀ ਹੌਲੀ ਹੌਲੀ ਪਿਘਲਣ ਲੱਗ ਪਿਆ। ਚਾਹ ਦੀਆਂ ਚੁਸਕੀਆਂ ਭਰਦਿਆਂ ਉਹਨੂੰ ਖ਼ਿਆਲ ਆਇਆ, ਬਟਾਂਕ ਚੋਅ ਵਿਚ ਬਹੁਤ ਮੱਛੀਆਂ ਸਨ। ਬਟਾਂਕ ਚੋਅ ਤੱਕ ਜੀਪ-ਜੋਂਗਾ ਵੀ ਅਸਾਨੀ ਨਾਲ ਜਾ ਸਕਦਾ ਸੀ।

ਉਹਦਾ ਹੱਥ ਟੈਲੀਫ਼ੋਨ ਵੱਲ ਚਲਾ ਗਿਆ।

ਮੇਜਰ ਜਨਰਲ ਮਹਾਂਬੀਰ ਨੇ ਬ੍ਰਿਗੇਡੀਅਰ ਸਿਨਹਾ ਦੀ ਗੱਲ ਅੱਧੀ ਕੁ ਸੁਣੀ ਤੇ ਫਿਰ ਟੁੱਕ ਦਿਤੀ, "ਲੁੱਕ ਬ੍ਰਿਗੇਡੀਅਰ! ਮੈਨੂੰ ਪਤਾ ਹੈ ਬਟਾਂਕ ਚੋਅ ਵਿਚ ਬਹੁਤ ਮੱਛੀਆਂ ਨੇ। ਮੱਛੀਆਂ ਫੜਨ ਦਾ ਪ੍ਰਬੰਧ ਵੀ ਚੰਗਾ ਹੋ ਸਕਦਾ ਹੈ, ਪਰ ਮੈਂ ਆਰਮੀ ਕਮਾਂਡਰ ਨੂੰ ਬੇਖ਼ਿਆਲੀ ਵਿਚ ਮਨਮਈ ਚੋਅ ਦਾ ਨਾਂ ਲੈ ਬੈਠਾ ਹਾਂ। ਹੁਣ ਮੱਛੀਆਂ ਸਿਰਫ਼ ਮਨਮਈ ਚੋਅ ਵਿਚੋਂ ਹੀ ਫੜੀਆਂ ਜਾਣਗੀਆਂ। ਸੌਰੀ ਬ੍ਰਿਗੇਡੀਅਰ, ਹੁਣ ਪ੍ਰੋਗਰਾਮ ਨਹੀਂ ਬਦਲਿਆ ਜਾ ਸਕਦਾ।"

ਬ੍ਰਿਗੇਡੀਅਰ ਸਿਨਹਾ ਨੇ ਹੱਥ ਨਾਲ ਮੱਥੇ ਤੋਂ ਲਕੀਰਾਂ ਪੂੰਝਣ ਦਾ ਜਤਨ ਕੀਤਾ ਤੇ ਰਸੀਵਰ ਵਾਪਸ ਰੱਖ ਦਿਤਾ।

o

ਦੁਸ਼ਮਣ ਬ੍ਰਿਗੇਡ ਦੇ ਐਨ ਸਿਰ 'ਤੇ ਬੈਠਾ ਹੋਇਆ ਸੀ। ਦੁਸ਼ਮਣ ਦੀਆਂ ਕਾਰ-ਗੁਜ਼ਾਰੀਆਂ ਦਾ ਭੇਤ ਲੈਣ ਲਈ ਪਲਟਨਾਂ 'ਚੋਂ ਰਾਤੀਂ ਦੋ ਵਾਰ ਗਸ਼ਤ ਪਾਰਟੀ ਨਿਕਲਦੀ ਸੀ। ਬਾਰੂਦੀ ਸੁਰੰਗਾਂ ਦੇ ਵਿਚੋਂ ਦੀ ਬਣੀ ਪਗਡੰਡੀ ਅਗਲੇ ਮੋਰਚਿਆਂ ਨਾਲ ਖਹਿ ਕੇ ਲੰਘਦੀ ਸੀ। ਗਸ਼ਤ ਪਾਰਟੀ ਦੇ ਵਾਪਸ ਆਉਣ ਤੱਕ ਪਲਟਨਾਂ ਦੇ ਕਮਾਨ ਅਫ਼ਸਰਾਂ ਦੀ ਜਾਨ ਸਹਿ ਸਹਿ ਕਰਦੀ ਰਹਿੰਦੀ ਸੀ। ਹਥਿਆਰਾਂ ਨਾਲ ਲੈਸ ਸੈਨਿਕ ਚਵੀ ਘੰਟੇ ਮੋਰਚਿਆਂ ਵਿਚ ਤਾਇਨਾਤ ਰਹਿੰਦੇ ਸਨ। ਉਹਨਾਂ ਦੀਆਂ ਉਣੀਂਦੀਆਂ ਅੱਖਾਂ ਧੁੰਦ ਨੂੰ ਵੇਂਹਦੀਆਂ ਰਹਿੰਦੀਆਂ ਸਨ। ਦੁਸ਼ਮਣ ਦੇ ਮੋਰਚਿਆਂ ਵੱਲ ਮੂੰਹ ਅੱਡੀ ਪਏ ਹਥਿਆਰ ਹਰ ਵੇਲੇ ਬਾਰੂਦ ਉਗਲਣ ਲਈ ਤਿਆਰ ਰਹਿੰਦੇ ਸਨ।

ਸਵੇਰਸਾਰ ਹੀ ਬ੍ਰਿਗੇਡ ਕਮਾਂਡਰ ਦੀ ਕਾਨਫਰੰਸ ਦਾ ਹੁਕਮ ਪਹੁੰਚਿਆ ਤਾਂ ਹਲਚਲ

ਜਿਹੀ ਮਚ ਗਈ। ਤਾਬੜਤੋੜ ਮਿਲੇ ਸੱਦੇ ਕਾਰਨ ਕਮਾਨ ਅਫ਼ਸਰਾਂ ਦੇ ਮਨਾਂ ਵਿਚ ਕਈ ਤਰ੍ਹਾਂ ਦੇ ਸੰਸੇ ਜਾਗ ਪਏ। ਉਹਨਾਂ ਆਪੋ ਆਪਣੀ ਪਲਟਨ ਦੇ ਸੁਰੱਖਿਆ ਖ਼ਾਕੇ ਤੇ ਹਮਲੇ ਦੀ ਸਕੀਮ ਨੂੰ ਕਾਹਲੀ ਕਾਹਲੀ ਵਾਚਿਆ। ਨਕਸ਼ੇ-ਫ਼ਾਈਲਾਂ ਸੰਭਾਲੀਆਂ, ਆਪਣੇ ਸਟਾਫ ਅਫ਼ਸਰਾਂ ਨੂੰ ਨਾਲ ਲਿਆ ਤੇ ਕਾਨਫਰੰਸ ਲਈ ਪਹੁੰਚ ਗਏ।

ਆਰਮੀ ਕਮਾਂਡਰ ਦੇ ਮੁਆਇਨੇ ਦੀ ਖ਼ਬਰ ਸੁਣਾ ਕੇ ਬ੍ਰਿਗੇਡੀਅਰ ਸਿਨਹਾ ਮੂਲ ਮੁੱਦੇ ਵਲ ਪਰਤ ਆਇਆ। ਉਹਨੇ ਵੇਰਵੇ ਨਾਲ ਆਰਮੀ ਕਮਾਂਡਰ ਦੇ ਚੋਅ 'ਚੋਂ ਮੱਛੀਆਂ ਫੜਨ ਦੇ ਪ੍ਰੋਗਰਾਮ ਬਾਰੇ ਦੱਸਿਆ ਤੇ ਮਨਮਈ ਚੋਅ ਤੱਕ ਪਟੜੀ ਬਨਾਉਣ ਦੀ ਜ਼ਿੰਮੇਵਾਰੀ ਕਮਾਨ ਅਫ਼ਸਰਾਂ ਨੂੰ ਸੌਂਪ ਦਿੱਤੀ।

ਪਲਟਨਾਂ ਦੇ ਕਮਾਨ ਅਫ਼ਸਰਾਂ ਨੇ ਨਕਸ਼ੇ ਵਲ੍ਹੇਟ ਲਏ ਤੇ ਫ਼ਾਈਲਾਂ ਬੰਦ ਕਰ ਕੇ ਆਪਣੇ ਸਟਾਫ ਅਫ਼ਸਰਾਂ ਨੂੰ ਫੜਾ ਦਿਤੀਆਂ।

"ਸਤਵੇਂ ਦਿਨ ਮੁਆਇਨਾ ਹੈ। ਇਹ ਕੰਮ ਉਸ ਤੋਂ ਪਹਿਲਾਂ ਪਹਿਲਾਂ ਪੂਰਾ ਹੋਣਾ ਹੈ।" ਬ੍ਰਿਗੇਡੀਅਰ ਸਿਨਹਾ ਦੀ ਆਵਾਜ਼ ਨੇ ਇਕੱਲੇ ਇਕੱਲੇ ਦਾ ਮੱਥਾ ਠਕੋਰਿਆ।

ਮਨਮਈ ਚੋਅ ਤੱਕ ਪਹਿਆ ਬਨਾਉਣ ਦਾ ਅਰਥ ਸੀ ਮੋਰਚਿਆਂ ਨੂੰ ਖ਼ਾਲੀ ਕਰਨਾ। ਸੈਨਿਕਾਂ ਨੂੰ ਇਕ ਗ਼ੈਰਸੈਨਿਕ ਕੰਮ ਤੇ ਲਾਉਣਾ। ਏਦਾਂ ਤਾਂ ਦੁਸ਼ਮਣ ਉਹਨਾਂ ਦੇ ਮੋਰਚਿਆਂ ਨੂੰ ਲਿਤੜ ਕੇ ਅਗਾਂਹ ਲੰਘ ਜਾਣਗੇ। ਹਜ਼ਾਰਾਂ ਮੀਲਾਂ ਦਾ ਰਕਬਾ ਪਲ ਛਿਣ ਵਿਚ ਹੱਥੋਂ ਜਾਂਦਾ ਰਹੇਗਾ।

ਬ੍ਰਿਗੇਡੀਅਰ ਸਿਨਹਾ ਨੇ ਉਹਨਾਂ ਦੇ ਚਿਹਰਿਆਂ 'ਤੇ ਲਿਖੀ ਇਬਾਰਤ ਤੋਂ ਅੱਖਾਂ ਚੁਰਾ ਲਈਆਂ, ਪਰ ਉਹਨਾਂ ਵਿਚੋਂ ਕੋਈ ਵੀ ਬੋਲਣ ਜੋਗਾ ਨਹੀਂ ਸੀ। ਉਹ ਸਾਰੇ ਤਾਸ਼ ਦੇ ਗੁੰਗੇ ਪੱਤੇ ਸਨ। ਉਹ ਗੁਪਤ ਰਪੋਟਾਂ 'ਤੇ ਟਿਕੇ ਹੋਏ ਤਾਸ਼ ਦੇ ਉਸ ਮਹਿਲ ਵਿਚ ਦਰਬਾਰੀ ਸਨ। ਉਹਨਾਂ ਨੂੰ ਤਾਸ਼ ਦੇ ਰਾਜੇ ਦਾ ਹੁਕਮ ਵੀ ਅਸਲੀ ਰਾਜੇ ਦੇ ਹੁਕਮ ਵਾਂਗ ਹੀ ਮੰਨਣਾ ਪੈਂਦਾ ਸੀ। ਕੋਈ ਵੀ ਚਾਲ ਉਹਨਾਂ ਦੇ ਆਪਣੇ ਵੱਸ ਵਿਚ ਨਹੀਂ ਸੀ।

"ਆਈ ਹੋਪ ਨੋ ਪਰਾਬਲਮ!" ਬ੍ਰਿਗੇਡੀਅਰ ਸਿਨਹਾ ਨੇ ਆਪਣਾ ਰੰਗ ਵਰਤਿਆ।

ਤਾਸ਼ ਦੇ ਪੱਤਿਆਂ ਨੇ ਆਪਣੇ ਫ਼ਿਕਰ ਉਤੇ ਮੁਸਕਰਾਹਟ ਦਾ ਲੇਅ ਚਾੜ੍ਹ ਕੇ ਇੱਕ ਸੁਰ ਵਿਚ ਆਖਿਆ, "ਨੋ ਪਰਾਬਲਮ ਸਰ!"

o

ਮਨਮਈ ਚੋਅ ਦੇ ਜੰਗਲ ਵਿਚ ਮੰਗਲ ਹੋ ਗਿਆ।

ਫੌਜੀਆਂ ਨੇ ਹਥਿਆਰ ਕੋਤ ਵਿੱਚ ਜਮ੍ਹਾ ਕਰਵਾ ਦਿਤੇ ਤੇ ਹੱਥਾਂ ਵਿਚ ਗੈਂਤੀਆਂ-ਕੁਹਾੜੀਆਂ ਫੜ ਲਈਆਂ। ਕੁਹਾੜੀਆਂ ਰੁੱਖ ਟੁਕਣ ਲੱਗ ਪਈਆਂ। ਹੱਥ ਪੱਥਰ ਇਕੱਠੇ ਕਰਨ ਵਿਚ ਰੁਝ ਗਏ। ਆਪਣੇ ਹਿੱਸੇ ਦੀ ਪੱਟੜੀ ਪਹਿਲੋਂ ਬਨਾਉਣ ਲਈ ਪਲਟਨਾਂ ਵਿਚ ਬੁਰਦਾਂ ਲੱਗ ਗਈਆਂ।

ਕਮਾਨ ਅਫ਼ਸਰਾਂ ਨੇ ਆਪੋ ਆਪਣੀ ਛਾਉਣੀ ਉਥੇ ਹੀ ਪਾ ਲਈ। ਦੂਜੇ ਅਫ਼ਸਰਾਂ ਨੇ ਨਿਗਰਾਨੀ ਦਾ ਕੰਮ ਸੰਭਾਲ ਲਿਆ।

ਸੜਕ ਤੋਂ ਸੰਘਣੇ ਜੰਗਲ ਵੱਲ ਉਤਰ ਕੇ ਵਲ-ਵਲੇਵੇਂ ਖਾਂਦੀ ਪਟੜੀ ਮਨਮਈ

ਚੋਅ ਵੱਲ ਕੁਝ ਏਦਾਂ ਤੁਰੀ ਜਿਵੇਂ ਲੀਕ ਵਾਹਿਆਂ ਬਣ ਗਈ ਹੁੰਦੀ ਹੈ।

ਖੱਚਰ-ਪਟੜੀ ਦੇ ਆਖ਼ਰੀ ਸਿਰੇ 'ਤੇ ਖਲੋ ਕੇ ਬ੍ਰਗੇਡੀਅਰ ਸਿਨਹਾ ਨੇ ਮਨਮਈ ਚੋਅ ਦੇ ਪਾਣੀ ਵੱਲ ਤੱਕਿਆ ਤਾਂ ਉਹਦੇ ਸਾਹ ਦਾ ਧੂੰਆਂ ਫੈਲੀ ਹੋਈ ਧੁੰਦ ਵਿਚ ਰਲ ਗਿਆ। ਪਾਣੀ ਦੇ ਨਿਕੇ ਨਿਕੇ ਤੁਪਕੇ ਉਹਦੀਆਂ ਮੁੱਛਾਂ 'ਤੇ ਜੰਮ ਗਏ!

ਮਨਮਈ ਚੋਅ ਮੀਸਣਾ ਹਾਸਾ ਹੱਸਣ ਲੱਗ ਪਈ।

ਦੂਰ ਬਰਫ਼ੀਲੀਆਂ ਸਿਖਰਾਂ 'ਤੇ ਮੋਰਚੇ ਭਾਂਅ ਭਾਂਅ ਕਰ ਰਹੇ ਸਨ। ਬੰਕਰਾਂ ਵਿਚ ਤਾਇਨਾਤ ਇਕੇ-ਦੁਕੇ ਜਵਾਨਾਂ ਨੇ ਬੰਕਰਾਂ ਦੀ ਛੱਤ ਵੱਲ ਹੱਥ ਜੋੜ ਕੇ ਅੱਖਾਂ ਮੀਟੀਆਂ ਤੇ ਰੱਬ ਅੱਗੇ ਦੁਆ ਕੀਤੀ।

o

ਮੁੱਦਤ ਤੋਂ ਮਿੱਟੀ ਵਗ ਵਗ ਕਿਨਾਰਿਆਂ 'ਤੇ ਬੈਠਦੀ ਰਹੀ ਸੀ। ਕਿਨਾਰੇ ਡੂੰਘੇ ਨਹੀਂ ਸਨ। ਪੇਤਲੇ ਪਾਣੀਆਂ ਵਿਚ ਮੱਛੀ ਨਹੀਂ ਸੀ ਫੜੀ ਜਾ ਸਕਦੀ।

ਬ੍ਰਗੇਡੀਅਰ ਸਿਨਹਾ ਨੇ ਪ੍ਰੇਸ਼ਾਨੀ ਦੇ ਖੋਭੇ 'ਚੋਂ ਬਾਹਰ ਆ ਕੇ ਆਖਿਆ, "ਹੁਣ ਝੀਲ ਦੇ ਅੰਦਰ ਪਲੇਟਫ਼ਾਰਮ ਬਨਾਉਣ ਤੋਂ ਬਿਨਾ ਸਾਡੇ ਕੋਲ ਕੋਈ ਹੋਰ ਰਾਹ ਨਹੀਂ।"

ਇਕਹਿਰੀ ਸੜਕ ਦੈਂਤਾਂ ਵਰਗੇ ਪਹਾੜਾਂ ਦੇ ਚੱਕਰ ਕਟਦੀ ਹੋਈ ਕਪੂਪ ਤੱਕ ਪਹੁੰਚਦੀ ਸੀ। ਰਾਹ ਦੇ ਨਿੱਕੇ ਵੱਡੇ ਪੁਲਾਂ 'ਚੋਂ ਕੋਈ ਵੀ ਟੁੱਟ ਜਾਵੇ ਤਾਂ ਦਾਰੂ-ਸਿੱਕੇ ਤੇ ਰਾਸ਼ਨ ਦੀ ਆਮਦ ਠੱਪ ਹੋ ਸਕਦੀ ਸੀ। ਫ਼ੌਰੀ ਪੁਲ ਖੜੇ ਕਰਨ ਦਾ ਸਮਾਨ ਖ਼ਾਸ ਖ਼ਾਸ ਥਾਵਾਂ 'ਤੇ ਜਮ੍ਹਾ ਕੀਤਾ ਹੋਇਆ ਸੀ। ਫ਼ੌਜੀ ਟਰੱਕ ਹਰਕਤ ਵਿਚ ਆ ਗਏ। ਸਾਮਾਨ ਪਹੁੰਚ ਗਿਆ ਮਾਹਰ ਫ਼ੌਜੀ ਕਾਰੀਗਰਾਂ ਨੇ ਜਿਵੇਂ ਮੰਤਰ ਫੂਕ ਕੇ ਝੀਲ ਦੇ ਅੰਦਰ ਪਲੇਟਫ਼ਾਰਮ ਤਿਆਰ ਕਰ ਦਿਤਾ।

ਬ੍ਰਗੇਡੀਅਰ ਸਿਨਹਾ ਹੌਲੀ ਹੌਲੀ ਪੈਰ ਪੁਟਦਾ ਪਲੇਟਫਾਰਮ ਦੇ ਆਖ਼ਰੀ ਸਿਰੇ ਤੱਕ ਕੁਝ ਏਦਾਂ ਗਿਆ ਜਿਵੇਂ ਝੀਲ ਨੂੰ ਸ਼ਰਮਿੰਦਿਆਂ ਕਰ ਰਿਹਾ ਹੋਵੇ, ਪਰ ਝੀਲ ਦੇ ਚਿਹਰੇ 'ਤੇ ਪਹਿਲਾਂ ਵਾਂਗ ਹੀ ਮੁਸਕਾਨ ਠਹਿਰੀ ਹੋਈ ਸੀ।

ਉਹ ਕੁਝ ਚਿਰ ਝੀਲ ਦੇ ਪਾਣੀ ਨੂੰ ਤਕਦਾ ਰਿਹਾ ਤੇ ਫਿਰ ਮੁੜ ਕੇ ਇੰਜੀਨੀਅਰ ਰਜਮੈਂਟ ਦੇ ਕਮਾਨ ਅਫ਼ਸਰ ਨੂੰ ਆਖਿਆ, "ਹੋ ਸਕਦੈ, ਆਰਮੀ ਕਮਾਂਡਰ ਝੀਲ ਦੇ ਹੋਰ ਅੰਦਰ ਜਾ ਕੇ ਮੱਛੀਆਂ ਫੜਨਾ ਚਾਹੁਣ।"

"ਹਾਂ ਸਰ, ਹੋ ਸਕਦੈ।"

ਪਹਾੜਾਂ ਦੀ ਲੜਾਈ ਵਿਚ ਕਿਸ਼ਤੀਆਂ ਦੀ ਲੋੜ ਨਹੀਂ ਸੀ। ਇਸੇ ਲਈ ਇੰਜੀਨੀਅਰਜ਼ ਰਜਮੈਂਟ ਦੀਆਂ ਕਿਸ਼ਤੀਆਂ ਉਹਨਾਂ ਦੇ ਹੈਡਕੁਆਟਰਜ਼ ਤੋਂ ਕੋਈ ਦੋ ਕੁ ਸੌ ਕਿਲੋਮੀਟਰ ਦੂਰ, ਰਜਮੈਂਟ ਦੀ ਰੀਅਰ ਟੁਕੜੀ ਦੀ ਹਿਫ਼ਾਜ਼ਤ ਵਿਚ ਪਈਆਂ ਹੋਈਆਂ ਸਨ। ਡਵੀਯਨ ਰਾਹੀਂ ਦੂਸਰੇ ਦਿਨ ਹੀ ਲੋੜੀਂਦੀ ਗਿਣਤੀ ਵਿਚ ਬੇੜੀਆਂ ਪਹੁੰਚ ਗਈਆਂ।

ਬ੍ਰਗੇਡੀਅਰ ਸਿਨਹਾ ਨੇ ਕੰਮ ਦੇ ਪੂਰੇ ਹੋਣ ਦੀ ਰਪੋਟ ਦਿੱਤੀ ਤਾਂ ਮੇਜਰ ਜਨਰਲ ਮਹਾਂਬੀਰ ਨੇ ਆਖਿਆ, ਉਹ ਖ਼ੁਦ ਆ ਕੇ ਪ੍ਰਬੰਧਾਂ ਦਾ ਜਾਇਜ਼ਾ ਲਵੇਗਾ।

o

ਪਹਿਲਾਂ ਹਿਫ਼ਾਜ਼ਤੀ ਸੈਨਿਕਾਂ ਦੀ ਜੀਪ ਸੜਕ ਦੇ ਇੱਕ ਪਾਸੇ ਆ ਕੇ ਰੁਕ ਗਈ ਤੇ ਫਿਰ ਜੀਪਾਂ-ਜੋਂਗਿਆ ਦਾ ਲੰਮਾ ਕਾਫ਼ਲਾ ਪਹੁੰਚ ਗਿਆ। ਜਿਸਮ ਤਣੇ, ਅੱਡੀਆਂ ਖੜਕੀਆਂ, ਸਲੂਟ ਲੱਗੇ ਤੇ ਭਲਕ ਦੇ ਪ੍ਰੋਗਰਾਮ ਦੀ ਰੀਹਰਸਲ ਸ਼ੁਰੂ ਹੋ ਗਈ।

ਮੇਜਰ ਚਾਵਲਾ ਆਪਣੀ ਯੂਨਿਟ ਦੀਆਂ ਖੱਚਰਾਂ ਕੋਲ ਖੜਾ ਸੀ। ਪਲਟਨਾਂ ਦੇ ਕਮਾਨ ਅਫ਼ਸਰ ਆਪੋ ਆਪਣੇ ਜ਼ਿੰਮੇਵਾਰੀ ਦੇ ਇਲਾਕੇ ਵਿਚ ਸਨ। ਇੰਜੀਨੀਅਰਜ਼ ਰਜਮੈਂਟ ਦਾ ਕਮਾਨ ਅਫ਼ਸਰ ਤੇ ਉਹਦਾ ਕੰਪਨੀ ਕਮਾਂਡਰ ਮੇਜਰ ਕਰਮ ਮਨਮਈ ਚੋਅ ਦੇ ਪਲੇਟਫ਼ਾਰਮ 'ਤੇ ਹਾਜ਼ਰ ਸਨ।

ਆਪਣੇ ਸ਼ਿੰਗਾਰ ਵਿਚ ਬਣੀਆਂ ਫਬੀਆਂ ਖੱਚਰਾਂ ਬੇਚੈਨੀ ਵਿਚ ਵਾਰ ਵਾਰ ਪੈਰ ਬਦਲ ਰਹੀਆਂ ਸਨ। ਮੇਜਰ ਜਨਰਲ ਮਹਾਂਬੀਰ ਤੇ ਬ੍ਰਗੇਡੀਅਰ ਸਿਨਹਾ ਖੱਚਰਾਂ 'ਤੇ ਸਵਾਰ ਹੋ ਗਏ। ਖੱਚਰਾਂ ਦੇ ਚਾਲਕਾਂ ਨੇ ਆਪਣੀਆਂ ਸਟੇਨਾਂ ਨੂੰ ਮੋਢਿਆਂ ਤੇ ਠੀਕ ਕੀਤਾ ਤੇ ਖੱਚਰਾਂ ਦੀਆਂ ਵਾਗਾਂ ਫੜ ਕੇ ਤੁਰ ਪਏ। ਉਹਨਾਂ ਦੇ ਪਿੱਛੇ ਪਿੱਛੇ ਬਾਕੀ ਅਫ਼ਸਰਾਂ ਦਾ ਕਾਫ਼ਲਾ ਪੈਦਲ ਚਲ ਪਿਆ। ਰਾਹ ਵਿਚ ਨਿੱਕੀਆਂ ਨਿੱਕੀਆਂ ਊਣਤਾ-ਈਆਂ 'ਤੇ ਕਿੰਤੂ ਹੁੰਦਾ ਰਿਹਾ। ਊਣਤਾਈਆਂ ਨੂੰ ਮੇਜਰ ਜਨਰਲ ਮਹਾਂਬੀਰ ਦੀ ਵਾਪਸੀ ਤੋਂ ਪਹਿਲਾਂ ਪਹਿਲਾਂ ਠੀਕ ਕਰਨ ਦੀ ਹੋੜ ਵਿਚ ਜਵਾਨ ਮੁੜ ਕੰਮ 'ਤੇ ਜੁਟ ਪਏ।

ਮੇਜਰ ਜਨਰਲ ਮਹਾਂਬੀਰ ਨੇ ਸਵਾਰੀ-ਖੱਚਰ ਤੋਂ ਉਤਰ ਕੇ ਮਨਮਈ ਚੋਅ ਦੇ ਅੰਦਰ ਬਣੇ ਪਲੇਟਫ਼ਾਰਮ 'ਤੇ ਪੈਰ ਧਰਿਆ ਤੇ ਤਸੱਲੀ ਦੀ ਨਿਗਾਹ ਨਾਲ ਬ੍ਰਗੇਡੀਅਰ ਸਿਨਹਾ ਵੱਲ ਵੇਖਿਆ। ਕਿਸ਼ਤੀ ਵਿਚ ਬੈਠ ਕੇ ਦੋਹਾਂ ਨੇ ਮਨਮਈ ਚੋਅ ਦਾ ਗੇੜਾ ਲਾਇਆ, ਚੁਫੇਰੇ ਫੈਲੇ ਸੰਘਣੇ ਜੰਗਲ ਦੀ ਸੁੰਦਰਤਾ ਨੂੰ ਨਿਹਾਰਿਆ। ਅੰਬਰ ਦੀ ਹਿੱਕ ਵਿਚ ਖੁਭੀਆਂ ਬਰਫ਼ੀਲੇ ਪਹਾੜਾਂ ਦੀਆਂ ਚੋਟੀਆਂ ਵੱਲ ਵੇਖਿਆ।

ਮੇਜਰ ਜਨਰਲ ਮਹਾਂਬੀਰ ਕੁਝ ਚਿਰ ਪਾਣੀ ਨੂੰ ਘੂਰਦਾ ਰਿਹਾ ਤੇ ਫਿਰ ਮੱਛੀ ਫੜਨ ਲਈ ਕੁੰਡੀ ਪਾਣੀ ਵਿਚ ਸੁੱਟ ਦਿਤੀ। ਉਹਨੇ ਚਰਖ਼ੜੀ ਨੂੰ ਗੇੜਾ ਦਿਤਾ ਤਾਂ ਡੋਰੀ ਖ਼ਾਲੀ ਕੁੰਡੀ ਨੂੰ ਲੈ ਕੇ ਬਾਹਰ ਆ ਗਈ। ਉਹਨੇ ਵਾਰ ਵਾਰ ਕੁੰਡੀ ਸੁੱਟੀ, ਵਾਰ ਵਾਰ ਸਪੂਲ ਬਦਲੇ ਤੇ ਫਿਰ ਜਿਵੇਂ ਉਹਦਾ ਸਾਹ ਹੀ ਸੂਤਿਆ ਗਿਆ।

ਮਨਮਈ ਚੋਅ ਵਿਚ ਮੱਛੀਆਂ ਹੀ ਨਹੀਂ ਸਨ।

o

"ਸਰ, ਵਾਏ ਨਾਟ ਸਿਫ਼ਟ ਦਾ ਵੈਨਊ ?" ਬ੍ਰਗੇਡੀਅਰ ਸਿਨਹਾ ਨੇ ਝਿਜਕਦੇ ਝਿਜਕਦੇ ਨੇ ਆਪਣੀ ਪਹਿਲੀ ਗੱਲ ਦੁਹਰਾਈ, "ਬਟਾਂਕ ਚੋਅ ਵਿਚ ਬਹੁਤ ਮੱਛੀਆਂ ਨੇ।"

"ਹੁਣ ਵੱਕਤ ਕਿਥੇ ਹੈ ?" ਆਵਾਜ਼ ਨੂੰ ਲੱਗਾ ਮਾਵਾ ਸਲ੍ਹਾਬਿਆ ਗਿਆ।

ਬੇੜੀ ਠਰੇ ਪਾਣੀ 'ਤੇ ਬੇਵਜਹ ਘੁੰਮਦੀ ਰਹੀ। ਡੁਬਕੀਆਂ ਲੈ ਰਹੀ ਸੋਚ ਨੂੰ ਅਚਨਚੇਤੀ ਕਿਨਾਰਾ ਮਿਲ ਗਿਆ। ਵਾਇਰਲੈੱਸ ਦੇ ਚੈਨਲ ਹਰਕਤ ਵਿਚ ਆ ਗਏ। ਬੁੱਢੇ ਟੈਲੀਫ਼ੋਨ ਕਰਰ ਕਰਰ ਕਰਨ ਲੱਗ ਪਏ। ਪਲਟਨਾਂ ਦੇ ਕਮਾਨ ਅਫ਼ਸਰ ਖ਼ੁਦ ਆਪੋ ਆਪਣੀਆਂ ਕਨਟੀਨਾਂ ਵੱਲ ਦੌੜੇ। ਡਿਵੀਜ਼ਨ ਦੇ ਬਾਕੀ ਬ੍ਰਗੇਡਾਂ ਨਾਲ ਵੀ ਮਿਲਾਪ ਕੀਤਾ ਗਿਆ। ਹੁਕਮ ਦਿਤਾ ਗਿਆ ਕਿ ਜਿੰਨੇ ਵੀ ਮੱਛੀਆਂ ਫੜਨ ਵਾਲੇ ਸੈੱਟ

ਮਿਲਣ, ਫ਼ੌਰਨ ਭਿਜਵਾ ਦਿਤੇ ਜਾਣ।

ਦੁਪਹਿਰ ਤੱਕ ਪਲਟਨਾਂ ਬਟਾਂਕ ਚੋਅ ਵਿਚੋਂ ਮੱਛੀਆਂ ਫੜਨ ਵਿਚ ਰੁਝ ਗਈਆਂ।

ਮਨਮਈ ਚੋਅ ਦੇ ਕਿਨਾਰੇ ਡਰੰਮਾਂ ਦੀਆਂ ਕਤਾਰਾਂ ਲੱਗ ਗਈਆਂ। ਬਟਾਂਕ ਚੋਅ ਵਲੋਂ ਫੌਜੀ ਮੱਛੀਆਂ ਢੋਅ ਰਹੇ ਸਨ। ਕੋਈ ਵੀ ਪਲਟਨ ਪਿੱਛੇ ਨਹੀਂ ਸੀ ਰਹਿਣਾ ਚਾਹੁੰਦੀ। ਇਹ ਸਿਰਫ਼ ਪਲਟਨਾਂ ਦੇ ਵਕਾਰ ਦਾ ਹੀ ਸਵਾਲ ਨਹੀਂ ਸੀ, ਪਲਟਨਾਂ ਦੇ ਕਮਾਨ ਅਫ਼ਸਰਾਂ ਦੀਆਂ ਨੌਕਰੀਆਂ ਦਾ ਵੀ ਸਵਾਲ ਸੀ।

ਮੇਜਰ ਕਰਮ ਪਲਟਨਾਂ ਦੇ ਖ਼ਾਤੇ ਵਿਚ ਮੱਛੀਆਂ ਦੀ ਗਿਣਤੀ ਲਿਖ ਰਿਹਾ ਸੀ।

ਦਿਨ ਹੌਲੀ ਹੌਲੀ ਹਨੇਰੇ ਵਿਚ ਡੁੱਬ ਰਿਹਾ ਸੀ।

ਬਰਫ਼ ਡਿਗਣੀ ਸ਼ੁਰੂ ਹੋ ਗਈ।

ਮੇਜਰ ਕਰਮ ਨੇ ਕਾਹਲੀ ਕਾਹਲੀ ਜੋੜ ਲਾਇਆ ਤੇ ਮੱਛੀਆਂ ਦੀ ਕੁਲ ਗਿਣਤੀ ਲਿਖ ਕੇ ਕਾਗ਼ਜ਼ ਵਾਇਰਲੈੱਸ ਉਪਰੇਟਰ ਨੂੰ ਫੜਾ ਦਿਤਾ। ਉਸ ਪਰਤ ਕੇ ਉੱਚੀ ਆਵਾਜ਼ ਵਿਚ ਪਲਟਨਾਂ ਦੇ ਨੁਮਾਇੰਦਿਆਂ ਨੂੰ ਆਖਿਆ, "ਅਗਲੇ ਹੁਕਮ ਤੱਕ ਮੱਛੀਆਂ ਡਰੰਮਾਂ ਵਿਚ ਹੀ ਤੈਰਦੀਆਂ ਰਹਿਣਗੀਆਂ।"

ਤੜਕਸਾਰ ਮਨਮਈ ਚੋਅ ਦੇ ਕਿਨਾਰੇ ਵਿਸ਼ੇਸ਼ ਤੰਬੂਆਂ ਵਿਚ ਔਫ਼ੀਸਰਜ਼ ਮੈੱਸ ਬਹਾਲ ਹੋ ਗਿਆ। ਤਾਰਾਂ ਪਹਿਲਾਂ ਹੀ ਵਿਛਾ ਦਿਤੀਆਂ ਗਈਆਂ ਸਨ! ਸਵੇਰਸਾਰ ਟੈਲੀਫ਼ੋਨ ਵੀ ਜੋੜ ਦਿਤੇ ਗਏ। ਬਾਰ, ਗ਼ਲੀਚੇ ਤੇ ਸੋਫ਼ਿਆਂ ਦੀ ਸਜਾਵਟ ਤੋਂ ਪਿਛੋਂ ਮੈੱਸ ਹੌਲਦਾਰ ਤੇ ਵੇਟਰ ਆਪੋ ਆਪਣੀਆਂ ਵਰਦੀਆਂ ਵਿਚ ਸੱਜ ਗਏ।

ਪਲੇਟਫ਼ਾਰਮ ਦੇ ਕੁੰਡਿਆਂ ਨਾਲ ਬੱਝੀਆਂ ਖ਼ਾਲੀ ਬੇੜੀਆਂ ਪਾਣੀ ਦੀ ਹਿੱਕ ਤੇ ਡੋਲ ਰਹੀਆਂ ਸਨ। ਜਵਾਨਾਂ ਨੇ ਬੇੜੀਆਂ ਵਿਚੋਂ ਰਾਤ ਦੀ ਜੰਮੀ ਹੋਈ ਬਰਫ਼ ਕੱਢੀ, ਪਲੇਟਫ਼ਾਰਮ ਸਾਫ਼ ਕੀਤਾ ਤੇ ਮੂੰਹ ਦੀ ਹਵਾੜ ਨਾਲ ਹੱਥ ਸੇਕਣ ਲੱਗ ਪਏ। ਉਹਨਾਂ ਦੇ ਮੂੰਹਾਂ 'ਚੋਂ ਧੂੰਆਂ ਨਿਕਲ ਰਿਹਾ ਸੀ। ਉਹ ਜਿਵੇਂ ਅੰਦਰੋਂ ਸੁਲਘ ਰਹੇ ਸਨ, ਪਰ ਉਹਨਾਂ ਦੇ ਠਰੇ ਹੋਏ ਹੱਥ ਠਰੇ ਹੀ ਰਹੇ। ਨਿੱਘੇ ਹੋਣ ਦੇ ਤਰਲੇ ਵਿਚ ਉਹ ਹੱਥ ਮਲਣ ਲੱਗ ਪਏ।

ਮੇਜਰ ਕਰਮ ਮੱਛੀਆਂ ਵਾਲੇ ਡਰੰਮਾਂ ਕੋਲ ਖਲੋਤਾ ਡਿਊਟੀ ਵਾਲਿਆਂ ਨੂੰ ਉਹਨਾਂ ਦੀ ਕਾਰਵਾਈ ਸਮਝਾ ਰਿਹਾ ਸੀ, "ਜਦੋਂ ਆਰਮੀ ਕਮਾਂਡਰ ਇੱਕ ਵਿਸ਼ੇਸ਼ ਥਾਂ ਤੋਂ ਲੰਘਣਗੇ ਤਾਂ ਉੱਚੇ ਦਰੱਖ਼ਤ 'ਤੇ ਬੈਠਾ ਜਵਾਨ ਲਾਲ ਝੰਡੇ ਦਾ ਇਸ਼ਾਰਾ ਕਰੇਗਾ। ਮੱਛੀਆਂ ਵਾਲੇ ਡਰੰਮ ਉਸੇ ਵੇਲੇ ਮਨਮਈ ਚੋਅ ਵਿਚ ਖਾਲੀ ਕਰ ਦਿਤੇ ਜਾਣਗੇ। ਝੰਡੇ ਵਾਲੇ ਥਾਂ ਤੋਂ ਮਨਮਈ ਚੋਅ ਤੱਕ ਆਉਂਦਿਆਂ ਆਰਮੀ ਕਮਾਂਡਰ ਨੂੰ ਦਸ ਕੁ ਮਿੰਟ ਲੱਗਣਗੇ। ਇਹਨਾਂ ਦਸਾਂ ਕੁ ਮਿੰਟਾਂ ਦੇ ਵਿਚ ਵਿਚ ਹੀ ਤੁਸੀਂ ਖ਼ਾਲੀ ਡਰੰਮ ਜੰਗਲ ਵਿਚ ਲੁਕਾ ਦੇਣੇ ਹਨ। ਇਸ ਕਾਰਵਾਈ ਵਿਚ ਕਿਸੇ ਤਰ੍ਹਾਂ ਦੀ ਵੀ ਢਿਲ ਨਹੀਂ ਹੋਣੀ ਚਾਹੀਦੀ। ਤੁਹਾਡੀ ਢਿਲ ਦੇ ਨਤੀਜੇ ਸਾਰਿਆਂ ਲਈ ਖ਼ਤਰਨਾਕ ਹੋ ਸਕਦੇ ਹਨ।"

ਮਨਮਈ ਚੋਅ ਵੱਲ ਉਤਰਦੇ ਪਹੇ ਕੋਲ ਸੜਕ 'ਤੇ ਖਲੋਤੇ ਹੋਏ ਸਵਾਰੀ-ਖੱਚਰ ਆਪਣੇ ਪੂਰੇ ਜੋਬਨ ਵਿਚ ਸਨ। ਉਹਨਾਂ ਨੂੰ ਇਸ ਮੌਕੇ 'ਤੇ ਵਿਸ਼ੇਸ਼ ਤੌਰ 'ਤੇ ਸ਼ਿੰਗਾਰਿਆ

ਗਿਆ ਸੀ, ਪਰ ਖੱਚਰਾਂ ਨੂੰ ਆਪਣੇ ਸ਼ਿੰਗਾਰ ਦਾ ਬੇਥੱਵਾ ਭਾਰ ਪ੍ਰੇਸ਼ਾਨ ਕਰ ਰਿਹਾ ਸੀ। ਬੇਚੈਨੀ ਵਿਚ ਉਹਨਾਂ ਦੀਆਂ ਪੰਜੇਬਾਂ ਵਾਰ ਵਾਰ ਖੜਕ ਰਹੀਆਂ ਸਨ।

ਮੇਜਰ ਚਾਵਲਾ ਨੇ ਖੱਚਰਾਂ ਦੇ ਚੁਫੇਰੇ ਘੁੰਮ ਕੇ ਉਹਨਾਂ ਦਾ ਮੁਆਇਨਾ ਕੀਤਾ ਤੇ ਚਾਲਕਾਂ ਨੂੰ ਪੂਛਾਂ ਦੇ ਵਾਲਾਂ ਦੀਆਂ ਗੁੰਝਲਾਂ ਕੱਢਣ ਦੀ ਹਦਾਇਤ ਕੀਤੀ। ਚਾਲਕ ਪੌਚਾਂ 'ਚੋਂ ਬੁਰਸ਼ ਕੱਢ ਕੇ ਪੂਛਾਂ ਵਾਹੁਣ ਲੱਗ ਪਏ।

ਹਿਫ਼ਾਜ਼ਤੀ ਗਾਰਦ ਹੈਲੀਪੈਡ ਦੇ ਚ੍ਰਰੇ ਪਾਸੇ ਤਾਇਨਾਤ ਹੋ ਗਈ। ਡਾਕਟਰ ਨੇ ਆਕਸੀਜਨ ਦਾ ਸਲੰਡਰ ਤੇ ਕੁਝ ਲੋੜੀਂਦੀਆਂ ਦਵਾਈਆਂ ਚੈੱਕ ਕੀਤੀਆਂ। ਮੇਜਰ ਜਨਰਲ ਮਹਾਂਬੀਰ ਨੇ ਮੁੜ ਘੜੀ ਵੇਖੀ ਤੇ ਸੱਖਣੇ ਆਸਮਾਨ ਨੂੰ ਘੂਰਨ ਲੱਗ ਪਿਆ। ਬ੍ਰਗੇਡੀਅਰ ਸਿਨਹਾ ਨੇ ਹੱਥਲੀ ਕੇਨ ਇੱਕ ਵਾਰ ਕੱਛ ਵਿਚ ਦਿਤੀ ਤੇ ਦੁਬਾਰਾ ਹੱਥ ਵਿਚ ਫੜ ਲਈ।

ਆਰਮੀ ਕਮਾਂਡਰ ਨੂੰ ਲੈ ਕੇ ਆਇਆ ਹੈਲੀਕਾਪਟਰ ਹੌਲੀ ਹੌਲੀ ਉਤਰਿਆ। ਉਹਦੇ ਪੱਖੇ ਨੇ ਕੁਝ ਚਿਰ ਹਵਾ ਵਿਚ ਮਧਾਣੀ ਫੇਰੀ, ਹੈਲੀਪੈਡ ਦੇ ਨੇੜਿਉਂ ਬਰਫ਼ ਉਡਾਈ ਤੇ ਫਿਰ ਸ਼ਾਂਤ ਹੋ ਗਿਆ।

ਆਰਮੀ ਕਮਾਂਡਰ ਨੇ ਨਜ਼ਰਾਂ ਦੀ ਮਾਰ ਤੱਕ ਪੱਸਰੀਆਂ ਬਰਫ਼ਾਂ ਵੇਖੀਆਂ ਤੇ ਕੋਟ ਪਰਕਾ ਦੀ ਚੇਨ ਨੂੰ ਉਪਰ ਤੱਕ ਬੰਦ ਕਰ ਲਿਆ। ਹਵਾ ਵਿਚ ਆਕਸੀਜਨ ਦੀ ਘਾਟ ਦਾ ਜ਼ਿਕਰ ਕਰਦਿਆਂ ਉਹਨੇ ਸਾਹ ਕੁਝ ਏਦਾਂ ਭਰਿਆ ਜਿਵੇਂ ਫੇਫੜੇ ਹਵਾ ਦੀ ਤਲਬ ਵਿਚ ਸੁੰਗੜ ਰਹੇ ਹੁੰਦੇ ਨੇ। ਡਾਕਟਰ ਤੇ ਨਰਸਿੰਗ ਅਸਿਸਟੈਂਟ ਆਕਸੀਜਨ ਦਾ ਸਲੰਡਰ ਲੈ ਕੇ ਅਗਾਂਹ ਨੂੰ ਹੋਏ ਤਾਂ ਆਰਮੀ ਕਮਾਂਡਰ ਨੇ ਇਸ਼ਾਰੇ ਨਾਲ ਰੋਕ ਦਿਤਾ। ਫਲਾਂ ਦੇ ਜੂਸ ਦਾ ਘੁੱਟ ਭਰਦਿਆਂ ਉਹਨੇ ਸੁਰੱਖਿਆ ਪ੍ਰਬੰਧਾਂ ਬਾਰੇ ਗੱਲ ਕੀਤੀ ਤੇ ਪੀ. ਆਰ. ਓ. ਵੱਲ ਮੂੰਹ ਕਰਦਿਆਂ ਆਖਿਆ, "ਇਸ ਵਿਚ ਕੋਈ ਸ਼ਕ ਨਹੀਂ ਕਿ ਸਾਡੀ ਫ਼ੌਜ ਦੇ ਹੌਂਸਲੇ ਬਰਫ਼ਾਂ ਵਿਚ ਵੀ ਬੁਲੰਦ ਨੇ। ਅਸੀਂ ਦੁਸ਼ਮਣ ਦੇ ਹਰ ਹਮਲੇ ਦਾ ਮੂੰਹ ਤੋੜਵਾਂ ਜਵਾਬ ਦੇਣ ਦੇ ਸਮਰੱਥ ਹਾਂ।"

ਕੈਮਰੇ ਨੇ ਬਰਫ਼ ਦੇ ਪਿਛੋਕੜ ਵਿਚ ਆਰਮੀ ਕਮਾਂਡਰ ਦੀਆਂ ਕੁਝ ਤਸਵੀਰਾਂ ਖਿੱਚ ਲਈਆਂ।

ਪੀ. ਆਰ. ਓ. ਨੇ ਪੈਡ 'ਤੇ ਕੁਝ ਲਫ਼ਜ਼ ਝਰੀਟੇ। ਬਹੁਤ ਸੀ, ਬਸ ਏਨਾ ਕੁ ਇਸ਼ਾਰਾ ਹੀ ਬਹੁਤ ਸੀ। ਹੁਣ ਵਿਸਥਾਰ ਉਹ ਆਪੇ ਦੇ ਲਵੇਗਾ। ਆਰਮੀ ਕਮਾਂਡਰ ਦੇ ਦੌਰੇ ਦੀਆਂ ਤਸਵੀਰਾਂ ਤੇ ਲੇਖ ਨੂੰ ਸੈਨਿਕ ਅਖ਼ਬਾਰ ਤਾਂਘ ਨਾਲ ਉਡੀਕ ਰਹੀ ਹੋਵੇਗੀ।

ਆਉਣ ਵਾਲੇ ਮੌਸਮ ਦੀ ਰਪੋਟ ਚੰਗੀ ਨਹੀਂ ਸੀ। ਮਨਫ਼ੀ ਤਾਪਮਾਨ, ਆਕਸੀਜਨ ਦੀ ਘਾਟ ਤੇ ਸਮੁੰਦਰੀ ਤਲ ਤੋਂ ਬਾਰਾਂ ਹਜ਼ਾਰ ਫ਼ੁੱਟ ਦੀ ਉਚਾਈ, ਉਥੇ ਜ਼ਿਆਦਾ ਰੁਕਣਾ ਠੀਕ ਨਹੀਂ ਸੀ। ਆਰਮੀ ਕਮਾਂਡਰ ਨੇ ਉਥੋਂ ਹੀ ਪੈਰ ਹੈਲੀਕਾਪਟਰ ਵੱਲ ਪੁੱਟ ਲਏ ਤੇ ਮੇਜਰ ਜਨਰਲ ਮਹਾਂਬੀਰ ਨਾਲ ਆਪਣੀ ਬੇਵਸੀ ਜ਼ਾਹਰ ਕੀਤੀ ਕਿ ਉਹ ਆਪਣੀ ਇੱਛਾਂ ਦੇ ਬਾਵਜੂਦ ਮੱਛੀਆਂ ਨਹੀਂ ਫੜ ਸਕਣਗੇ।

ਮੌਸਮ ਅਚਨਚੇਤੀ ਵਿਟਰ ਗਿਆ।

ਹੌਲੀ ਹੌਲੀ ਬਰਫ਼ ਦੇ ਫੰਬੇ ਡਿੱਗਣ ਲੱਗ ਪਏ।

ਮੇਜਰ ਜਨਰਲ ਮਹਾਂਬੀਰ ਨੇ ਕੋਟ ਪਰਕਾ ਦਾ ਕੂਪ ਸਿਰ 'ਤੇ ਖਿੱਚ ਲਿਆ, "ਮੇਰਾ ਖ਼ਿਆਲ ਹੈ ਆਰਮੀ ਕਮਾਂਡਰ ਖ਼ੁਸ਼ ਹੀ ਸੀ।"

ਉਸ ਦਾ ਸਵਾਲ ਕਿਸੇ ਜਵਾਬ ਦਾ ਤਲਬਗਾਰ ਨਹੀਂ ਸੀ। ਬ੍ਰਗੇਡੀਅਰ ਸਿਨਹਾ ਚੁੱਪਚਾਪ ਖ਼ਾਲੀ ਹੈਲੀਪੈਡ 'ਤੇ ਵਿਛ ਰਹੇ ਬਰਫ਼ ਦੇ ਲੋਗੜ ਵੱਲ ਝਾਕਦਾ ਰਿਹਾ।

ਸੜਕ ਕਿਨਾਰੇ ਖਲੋਤੀਆਂ ਖੱਚਰਾਂ ਆਪਣੇ ਉਤੋਂ ਬਰਫ਼ ਝਾੜਨ ਦੀ ਕੋਸ਼ਿਸ਼ ਵਿਚ ਵਾਰ ਵਾਰ ਸਰੀਰ ਛੰਡ ਰਹੀਆਂ ਸਨ। ਮੇਜਰ ਚਾਵਲਾ ਨੇ ਖੱਚਰਾਂ ਵੱਲੋਂ ਨਜ਼ਰ ਮੋੜ ਕੇ ਕੰਪਨੀ ਦੇ ਸੂਬੇਦਾਰ ਮੇਜਰ ਨੂੰ ਆਖਿਆ, "ਸਾਹਬ, ਅੱਜ ਖੱਚਰਾਂ ਤੜਕੇ ਦੀਆਂ ਹੀ ਠੰਢ ਵਿਚ ਖਲੋਤੀਆਂ ਹੋਈਆਂ ਨੇ। ਯੂਨਿਟ ਜਾਣ ਸਾਰ ਹੀ ਇਹਨਾਂ ਨੂੰ ਦੋ ਦੋ ਪੈੱਗ ਰੱਮ ਯਾਦ ਨਾਲ ਪਿਲਵਾ ਦਿਓ।"

ਖੱਚਰਾਂ ਤੋਂ ਕੁਝ ਹੱਟਵਾਂ ਇੱਕ ਡਰਾਈਵਰ ਜੀਪ ਦੀ ਵਿੰਡ ਸਕਰੀਨ 'ਤੇ ਜੰਮੀ ਬਰਫ਼ ਖਰੋਚ ਰਿਹਾ ਸੀ। ਉਹ ਮੂੰਹ ਵਿਚ ਬੁੜਬੁੜਾਇਆ, "ਹਾਂ, ਰੱਮ ਤਾਂ ਹੁਣ ਖੱਚਰਾਂ ਹੀ ਪੀਣਗੀਆਂ।"

ਆਰਮੀ ਕਮਾਂਡਰ ਦੇ ਹੈਲੀਪੈਡ ਤੋਂ ਵਾਪਸ ਪਰਤ ਜਾਣ ਦੀ ਖ਼ਬਰ ਹਾਲੇ ਮਨਮਈ ਚੋਅ ਵੱਲ ਨਹੀਂ ਸੀ ਸਰਕੀ। ਪਲਟਨਾਂ ਦੇ ਜਵਾਨ ਹਿੱਸੇ ਦੀ ਪਟੜੀ ਨੂੰ ਜੰਗਲੀ ਫੁੱਲਾਂ ਨਾਲ ਸ਼ਿੰਗਾਰਨ ਵਿਚ ਰੁੱਝੇ ਹੋਏ ਸਨ।

ਮਨਮਈ ਚੋਅ ਦੇ ਕਿਨਾਰੇ ਔਫ਼ੀਸਰਜ਼ ਮੈੱਸ ਵਿਚ ਵੇਟਰ ਵਾਰ ਵਾਰ ਵਰਦੀਆਂ ਠੀਕ ਕਰ ਰਹੇ ਸਨ। ਮੈੱਸ ਹੌਲਦਾਰ ਨੇ ਸੋਫ਼ਿਆਂ ਨੇੜੇ ਘੁੰਮ ਕੇ ਨਿੱਘ ਦਾ ਜਾਇਜ਼ਾ ਲਿਆ ਤੇ ਬੁਖ਼ਾਰੀਆਂ ਹੋਰ ਤੇਜ਼ ਕਰਵਾ ਦਿਤੀਆਂ।

ਬਾਹਰ ਕਾਇਨਾਤ ਚਿੱਟੀ ਚਾਦਰ ਤਾਣ ਰਹੀ ਸੀ।

ਬਰਫ਼ ਦੇ ਫੇਹੇ ਪਾਣੀ ਦੇ ਡਰੰਮਾਂ ਵਿਚ ਘੁਲ ਰਹੇ ਸਨ। ਮੌਸਮਾਂ ਦਾ ਮੱਛੀਆਂ ਨਾਲ ਕੋਈ ਰਿਸ਼ਤਾ ਨਹੀਂ ਸੀ।

ਡਰੰਮਾਂ ਵਿਚ ਤੈਰ ਰਹੀਆਂ ਮੱਛੀਆਂ ਸ਼ਾਂਤ ਸਨ। ਮੱਛੀਆਂ ਨੇ ਭਲਾ ਮੌਸਮ ਤੋਂ ਕੀ ਲੈਣਾ ਸੀ।

ਡਰੰਮਾਂ ਦੇ ਕੋਲ ਖੜਾ ਮੇਜਰ ਕਰਮ ਡਰੰਮਾਂ ਨੂੰ ਮਨਮਈ ਚੋਅ ਵਿਚ ਉਲੱਦਣ ਦੀ ਕਾਰਵਾਈ ਦੁਹਰਾ ਰਿਹਾ ਸੀ। ਅਨੇਕ ਵਾਰ ਸੁਣੀ ਹੋਈ ਗੱਲ ਨੂੰ ਉਹ ਚੁੱਪਚਾਪ ਸੁਣ ਰਹੇ ਸਨ। ਉਹਨਾਂ ਦੇ ਕੋਟ ਪਰਕਿਆਂ ਉਤੇ ਬਰਫ਼ ਡਿੱਗ ਰਹੀ ਸੀ। ਉਹਨਾਂ ਦੇ ਕੋਟ ਪਰਕੇ ਡੱਬਖੜੱਬੇ ਦਿਸ਼ਣ ਲਗ ਪਏ ਸਨ।

"ਸਰ, ਹੈਲੀਪੈਡ ਤੋਂ ਤੁਹਾਡੇ ਲਈ ਫ਼ੋਨ ਹੈ।" ਸਾਹੋ ਸਾਹੀ ਹੋਏ ਮੈੱਸ ਹੌਲਦਾਰ ਨੇ ਆ ਕੇ ਦੱਸਿਆ।

ਮੇਜਰ ਕਰਮ ਨੇ ਕੋਟ ਪਰਕਾ ਤੋਂ ਬਰਫ਼ ਝਾੜੀ ਤੇ ਤੁਰ ਪਿਆ।

ਬ੍ਰਗੇਡ ਮੇਜਰ ਤੂਰ ਨੇ ਆਰਮੀ ਕਮਾਂਡਰ ਦੇ ਪਰਤ ਜਾਣ ਦੀ ਖ਼ਬਰ ਦੱਸੀ ਤੇ

ਮੱਛੀਆਂ ਨੂੰ ਅਲੱਗ ਅਲੱਗ ਅਫ਼ਸਰਜ਼ ਮੈੱਸਾਂ ਨੂੰ ਵੰਡੇ ਜਾਣ ਦੀ ਅਨੁਪਾਤ ਦਾ ਹੁਕਮ ਸੁਣਾ ਦਿਤਾ।

ਮੈੱਸ ਤੋਂ ਬਾਹਰ ਆ ਕੇ ਉਸ ਜਵਾਨਾਂ ਨੂੰ ਤੰਬੂਆਂ ਵਿਚ ਭੇਜ ਦਿਤਾ।

ਬਰਫ਼ਬਾਰੀ ਹੋਰ ਤੇਜ਼ ਹੋ ਗਈ ਸੀ! ਬਰਫ਼ ਦੇ ਫੇਹੇ ਹੁਣ ਟਿੱਡੀ ਦਲ ਦੇ ਹਮਲੇ ਵਾਂਗ ਜਾਪਣ ਲੱਗ ਪਏ ਸਨ।

ਪਲੇਟਫ਼ਾਰਮ ਬਰਫ਼ ਨਾਲ ਢੱਕਿਆ ਹੋਇਆ ਸੀ। ਖ਼ਾਲੀ ਬੇੜੀਆਂ ਡੋਲ ਰਹੀਆਂ ਸਨ।

ਉਹਦੀਆਂ ਅੱਖਾਂ ਸਾਹਵੇਂ ਹੁਣ ਕੋਈ ਪਹਾੜ ਨਹੀਂ ਸੀ, ਕੋਈ ਜੰਗਲ ਨਹੀਂ ਸੀ, ਬੱਸ ਚਿੱਟਾ ਅੰਤਹੀਨ ਖ਼ਿਲਾਅ ਸੀ, ਬਰਫ਼ ਦਾ ਸੰਘਣਾ ਧੂੰਆਂ ਸੀ।

ਬਰਫ਼ੀਲੀ ਕਾਇਨਾਤ ਵਿਚ, ਪਹਾੜ ਵਾਂਗ ਦੀਹਦੇ ਨੂੰ ਹੌਲੀ ਹੌਲੀ ਬਰਫ਼ ਢੱਕ ਰਹੀ ਸੀ।

# ਦੋ ਕਿਨਾਰੇ

## ਤਰਸੇਮ ਸਿੰਘ ਨੀਲਗਿਰੀ

ਪਾਖਰ ਸਿੰਘ ਨੇ ਆਪਣੀ ਨਿੱਕੀ-ਨਿੱਕੀ ਕੰਡਿਆਲੀ ਦਾਹੜੀ ਵਿਚ ਹੱਥ ਫੇਰਿਆ। 'ਤੂੰ ਵੀ ਵਧ ਜਾਏਂਗੀ ਹੁਣ। ਪਹਿਲਾ ਘਾਣ ਤਾਂ ਗੋਰਿਆਂ ਨੇ ਤੇਰਾ ਈ ਕੀਤਾ ਸੀ', ਉਹਨੇ ਸੋਚਦਿਆਂ ਵੱਡਾ ਸਾਰਾ ਸਾਹ ਲਿਆ।

ਟੈਂਪੂ ਜਦ ਪਿੰਡ ਦੀ ਜੂਹ ਵਿਚ ਵੜਨ ਲਗਾ ਤਾਂ ਪਾਖਰ ਸਿੰਘ ਬੋਲਿਆ, "ਰੋਕੀਂ ਬਈ ਜ਼ਰਾ।"

"ਅੱਛਾ ਜੀ", ਕਹਿ ਕੇ ਡਰਾਈਵਰ ਨੇ ਟੈਂਪੂ ਰੋਕ ਦਿਤਾ। ਪਾਖਰ ਸਿੰਘ ਟੈਂਪੂ 'ਚੋਂ ਹੇਠਾਂ ਉਤਰਿਆ। ਇਕ ਛਿਨ ਲਈ ਉਹਨੇ ਉਪਰ ਅਸਮਾਨ ਵਲ ਤੱਕਿਆ। ਫਿਰ ਗੋਡਿਆਂ ਭਾਰ ਹੋ ਕੇ ਉਹਨੇ ਆਪਣਾ ਸਿਰ ਜ਼ਮੀਨ ਤੇ ਰਖ ਦਿਤਾ, ਫਿਰ ਚੁੱਕਿਆ ਤੇ ਫਿਰ ਰੱਖ ਦਿਤਾ। ਥੋੜ੍ਹੇ ਪਲਾਂ ਵਿਚ ਉਹਨੇ ਆਪਣੇ ਦਿਲ ਦਾ ਭਾਰ ਹੌਲਾ ਕੀਤਾ। ਫਿਰ ਟੈਂਪੂ ਵਿਚ ਬੈਠਦਿਆਂ ਉਹ ਬੋਲਿਆ, "ਚਲ ਬਈ।"

"ਮੈਂ ਸੋਚਿਆ ਤੁਸੀਂ ਕੋਈ ਸ਼ਰਲਾ ਸ਼ੁਰਲਾ ਮਾਰਨੈ। ਤੁਸੀਂ ਤਾਂ ਮੱਥਾ ਟੇਕਣ ਲਗ ਪਏ", ਟੈਂਪੂ ਵਾਲਾ ਬੋਲਿਆ। ਉਹਨੂੰ ਸਮਝ ਨਹੀਂ ਸੀ ਆ ਰਹੀ ਕਿ ਇਹ ਵਲੈਤਿਆ ਕਿਹੋ ਜਿਹਾ ਸੀ। ਇਥੇ ਨਾ ਕੋਈ ਗੁਰਦਵਾਰਾ ਸੀ ਤੇ ਨਾ ਮੰਦਰ। ਨਾ ਕਿਸੇ ਪੀਰ ਫ਼ਕੀਰ ਦੀ ਕਬਰ।

"ਸ਼ਰਲਾ ਤਾਂ ਕੀ ਮਾਰਨਾ ਸੀ", ਪਾਖਰ ਸਿੰਘ ਏਨਾ ਹੀ ਆਖ ਸਕਿਆ। ਫਿਰ ਉਹਨੇ ਚਲਦੇ ਟੈਂਪੂ 'ਚੋਂ ਬਾਹਰ ਵਲ ਦੇਖਿਆ। ਖੇਤ ਹਰੀਆਂ ਕਚੂਰ ਫ਼ਸਲਾਂ ਨਾਲ ਭਰੇ ਪਏ ਸਨ। ਇਹ ਉਹ ਦ੍ਰਿਸ਼ ਸੀ ਜਿਸ ਨੂੰ ਦੇਖਣ ਲਈ ਕਈਆਂ ਸਾਲਾਂ ਤੋਂ ਉਹਦਾ ਦਿਲ ਤਰਸ ਰਿਹਾ ਸੀ। ਆਪਣੇ ਦਿਲ ਵਿਚ ਉਠਦੇ ਵਿਦਰੋਹ 'ਤੇ ਉਹਨੇ ਕਈ ਵਾਰੀ ਕਾਬੂ ਪਾਇਆ। ਨੌਆਂ ਸਾਲਾਂ ਵਿਚ ਉਹ ਇਕ ਵਾਰ ਪਿੰਡ ਪਰਤਿਆ ਸੀ। ਪਰ ਕੁਝ ਮਹੀਨਿਆਂ ਬਾਅਦ ਹੀ ਉਹਦੇ ਬਾਪੂ ਹਰਨਾਮ ਸਿੰਘ ਨੇ ਜ਼ੋਰ ਪਾ ਕੇ ਉਹਨੂੰ ਵਾਪਸ ਵਲਾਇਤ ਭੇਜ ਦਿਤਾ ਸੀ।

ਟੈਂਪੂ ਜਦ ਉਨ੍ਹਾਂ ਦੀ ਬਾਹਰਲੀ ਹਵੇਲੀ ਕੋਲ ਜਾ ਕੇ ਖੜ੍ਹਾ ਹੋਇਆ ਤਾਂ ਉਹਦਾ ਦਿਲ ਖ਼ੁਸ਼ੀ ਨਾਲ ਭਰ ਗਿਆ। ਹਰਨਾਮ ਸਿੰਘ ਨੇ ਵੀ ਬਿੜਕ ਸੁਣ ਕੇ ਫਾਟਕ

ਖੋਲ੍ਹਿਆ । ਉਹ ਆਪਣੇ ਦੋਹਾਂ ਪੋਤਿਆਂ ਨਾਲ ਅੰਦਰ ਘਰ ਦੇ ਨਿੱਕੇ ਮੋਟੇ ਕੰਮ ਕਰ ਰਿਹਾ ਸੀ । ਪਾਖਰ ਸਿੰਘ ਨੂੰ ਦੇਖ ਕੇ ਉਹ ਇਕ ਪਲ ਲਈ ਅਚੰਭਿਤ ਜਿਹਾ ਹੋਇਆ । ਪਰ ਇਹ ਸੰਭਲ ਕੇ ਬੋਲਿਆ, "ਆ ਜਾ ਬਈ ਜੁਆਨਾਂ । ਆ ਗਿਆ ! ਠੀਕ ਤਾਂ ਰਿਹਾ ?"

"ਹਾਂ", ਪਾਖਰ ਸਿੰਘ ਸਿਰਫ਼ ਏਨਾ ਹੀ ਆਖ ਸਕਿਆ । ਫਿਰ ਉਹਦੀਆਂ ਅੱਖਾਂ ਵਿਚੋਂ ਪਾਣੀ ਦੀਆਂ ਧਾਰਾਂ ਛੁੱਟਣ ਲੱਗੀਆਂ । ਉਹਨੇ ਅੱਗੇ ਵਧ ਕੇ ਆਪਣੇ ਬਾਪੂ ਨੂੰ ਕਲਾਵੇ ਵਿਚ ਲੈ ਲਿਆ । ਕਿੰਨੀ ਦੇਰ ਤਕ ਸਿਸਕਦੇ ਹੋਇਆਂ ਉਹਨੇ ਆਪਣੇ ਪਿਉ ਨੂੰ ਜੱਫੀ 'ਚ ਘੁੱਟੀ ਰਖਿਆ । ਫਿਰ ਉਹਦੇ ਮੂੰਹੋਂ ਹੂਕ ਵਰਗਾ ਨਿਕਲਿਆ, "ਉਏ ਬਾਪੂ ਉਏ ਬਾਪੂ, ਮਾਰਤਾ ਗੋਰਿਆਂ ਕੰਜਰਾਂ ਉਏ !"

ਹਰਨਾਮ ਸਿੰਘ ਨੇ ਉਹਦੀ ਪਿੱਠ ਥਾਪੜੀ । ਉਹਦੇ ਦੋਨੋਂ ਮੁੰਡੇ ਹੁਣ ਤਕ ਖੜ੍ਹੇ ਉਨ੍ਹਾਂ ਦੋਹਾਂ ਨੂੰ ਦੇਖ ਰਹੇ ਸਨ । ਜਿਸ ਪਿਉ ਬਾਰੇ ਉਨ੍ਹਾਂ ਨੇ ਆਪਣੇ ਬਾਬੇ ਤੇ ਮਾਂ ਕੋਲੋਂ ਸੁਣਿਆ ਸੀ ਤੇ ਚਿੱਠੀਆਂ ਵਿਚ ਪੜ੍ਹਿਆ ਸੀ ਉਹ ਹੁਣ ਆ ਗਿਆ ਸੀ । ਫਿਰ ਉਹ ਵੀ ਪਾਖਰ ਸਿੰਘ ਨਾਲ ਲਿਪਟ ਗਏ । ਆਪਣੇ ਪਿਉ ਵਲੋਂ ਹਟ ਕੇ ਪਾਖਰ ਸਿੰਘ ਨੇ ਗਿੰਦੇ ਤੇ ਨਿੰਮੇ ਨੂੰ ਘੁੱਟਿਆ । ਹੁਣ ਉਸ ਨੂੰ ਆਪਣੀ ਜ਼ਿੰਦਗੀ ਦਾ ਕੁਝ ਮਜ਼ਾ ਆਇਆ ਸੀ । ਇੰਗਲੈਂਡ ਵਿਚ ਰਹਿੰਦਿਆਂ ਉਹਨੂੰ ਆਪਣਾ ਆਪ ਭਾਵਹੀਣ ਮਾਸ ਦੇ ਲੋਥੜੇ ਵਿਚ ਬਦਲਦਾ ਮਹਿਸੂਸ ਹੋਇਆ ਸੀ । ਜਿਵੇਂ ਉਹਦੇ ਅੰਦਰੋਂ ਸਭ ਰਿਸ਼ਤੇ ਨਾਤੇ ਖ਼ਤਮ ਹੋ ਗਏ ਹੋਣ । 'ਕਿਹੀ ਨਿਰਮੋਹੀ ਧਰਤੀ ਸੀ ਵਲਾਇਤ ।' ਹੁਣ ਉਹਨੂੰ ਆਪਣਾ ਆਪ ਮਾਸ ਦੇ ਲੋਥੜੇ ਤੋਂ ਮਨੁੱਖ ਬਣਦਾ ਪ੍ਰਤੀਤ ਹੋਇਆ ।

"ਪੜ੍ਹਾਈ ਕਿੱਦਾਂ ਚਲਦੀ ਆ ?" ਪਾਖਰ ਸਿੰਘ ਨੇ ਆਪਣੇ ਪੁੱਤਰਾਂ ਨੂੰ ਪੁੱਛਿਆ ।

"ਚਿੱਠੀ 'ਚ ਲਿਖਿਆ ਸੀ । ਮੈਂ ਤੀਜੇ ਨੰਬਰ ਤੇ, ਨਿੰਮਾ ਪੰਜਵੇਂ ਤੇ ।"

"ਅੱਛਾ । ਤਾਂ ਠੀਕ ਆ । ਪਹਿਲੇ ਤੇ ਹੋ ਜਾਂਦੇ", ਪਾਖਰ ਸਿੰਘ ਦੀ ਆਖ਼ਰੀ ਗੱਲ ਸੁਣ ਕੇ ਮੁੰਡਿਆਂ ਨੇ ਆਪਣੀਆਂ ਅੱਖਾਂ ਨੀਵੀਆਂ ਕਰ ਲਈਆਂ ।

ਟੈਂਪੂ ਵਾਲੇ ਨੇ ਉਸ ਦਾ ਸਾਮਾਨ ਉਤਾਰ ਕੇ ਅੰਦਰ ਹਵੇਲੀ ਵਿਚ ਰਖ ਦਿਤਾ । ਪਾਖਰ ਸਿੰਘ ਕੋਲੋਂ ਜਿੰਨੇ ਪੈਸੇ ਉਸ ਨੇ ਮੰਗੇ ਉਹਨੇ ਦੇ ਦਿਤੇ । ਫਿਰ ਉਹਨੇ ਆਪਣਾ ਟੈਂਪੂ ਪਿਛੇ ਮੋੜਿਆ ਤੇ ਚਲਿਆ ਗਿਆ । ਹੁਣ ਤਕ ਕਈ ਲੰਘਦੇ ਲੋਕ ਉਸ ਨੂੰ ਆਇਆਂ ਦੇਖ ਕੇ ਖੜ੍ਹੇ ਹੋ ਕੇ ਉਸ ਦਾ ਹਾਲ ਪੁੱਛਣ ਲੱਗੇ ।

"ਵਾਹ ਵਾਹ । ਅੱਛਾ ਚੰਗਾ ਹੋ ਗਿਆ । ਠੀਕ-ਠਾਕ ਤਾਂ ਪਹੁੰਚ ਗਏ ਸਰਦਾਰ ਪਾਖਰ ਸਿੰਘ ਜੀ । ਮੈਂ ਕਿਹਾ ਟੈਂਪੂ ਤਾਂ ਆਇਆ ਹੈ । ਕਿਤੇ ਸਰਦਾਰ ਪਾਖਰ ਸਿੰਘ ਈ ਨਾ ਹੋਵੇ । ਬਾਪੂ ਜੀ ਨੇ ਤੁਹਾਡੇ ਆਉਣ ਬਾਰੇ ਕੋਈ ਗੱਲ ਤਾਂ ਕੀਤੀ ਨਹੀਂ ।" ਪਾਖਰ ਸਿੰਘ ਤੇ ਵਤਨਾ ਨੌਵੀਂ ਜਮਾਤ ਤਕ ਇਕੱਠੇ ਪੜ੍ਹੇ ਸਨ । ਦੋਹਾਂ ਨੇ ਇਕ ਦੂਸਰੇ ਨਾਲ ਲੜ ਕੇ ਗਾਲ੍ਹਾਂ ਕੱਢ ਕੇ ਕੁੱਟ-ਕੁਟਾਪਾ ਵੀ ਕੀਤਾ । ਵਤਨਾ ਹੁਣ ਪਿੰਡ 'ਚ ਚੌਕੀਦਾਰ ਸੀ । ਪਾਖਰ ਸਿੰਘ ਨੂੰ ਵਲੈਤੋਂ ਆਇਆ ਦੇਖ ਕੇ ਹੁਣ 'ਜੀ ਜੀ' ਕਰ ਕੇ ਬੁਲਾ ਰਿਹਾ ਸੀ ।

"ਚਿੱਠੀ ਤਾਂ ਸਾਨੂੰ ਵੀ ਕੋਈ ਨਹੀਂ ਸੀ ਆਈ ਇਹਦੇ ਆਉਣ ਦੀ । ਓਦਾਂ

ਚੰਗਾ ਹੋ ਗਿਆ। ਮੇਰੇ ਕਿਹੜੇ ਹੱਥ ਪੈਰ ਚਲਦੇ ਆ ਹੁਣ", ਹਰਨਾਮ ਸਿੰਘ ਬੋਲਿਆ।

"ਸਫ਼ਰ ਵੀ ਰਾਹ ਰਾਹ ਦਾ ਹੁੰਦੈ ਜੀ। ਬੰਦਾ ਖੱਟ ਕਮਾ ਕੇ ਘਰ ਆਵੇ । ਉਹ ਕੀ ਹੋਇਆ ਜਿਥੇ ਗਏ ਉਥੇ ਦੇ ਹੋ ਕੇ ਬਹਿ ਗਏ। ਪਿੱਛੇ ਭਾਵੇਂ ਕੋਠੜਿਆਂ 'ਚ ਬਿੱਲੀਆਂ ਕੁੱਤੇ ਮੂਤਦੇ ਫਿਰਨ।" ਵਤਨਾ ਪਾਖਰ ਸਿੰਘ ਨੂੰ ਦੇਖ ਕੇ ਦਿਲੋਂ ਖ਼ੁਸ਼ ਹੋ ਗਿਆ ਸੀ। ਉਨ੍ਹਾਂ ਲੋਕਾਂ ਦੇ ਵਿਰੁੱਧ ਬੋਲਣਾ ਉਹ ਆਪਣਾ ਫ਼ਰਜ਼ ਸਮਝਦਾ ਸੀ ਜਿਹੜੇ ਪਿੰਡ ਨੂੰ ਅਲਵਿਦਾ ਕਹਿ ਕੇ ਸਦਾ ਲਈ ਤੁਰ ਗਏ ਸਨ । ਪਾਖਰ ਸਿੰਘ ਨੇ ਨਾ ਚਾਹੁੰਦਿਆਂ ਹੋਇਆਂ ਵੀ ਜੇਬ 'ਚੋਂ ਬਟੂਆ ਕੱਢ ਕੇ ਪੰਜਾਂ ਦਾ ਨੋਟ ਉਸ ਨੂੰ ਫੜਾ ਦਿਤਾ। ਉਸ ਨੂੰ ਮਹਿਸੂਸ ਹੋ ਰਿਹਾ ਸੀ ਜਿਵੇਂ ਉਹ ਉਸ ਨੂੰ ਪੰਜਾਂ ਦਾ ਨੋਟ ਦੇ ਕੇ ਉਹਦੀ ਬੇਇੱਜ਼ਤੀ ਕਰ ਰਿਹਾ ਸੀ। ਪਰ ਵਤਨਾ ਤਾਂ ਖ਼ੁਸ਼ ਹੋ ਗਿਆ ਸੀ।

ਫਿਰ ਉਸ ਦੇ ਦੋਹਾਂ ਮੁੰਡਿਆਂ ਤੇ ਵਤਨੇ ਨੇ ਉਹਦਾ ਲਿਆਂਦਾ ਹੋਇਆ ਸਾਮਾਨ ਉਨ੍ਹਾਂ ਦੇ ਅੰਦਰਲੇ ਘਰ ਲਿਜਾ ਰਖਿਆ। ਸਾਮਾਨ ਲਿਆਉਣ ਨੂੰ ਉਹਦਾ ਬਹੁਤਾ ਮਨ ਹੀ ਨਹੀਂ ਕੀਤਾ ਸੀ।

"ਬਲੈਤੀਆ ਆ ਗਿਆ ਜੀ। ਪਾਲ ਕੁਰੇ। ਰੰਗ ਤਾਂ ਦੇਖੀਂ ਜ਼ਰਾ । ਹੱਥ ਲਾਇਆਂ ਮੈਲਾ ਹੁੰਦਾ।" ਵਤਨੇ ਨੇ ਸਾਮਾਨ ਰਖਿਆ ਤੇ ਬੋਲਿਆ। ਪਾਲ ਕੌਰ ਸ਼ਾਮ ਦਾ ਖਾਣਾ ਬਣਾਉਣ ਦੇ ਆਹਰ ਵਿਚ ਲਗੀ ਹੋਈ ਸੀ। ਉਸ ਨੂੰ ਹੈਰਾਨੀ ਦੇ ਨਾਲ ਖ਼ੁਸ਼ੀ ਵੀ ਹੋਈ। ਉਹ ਦਿਲ ਵਿਚ ਸੋਚਣ ਲਗੀ। 'ਹੁਣ ਮੈਂ ਬੋਲਣਾ ਨਹੀਂ ਇਹਦੇ ਨਾਲ। ਬੰਦਾ ਆਉਣ ਤੋਂ ਪਹਿਲਾਂ ਪਤਾ ਦਿੰਦੈ। ਕਿਸੇ ਨੂੰ ਆਪਣਾ ਮੂੰਹ ਸਿਰ ਸੰਵਾਰਨ ਦਾ ਸਮਾਂ ਤਾਂ ਚਾਹੀਦੈ। ਹੁਣ ਮੇਰਾ ਝਾਟਾ ਖਿਲਰਿਆ ਕੀ ਲੱਗੂ।'

"ਗੋਰਿਆਂ 'ਚ ਤਾਂ ਗੋਰਾ ਈ ਲਗਦਾ ਹੋਣੈ", ਵਤਨਾ ਫਿਰ ਬੋਲਿਆ।

"ਭਾਈ ਜਾਹ ਥੋੜ੍ਹੇ ਆਂਡੇ ਤਾਂ ਫੜ ਲਿਆ। ਹੁਣ ਮੈਂ ਐਸ ਵੇਲੇ ਬਣਾਊਂ ਕੀ ?" ਤੇ ਉਹਨੇ ਅੰਦਰੋਂ ਅਲਮਾਰੀ 'ਚੋਂ ਪੈਸੇ ਕੱਢ ਕੇ ਵਤਨੇ ਨੂੰ ਫੜਾਏ।

"ਲਓ, ਮੈਂ ਹੁਣੇ ਆਇਆ", ਕਹਿ ਕੇ ਉਹ ਚਲਿਆ ਗਿਆ।

ਏਨੀ ਦੇਰ ਤਕ ਹਰਨਾਮ ਸਿੰਘ ਨਾਲ ਪਾਖਰ ਸਿੰਘ ਵੀ ਆ ਪਹੁੰਚਿਆ ਸੀ। ਪਾਲ ਕੌਰ ਨੇ ਆਪਣੇ ਪੱਲੇ ਦੇ ਪਿੱਛਿਉਂ ਪਾਖਰ ਸਿੰਘ ਨੂੰ ਦੇਖਿਆ । ਉਹਦਾ ਰੰਗ ਸਚਮੁੱਚ ਹੀ ਗੋਰਾ ਲਗਦਾ ਸੀ। ਪਰ ਉਹਦੇ ਚਿਹਰੇ ਤੇ ਇਹ ਕੰਡਿਆਂ ਵਰਗੀ ਦਾਹੜੀ ਦੇਖ ਕੇ ਉਹਨੂੰ ਹਾਸਾ ਆ ਗਿਆ। ਪਾਖਰ ਸਿੰਘ ਨੂੰ ਅੱਜ ਦਾ ਇਹ ਦਿਨ ਸ਼ਾਇਦ ਆਪਣੀ ਜ਼ਿੰਦਗੀ ਦਾ ਸਭ ਤੋਂ ਪਿਆਰਾ ਦਿਨ ਲਗ ਰਿਹਾ ਸੀ। ਪਰ ਪਾਲ ਕੌਰ ਦਾ ਚਿਹਰਾ ਉਹਨੂੰ ਪੱਲੇ ਦੇ ਪਿੱਛਿਉਂ ਸਾਫ਼ ਦਿਖਾਈ ਨਹੀਂ ਸੀ ਦੇ ਰਿਹਾ। ਉਹ ਦੋਨੋਂ ਇਕ ਪਲ ਲਈ ਬਿਨਾਂ ਕੁਝ ਕਹੇ ਖੜੇ ਰਹੇ। ਪਾਖਰ ਸਿੰਘ ਦਾ ਦਿਲ ਕਰਦਾ ਸੀ ਉਹ ਅੱਗੇ ਵਧ ਕੇ ਉਹਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਏ। ਹਰਨਾਮ ਸਿੰਘ ਨੇ ਉਨ੍ਹਾਂ ਦੋਹਾਂ ਨੂੰ ਇਸ ਤਰ੍ਹਾਂ ਖੜੇ ਦੇਖਿਆ ਤਾਂ ਬੋਲਿਆ, "ਪਾਲ ਕੁਰੇ, ਲੈ ਤੂੰ ਜ਼ਰਾ ਪਾਖਰ ਸਿੰਘ ਨੂੰ ਪਾਣੀ-ਧਾਣੀ ਪੁੱਛ। ਅਸੀਂ ਮੱਝ ਲਈ ਸੰਗਲ ਲੈ ਆਈਏ। ਕਈ ਦਿਨ ਹੋ ਗਏ ਆ ਟੁੱਟੇ ਨੂੰ।"

ਹਰਨਾਮ ਸਿੰਘ ਤੇ ਗਿੰਦਾ ਦੋਨੋਂ ਚਲੇ ਗਏ। ਛੋਟਾ ਮੁੰਡਾ ਨਿੰਮਾ ਵੀ ਕਦੋਂ ਦਾ

ਬਾਹਰ ਨੱਸ ਗਿਆ ਆਪਣੇ ਦੋਸਤਾਂ ਨੂੰ ਦੱਸਣ ਲਈ ਕਿ ਉਹਦਾ ਭਾਪਾ ਵਲੈਤੋਂ ਆ ਗਿਆ ਸੀ। ਹਰਨਾਮ ਸਿੰਘ ਦੇ ਚਲੇ ਜਾਣ ਬਾਅਦ ਪਾਲ ਕੌਰ ਨੇ ਆਪਣਾ ਪੱਲਾ ਹਟਾਇਆ। ਪਾਖਰ ਸਿੰਘ ਨੇ ਦੇਖਿਆ ਉਹੀ ਪਾਲ ਕੌਰ ਸੀ। ਉਹਦੇ ਵਲ ਤੱਕਦੀ ਹੋਈ। ਹੁਣ ਉਹਨੇ ਉਹਦੇ ਨਾਲ ਬੋਲਣਾ ਨਹੀਂ ਸੀ। ਉਹਨੇ ਸੋਚਿਆ ਹੁਣ ਮੈਂ ਹੀ ਇਹਨੂੰ ਪਹਿਲਾਂ ਬੁਲਾਉਂਦਾ ਹਾਂ। "ਕੀ ਹਾਲ ਆ ? ਹੁਣ ਕੁਝ ਬੋਲੇਂਗੀ ਬੀ ਕਿ ਨਹੀਂ।"

"ਨਹੀਂ। ਤੂ ਕਿਹੜੀ ਬਾਤ ਪੁੱਛੀ ਆ।"

"ਅੱਛਾ, ਤੈਨੂੰ ਮੈਂ ਐਦਾਂ ਪੁੱਛਦਾਂ", ਪਾਖਰ ਸਿੰਘ ਨੇ ਆਖਿਆ ਤੇ ਅਗੇ ਵਧ ਕੇ ਉਹਨੇ ਪਾਲ ਕੌਰ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ।

"ਜੇ ਏਨਾ ਹੇਜ ਸੀਗਾ ਤਾਂ ਚਿੱਠੀ ਪਾਉਂਦਾ। ਕੋਈ ਆਪਣਾ ਮੂੰਹ ਸਿਰ ਈ ਸਵਾਰ ਲੈਂਦੀ।"

"ਮੂੰਹ ਸਿਰ ਏਦਾਂ ਵੀ ਠੀਕ ਆ", ਉਸ ਨੇ ਪਾਲ ਕੌਰ ਨੂੰ ਹੋਰ ਘੁੱਟਿਆ ਤੇ ਹਾਬੜੇ ਹੋਏ ਬੰਦੇ ਵਾਂਗੂ ਚੁੰਮਣ ਲੱਗਾ।

"ਰਹਿਣ ਦੇ ਤੂੰ ਹੁਣ ਇਸ ਲੋਲੋ-ਪੋਪੋ ਨੂੰ। ਦਾਹੜੀ ਨਾਲ ਤਾਂ ਮੇਰੇ ਮੂੰਹ ਤੇ ਮੇਖ਼ਾਂ ਠੋਕੀ ਜਾਨੈਂ।" ਤੇ ਉਹਦੀਆਂ ਬਾਹਾਂ ਵਿਚੋਂ ਨਿਕਲ ਕੇ ਉਹ ਮੁਸਕਰਾਣ ਲਗੀ। ਪਾਖਰ ਸਿੰਘ ਨੂੰ ਖ਼ੁਸ਼ੀ ਹੋਈ ਕਿ ਪਾਲ ਕੌਰ ਹੁਣ ਉਹਦੇ ਨਾਲ ਮੰਨ ਗਈ ਸੀ। ਬਸ ਹੁਣ ਉਹ ਉਪਰੋਂ ਉਪਰੋਂ ਨਿਹੋਰੇ ਮਾਰ ਰਹੀ ਸੀ।

ਹਨੇਰਾ ਹੁੰਦਿਆਂ ਤਕ ਕਈ ਬੰਦੇ ਆ ਕੇ ਉਸ ਦੀ ਰਾਜ਼ੀ ਖ਼ੁਸ਼ੀ ਪੁੱਛ ਗਏ। ਉਹਦਾ ਮਨ ਵੀ ਆਪਣੇ ਕਈ ਪੁਰਾਣੇ ਹਾਣੀਆਂ ਦੇ ਘਰਾਂ ਨੂੰ ਜਾਣ ਨੂੰ ਕੀਤਾ। ਪਰ ਹੁਣ ਕਾਫ਼ੀ ਹਨੇਰਾ ਹੋ ਗਿਆ ਸੀ। ਇਸ ਲਈ ਉਸ ਨੇ ਇਹ ਕੰਮ ਕਲ੍ਹ ਤੇ ਪਾ ਦਿਤਾ। ਹੁਣ ਘਰ ਵਿਚ ਉਹਦੇ ਆਪਣੇ ਟੱਬਰ ਦੇ ਜੀ ਹੀ ਰਹਿ ਗਏ ਸਨ। ਹਰਨਾਮ ਸਿੰਘ ਤੇ ਪਾਖਰ ਸਿੰਘ ਦੋਨੋਂ ਆਪਣੀ ਬੈਠਕ ਵਿਚ ਬੈਠੇ ਸਨ। ਪਾਲ ਕੌਰ ਆਪਣਾ ਸਾਰਾ ਮਨ ਲਾ ਕੇ ਵਧੀਆ ਖਾਣਾ ਬਣਾਉਣ ਵਿਚ ਲੱਗੀ ਹੋਈ ਸੀ।

"ਛੁਟੀ ਕਿੰਨੀ ਕੁ ਮਿਲੀ ਆ ?" ਹਰਨਾਮ ਸਿੰਘ ਨੇ ਆਪਣੇ ਦੁਆਲੇ ਲਪੇਟੇ ਹੋਏ ਕੰਬਲ ਨੂੰ ਠੀਕ ਕਰਦਿਆਂ ਪੁੱਛਿਆ।

"ਛੁੱਟੀ ਤਾਂ ਬਥੇਰੀ ਆ", ਇਕ ਪਲ ਲਈ ਪਾਖਰ ਸਿੰਘ ਦਾ ਮਨ ਕੀਤਾ ਕਿ ਉਹ ਸਾਰੀ ਗੱਲ ਹਰਨਾਮ ਸਿੰਘ ਨੂੰ ਦਸ ਦਏ। ਪਰ ਫਿਰ ਉਹ ਚੁੱਪ ਹੀ ਕੀਤਾ ਰਿਹਾ।

"ਠੰਢ ਤਾਂ ਹੁਣ ਉਥੇ ਬਹੁਤ ਪੈਂਦੀ ਹੋਣੀ ਆ ?"

"ਠੰਢ ਤੋਂ ਬਿਨਾਂ ਉਥੇ ਹੋਰ ਹੈ ਵੀ ਕੀ ?"

"ਕਪੜੇ ਵੀ ਤਾਂ ਭਾਤ ਭਾਂਤ ਦੇ ਆ ਸਰੀਰ ਢੱਕਣ ਨੂੰ।"

ਏਨੀ ਦੇਰ ਤਕ ਨਿਆਣਿਆਂ ਨੇ ਨਿੱਕੇ ਜਿਹੇ ਮੇਜ਼ ਉੱਤੇ ਖਾਣੇ ਦੀਆਂ ਚੀਜ਼ਾਂ ਲਿਆ ਕੇ ਰਖਣੀਆਂ ਸ਼ੁਰੂ ਕਰ ਦਿਤੀਆਂ ਸਨ।

"ਮੈਨੂੰ ਤਾਂ ਥੋੜ੍ਹਾ ਗਰਮ ਪਾਣੀ ਲਿਆ ਦਿਉ ਨਾਲ ਗਿੰਦਿਆ। ਕੁਛ ਦੰਦ

ਦੁਖਦੇ ਆ ਅੱਜ", ਹਰਨਾਮ ਸਿੰਘ ਬੋਲਿਆ ।

"ਹੱਛਾ ਬਾਪੂ ਜੀ ।" ਗਿੰਦੇ ਨੇ ਆਪਣੇ ਭਾਪੇ ਤੇ ਆਪਣੀ ਸਿਆਣਪ ਦਾ ਰੋਹਬ ਪਾਉਣ ਲਈ ਕਿਹਾ । ਉਂਜ ਉਹ 'ਹੱਛਾ ਬਾਪੂ' ਹੀ ਕਹਿੰਦਾ ਸੀ । ਥੋੜ੍ਹਾ ਕੜਾਹ ਖਾਣ ਤੋਂ ਬਾਅਦ ਪਾਖਰ ਸਿੰਘ ਸਾਗ ਨਾਲ ਕਈ ਸਾਰੀਆਂ ਰੋਟੀਆਂ ਖਾ ਗਿਆ । ਇਸ ਤਰ੍ਹਾਂ ਲਗਦਾ ਸੀ ਜਿਵੇਂ ਪਿਛਲੇ ਕਈਆਂ ਸਾਲਾਂ ਤੋਂ ਉਹਨੂੰ ਰੋਟੀ ਨਹੀਂ ਸੀ ਮਿਲੀ । ਪਾਲ ਕੌਰ ਦੇ ਹੱਥਾਂ ਦੀ ਬਣਾਈ ਹੋਈ ਰੋਟੀ । ਉਹ ਤਰਸ ਗਿਆ ਸੀ । ਇੰਗਲੈਂਡ ਵਿਚ ਆਂਡਿਆਂ ਦੀ ਭੁਰਜੀ ਤੋਂ ਬਿਨਾਂ ਇਕੱਲੇ ਆਦਮੀ ਲਈ ਕੀ ਸੀ । ਸਾਗ ਤਾਂ ਬਿਲਕੁਲ ਨਹੀਂ ਸੀ । ਸਾਗ ਤਾਂ ਬਣਾ ਹੀ ਔਰਤ ਸਕਦੀ ਸੀ । ਪਾਲ ਕੌਰ ਤੋਂ ਬਿਨਾਂ ਸਾਗ ਕਿਥੇ !

ਹਰਨਾਮ ਸਿੰਘ ਬਾਹਰ ਹਵੇਲੀ ਵਿਚ ਸੌਣ ਲਈ ਚਲਿਆ ਗਿਆ । ਦੋਹਾਂ ਮੁੰਡਿਆਂ ਨੂੰ ਪਾਲ ਕੌਰ ਚੁਬਾਰੇ ਵਿਚ ਪਾ ਆਈ ਸੀ । ਆਪ ਰਸੋਈ ਸੰਵਾਰਨ ਤੋਂ ਪਿਛੋਂ ਉਹ ਪਾਖਰ ਸਿੰਘ ਕੋਲ ਆ ਬੈਠੀ ।

"ਤੇਰੀ ਬਲੈਤ ਦਾ ਸਾਨੂੰ ਕੀ ਸੁਖ ਹੋਇਆ ?"

"ਕਿਉਂ ?"

"ਸਾਰਿਆਂ ਆਪਣੀਆਂ ਤੀਮੀਆਂ ਨਿਆਣੇ ਉਥੇ ਮੰਗਾ ਲਏ । ਤੇ ਤੂੰ ਕੁਛ ਨਾ ਕੀਤਾ । ਐਤਕੀਂ ਤਾਂ ਅਸੀਂ ਤੇਰੇ ਨਾਲ ਈ ਜਾਣੈਂ ।" ਪਾਖਰ ਸਿੰਘ ਦਾ ਦਿਲ ਕੰਬ ਗਿਆ । 'ਪਾਲ ਕੌਰ ਜ਼ਰੂਰ ਪੁਆੜਾ ਖੜਾ ਕਰੂਗੀ । ਚਿੱਠੀਆਂ ਵਿਚ ਇਹੀ ਲਿਖਦੀ ਰਹਿੰਦੀ ਸੀ ।'

"ਤੂੰ ਉਥੇ ਕੀ ਕਰਨੈਂ ?"

"ਕਰਨ ਨੂੰ ਕੀ ਨਹੀਂ । ਦੁਨੀਆ ਐਮੇਂ ਤਾਂ ਨਹੀਂ ਨੱਠੀ ਜਾਂਦੀ", ਪਾਲ ਕੌਰ ਜ਼ਿਦ ਕਰਦਿਆਂ ਬੋਲੀ । ਪਾਖਰ ਸਿੰਘ ਚੁੱਪ ਕਰ ਗਿਆ । ਉਸ ਨੂੰ ਪਤਾ ਸੀ ਕਿ ਪਾਲ ਕੌਰ ਨਾਲ ਬਹਿਸ ਵਿਚ ਪੈਣ ਨਾਲ ਕੋਈ ਫ਼ਾਇਦਾ ਨਹੀਂ ਹੋਣਾ । ਚੁੱਪ ਕੀਤਾ ਉਹ ਕਿੰਨੀ ਦੇਰ ਤਕ ਪਾਲ ਕੌਰ ਦੇ ਤਾਹਣੇ ਮਿਹਣੇ ਸੁਣਦਾ ਰਿਹਾ । ਜਦ ਪਾਲ ਕੌਰ ਕੁਝ ਨਰਮ ਹੋਈ ਤਾਂ ਉਹਨੇ ਉਹਨੂੰ ਪਿਆਰ ਕੀਤਾ । ਉਹ ਵੀ ਸ਼ਾਇਦ ਇਸੇ ਪਲ ਦੀ ਉਡੀਕ ਵਿਚ ਸੀ । ਹੌਲੀ ਹੌਲੀ ਪਾਲ ਕੌਰ ਮੋਮ ਵਾਂਗ ਪੰਘਰ ਗਈ । ਉਸ ਨੂੰ ਕਈਆਂ ਵਰ੍ਹਿਆਂ ਦੀ ਇਕੱਲਤਾ ਨੇ ਦੁਖੀ ਕੀਤਾ ਸੀ । ਕਈ ਵਾਰੀ ਉਹ ਲੰਮੀਆਂ ਰਾਤਾਂ ਵਿਚ ਪਾਖਰ ਸਿੰਘ ਨੂੰ ਯਾਦ ਕਰ ਕੇ ਰੋਈ ਸੀ । ਜ਼ਿੰਦਗੀ ਵਿਚ ਪਾਲ ਕੌਰ ਨੇ ਪਾਖਰ ਸਿੰਘ ਤੋਂ ਬਿਨਾਂ ਕਿਸੇ ਦੀ ਪ੍ਰਵਾਹ ਨਹੀਂ ਕੀਤੀ ਸੀ । ਪਾਖਰ ਸਿੰਘ ਨੇ ਉਠ ਕੇ ਜਦ ਬਿਜਲੀ ਦਾ ਬਟਣ ਦਬਾਇਆ ਤਾਂ ਕਮਰਾ ਚਾਨਣ ਨਾਲ ਭਰ ਗਿਆ । ਉਸ ਦੇ ਢਿੱਡ ਤੇ ਭਰ ਚੁੱਕੇ ਜ਼ਖਮ ਦਾ ਵੱਡਾ ਸਾਰਾ ਨਿਸ਼ਾਨ ਦੇਖ ਕੇ ਉਹ ਚੀਕੀ, "ਮੈਂ ਮਰ ਜਾਂ । ਤੇਰਾ ਸਾਰਾ ਢਿੱਡ ਪਾੜਿਆ ਪਿਐ ?"

ਪਾਖਰ ਸਿੰਘ ਦੂਜੇ ਪਾਸੇ ਮੂੰਹ ਕਰ ਕੇ ਆਪਣਾ ਨਾਈਟ ਸੂਟ ਪਾਉਣ ਲਗਾ । ਕੁਛ ਹੀ ਪਲਾਂ ਵਿਚ ਉਹ ਸੰਭਲ ਗਿਆ । ਉਸ ਨੇ ਸੋਚ ਲਿਆ ਸੀ 'ਹਾਲੇ ਪਾਲ ਕੌਰ ਨੂੰ ਦੱਸਣਾ ਨਹੀਂ ।'

"ਪ੍ਰੇਸ਼ਨ ਜਿਹਾ ਹੋਇਆ ਸੀ । ਕੁਝ ਨਹੀਂ । ਇਹ ਐਮੇਂ ਆਂ ।" ਉਹਨੇ ਟਾਲਣ ਦੇ ਮਕਸਦ ਨਾਲ ਆਖਿਆ । ਫਿਰ ਉਹਨੇ 'ਹੋ ਹੋ' ਕਰਕੇ ਲੰਮੀ ਉਬਾਸੀ ਲਈ ਤੇ ਮੰਜੇ ਤੇ ਲੇਟ ਗਿਆ । ਪਾਲ ਕੌਰ ਨੇ ਇਕ ਦੋ ਵਾਰ ਫਿਰ ਉਸ ਨੂੰ ਪੁੱਛਣ ਦਾ ਯਤਨ ਕੀਤਾ ਪਰ ਪਾਖਰ ਸਿੰਘ ਨੇ ਉਸ ਨੂੰ ਕੁਛ ਨਾ ਦੱਸਿਆ !

ਸਵੇਰੇ ਉਠਿਆ ਤਾਂ ਸੂਰਜ ਨਿਕਲ ਚੁਕਾ ਸੀ । ਸਾਝਰੇ ਉਸ ਦੀ ਜਾਗ ਖੁੱਲ੍ਹੀ ਸੀ ਪਰ ਇਹ ਸੋਚ ਕੇ ਕਿ 'ਅੱਜ ਕਿਹੜਾ ਕੰਮ ਤੇ ਜਾਣਾ ਸੀ' ਉਹ ਫਿਰ ਸੌਂ ਗਿਆ ਸੀ । ਹੁਣ ਉਹਨੇ ਬੇਫ਼ਿਕਰੀ ਨਾਲ ਕਪੜੇ ਪਾਏ ਤੇ ਬਾਹਰ ਖੇਤਾਂ ਵਲ ਨੂੰ ਨਿਕਲ ਤੁਰਿਆ । ਹੁਣ ਉਹ ਰਾਤ ਦੀ ਘਟਨਾ ਬਾਰੇ ਸੋਚ ਰਿਹਾ ਸੀ । ਉਹਦੇ ਢਿੱਡ ਦਾ ਨਿਸ਼ਾਨ ਦੇਖ ਕੇ ਪਾਲ ਕੌਰ ਦਾ ਦਿਲ ਡੁੱਬ ਗਿਆ ਸੀ । ਤੇ ਉਹਦੀਆਂ ਅੱਖਾਂ ਅੱਗੇ ਉਹ ਦ੍ਰਿਸ਼ ਘੁੰਮ ਗਿਆ । ਦੋ ਮਹੀਨੇ ਪਹਿਲਾਂ ਜਦ ਉਹ ਬੇਕਰੀ 'ਚੋਂ ਕੰਮ ਦੀ ਲੇਟ ਸ਼ਿਫ਼ਟ ਕਰਕੇ ਵਾਪਸ ਆਪਣੇ ਟਿਕਾਣੇ ਆ ਰਿਹਾ ਸੀ ਤਾਂ ਦੋ ਸਕਿਨਹੈੱਡ ਮੁੰਡਿਆਂ ਨੇ ਉਹਨੂੰ ਗਲੀ ਦੇ ਕੋਨੇ ਤੇ ਖੜ੍ਹਾ ਕਰ ਲਿਆ ਸੀ । ਬਸ ਫਿਰ ਚਾਕੂ ਉਹਦੇ ਅੰਦਰ ਧਸ ਗਿਆ ਸੀ । ਉਹਨੂੰ ਹੋਸ਼ ਨਹੀਂ ਰਹੀ ਸੀ । ਜਦ ਉਹਨੂੰ ਹੋਸ਼ ਆਈ ਸੀ ਤਾਂ ਨਲਕੀਆਂ ਉਹਦੇ ਜਿਸਮ ਨੂੰ ਲਗੀਆਂ ਹੋਈਆਂ ਸਨ ਤੇ ਪੱਟੀਆਂ ਬੱਝਿਆ ਉਹ ਹਸਪਤਾਲ ਦੇ ਬੈੱਡ ਤੇ ਪਿਆ ਸੀ । ਉਹਦਾ ਮਨ ਕੀਤਾ ਸੀ ਕਿ ਉਹ ਹੰਭਲਾ ਮਾਰ ਕੇ ਉਠੇ ਤੇ ਉਨ੍ਹਾਂ ਸਕਿਨਹੈੱਡਾਂ ਨੂੰ ਜਾ ਪਵੇ । ਪਰ ਉਹ ਕਮਜ਼ੋਰ ਏਨਾ ਹੋ ਗਿਆ ਸੀ ਉਸ ਲਈ ਹਿੱਲ ਸਕਣਾ ਵੀ ਸੰਭਵ ਨਹੀਂ ਸੀ । ਬਸ ਉਹਨੇ ਬੈੱਡ ਤੇ ਪਿਆਂ ਹੀ ਮਨ ਬਣਾ ਲਿਆ ਸੀ ਕਿ ਹੁਣ ਇਕ ਪਲ ਲਈ ਇਸ ਦੇਸ਼ ਵਿਚ ਧੱਕੇ ਨਹੀਂ ਖਾਣੇ । ਬੱਸ ਨਹੀਂ ਰਹਿਣਾ । ਬਿਨਾਂ ਕਿਸੇ ਗੱਲ ਦੇ ਬੰਦੇ ਨੂੰ ਮਾਰਨਾ । ਉਨ੍ਹਾਂ ਮੇਰੇ ਨਾਲ ਲੜਾਈ ਈ ਕਰਨੀ ਸੀ, ਤਾਂ ਮੈਨੂੰ ਜ਼ਰਾ ਲਲਕਾਰਦੇ ਤਾਂ ਸਹੀ । ਨਿਹੱਥੇ ਬੰਦੇ ਨੂੰ ਚਾਕੂ ਮਾਰਨਾ ਤਾਂ ਬੰਦੇ ਦੀ ਦੁਰਗਤੀ ਕਰਨ ਵਾਲੀ ਗੱਲ ਐ । ਨਹੀਂ ਰਹਿਣਾ ਇਥੇ । ਇਥੇ ਆਪਣੇ ਨਿਆਣਿਆਂ ਦਾ ਮੂੰਹ ਦੇਖਣੋਂ ਵੀ ਰਹਿ ਜਾਂਦਾ । ਪਾਲ ਕੌਰ ਦੁਹੱਥੜਾਂ ਮਾਰ ਕੇ ਰੋਂਦੀ । ਤੇ ਠੀਕ ਹੁੰਦਿਆਂ ਸਾਰ ਉਹਨੇ ਆਪਣੀ ਟਿਕਟ ਕਟਾਈ ਤੇ ਇਥੇ ਆ ਗਿਆ ।

"ਬਾਹ ਬਈ ਬਲੈਤੀਆ ! ਧੰਨ ਭਾਗ ! ਧੰਨ ਭਾਗ ! ਹੈਂ ਕਦੋਂ ਆਉਣੇ ਹੋਏ ?" ਸਾਹਮਣੇ ਲਾਭਾ ਕੰਨ੍ਹੂ ਧਾਰ ਵਾਲੀ ਬਾਲਟੀ ਚੁੱਕੀ ਤੁਰਿਆ ਆ ਰਿਹਾ ਸੀ ।

"ਰਾਤੀਂ ।"

ਕਿੰਨੀ ਦੇਰ ਤਕ ਖੜ੍ਹੇ ਉਹ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਰਹੇ । "ਮੈਂ ਕਿਹਾ ਹਾਅ ਸੰਤਾਂ ਵਾਲੇ ਦੋ ਖੇਤ ਬਿਕਦੇ ਆ । ਲੈ ਲੈ ਹੁਣ । ਫੇਰ ਨਹੀਂ ਮਿਲਣੇ ।"

"ਦੇਖਾਂਗੇ ।" ਪਾਖਰ ਸਿੰਘ ਬੋਲਿਆ ।

"ਤਾਂ ਹੁਣ ਛੁੱਟੀ ਕਿੰਨੀ ਕੁ ਆ ?" ਲਾਭਾ ਤੁਰਦਿਆਂ ਪੁੱਛਣ ਲਗਾ ।

"ਛੁੱਟੀਆਂ ਹੁਣ ਆਪਣੀਆਂ ਈਂ ਆਂ । ਹੁਣ ਨਹੀਂ ਜਾਣਾ ।"

"ਲੈ ਲੈ ਮਖ਼ੌਲ ਕਰਦਾ । ਬਲੈਤੀਆਂ ਦੀ ਇਕ ਲੱਤ ਲੰਦਣ ਤੇ ਦੂਜੀ ਦਿੱਲੀ । ਤੁਸੀਂ ਕਿਤੇ ਭੁੱਖ ਨੰਗ 'ਚ ਰਹਿਣ ਆਲੀਆਂ ਜੜੀਆਂ ।" ਲਾਭਾ ਚਲਿਆ ਗਿਆ ਪਰ ਪਾਖਰ ਸਿੰਘ ਨੂੰ ਹੁਣ ਮਹਿਸੂਸ ਹੋਣ ਲਗਾ ਜਿਵੇਂ ਸਾਰਾ ਪਿੰਡ ਹੀ ਉਸ ਨੂੰ ਏਥੋਂ ਕੱਢਣ

ਲਈ ਤੁਲਿਆ ਹੋਇਆ ਸੀ । 'ਸਾਲੀਆਂ ਨਾਈਲਨ ਦੀਆਂ ਸ਼ਰਟਾਂ ਨੇ ਪੰਜਾਬ ਕਮਲਾ ਕਰ 'ਤਾ ।' ਉਹਦਾ ਦਿਲ ਇਕ ਵੇਰ ਹੇਠਾਂ ਗਿਆ । ਫਿਰ ਉਸ ਨੇ ਗੋਰਿਆਂ ਨੂੰ ਦੋ ਚਾਰ ਗਾਲ੍ਹਾਂ ਕੱਢੀਆਂ ਤੇ ਆਪਣੇ ਮੂੰਹ ਦਾ ਸਵਾਦ ਠੀਕ ਕੀਤਾ । ਬਾਹਰ ਖੇਤਾਂ ਵਿਚ ਫਿਰਦਿਆਂ ਉਹਦਾ ਮਨ ਖ਼ੁਸ਼ ਹੋਇਆ । ਇੰਗਲੈਂਡ ਦੇ ਮੌਸਮ ਨੇ ਉਹਨੂੰ ਸਦਾ ਦੁਖੀ ਕੀਤਾ ਸੀ । ਇਥੇ ਹੁਣ ਉਸ ਨੇ ਆਪਣੇ ਆਪ ਨੂੰ ਫਿਰ ਧਰਤੀ ਦੇ ਨੇੜੇ ਮਹਿਸੂਸ ਕੀਤਾ । ਉਸ ਦਾ ਮਨ ਦੁਬਾਰਾ ਖੇਤੀ ਕਰਨ ਨੂੰ ਕੀਤਾ । 'ਦੇਖਾਂਗੇ ਹੁਣ ਏਦਾਂ ਈ ਕਰਾਂਗੇ !' ਉਹਨੇ ਸੋਚਿਆ ਤੇ ਪਿੰਡ ਨੂੰ ਮੁੜ ਆਇਆ ।

ਹੌਲੀ ਹੌਲੀ ਉਹਦਾ ਪਿੰਡ ਆਉਣਾ ਪੁਰਾਣਾ ਹੋ ਗਿਆ । ਪਰ ਪਿੰਡ ਦੇ ਲੋਕ ਹਾਲੇ ਵੀ ਉਹਨੂੰ ਵਲੈਤੀਆ ਕਹਿ ਕੇ ਬੁਲਾਉਂਦੇ । ਉਹਨੂੰ ਇਸ ਸੰਬੋਧਨ ਨਾਲ ਨਫ਼ਰਤ ਵੀ ਸੀ ਤੇ ਕਦੇ ਮਜ਼ਾ ਵੀ ਆਉਂਦਾ । ਹੁਣ ਉਹਨੂੰ ਪਿੰਡ ਦੀਆਂ ਗਲੀਆਂ ਵਿਚ ਲੰਡੋਰਾਂ ਵਾਂਗ ਫਿਰਨਾ ਚੰਗਾ ਨਾ ਲਗਦਾ । ਇਕ ਦੋ ਵਾਰ ਉਹਦਾ ਮਨ ਕੀਤਾ ਉਹ ਕਿਉਂ ਇਥੇ ਅੜਿਆ ਬੈਠਾ ਹੈ । ਕਿਉਂ ਨਹੀਂ ਵਾਪਸ ਇੰਗਲੈਂਡ ਚਲਿਆ ਜਾਂਦਾ । ਉਥੇ ਜ਼ਿੰਦਗੀ ਆਹਰੇ ਲਗੀ ਹੋਈ ਸੀ । ਤੇ ਨਾਲੇ ਸਕਿਨਹੈੱਡ ਕਿਹੜੇ ਰੋਜ਼ ਚਾਕੂ ਕੱਢੀ ਫਿਰਦੇ ਸਨ । ਪਾਲ ਕੌਰ ਨੂੰ ਵੀ ਇਕ ਵਾਰੀ ਜ਼ਰਾ ਲੰਡਨ ਦੀਆਂ ਸੜਕਾਂ ਤੇ ਫਿਰਾ ਦਏ । ਇਕ ਵਾਰ ਤਾਂ ਗੋਰੀਆਂ ਨੂੰ ਮਾਤ ਪਾ ਦਊ । ਫਿਰ ਤਾਂ ਫ਼ੈਕਟਰੀ 'ਚ ਕੰਮ ਤੇ ਲਗ ਕੇ ਮੈਨੂੰ ਵੀ ਪਛਾਨਣਾ ਛੱਡ ਦਊ ।'

'ਪਰ ਮੈਂ ਤਾਂ ਨੌਆਂ ਸਾਲਾਂ ਦੀ ਗ਼ੁਲਾਮੀ ਤੋਂ ਮਸੀਂ ਛੁੱਟਾਂ । ਤੇ ਫਿਰ ਨਹੀਂ ਇਹਨੇ ਆਉਣ ਦੇਣਾ ਉਥੋਂ । ਇਹਦਾ ਜ਼ੋਰ ਲਗ ਜਾਣੈ ਗਹਿਣੇ ਬਣਾਉਣ 'ਤੇ । ਤੇ ਨਾਲੇ ਜਿਹੜਾ ਉਸ ਹਰਾਮੀ ਮੈਨੇਜਰ ਨੇ ਮੇਰੇ ਮੋਢੇ 'ਤੇ ਉਪਰੋਂ ਖੜ੍ਹ ਨੇ ਲੱਤ ਮਾਰੀ ਸੀ । ਸਾਲਾ ਹਰ ਅੰਗਰੇਜ਼ ਹੀ ਸਕਿਨਹੈੱਡ ਆ । ਹੁਣ ਨਹੀਂ ਜਾਂਦਾ ਮੈਂ ।' ਉਹ ਸੋਚਦਾ ਤੇ ਮਨ ਨੂੰ ਵਾਪਸ ਨਾ ਜਾਣ ਬਾਰੇ ਪੱਕਿਆਂ ਕਰਦਾ ।

ਇਕ ਦਿਨ ਜਦ ਉਹ ਰੋਟੀ ਖਾਣ ਤੋਂ ਬਾਅਦ ਉਠ ਕੇ ਬਾਹਰ ਨੂੰ ਤੁਰਨ ਲਗਿਆ ਤਾਂ ਪਾਲ ਕੌਰ ਬੋਲੀ, "ਤਾਂ ਇਹ ਗੱਲ ਠੀਕ ਆ ?"

"ਕਿਹੜੀ ?"

"ਪਈ ਤੈਨੂੰ ਬਲੈਤ 'ਚੋਂ ਕੱਢ ਦਿਤਾ ।"

"ਕੌਣ ਕਹਿੰਦਾ ?"

"ਬਚਨੋਂ ਲਾਭੇ ਦੀ ਤੀਮੀਂ ।"

"ਪੁੱਛਦਾਂ ਮੈਂ ਉਹਨੂੰ ਸੂਰ ਦੀ ਮਾਰ ਨੂੰ । ਉਹਨੂੰ ਕਿਥੋਂ ਖ਼ਬਰ ਆ ਗਈ ।"

"ਨਾ ਤੂੰ ਪੁਆੜਾ ਨਾ ਖੜ੍ਹਾ ਕਰੀਂ । ਤੈਨੂੰ ਬਿਹਲਾ ਫਿਰਦਿਆਂ ਦੇਖ ਕੇ ਲੋਕ ਹੋਰ ਕੀ ਕਹਿਣਗੇ ?"

ਆਪਣੇ ਆਪ ਨੂੰ ਆਹਰੇ ਲਾਈ ਰਖਣ ਲਈ ਉਹਨੇ ਹੁਣ ਹਵੇਲੀ 'ਚ ਖੜ੍ਹੇ ਦੋ ਤਿੰਨ ਡੰਗਰਾਂ ਦੀ ਦੇਖਭਾਲ ਸ਼ੁਰੂ ਕਰ ਦਿਤੀ ਸੀ । ਇਹ ਕੰਮ ਅਗੇ ਉਹਦਾ ਬਾਪ ਹਰਨਾਮ ਸਿੰਘ ਕਰਦਾ ਸੀ । ਹੁਣ ਉਹ ਇਧਰ ਉਧਰ ਆਪਣੀ ਉਮਰ ਦੇ ਬੁੱਢਿਆਂ ਨੂੰ ਗੱਲਾਂ ਕਰਨ ਲਈ ਭਾਲਦਾ ਫਿਰਦਾ । ਪਾਖਰ ਸਿੰਘ ਨੂੰ ਇਹ ਨਿੱਕੇ ਨਿੱਕੇ ਕੰਮ

ਕਰਦਿਆਂ ਦੇਖ ਕੇ ਉਹਨੂੰ ਚਿੜ ਆਉਂਦੀ।

ਇਕ ਦਿਨ ਸਵੇਰੇ ਜਦੋਂ ਪਾਖਰ ਸਿੰਘ ਪਸ਼ੂਆਂ ਦੇ ਬੰਨ੍ਹਣ ਵਾਲੀ ਥਾਂ ਫੌਹੜੇ ਨਾਲ ਸਾਫ਼ ਕਰ ਰਿਹਾ ਸੀ ਤਾਂ ਹਰਨਾਮ ਸਿੰਘ ਕੋਲ ਆ ਕੇ ਗੱਲਾਂ ਕਰਨ ਲਗਾ। ਪਾਖਰ ਸਿੰਘ ਦੇ ਵਤੀਰੇ ਤੋਂ ਅਤੇ ਲੋਕਾਂ ਦੀਆਂ ਗੱਲਾਂ ਤੋਂ ਪਤਾ ਲਗ ਚੁੱਕਾ ਸੀ ਕਿ ਹੁਣ ਉਹ ਮੁੜ ਕੇ ਇੰਗਲੈਂਡ ਨਹੀਂ ਜਾਣਾ ਚਾਹੁੰਦਾ। ਹਰਨਾਮ ਸਿੰਘ ਬੜੇ ਪਿਆਰ ਨਾਲ ਬੋਲਿਆ, "ਹੁਣ ਫੇਰ ਦਰਖਾਸ ਕਦੋਂ ਕੁ ਦੇਣੀ ਆਂ ?"

"ਕਾਹਦੀ ?" ਪਾਖਰ ਸਿੰਘ ਕੰਮ ਛੱਡ ਕੇ ਬੋਲਿਆ।

"ਨਿਆਣਿਆਂ ਦੇ ਪਾਸਪੋਟ ਨਾ ਬਣਾਏਂਗਾ। ਪਿੱਛੇ ਕੱਲੇ ਬਿਗੜ ਜਾਣਗੇ।"

ਪਾਖਰ ਸਿੰਘ ਨੇ ਇਕ ਪਲ ਲਈ ਆਪਣੇ ਬਾਪੂ ਵੱਲ ਦੇਖਿਆ। ਉਹਨੇ ਮਹਿਸੂਸ ਕੀਤਾ ਕਿ ਹੁਣ ਇਸ ਗੱਲ ਨੂੰ ਬਹੁਤੀ ਦੇਰ ਪਿਛੇ ਪਾ ਕੇ ਨਹੀਂ ਸਰਨਾ। ਉਹਨੇ ਦਿਲ ਤਕੜਾ ਕੀਤਾ ਤੇ ਬੋਲਿਆ, "ਦਰਖ਼ਾਸ ਨਹੀਂ ਦੇਣੀ ਹੁਣ।"

"ਕਿਉਂ ?"

"ਮੈਂ ਨਹੀਂ ਹੁਣ ਜਾਣਾ।"

"ਜਾਣਾ ਕਿਉਂ ਨਹੀਂ ?"

"ਉਥੇ ਕੀ ਰਖਿਆ ?"

"ਲੋਕ ਪੁਲਟੀਕਲ 'ਸੈਲਮ ਲੈ ਕੇ ਤੁਰੇ ਜਾਂਦੇ ਆ। ਤੂੰ ਕਹਿਨੈਂ ਉਥੇ ਰਖਿਆ ਕੁਸ਼ ਨਹੀਂ।"

"ਪਰ ਮੈਂ ਨਹੀਂ ਜਾਣਾ।"

"ਜਾਣਾ ਕਿਉਂ ਨਹੀਂ ? ਮੁੰਡਿਆਂ ਦਾ ਹੱਕ ਕਿਉਂ ਮਾਰਦੈਂ ?"

"ਕੋਈ ਨਹੀਂ ਮਾਰਦਾ। ਇਥੇ ਪੜ੍ਹਨਗੇ।"

"ਜਿਹੋ ਜਿਹਾ ਤੂੰ ਪੜ੍ਹਿਆ ਸੀ। ਬੱਧ ਤੋਂ ਬੱਧ ਮਾਸ਼ਟਰ ਲਗ ਜਾਣਗੇ। ਟੁੱਕ ਜੁੜਦੈ ਕਿਤੇ ਇਥੇ।" ਹਰਨਾਮ ਸਿੰਘ ਦੀ ਆਖ਼ਰੀ ਗੱਲ ਸੁਣ ਕੇ ਪਾਖਰ ਸਿੰਘ ਦਾ ਦਿਲ ਕੰਬ ਗਿਆ। ਪਰ ਫਿਰ ਉਹਨੂੰ ਯਾਦ ਆਇਆ ਕਿ ਹੁਣ ਉਥੇ ਵੀ ਕਿੰਨਾ ਕੁ ਟੁੱਕ ਜੁੜਦਾ ਸੀ। ਬੇਕਾਰ ਲੋਕਾਂ ਦੀਆਂ ਡਾਰਾਂ ਫਿਰਦੀਆਂ ਸਨ। ਜਦ ਉਸ ਨੇ ਝੁਕ ਕੇ ਚਾਰੇ ਦਾ ਟੋਕਰਾ ਚੁੱਕਿਆ ਤਾਂ ਉਸ ਦੀ ਪਤਲੂਣ ਦੀ ਪਿਛਿਓਂ ਸੀਣ ਉਧੜ ਗਈ। ਹੁਣ ਉਸ ਨੂੰ ਪਹਿਲੀ ਵਾਰ ਅਹਿਸਾਸ ਹੋਇਆ ਕਿ ਉਸ ਨੇ ਹਾਲੇ ਤੱਕ ਇੰਗਲੈਂਡ ਤੋਂ ਲਿਆਂਦੇ ਹੋਏ ਕਪੜੇ ਪਾਏ ਹੋਏ ਸਨ। ਇਹ ਸੋਚ ਕੇ ਉਹਦੇ ਦਿਲ ਨੂੰ ਦੁਖ ਹੋਇਆ।

ਘਰ ਪਹੁੰਚ ਕੇ ਉਹਨੇ ਬਿਨਾਂ ਕਿਸੇ ਉਤਸ਼ਾਹ ਦੇ ਪਾਲ ਕੌਰ ਵੱਲ ਦੇਖਿਆ, ਟੁੱਟੇ ਜਿਹੇ ਦਿਲ ਨਾਲ ਉਸ ਨੇ ਲੱਸੀ ਦਾ ਗਲਾਸ ਮੰਗਿਆ। ਉਸ ਦੇ ਹੱਥੋਂ ਲੱਸੀ ਫੜਦਿਆਂ ਉਹ ਬੋਲਿਆ, "ਮੇਰੀ ਕੋਈ ਪੁਰਾਣੀ ਚਾਦਰ ਨਹੀਂ ਤੇੜ ਆਲੀ ?"

"ਕਿਉਂ ?"

"ਪਤਲੂਣ ਉਧੜ ਗਈ ਆ।"

"ਲਿਆ ਮੈਂ ਸੀਂ ਦਿੰਨੀ ਆਂ।"

"ਨਹੀਂ ਤੂੰ ਚਾਦਰ ਕੱਢ ਹੈ ਤਾਂ।"

"ਹੁਣ ਤੈਨੂੰ ਚਾਦਰਾਂ ਲਾਉਣ ਦਾ ਮੁੜ ਕੇ ਸ਼ੌਂਕ ਚੜ੍ਹਿਆ।" ਉਹ ਅੰਦਰ ਗਈ ਤੇ ਪੇਟੀਆਂ ਦੀ ਉਲਟ ਪੁਲਟ ਕਰਨ ਤੋਂ ਬਾਅਦ ਉਹਦੀ ਪੁਰਾਣੀ ਫਾਂਟਾਂ ਵਾਲੀ ਚਾਦਰ ਕੱਢ ਲਿਆਈ ਤੇ ਬੋਲੀ, "ਚੁਕ। ਹੁਣ ਮੇਰੇ ਸਿਰ ਤੇ ਰੋਟੀਆਂ ਦੀ ਟੋਕਰੀ ਚੁਕੌਣ ਦੀ ਕਸਰ ਰਹਿ ਗਈ।"

"ਤੇਰੇ ਬਹੁਤੀ ਜਲੂਣ ਹੁੰਦੀ ਆ ਇੰਗਲੈਂਡ ਦੀ।"

"ਹੋਵੇ ਨਾ। ਸਾਰੀ ਦੁਨੀਆ ਦੇ ਹੁੰਦੀ ਆ। ਸਾਰਾ ਦਿਨ ਨਗੌਰਾਂ ਬਾਂਗੂ ਫਿਰ ਕੇ ਕੀ ਬਣੂ।" ਫਿਰ ਪਾਲ ਕੌਰ ਨੇ ਆਪਣੇ ਦਿਲ ਵਿਚ ਦੱਬੇ ਹੋਏ ਸਭ ਗਿਲੇ ਸ਼ਿਕਵੇ ਪਾਖਰ ਸਿੰਘ ਨੂੰ ਇਕ ਇਕ ਕਰ ਕੇ ਸੁਣਾ ਦਿਤੇ। ਜਿੰਨਾ ਉਸ ਤੋਂ ਵੋਲ ਹੋਇਆ ਉਹ ਵੀ ਬੋਲਿਆ। ਪਰ ਉਹ ਦਿਲੋਂ ਪਾਲ ਕੌਰ 'ਤੇ ਮਰਦਾ ਸੀ ਇਸ ਲਈ ਉਹਦੇ ਦਿਲ ਦੀਆਂ ਬਹੁਤੀਆਂ ਗੱਲਾਂ ਬਾਹਰ ਨਾ ਨਿਕਲ ਸਕੀਆਂ। ਗੱਲ ਤਾਂ ਇਹ ਪਾਲ ਕੌਰ ਤੇ ਵੀ ਢੁੱਕਦੀ ਸੀ ਪਰ ਉਸ ਦੇ ਅੰਦਰ ਦੀ ਅੱਗ ਬਹੁਤੀ ਤੇਜ਼ ਸੀ ਇਸ ਲਈ ਉਹ ਲਾਵਾ ਬਣ ਕੇ ਨਿਕਲ ਤੁਰੀ ਸੀ।

ਬਾਹਰ ਗਲੀ ਵਿਚੋਂ ਦੀ ਤੁਰੀ ਜਾਂਦੀ ਬੁੱਢੀ ਠਾਕਰੀ ਉਨ੍ਹਾਂ ਨੂੰ ਉੱਚੀ ਬੋਲਦਿਆਂ ਸੁਣ ਕੇ ਖੜ੍ਹੀ ਹੋ ਗਈ। ਫਿਰ ਉਹਨੇ ਬੂਹਾ ਖੋਲ੍ਹਿਆ ਤੇ ਅੰਦਰ ਆ ਗਈ। ਉਹ ਬੋਲੀ, "ਕਿਉਂ ਕੁੜੀ ਨੂੰ ਤੰਗ ਕਰਦੈਂ ਮੁੰਡਿਆ। ਤੇਰਾ ਨਾਂ ਜਪਦੀ ਨੇ ਕਦੇ ਅੱਖ ਪੱਟ ਕੇ ਨਹੀਂ ਦੇਖਿਆ। ਤੂੰ ਹੁਣ ਇਹਨੂੰ ਦੁਖੀ ਕਰਨ ਆ ਗਿਐਂ। ਕਮਲਾ ਨਾ ਬਣ।"

"ਹੁਣ ਮੇਰਾ ਖ਼ੂਨ ਪੀਊਗਾ ਬਾਹਰ ਖੇਤਾਂ 'ਚ ਰੋਟੀਆਂ ਢੁਆ ਕੇ। ਹੁਣ ਖੇਤੀਆਂ ਕਰਨ ਦਾ ਸ਼ੌਕ ਚੜ੍ਹਿਆ। ਚਾਦਰੇ ਲਾਉਂਦਾ ਫਿਰਦੈ। ਖੇਤੀ ਦੀ ਕਲਿਆਣ ਕਰਦਾ।"

ਪਾਖਰ ਸਿੰਘ ਤੋਂ ਰਿਹਾ ਨਾ ਗਿਆ। ਉਸ ਨੇ ਪਾਲ ਕੌਰ ਦੇ ਥੱਪੜ ਮਾਰਿਆ। ਠਾਕਰੀ ਨੇ ਅੱਗੇ ਵਧ ਕੇ ਉਸ ਨੂੰ ਆਪਣੀ ਜੱਫ਼ੀ ਵਿਚ ਲੈ ਲਿਆ। ਉਨ੍ਹਾਂ ਦੋਹਾਂ ਦੇ ਰੌਲੇ ਨੂੰ ਨਾ ਸਹਿੰਦਿਆਂ ਪਾਖਰ ਸਿੰਘ ਫਿਰ ਹਵੇਲੀ ਮੁੜ ਆਇਆ ਤੇ ਮੰਜੀ ਨੂੰ ਨਿੱਕੀ ਜਿਹੀ ਨਿੰਮ ਦੀ ਛਾਵੇਂ ਡਾਹ ਕੇ ਉਪਰ ਲੇਟ ਗਿਆ। ਉਸ ਨੂੰ ਇੰਗਲੈਂਡ ਵਿਚ ਬਿਤਾਏ ਦਿਨ ਚੇਤੇ ਆਉਣ ਲਗੇ। ਉਸ ਨੇ ਫ਼ੈਕਟਰੀ ਤੇ ਬੇਕਰੀ 'ਚੋਂ ਘਰ ਮੁੜ ਕੇ ਇਕੱਲੇ ਨੇ ਉਦਾਸ ਰਾਤਾਂ ਕੱਟੀਆਂ ਸਨ। ਪਹਿਲਾਂ ਤਾ ਉਸ ਨੂੰ ਇੰਗਲੈਂਡ ਦਾ ਮੌਸਮ ਸਾਵਣ ਵਰਗਾ ਸੁਹਾਵਣਾ ਲਗਦਾ ਸੀ। ਪਰ ਫਿਰ ਕੁਝ ਹੀ ਮਹੀਨਿਆਂ ਵਿਚ ਉਸ ਨੂੰ ਇਹ ਮੌਸਮ ਸਾਵਣ ਦੀ ਲੰਮੀ ਝੜੀ ਵਰਗਾ ਲਗਣ ਲਗ ਪਿਆ ਸੀ। ਕਦੇ ਸੂਰਜ ਹੀ ਨਾ ਨਿਕਲਦਾ। ਤੇ ਉਸ ਨੇ ਇਹੋ ਜਿਹੇ ਦਿਨਾਂ ਵਿਚ ਸੁਪਨੇ ਬਣਾਏ ਸਨ ਕਿ ਉਹ ਪੰਜਾਬ ਪਰਤ ਕੇ ਖੇਤੀ ਕਰੇਗਾ। ਇਸ ਕਰਕੇ ਉਹਨੇ ਖੇਤ ਖ਼ਰੀਦੇ ਸਨ ਤੇ ਪਾਲ ਕੌਰ ਨੂੰ ਆਪਣੇ ਕੋਲ ਨਹੀਂ ਸੱਦਿਆ ਸੀ।

ਪਰ ਪਾਲ ਕੌਰ ਤਾਂ ਮੁੜ ਕੇ ਜੱਟੀ ਬਣਨ ਲਈ ਤਿਆਰ ਨਹੀਂ ਸੀ। ਨਾ ਹੀ ਉਸ ਦਾ ਬਾਪੂ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਗਿੰਦਾ ਤੇ ਨਿੰਮਾ ਦੋਨੋਂ ਪਾਲ ਕੌਰ ਸਮੇਤ ਉਹਦੇ ਨਾਲ ਇੰਗਲੈਂਡ ਨੂੰ ਚਲੇ ਜਾਣ। 'ਤਾਂ ਕੀ ਹੁਣ ਉਸ ਨੂੰ ਜਾਣਾ ਪਏਗਾ ?'

ਇਹ ਸੋਚ ਕੇ ਉਸ ਦਾ ਅੰਦਰ ਕੰਬ ਗਿਆ। ਉਸ ਨੇ ਆਪਣੇ ਉਪਰ ਛਾਂ ਕੀਤੀ ਰੁੱਖ ਨੂੰ ਦੇਖਣਾ ਛਡ ਕੇ ਆਪਣੀਆਂ ਅੱਖਾਂ ਨੂੰ ਆਪਣੀ ਬਾਂਹ ਨਾਲ ਢੱਕ ਲਿਆ। ਇਸ ਤਰ੍ਹਾਂ ਉਹ ਕਿੰਨੀ ਦੇਰ ਤੱਕ ਪਿਆ ਰਿਹਾ। ਉਸ ਦਾ ਮਨ ਸਕੀਮਾਂ ਲਾ ਕੇ ਹੰਭ ਗਿਆ ਸੀ। ਫਿਰ ਉਸ ਨੂੰ ਨੀਂਦ ਆ ਗਈ।

ਜਦ ਉਸ ਦੀ ਜਾਗ ਮੁੜ ਕੇ ਖੁਲ੍ਹੀ ਤਾਂ ਰੁੱਖ ਦੀ ਛਾਂ ਦੂਰ ਜਾ ਚੁੱਕੀ ਸੀ। ਧੁੱਪੇ ਪਿਆ ਉਹ ਮੁੜ੍ਹਕੇ ਨਾਲ ਭਿੱਜ ਗਿਆ ਸੀ। ਜਿਨ੍ਹਾਂ ਦਿਨਾਂ ਵਿਚ ਉਹ ਆਇਆ ਸੀ ਉਹ ਠੰਢ ਦੇ ਦਿਨ ਸਨ।

ਹੁਣ ਸਖ਼ਤ ਗਰਮੀ ਸ਼ੁਰੂ ਹੋ ਗਈ ਸੀ। ਉਸ ਨੇ ਉਠ ਕੇ ਨਲਕਾ ਗੇੜ ਕੇ ਡੋਲੂ ਪਾਣੀ ਨਾਲ ਭਰਿਆ। ਫਿਰ ਕਪੜੇ ਉਤਾਰ ਕੇ ਠੰਢਾ ਪਾਣੀ ਆਪਣੇ ਪਿੰਡੇ ਤੇ ਪਾਉਣ ਲਗਾ। ਪਾਣੀ ਪਾਉਂਦਿਆਂ ਉਸ ਨੂੰ ਮਹਿਸੂਸ ਹੋਇਆ ਕਿ ਉਸ ਦਾ ਮਸਲਾ ਸੌਣ ਨਾਲ ਹੱਲ ਹੋ ਗਿਆ ਸੀ। ਇਸ ਠੰਢੇ ਪਾਣੀ ਨੇ ਗਰਮੀ ਨਾਲ ਤਪਦੇ ਉਸ ਦੇ ਜਿਸਮ ਨੂੰ ਸ਼ਾਂਤ ਕਰ ਦਿਤਾ ਸੀ। ਤਾਂ ਕੀ ਹੁਣ ਉਸ ਨੂੰ ਜਾਣਾ ਹੀ ਪਏਗਾ ? ਹਾਂ ਜਾਣਾ ਹੀ ਪਏਗਾ। ਫਿਰ ਇਥੇ ਵਿਹਲੇ ਰਹਿਣ ਦਾ ਕੀ ਅਰਥ ਸੀ ? ਵਿਹਲਿਆਂ ਤਾਂ ਕਾਰੂੰ ਦਾ ਖ਼ਜ਼ਾਨਾ ਵੀ ਮੁੱਕ ਜਾਂਦੈ।

ਅਗਲੇ ਦਿਨ ਸਵੇਰੇ ਜਦ ਉਹ ਬਾਹਰ ਨਿਕਲਿਆ ਤਾਂ ਉਸ ਨੂੰ ਗਵਾਂਢੀਆਂ ਦਾ ਮਿੰਧਾ ਆਉਂਦਾ ਮਿਲ ਗਿਆ। ਆਪਣੇ ਮੋਟਰ ਸਾਈਕਲ ਤੇ ਉਹ ਸਵੇਰੇ ਸ਼ਹਿਰ ਨੂੰ ਜਾਂਦਾ ਸੀ। ਜੇਕਰ ਪਾਖਰ ਸਿੰਘ ਨੇ ਸ਼ਹਿਰ ਜਾਣਾ ਸੀ ਆਪਣੀ ਸੀਟ ਬੁੱਕ ਕਰਵਾਣ ਲਈ ਤਾਂ ਕਿਉਂ ਨਾ ਉਹ ਮਿੰਧੇ ਦੇ ਨਾਲ ਮੋਟਰ ਸਾਈਕਲ ਤੇ ਚਲਿਆ ਜਾਏ। ਬੱਸਾਂ ਦੇ ਧੱਕੇ ਖਾਣ ਨਾਲੋਂ।

ਖੇਤਾਂ ਵਿਚੋਂ ਵਾਪਸ ਆ ਕੇ ਉਹਨੇ ਪਿੰਡੇ ਤੇ ਪਾਣੀ ਪਾਇਆ। ਫਿਰ ਉਹਨੇ ਕੁਝ ਖਾਣ ਤੋਂ ਬਾਅਦ ਸ਼ਹਿਰ ਜਾਣ ਲਈ ਕਪੜੇ ਪਾਏ। ਇੰਗਲੈਂਡ 'ਚੋਂ ਲਿਆਂਦੀ ਅਣਲਗ ਕਮੀਜ਼ ਤੇ ਪੈਂਟ ਪਾਈ ਤਾਂ ਉਸਨੂੰ ਆਪਣਾ ਆਪ ਚੰਗਾ ਲਗਾ। ਪਰ ਜਦ ਉਸ ਨੂੰ ਬੇਕਰੀ ਵਿਚ ਉੱਡਦੇ ਆਟੇ ਦਾ ਖ਼ਿਆਲ ਆਇਆ ਤਾਂ ਉਸ ਦਾ ਮਨ ਇਕਦਮ ਢਹਿ ਢੇਰੀ ਹੋ ਗਿਆ। ਉਸ ਨੇ ਇਕ ਛਿਣ ਲਈ ਪਾਲ ਕੌਰ ਵਲ ਦੇਖਿਆ। ਉਸ ਦੇ ਮੂੰਹੋਂ ਬਦੋਬਦੀ ਨਿਕਲ ਗਿਆ, 'ਹਰਾਮਜ਼ਾਦੀ। ਇਹ ਸੂਤੀ ਵੀ ਗੋਰਿਆਂ ਦੀਆਂ ਗਾਲ੍ਹਾਂ ਖਾਣ ਲਈ ਟੱਪਦੀ ਆ। ਇਹਨੂੰ ਪਤਾ ਲੱਗੂ ਜਦੋਂ ਫ਼ੈਕਟਰੀਆਂ ਦੇ ਕੰਮ 'ਚ ਇਹਦੇ ਭੱਸੜ ਭੱਜੇ।'

ਸ਼ਹਿਰ ਜਾਂਦਿਆਂ ਉਹਨੇ ਮਿੰਧੇ ਨੂੰ ਉਹਦੇ ਕੰਮ ਬਾਰੇ ਪੁੱਛਿਆ। ਉਂਜ ਮਿੰਧਾ ਉਹਨੂੰ ਹਨੇਰੇ ਸਵੇਰੇ ਜ਼ਰੂਰ ਮਿਲਦਾ ਸੀ। ਪਰ ਉਹਨੇ ਉਹਦੇ ਕੰਮ ਬਾਰੇ ਕਦੇ ਨਹੀਂ ਪੁੱਛਿਆ ਸੀ। ਇਹ ਆਦਤ ਉਹਨੂੰ ਇੰਗਲੈਂਡ ਵਿਚ ਪੈ ਗਈ ਸੀ ਲੋਕਾਂ ਬਾਰੇ ਬਹੁਤੀਆਂ ਗੱਲਾਂ ਨਾ ਪੁੱਛਣ ਦੀ।

"ਅਸੀਂ ਮੁਰਗੀਆਂ ਦੇ ਚੂਚੇ ਕੱਢਦੇ ਆਂ।"

"ਕੰਮ ਚੰਗਾ ਚਲਦੈ ?"

"ਨਹੀਂ ਭਾ ਐਮੇਂ ਸ਼ੁਗਲ ਆ। ਪੈਸੇ ਤਾਂ ਪੋਲਟਰੀ ਫ਼ਾਰਮਾਂ ਵਾਲੇ

ਬਣਾਉਂਦੇ ਆ।"

"ਅੱਛਾ। ਕਿੰਨੇ ਕੁ ਬਚ ਜਾਂਦੇ ਆ?"

"ਇਕ ਬਰਡ ਪਿੱਛੇ ਮਹੀਨੇ ਦਾ ਇਕ ਰੁਪਈਆ ਲਾ ਲਉ। ਬਰਡ ਭਾਮੇਂ ਦੋ ਹਜ਼ਾਰ ਰੱਖ ਲਓ। ਭਾਵੇਂ ਤਿੰਨ ਹਜ਼ਾਰ। ਪਰ ਪਹਿਲਾਂ ਦੋ ਢਾਈ ਸੌ ਈ ਰਖਣਾ ਚਾਹੀਦੈ। ਹੌਲੀ ਹੌਲੀ ਹੋਰ ਵਧਾ ਲਓ। ਨਾਲੇ ਐਕਸਪੀਰੀਐਂਸ ਹੋ ਜਾਂਦੈ।" ਮਿੰਧੇ ਦੀਆਂ ਗੱਲਾਂ ਸੁਣ ਕੇ ਪਾਖਰ ਸਿੰਘ ਨੂੰ ਖ਼ੁਸ਼ੀ ਜਿਹੀ ਹੋਈ। ਉਸ ਨੇ ਮਿੰਧੇ ਨਾਲ ਮੁਰਗੀਆਂ ਨੂੰ ਪਾਲਣ ਦੀਆਂ, ਉਨ੍ਹਾਂ ਦੀ ਖ਼ੁਰਾਕ ਆਦਿ ਦੀਆਂ ਗੱਲਾਂ ਕੀਤੀਆਂ। ਉਸ ਦਾ ਮਨ ਕੀਤਾ ਜੇਕਰ ਉਹ ਮੁਰਗੇ ਹੀ ਪਾਲ ਲਵੇ ਤਾਂ।

ਮਿੰਧਾ ਪਾਖਰ ਸਿੰਘ ਨੂੰ ਏਜੰਟ ਦੀ ਦੁਕਾਨ ਅੱਗੇ ਉਤਾਰ ਕੇ ਚਲਿਆ ਗਿਆ। ਅੰਦਰ ਪਹੁੰਚ ਕੇ ਉਸ ਨੂੰ ਪਤਾ ਲਗਾ ਕਿ ਸਰਦਾਰ ਹੋਰੀਂ ਹਾਲੇ ਆਏ ਨਹੀਂ। ਟਾਈਪਿਸਟ ਕੁੜੀ ਨੇ ਉਸ ਨੂੰ ਇਕ ਕੁਰਸੀ ਤੇ ਬੈਠ ਜਾਣ ਲਈ ਕਿਹਾ। ਉਸ ਦੇ ਕਹਿਣ ਵਿਚ ਕੁਝ ਰੁੱਖਾਪਨ ਸੀ। 'ਇਹ ਬਲੈਤ ਦੀਆਂ ਗੋਰੀਆਂ ਟਾਈਪਿਸਟਾਂ ਦੇ ਮੁਕਾਬਲੇ ਕੀ ਕਰ ਸਕਦੀਆਂ। ਯੈੱਸ ਕਹਿਣ ਲਗੀਆਂ ਨੇ ਤਾਂ ਖਿੜਨਾਂ ਈ ਆਂ, ਨੋ ਕਹਿਣ ਲਗੀਆਂ ਵੀ ਫੁੱਲ ਵਾਂਗ ਖਿੜ ਜਾਂਦੀਆਂ।' ਫਿਰ ਉਹ ਮਿੰਧੇ ਨਾਲ ਹੋਈਆਂ ਗੱਲਾਂ ਬਾਰੇ ਸੋਚਣ ਲੱਗਾ। ਇਕ ਸਮੇਂ ਉਸ ਨੇ ਵੀ ਇੰਗਲੈਂਡ ਰਹਿੰਦਿਆਂ ਮੁਰਗੀਆਂ ਪਾਲਣ ਦਾ ਕੰਮ ਕਰਨ ਬਾਰੇ ਸੋਚਿਆ ਸੀ। ਉਥੇ ਉਸ ਦੇ ਕੁਝ ਦੋਸਤ ਪੱਬ ਵਿਚ ਦਾਰੂ ਦੇ ਗਲਾਸ ਦੁਆਲੇ ਬੈਠ ਕੇ ਇਹੋ ਜਿਹੀਆਂ ਗੱਲਾਂ ਕਰਿਆ ਕਰਦੇ ਸਨ।

ਥੋੜ੍ਹੀ ਦੇਰ ਬਾਅਦ ਟਰੈਵਲ ਏਜੰਟ ਦਾ ਸੁਨੇਹਾ ਆ ਗਿਆ ਕਿ ਅੱਜ ਉਸ ਨੇ ਦਫ਼ਤਰ ਨਹੀਂ ਆਉਣਾ ਸੀ। ਪਾਖਰ ਸਿੰਘ ਉਠਿਆ ਤੇ ਟਾਈਪਿਸਟ ਨੂੰ ਕਲ੍ਹ ਨੂੰ ਆਉਣ ਬਾਰੇ ਕਹਿ ਕੇ ਬਾਹਰ ਆ ਗਿਆ। ਫਿਰ ਮਿੰਧੇ ਦੇ ਕੰਮ ਵਾਲੇ ਥਾਂ ਗਿਆ। ਇਧਰ ਉਧਰ ਫਿਰਦਿਆਂ ਉਨ੍ਹਾਂ ਘੁਮਾਰਾਂ ਦਾ ਰੇਹੜਾ ਲੱਭਿਆ ਜੋ ਕਿ ਲੋਕਾਂ ਦਾ ਸਾਮਾਨ ਲੈ ਕੇ ਉਸ ਦੇ ਪਿੰਡ ਨੂੰ ਜਾਂਦਾ ਸੀ। ਉਹਨੇ ਮਨ ਬਣਾ ਲਿਆ ਸੀ ਉਹ ਮੁਰਗ਼ੀਆਂ ਪਾਲੇਗਾ। ਹਵੇਲੀ ਵਿਚ ਉਸ ਕੋਲ ਥਾਂ ਕਾਫ਼ੀ ਸੀ। ਪਾਲ ਕੌਰ ਨੂੰ ਖੇਤਾਂ ਵਿਚ ਸਿਰ ਤੇ ਟੋਕਰੀ ਚੁੱਕ ਕੇ ਰੋਟੀਆਂ ਨਹੀਂ ਢੋਣੀਆਂ ਪੈਣਗੀਆਂ। ਉਹ ਆਪਣੇ ਮੁੰਡਿਆਂ ਨੂੰ ਆਪਣੀ ਨਿਗਾਹ ਹੇਠ ਪੜ੍ਹਾ ਲਿਖਾ ਸਕੇਗਾ। ਇਹ ਵਲੈਤ ਜਾਣ ਨਾਲੋਂ ਹਜ਼ਾਰ ਗੁਣਾ ਚੰਗਾ ਸੀ। ਮਿੰਧੇ ਨੇ ਉਸ ਨੂੰ ਸਾਰੀ ਸਕੀਮ ਬਣਾ ਦਿਤੀ ਤੇ ਮਿਲ ਕੇ ਉਨ੍ਹਾਂ ਨੇ ਕੁੱਕੜਾਂ ਦੇ ਸ਼ੈਡਾਂ ਵਾਸਤੇ ਸਾਰਾ ਸਾਮਾਨ ਖ਼ਰੀਦ ਕੇ ਰੇਹੜੇ ਤੇ ਰਖ ਦਿਤਾ।

ਹੁਣ ਉਸ ਦਾ ਮਨ ਖ਼ੁਸ਼ ਹੋ ਗਿਆ ਸੀ। ਸਾਰਾ ਦਿਨ ਸ਼ਹਿਰ ਵਿਚ ਘੁੰਮਦਿਆਂ ਬੀਤ ਗਿਆ ਸੀ। ਉਹਨੇ ਰੇਹੜੀ ਤੋਂ ਬੱਚਿਆਂ ਲਈ ਕਾਫ਼ੀ ਸਾਰੇ ਫਲ ਖ਼ਰੀਦੇ। ਸਿਨਮੇ ਕੋਲੋਂ ਲੰਘਦਿਆਂ ਉਹਦਾ ਮਨ ਫ਼ਿਲਮ ਦੇਖਣ ਨੂੰ ਕਰ ਆਇਆ। ਇੰਗਲੈਂਡ ਰਹਿੰਦਿਆਂ ਉਹ ਕਦੇ ਕਦੇ ਫ਼ਿਲਮ ਦੇਖਣ ਜਾਇਆ ਕਰਦਾ ਸੀ।

ਹਨੇਰੇ ਹੋਏ ਜਦ ਉਹ ਘਰ ਪਹੁੰਚਿਆ ਤਾਂ ਪਾਲ ਕੌਰ ਤੋਂ ਬਿਨਾਂ ਸਭ ਸੌਂ ਚੁੱਕੇ ਸਨ। ਬਿਨਾਂ ਗੱਲ ਕੀਤਿਆਂ ਉਸ ਨੇ ਪਾਖਰ ਸਿੰਘ ਨੂੰ ਖਾਣਾ ਪਾ ਕੇ ਦਿਤਾ। ਰੇਹੜੇ ਵਾਲਾ ਸਾਮਾਨ ਹਵੇਲੀ ਰਖ ਗਿਆ ਸੀ। ਇਸ ਲਈ ਪਾਲ ਕੌਰ ਨੂੰ ਪਤਾ ਲਗ ਚੁੱਕਾ

ਸੀ ਕਿ ਪਾਖਰ ਸਿੰਘ ਨੇ ਕੀ ਕੀਤਾ ਸੀ। ਉਸ ਦਾ ਸਾਹ ਸੂਤਿਆ ਹੋਇਆ ਸੀ।

ਸਵੇਰੇ ਉਠ ਕੇ ਜੰਗਲ ਪਾਣੀ ਜਾਂਦਿਆਂ ਪਾਖਰ ਸਿੰਘ ਮਿਸਤਰੀ ਨੂੰ ਹਵੇਲੀ ਜਾ ਕੇ ਕੰਮ ਸ਼ੁਰੂ ਕਰਨ ਲਈ ਕਹਿ ਗਿਆ। ਸਾਰਾ ਕੰਮ ਉਸ ਨੇ ਮਿਸਤਰੀ ਨੂੰ ਸਮਝਾ ਦਿਤਾ ਸੀ। ਸਵੇਰ ਦੀ ਹਲਕੀ ਹਲਕੀ ਠੰਢੀ ਹਵਾ ਤੇ ਖੇਤਾਂ ਵਿਚ ਕਿਤੇ ਕਿਤੇ ਖੜ੍ਹੀਆਂ ਫ਼ਸਲਾਂ ਦੀ ਹਰਿਆਲੀ ਨੇ ਉਸ ਦੇ ਮਨ ਨੂੰ ਟੁੰਬਿਆ। ਹੁਣ ਉਸ ਨੇ ਆਪਣੇ ਤਿਲਕਦੇ ਮਨ ਤੇ ਕਾਬੂ ਪਾ ਲਿਆ ਸੀ। 'ਹੁਣ ਮੈਂ ਕਦੇ ਨਹੀਂ ਡੋਲਾਂਗਾ।' ਉਹਨੇ ਸੋਚਿਆ। 'ਹੁਣ ਉਸ ਨੂੰ ਗ਼ੁਲਾਮੀ ਭਰੇ ਜੀਵਨ ਤੋਂ ਸਦਾ ਲਈ ਛੁਟਕਾਰਾ ਮਿਲ ਗਿਆ।' ਇਹ ਸੋਚਦਿਆਂ ਉਹ ਵਾਪਸ ਪਿੰਡ ਨੂੰ ਮੁੜਿਆ।

ਹਵੇਲੀ ਵੜਦਿਆਂ ਉਸ ਨੇ ਦੇਖਿਆ ਮਿਸਤਰੀ ਆਪਣੇ ਕੰਮ ਲੱਗਾ ਹੋਇਆ ਸੀ। ਇਕ ਪਾਸੇ ਉਸ ਦਾ ਬਾਪੂ ਖੜ੍ਹਾ ਦੇਖ ਰਿਹਾ ਸੀ। ਪਾਖਰ ਸਿੰਘ ਨੂੰ ਅੰਦਰ ਵੜਦਿਆਂ ਦੇਖ ਕੇ ਉਸ ਦੇ ਚਿਹਰੇ ਤੇ ਆਈਆਂ ਗ਼ੁੱਸੇ ਦੀਆਂ ਲਕੀਰਾਂ ਹੋਰ ਗੂੜ੍ਹੀਆਂ ਹੋ ਗਈਆਂ। ਉਹਨੇ ਖੰਘੂਰਾ ਮਾਰ ਕੇ ਆਪਣਾ ਗਲਾ ਸਾਫ਼ ਕੀਤਾ ਤੇ ਬੋਲਿਆ, "ਹੁਣ ਤੂੰ ਕੁੱਕੜ ਪਾਲਣੇ ਆਂ ?"

ਉਸ ਵੇਲੇ ਪਾਖਰ ਸਿੰਘ ਨੂੰ ਆਪਣੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਪੀ। ਪਰ ਉਹਨੇ ਮਨ ਤਗੜਾ ਕੀਤਾ ਤੇ ਬੋਲਿਆ, "ਹਾਂ। ਬਿਹਲੇ ਰਹਿਣ ਨਾਲੋਂ ਤਾਂ ਬੁਰਾ ਨਹੀਂ।"

ਹਰਨਾਮ ਸਿੰਘ ਨੇ ਗ਼ੁੱਸੇ ਨਾਲ ਭਰੇ ਨੇ ਖੁਰਲੀਆਂ ਤੇ ਖੜ੍ਹੇ ਪਸ਼ੂਆਂ ਦੁਆਲੇ ਦੋ ਚੱਕਰ ਕੱਢੇ। ਫਿਰ ਬੋਲਿਆ, "ਪਹਿਲਾਂ ਤੂੰ ਏਹਨਾਂ ਨੂੰ ਪਾਲੇਂਗਾ। ਫਿਰ ਜੀਆ-ਘਾਤ ਕਰੇਂਗਾ। ਆਪਣੇ ਹੱਥ ਖ਼ੂਨ ਨਾਲ ਰੰਗੇਂਗਾ। ਦਸਾਂ ਨੌਂਹਾਂ ਦੀ ਕਿਰਤ ਚੰਗੀ ਆ ਕਿ ਜੀਆ-ਘਾਤ ?"

ਪਾਖਰ ਸਿੰਘ ਕੁਝ ਨਾ ਬੋਲਿਆ। ਉਥੇ ਬਹੁਤੀ ਦੇਰ ਤਕ ਠਹਿਰ ਸਕਣਾ ਉਸ ਲਈ ਮੁਸ਼ਕਲ ਸੀ। ਚੁੱਪਚਾਪ ਘਰ ਜਾ ਕੇ ਉਹ ਬੈਠਕ ਵਿਚ ਲੰਮਾ ਪੈ ਗਿਆ। ਉਸ ਦੀ ਕਲਪਨਾ ਵਿਚੋਂ ਦੀ ਕਈ ਤਸਵੀਰਾਂ ਘੁੰਮਣ ਲਗੀਆਂ। ਪਿਛਲੇ ਨੌਆਂ ਸਾਲਾਂ ਦੀ ਗ਼ੁਲਾਮੀ, ਹਰਨਾਮ ਸਿੰਘ, ਪਾਲ ਕੌਰ, ਗਿੰਦਾ, ਨਿੰਮਾ ਤੇ ਉਹ ਸਕਿਨਹੈੱਡ। 'ਬਾਸਟਰਡ ਪਾਕੀ। ਨਿੱਗ ਗਜ਼।' ਉਹ ਹਸਪਤਾਲ ਦਾ ਸੀਨ। ਜਿਥੇ ਉਹਦੇ ਜਿਸਮ ਨੂੰ ਨਲਕੀਆਂ ਲਗੀਆਂ ਹੋਈਆਂ ਸਨ। ਉਸ ਨੂੰ ਮਹਿਸੂਸ ਹੋਇਆ ਜਿਵੇਂ ਉਹ ਹੁਣ ਵੀ ਹਸਪਤਾਲ ਦੇ ਬੈੱਡ ਤੇ ਹੀ ਪਿਆ ਸੀ। ਉਸ ਦੇ ਅੰਦਰੋਂ ਹੂਕ ਵਰਗਾ ਕੁਝ ਇਹੋ ਜਿਹਾ ਨਿਕਲ ਰਿਹਾ ਸੀ 'ਜੀਣ ਨਹੀਂ ਹੋਇਆ ਜਾਂਦਾ। ਉਥੇ ਗੋਰੇ ਨੀਂ ਜੀਣ ਦਿੰਦੇ ਤੇ ਇਥੇ ਗਿੰਦੇ ਨਿੰਮੇ ਦਾ ਭਵਿੱਖ। ਬਾਪੂ ਦੀ ਭੁੱਖ ਕਿਥੇ ਜਾਵੇ ?...'

# ਪੰਛੀ ਬੁੱਢੇ ਨਹੀਂ ਹੁੰਦੇ

## ਕੇਵਲ ਸੂਦ

ਸਰਦੀਆਂ ਵਿਚ ਛੁੱਟੀ ਵਾਲੇ ਦਿਨ ਲਾਨ ਵਿਚ ਕੁਰਸੀ ਰੱਖ ਬਹਿਣਾ ਉਹਨੂੰ ਬਹੁਤ ਚੰਗਾ ਲਗਦਾ ਹੈ।

ਕਈ ਦਿਨਾਂ ਮਗਰੋਂ ਅਜ ਇੰਜ ਬੈਠਾ ਤਾਂ ਅਚਾਨਕ ਨਜ਼ਰਾਂ ਸਾਹਮਣੇ ਵਾਲੇ ਰੁੱਖ ਉਤੇ ਜਾ ਟਿਕੀਆਂ।

ਪਤਲੀਆਂ-ਪਤਲੀਆਂ ਪੱਤੀਆਂ ਵਾਲੇ ਪੀਲੇ-ਪੀਲੇ ਫੁੱਲਾਂ ਦੇ ਗੁੱਛੇ ਦੇ ਗੁੱਛੇ ਹਵਾ ਵਿਚ ਕੰਬ-ਕੰਬ ਜਾਂਦੇ ਚੰਗੇ ਲਗਦੇ ਸਨ। ਉਹਨੂੰ ਲਗਿਆ ਜਿਵੇਂ ਸਦੀਆਂ ਮਗਰੋਂ ਇਹ ਨਜ਼ਾਰਾ ਵੇਖ ਰਿਹਾ ਹੋਵੇ।

ਇਸੇ ਅਹਿਸਾਸ ਕਰਕੇ ਖ਼ੁਦ ਨੂੰ ਅਜਨਬੀ ਜਿਹਾ ਮਹਿਸੂਸ ਕਰਨ ਲੱਗ ਪਿਆ।

ਕੀ ਨਾਂਅ ਏ ਇਸ ਰੁੱਖ ਦਾ!

ਉਹ ਨਹੀਂ ਜਾਣਦਾ।

ਆਪਣੇ ਹੀ ਘਰ ਵਿਚ ਰੁੱਖਾਂ-ਬੂਟਿਆਂ ਦੇ ਨਾਂਅ ਜਿਹੜਾ ਬੰਦਾ ਨਹੀਂ ਜਾਣਦਾ ਉਹ ਅਜਨਬੀ ਨਹੀਂ ਤਾਂ ਹੋਰ ਕੀ ਹੋਵੇਗਾ?

ਉਹਨੇ ਸ਼ਰਮਿੰਦਗੀ ਨਾਲ ਗਰਦਨ ਝੁਕਾ ਲਈ।

ਤਦੇ ਇਕ ਚਿੜੀ ਦੀ ਚੀਂ-ਚੀਂ ਨੇ ਉਹਨੂੰ ਅੰਦਰੋਂ ਫੇਰ ਬਾਹਰ ਖਿੱਚ ਲਿਆ। ਉਹ ਉਸੇ ਰੁੱਖ ਉਤੇ ਪਤਾ ਨਹੀਂ ਕਿਥੋਂ ਆ ਕੇ ਬਹਿ ਗਈ ਸੀ।

ਉਹਨੇ ਦੇਖਣ ਦੀ ਕੋਸ਼ਿਸ਼ ਕੀਤੀ ਪਰ ਫੁੱਲ-ਪੱਤੀਆਂ ਵਿਚ ਕਿਤੇ ਕੁਝ ਪਤਾ ਨਾ ਲੱਗਿਆ।

ਸੋਚਿਆ ਇਕ ਨਿੱਕਾ ਜਿਹਾ ਪੱਥਰ ਚੁਕ ਕੇ ਦੇ ਮਾਰੇ ਤਾਂ ਉਹ ਫੁਰ ਕਰਕੇ ਉਡ ਜਾਵੇਗੀ।

ਚਿੜੀ ਨੂੰ ਉਹਨੂੰ ਇੰਜ ਹਟਾ ਦੇਣ ਦਾ ਦੁੱਖ ਸ਼ਾਇਦ ਵੱਡਾ ਲੱਗੇ।

ਪਰ ਜੇ ਕਿਤੇ ਉਸ ਵੱਲੋਂ ਮਾਰਿਆ ਗਿਆ ਪੱਥਰ ਉਹਦੀ ਟੰਗ ਉਤੇ ਲੱਗ ਜਾਵੇ ਤਾਂ ਉਹਨੂੰ ਇਹ ਸੱਟ ਲੱਗਣ ਦਾ ਦੁੱਖ ਪਹਿਲੇ ਦੁੱਖ ਨਾਲੋਂ ਵੱਡਾ ਲੱਗੇਗਾ ਅਤੇ ਜੇ...

ਪਰ ਉਹਨੇ ਅਜਿਹਾ ਕੁਝ ਨਹੀਂ ਕੀਤਾ ਅਤੇ ਚਿੜੀ ਆਪਣੇ ਆਪ ਉਡ ਗਈ ਅਤੇ ਆਪਣੇ ਝੁੰਡ ਵਿਚ ਜਾ ਰਲੀ।

ਚਿੜੀਆਂ ਦਾ ਇਹ ਝੁੰਡ ਰਾਤ ਇਸੇ ਸ਼ਹਿਤੂਤ ਦੇ ਰੁੱਖ਼ ਉਤੇ ਬਿਤਾਉਂਦਾ ਹੈ। ਸਵੇਰੇ ਇਸ ਝੁੰਡ ਦੀ ਇਕ ਚਿੜੀ ਹੌਲੀ ਜਿਹੀ ਚੀਂ-ਚੀਂ ਕਰਦੀ ਹੈ ਅਤੇ ਦੋ-ਤਿੰਨ ਮਿੰਟਾਂ ਦੇ ਵਕਫ਼ੇ ਵਿਚ ਹੀ ਇਕ ਦਮ ਸਾਰੀਆਂ ਚਿੜੀਆਂ ਚੀਂ-ਚੀਂ ਕਰਨ ਲੱਗ ਪੈਂਦੀਆਂ ਹਨ।

ਇਹ ਚਿੜੀਆਂ ਸਰਦੀਆਂ ਵਿਚ ਵੀ ਆਲ੍ਹਣਾ ਨਹੀਂ ਬਣਾਉਂਦੀਆਂ। ਬਸ ਇਕ ਦੂਜੇ ਦੇ ਨਾਲ-ਨਾਲ ਜੁੜ ਕੇ ਬਹਿ ਜਾਂਦੀਆਂ ਹਨ ਤੇ ਰਾਤ ਕਟ ਜਾਂਦੀ ਹੈ। ਬਹੁਤ ਹੀ ਠੰਢ ਪਵੇ ਤਾਂ ਕਦੇ-ਕਦਾਈਂ ਸੁਣਨ ਵਿਚ ਆਉਂਦਾ ਹੈ ਕਿ ਪੰਛੀ ਮਰ ਗਏ ਹਨ।

ਆਪਣੇ ਲਾਨ ਵਿਚ ਤਾਂ ਉਹਨੇ ਕਦੇ ਕੋਈ ਚਿੜੀ ਮਰੀ ਹੋਈ ਨਹੀਂ ਦੇਖੀ।

ਕੀ ਚਿੜੀਆਂ ਬੁੱਢੀਆਂ ਨਹੀਂ ਹੁੰਦੀਆਂ ? ਇਕ ਵੇਰ ਉੱਡਣ ਲਾਇਕ ਹੋ ਜਾਂਦੀਆਂ ਹਨ ਤਾਂ ਫੇਰ ਉਮਰ ਭਰ ਉਡਦੀਆਂ ਹੀ ਰਹਿੰਦੀਆਂ ਹਨ। ਜਵਾਨੀ ਤੇ ਬੁਢੇਪੇ ਦਾ ਕੋਈ ਅੰਤਰ ਉਨ੍ਹਾਂ ਵਿਚ ਵੇਖਣ ਨੂੰ ਨਹੀਂ ਮਿਲਦਾ।

ਘਰ ਵਸਾਉਣਾ ਹੋਵੇ ਤਦੇ ਆਲ੍ਹਣਾ ਬਣਾਉਂਦੀਆਂ ਹਨ। ਬੱਚੇ ਜਵਾਨ ਹੋਏ ਤਾਂ ਫੇਰ ਆਜ਼ਾਦ।

ਬੱਚੇ ਵੀ ਉਡ ਜਾਂਦੇ ਹਨ ਅਤੇ ਮਰਨ ਤਕ ਬੜੇ ਮਜ਼ੇ ਨਾਲ ਇਸੇ ਅੰਦਾਜ਼ ਨਾਲ ਜਿਉਂਦੀਆਂ ਹਨ। ਨਾ ਕਦੇ ਇਕੱਲ ਮਹਿਸੂਸ ਕਰਦੀਆਂ ਹਨ ਤੇ ਨਾ ਹੀ ਕਦੇ ਬੁੱਢੀਆਂ ਹੁਦੀਆਂ ਹਨ।

ਸੰਧਿਆ, ਉਹਦੀ ਮਾਂ ਅਤੇ ਉਹਦੀ ਮਾਂ ਦੀ ਮਾਂ ਇਸੇ ਤਰ੍ਹਾਂ ਕਿਉਂ ਨਹੀਂ ਜੀ ਸਕੀਆਂ।—ਉਹ ਸੋਚਣ ਲੱਗ ਪੈਂਦਾ ਹੈ।

ਕੱਲ੍ਹ ਸੰਧਿਆ ਅਚਾਨਕ ਬਹੁਤ ਦਿਨਾਂ ਪਿਛੋਂ ਉਹਦੇ ਸਾਹਮਣੇ ਆ ਖੜੀ ਹੋਈ ਸੀ। ਸਿਰ ਦੇ ਇਕ-ਦੋ ਵਾਲ ਚਿੱਟੇ ਹੋ ਗਏ ਸਨ, ਕੁਝ ਹੀ ਦਿਨਾਂ ਵਿਚ। ਉਸ ਨੇ ਮਹਿਸੂਸ ਕੀਤਾ ਕਿ ਢਲਦੀ ਉਮਰ ਵਾਲੀ ਇਕ ਚਿੜੀ ਜ਼ਰੂਰ ਇਹੋ ਜਿਹੀ ਹੋਵੇਗੀ।

'ਭੋਜਨ ਹੋ ਗਿਆ ?' ਉਹਨੇ ਪੁੱਛਿਆ ਸੀ।

'ਹਾਂ, ਹੋ ਗਿਆ।'

'ਕੈਨਟੀਨ ਵਿਚ ਨਹੀਂ ਗਈ ?'

'ਕੀ ਕਰਨਾ ਸੀ ਜਾ ਕੇ ? ਖਾਣਾ ਹੀ ਕਿੰਨਾ ਹੁੰਦਾ ਹੈ। ਦੋ ਸਲਾਈਸ ਸਨ ਤੇ ਦਹੀਂ ਸੀ। ਸੀਟ ਉਤੇ ਹੀ ਖਾ ਲਿਆ। ਉਹਨੂੰ ਖ਼ਿਆਲ ਆਉਂਦਾ ਹੈ...ਪਿਛਲੇ ਦਿਨੀਂ ਫ਼ੋਨ ਕਰਨ ਗਿਆ ਸੀ ਤਾਂ ਡੱਬਾ ਭਰ ਚਾਉਲ ਖਾਂਦਿਆਂ ਤਾਂ ਉਹਨੇ ਆਪਣੀ ਅੱਖੀਂ ਵੇਖਿਆ ਸੀ। ਵਿਚ ਉਬਲੇ ਹੋਏ ਅੰਡੇ ਦੀਆਂ ਫਾਕਾਂ ਵੀ ਸਨ। ਪਰ ਉਹ ਬੋਲਦਾ ਕੁੱਝ ਨਹੀਂ।

ਸੰਧਿਆ ਬੜੀ ਮੂਡੀ ਹੈ। ਕੀ ਪਤਾ ਕਦ ਤੇ ਕਿਉਂ ਨਾਰਾਜ਼ ਹੋ ਜਾਵੇ ਅਤੇ ਮੂੰਹ ਫੁਲਾ ਲਵੇ।

ਪਿਛਲੇ ਦਿਨੀਂ ਇੰਜ ਹੀ ਤਾਂ ਹੋਇਆ ਸੀ। ਪਤਾ ਨਹੀਂ ਅਜਿਹਾ ਕੀ ਹੋ ਗਿਆ ਸੀ ਕਿ ਉਹ ਕਈ ਦਿਨਾਂ ਤਕ ਉਸ ਨਾਲ ਬੋਲੀ ਨਹੀਂ ਸੀ। ਬੋਲਣਾ ਤਾਂ ਦੂਰ ਰਿਹਾ

ਅੱਖ ਤਕ ਨਹੀਂ ਮਿਲਾਈ ਸੀ। ਬਲਕਿ ਕੰਨੀ ਕਤਰਾ ਨਿਕਲ ਜਾਂਦੀ ਰਹੀ ਸੀ। ਕੁਝ ਇਸ ਅੰਦਾਜ਼ ਨਾਲ ਕਿ ਇਹ ਵੀ ਨਾ ਲੱਗੇ ਕਿ ਜਾਣ-ਪਹਿਚਾਣ ਹੀ ਨਹੀਂ, ਅਤੇ ਕੁਝ-ਕੁਝ ਇਹ ਵੀ ਕਿ ਨਾਰਾਜ਼ਗੀ ਤਾਂ ਹੈ ਪਰ ਏਨੀ ਵੀ ਨਹੀਂ ਕਿ ਫੇਰ ਬੋਲਣਾ ਹੀ ਨਹੀਂ।

ਸਵੇਰੇ ਫ਼ੋਨ ਕਰਨ ਗਿਆ ਸੀ ਤਾਂ ਉਹਨੂੰ 'ਵਿਸ਼' ਨਹੀਂ ਕੀਤਾ ਸੀ। ਮੁੜਦੇ ਹੋਏ ਨੂੰ ਖ਼ਿਆਲ ਆਇਆ ਸੀ ਕਿ ਗੜਬੜ ਹੋ ਗਈ ਹੈ ਅਤੇ ਹੋ ਸਕਦਾ ਹੈ ਕਿ ਸੰਧਿਆ ਫੇਰ ਤੋਂ ਅਬੋਲਾ ਕਰ ਦੇਵੇ।

ਉਸ ਮਗਰੋਂ ਫ਼ੋਨ ਸੁਣਨ ਗਿਆ ਸੀ ਤਾਂ ਉਹਨੇ ਚੋਂਗਾ ਚੁਕਣ ਤੋਂ ਪਹਿਲਾਂ 'ਨਮਸਤੇ' ਕਰ ਦਿੱਤੀ। ਸੰਧਿਆ ਨੇ ਮੁਸਕਰਾ ਕੇ ਨਮਸਤੇ ਦਾ ਜਵਾਬ ਦਿੱਤਾ ਸੀ।

ਮੁੜਨ ਲਗਿਆ ਸੀ ਤਾਂ ਉਹਨੇ ਪੁੱਛ ਲਿਆ ਸੀ, "ਮਿਸਿਜ਼ ਸ਼ਰਮਾ ਨਾਲ ਗੱਲ ਹੋਈ...ਉਹਨੂੰ ਸਾੜ੍ਹੀ ਪਸੰਦ ਆਈ..."

"ਨਹੀਂ, ਕੁਝ ਅਜਿਹਾ ਹੋਇਆ ਕਿ ਗੱਲ ਹੀ ਨਹੀਂ ਹੋ ਸਕੀ, ਬਸ ਆਉਣ-ਜਾਣ ਹੀ ਲਗਿਆ ਰਿਹਾ—" ਉਹ ਝੂਠ ਬੋਲ ਰਿਹਾ ਸੀ। ਅਸਲ ਗੱਲ ਤਾਂ ਇਹ ਸੀ ਕਿ ਉਹ ਬਿਲਕੁਲ ਹੀ ਭੁੱਲ ਗਿਆ ਸੀ। ਬਲਕਿ ਭੁੱਲਿਆ ਨਹੀਂ ਸੀ ਪਤਨੀ ਨੇ ਭੁਲਾ ਦਿੱਤਾ ਸੀ।

ਦਿਨ ਵੇਲੇ ਛੋਟੀ 'ਗੁੱਡੀ' ਕਿਤੋਂ ਇਕ ਕਤੂਰਾ ਚੁੱਕ ਲਿਆਈ ਸੀ। ਹੁਣ ਘਰ ਪੁਜਦਿਆਂ ਹੀ ਪਤਨੀ ਉਹਦੇ ਪਿਛੇ ਪੈ ਗਈ ਸੀ।

"ਭਜਾਓ ਉਹਨੂੰ, ਬਾਹਰ ਸੈਟੀ ਦੇ ਗੱਦੇ ਉਤੇ ਚੜ੍ਹਿਆ ਬੈਠਾ ਹੈ। ਸਵੇਰੇ ਸਭ ਗੰਦਾ ਕਰ ਦੇਵੇਗਾ। ਅੱਜ ਬੜੀ ਮੁਸ਼ਕਿਲ ਨਾਲ ਸਾਰਾ ਫ਼ਰਸ਼ ਸਾਬਣ ਨਾਲ ਧੁਵਾਇਆ ਹੈ", ਕਹਿੰਦੀ ਹੈ। ਉਹ ਰੋਜ਼-ਰੋਜ਼ ਅਜਿਹਾ ਨਹੀਂ ਕਰੇਗੀ। "ਉਠਦੇ ਹੋ ਕਿ ਮੈਂ ਭਜਾਵਾਂ ਉਹਨੂੰ...।" ਉਹ ਦਰਵਾਜ਼ਾ ਖੋਲ੍ਹ ਬਾਹਰ ਨੂੰ ਵਧਦੀ ਹੈ।

ਉਹ ਸੋਚਦਾ ਹੈ—ਭਜਾਉਣਾ ਸੀ ਤਾਂ ਦਿਨ ਵੇਲੇ ਹੀ ਕਿਉਂ ਨਾ ਭਜਾ ਦਿੱਤਾ।

ਕਹਿੰਦਾ ਹੈ, 'ਹੁਣ ਰਾਤ ਵੇਲੇ ਏਨੀ ਸਰਦੀ ਵਿਚ ਕਿਥੇ ਭਜਾਏਂਗੀ ਉਹਨੂੰ ਬੇਗ਼ਮ ?'

ਪਤਨੀ ਨੇ ਕੁਝ ਨਹੀਂ ਸੀ ਸੁਣਿਆ (ਸੁਣਦੀ ਹੀ ਕਦ ਹੈ), ਅਤੇ ਬਾਹਰ ਨੂੰ ਚਲੀ ਗਈ ਸੀ।

"ਕੀ ਕਰਦੀ ਏਂ, ਭਾਗਵਾਨੇ..."

ਪਤਨੀ ਨੇ ਮੁੜਦੇ ਹੋਇਆਂ ਤੇ ਬਿਫਰਦੇ ਹੋਇਆਂ ਕਿਹਾ ਸੀ, "ਤਾਂ ਉਹਨੂੰ ਗੱਦੇ ਉੱਤੋਂ ਉਠਾਓ..."

"ਉਠਾਂਦਾ ਹਾਂ, ਬਾਬਾ। ਹੁਣੇ ਤਾਂ ਆਇਆ ਹਾਂ, ਰਤਾ ਆਰਾਮ ਤਾਂ ਕਰ ਲੈਣ ਦੇ..."

ਅਤੇ ਫੇਰ ਇਸੇ ਚੱਕਰ ਵਿਚ ਸਭ ਭੁੱਲ ਗਿਆ ਸੀ।

ਹੁਣ ਸੰਧਿਆ ਨੂੰ ਇਹ ਸਾਰਾ ਕੁਝ ਕਿਵੇਂ ਦੱਸਦਾ। ਗੱਲ ਟਾਲਦੇ ਹੋਇਆਂ ਕਮਰੇ ਤੋਂ ਬਾਹਰ ਨਿਕਲ ਆਉਣਾ ਚਾਹੁੰਦਾ ਸੀ।

"ਘਰ ਵਾਲੀ ਨੂੰ ਪੁੱਛੇ ਬਿਨਾਂ ਕੁਝ ਨਹੀਂ ਕਰਨਾ ਚਾਹੀਦਾ!" ਸੰਧਿਆ ਨੇ ਕਿਹਾ ਸੀ।

ਕਰਨਾ ਚਾਹਵੇ ਵੀ ਤਾਂ ਕੀ ਕੋਈ ਪਤੀ ਕਰ ਸਕਦਾ ਹੈ। ਅਜੀਬ ਰਿਸ਼ਤਾ ਹੈ ਇਹ। ਅਤੇ, ਔਰਤ ਤਾਂ ਉਸ ਤੋਂ ਵੀ ਅਜੀਬ ਸ਼ੈਅ ਹੈ : ਨਾ ਛਡਿਆਂ ਬਣਦਾ ਹੈ, ਨਾ ਰਖਿਆਂ।

ਹੁਣ ਸੰਧਿਆ ਅਚਾਨਕ ਆ ਗਈ ਸੀ ਤਾਂ ਲਗਿਆ ਸੀ ਕਿ ਸਭ ਠੀਕ ਹੈ।

ਗੱਲ ਕਰਨ ਦੇ ਮੂਡ ਵਿਚ ਸੀ।

ਉਹਦੀ ਸੀਟ ਸਾਹਮਣੇ ਪਈ ਕੁਰਸੀ ਦੀ ਪਿੱਠ ਫੜ ਕੇ ਉਹ ਖਲੋਤੀ ਹੋਈ ਸੀ।

"ਮਾਂ ਦਾ ਕੀ ਹਾਲ ਏ ?"

"ਚੰਗਾ ਏ, ਸਵੇਰੇ ਸਾਢੇ ਛੇ ਵਜੇ ਬੰਦ ਕਰ ਆਉਂਦੀ ਹਾਂ, ਸ਼ਾਮ ਨੂੰ ਛੇ ਵਜੇ ਜਾ ਕੇ ਖੋਲ੍ਹ ਲੈਂਦੀ ਹਾਂ। ਘਰ ਵਿਚ ਹੋਰ ਤਾਂ ਕੋਈ ਹੈ ਨਹੀਂ ਜਿਹੜਾ ਦੇਖ ਲਵੇ..."

ਸੰਧਿਆ ਇਕੱਲੀ ਰਹਿੰਦੀ ਹੈ।

"ਖਾਣਾ ?"

"ਥਰਮਸ ਵਿਚ ਗਰਮ ਦੁੱਧ ਅਤੇ ਕੁੱਝ ਸੈਂਡਵਿਚ ਜਾਂ ਅਜਿਹਾ ਹੀ ਨਿਕਸੁਕ ਰਖ ਆਉਂਦੀ ਹਾਂ..."

"ਆਪ ਵੀ ਕੁੱਝ ਨਹੀਂ ਕਰ ਸਕਦੀ ?"

"ਆਪ ਕੁਝ ਕਰ ਸਕਦੀ ਤਾਂ ਗੱਲ ਹੀ ਕੀ ਸੀ। ਉਂਜ ਅਧਰੰਗ ਤਾਂ ਠੀਕ ਹੋ ਗਿਆ ਏ। ਬਾਹਰੋਂ ਕਮਰਾ ਬੋਲਟ ਨਾ ਕਰ ਕੇ ਆਵਾਂ ਤਾਂ ਕੁਝ ਨਾ ਕੁਝ ਕਰਨ ਲੱਗ ਪੈਂਦੀ ਹੈ। ਕਦੇ ਕਪੜੇ ਸੁੱਕਣੇ ਪਾਉਣ ਲੱਗ ਪਈ ਜਾਂ ਕਦੇ ਕਿਚਨ ਵਿਚ ਕੁਝ ਚੁਕ-ਥੱਲ ਕਰਨ ਲੱਗ ਪਈ। ਹੁੰਦਾ ਕੁਝ ਹੈ ਨਹੀਂ, ਬਸ ਉਂਜ ਹੀ ਕੁਝ ਕਰਦੇ-ਕਰਾਉਂਦਿਆਂ ਡਿਗ ਪੈਂਦੀ ਹੈ। ਸਿਰ ਪਾਟ ਜਾਂਦਾ ਏ। ਦੋ-ਤਿੰਨ ਵੇਰ ਘਰ ਹੀ ਡਾਕਟਰ ਬੁਲਾ ਕੇ ਟਾਂਕੇ ਲੁਆ ਚੁੱਕੀ ਹਾਂ। ਹਸਪਤਾਲ ਵਿਚੋਂ ਵੀ "ਕੋਮੇ" ਦੀ ਹਾਲਤ ਵਿਚ ਚੁੱਕ ਲਿਆਈ ਸਾਂ। ਅਜਿਹੇ ਲੋਕਾਂ ਦੀ ਤਾਂ ਡਾਕਟਰ ਵੀ ਪਰਵਾਹ ਨਹੀਂ ਕਰਦੇ। ਇਕ ਵੇਰ ਇੰਜ ਕਰਨ ਲੱਗ ਪਈ ਜਿਵੇਂ ਮਰਦੇ ਵੇਲੇ ਕੋਈ ਆਦਮੀ ਕਰਦਾ ਹੈ। ਮੈਂ ਉਥੇ ਹੀ ਸੀ, ਨੱਠੀ ਭੱਜੀ। ਕੋਈ ਸੁਣੇ ਹੀ ਨਾ। ਕਹਿਣ : "ਬੁੱਢੀ ਮਰ ਰਹੀ ਹੈ, ਅਜਿਹੀ ਹਾਲਤ ਵਿਚ ਅਸੀਂ ਕੁੱਝ ਨਹੀਂ ਕਰ ਸਕਦੇ।" ਸੋ ਚੁੱਕ ਲਿਆਈ। ਇਕ ਡਾਕਟਰ ਮੇਰੀ ਫ਼ਰੈਂਡ ਹੈ, ਉਹਨੂੰ ਫ਼ੋਨ ਕੀਤਾ। ਕਹਿਣ ਲੱਗੀ—ਇਸ ਹਾਲਤ ਵਿੱਚੋਂ ਤਾਂ ਮੈਂ ਕੱਢ ਦਿੰਦੀ ਹਾਂ, ਅੱਗੇ ਤੂੰ ਜਾਣੇ। ਸੋ ਤੱਦ ਤੋਂ ਰਤਾ ਸੰਭਲ ਗਈ। ਪਰ ਹੁਣ ਤਾਂ ਮਰਨ ਤਕ ਇਸੇ ਹਾਲਤ ਵਿਚ ਰਹਿਣਾ ਹੈ।"

"ਅਧਰੰਗ ਠੀਕ ਹੋ ਗਿਆ ਤਾਂ ਇਹਦਾ ਮਤਲਬ ਹੈ ਕਿ ਸਰੀਰ ਤਾਂ ਕੰਮ ਕਰ ਰਿਹਾ ਹੈ।"

"ਹਾਂ, ਸਰੀਰ ਤਾਂ ਕੰਮ ਕਰ ਰਿਹਾ ਹੈ। ਭੁੱਖ ਲਗਦੀ ਹੈ। ਚੰਗਾ ਖਾ ਲੈਂਦੀ ਹੈ। ਨੀਂਦ ਵੀ ਆ ਜਾਂਦੀ ਹੈ। ਸ਼ੁਰੂ ਵਿਚ ਡਾਕਟਰ ਨੇ ਨੀਂਦ ਦੀਆਂ ਗੋਲੀਆਂ ਦਿੱਤੀਆਂ ਸਨ। ਉਹਨੂੰ ਵਹਿਮ ਹੋ ਗਿਆ ਕਿ ਉਸੇ ਗੋਲੀ ਨਾਲ ਨੀਂਦ ਆਉਂਦੀ ਹੈ। ਹੁਣ ਮੈਂ ਇਕ ਦੂਜੀ ਗੋਲੀ ਦੇ ਦਿੰਦੀ ਹਾਂ। ਉਹ ਸਮਝਦੀ ਏ ਕਿ ਨੀਂਦ

ਦੀ ਹੀ ਗੋਲੀ ਹੈ। ਸੌਂ ਜਾਂਦੀ ਹੈ। ਸਵੇਰੇ ਕਹੇਗੀ— ਦੇਖਿਆ, ਤੂੰ ਨੀਂਦ ਦੀ ਗੋਲੀ ਦਿਤੀ ਸੀ ਤਾਂ ਮੈਨੂੰ ਝਟ ਨੀਂਦ ਆ ਗਈ। ਉਂਜ ਜ਼ਿਆਦਾ ਨਹੀਂ ਬੋਲਦੀ। ਬਸ ਕਦੇ ਖਾਣਾ ਦੇਣ ਵਿਚ ਦੇਰ ਹੋ ਜਾਵੇ ਤਾਂ ਚਿੜ ਕੇ ਕਹੇਗੀ— ਤੂੰ ਮੈਨੂੰ ਖਾਣ ਨੂੰ ਕਿਉਂ ਨਹੀਂ ਦੇਂਦੀ, ਭੁੱਖਾ ਮਾਰਨਾ ਚਾਹੁੰਦੀ ਏਂ ? ਜਾਂ ਕਦੇ ਕਦਾਈਂ ਕਹੇਗੀ—ਤੂੰ ਮੈਨੂੰ ਬਾਹਰ ਨਹੀਂ ਨਿਕਲਣ ਦੇਂਦੀ।

ਹੁਣ ਭਲਾ ਉਹਨੂੰ ਕਿਵੇਂ ਸਮਝਾਵਾਂ ਕਿ ਤੈਨੂੰ ਬਾਹਰ ਕਿਵੇਂ ਨਿਕਲਣ ਦੇਵਾਂ, ਅੰਮੜੀਏ !"

"ਬਾਥਰੂਮ ਵਗ਼ੈਰਾ ਜਾਣਾ ਹੋਵੇ ਤਾਂ..."

"ਅਟੈਚਡ ਬਾਥਰੂਮ ਹੈ । ਦੋ ਬੈਡ-ਰੂਮ ਦਾ ਫ਼ਲੈਟ ਹੈ ਮੇਰੇ ਕੋਲ। ਇਕ ਕਮਰਾ ਉਹਦੇ ਲਈ ਹੀ ਬਣਵਾਇਆ ਹੈ। ਬਾਥਰੂਮ ਏਨਾ ਨੇੜੇ ਹੈ ਕਿ ਧੂਹ-ਘਸੀਟ ਕੇ ਵੀ ਜਾਣਾ ਚਾਹੇ ਤਾਂ ਚਲੀ ਜਾਵੇ...ਬਾਥਰੂਮ ਵਗ਼ੈਰਾ ਦੀ ਦਿੱਕਤ ਤਾਂ ਉਦੋਂ ਹੋਈ ਜਦੋਂ ਅੱਧਰੰਗ ਕਾਰਨ ਇਕ ਮਹੀਨਾ ਬਿਸਤਰ ਵਿਚ ਹੀ ਪਈ ਰਹੀ ਸੀ। ਸੱਜੇ ਪਾਸੇ ਦਾ ਅਧਰੰਗ ਸੀ। ਬਿਲਕੁਲ ਹਿੱਲਿਆ ਨਹੀਂ ਜਾਂਦਾ ਸੀ। ਬਿਸਤਰ ਵਿਚ ਹੀ ਪੇਸ਼ਾਬ ਵਗ਼ੈਰਾ ਸਭ ਕੁਝ...ਇਕ ਮਹੀਨੇ ਦੀ ਛੁੱਟੀ ਲਈ ਮੈਂ, ਤੇ ਇਹਨੂੰ ਸੰਭਾਲਿਆ।"

ਚਾਹੁੰਦਾ ਸੀ ਸੰਧਿਆ ਨੂੰ ਕਹਾਂ...ਬਹਿ ਜਾ, ਥੱਕ ਜਾਵੇਂਗੀ।

ਪਰ ਉਹ ਗੱਲਾਂ ਵਿਚ ਏਨੀ ਲੀਨ ਸੀ ਕਿ ਕਿਸੇ ਵੀ ਤਰ੍ਹਾਂ ਦੀ ਰੁਕਾਵਟ ਅਨੁਚਿਤ ਹੁੰਦੀ। ਖ਼ੁਦ ਉਹ ਤੇ ਉਹਦਾ ਇਕ ਕੁਲੀਗ ਵੀ ਉਨੇ ਹੀ ਧਿਆਨ ਨਾਲ ਉਹਦੀਆਂ ਗੱਲਾਂ ਸੁਣ ਰਹੇ ਸਨ। ਕੁਲੀਗ ਨੇ ਪੁੱਛਿਆ..."ਉਮਰ ਕਿੰਨੀ ਹੋਵੇਗੀ ?"

"ਉਮਰ ਤਾਂ ਕੋਈ ਬਹੁਤੀ ਨਹੀਂ...65-66 ਸਾਲ ਦੀ ਹੋਵੇਗੀ। ਅਸਲ ਗੱਲ ਤਾਂ ਇਹ ਹੈ ਕਿ ਬਿਮਾਰੀ ਕਰਕੇ ਦਿਮਾਗ਼ ਦੀਆਂ ਨਸਾਂ ਬਿਲਕੁਲ ਡਰਾਈ ਹੋ ਗਈਆਂ ਹਨ। ਕਿਸੇ ਗੱਲ ਵਿਚ ਕੋਈ ਦਿਲਚਸਪੀ ਨਹੀਂ ਰਹੀ। ਦਿਮਾਗ਼ ਬਿਲਕੁਲ ਬਲੈਂਕ ਹੋ ਚੁੱਕਿਆ ਹੈ। ਆਪਣਾ ਆਪ ਵੀ ਕੁਝ ਹੁੰਦਾ ਹੈ। ਆਪਣੇ ਆਪ ਨੂੰ ਪਹਿਚਾਨਿਆ ਹੀ ਨਹੀਂ ਕਦੇ। ਕਿਸੇ ਕੰਮ ਵਿਚ ਦਿਲ ਨਹੀਂ ਲਗਦਾ...ਸ਼ੁਰੂ ਤੋਂ ਹੀ ਹੱਥ ਨਾਲ ਕਦੇ ਕੁਝ ਕੀਤਾ ਨਹੀਂ। ਨੌਕਰੀ ਕਰਦੀ ਸੀ ਤਾਂ ਭਾਈ ਦੀ ਪਤਨੀ ਜਾਂ ਬੱਚੇ ਸਭ ਕਰ ਦੇਂਦੇ ਸਨ। ਨਾ ਖਾਣਾ-ਪਕਾਉਣਾ ਆਇਆ, ਨਾ ਸੀਣਾ-ਪਿਰੋਣਾ। ਕੁਝ ਪੜ੍ਹਣ ਵਿਚ ਵੀ ਮਨ ਨਹੀਂ ਸੀ ਲਗਦਾ। ਡਾਕਟਰਾਂ ਨੇ ਕਿਹਾ—ਮੈਂਟਲ ਹਸਪਤਾਲ ਵਿਚ ਭਰਤੀ ਕਰਵਾ ਦੇ। ਪਰ ਮੇਰਾ ਮਨ ਨਹੀਂ ਮੰਨਿਆ। ਹਾਲਤ ਹੋਰ ਵੀ ਖ਼ਰਾਬ ਹੋ ਕੇ ਮੇਰੇ ਕੋਲ ਆ ਜਾਵੇਗੀ ਤਾਂ ਮੈਂ ਕੀ ਕਰਾਂਗੀ...ਮੈਂ ਵੀ ਤਾਂ ਨੌਕਰੀ ਕਰਨੀ ਹੈ..."

"ਕਦ ਤੋਂ ਅਜਿਹੀ ਹਾਲਤ ਹੈ, ਸੰਧਿਆ ?" ਉਹਨੂੰ ਕੁਝ ਯਾਦ ਆ ਰਿਹਾ ਸੀ।

"ਤਿੰਨ-ਚਾਰ ਸਾਲ ਤੋਂ।"

"ਕਾਰਨ ਕੀ ਉਹੀ ਗੱਲ ਹੈ ਜਿਹੜੀ ਤੂੰ ਦੱਸੀ ਸੀ।" ਉਹ ਸੰਧਿਆ ਦੀਆਂ ਅੱਖਾਂ ਵਿਚ ਝਾਕਦਾ ਹੋਇਆ ਪੁੱਛਦਾ ਹੈ।

"ਹਾਂ—ਉਹੀ..."

ਉਹ ਗੱਲ ਉਹਨੂੰ ਅਧੂਰੀ ਜਿਹੀ ਯਾਦ ਹੈ...

ਸੰਧਿਆ ਨੇ ਦੱਸਿਆ ਸੀ—ਅਚਾਨਕ ਇਕ ਦਿਨ ਚਿੱਠੀ ਆਈ—ਬਾਬੂ ਮਰਨ ਵਾਲਾ ਹੈ, ਆ ਕੇ ਦੇਖ ਜਾਵੋ। ਇਹ ਚਿੱਠੀ ਸੰਧਿਆ ਦੇ ਬਾਪ ਬਾਰੇ ਸੀ ਜਿਸ ਨੂੰ ਉਹਦੀ ਮਾਂ ਸਾਲਾਂ ਪਹਿਲਾਂ ਮਰਿਆ ਹੋਇਆ ਸਮਝ ਬੈਠੀ ਸੀ। ਪਿਤਾ ਨੇ ਪ੍ਰਭਾਵ ਹੀ ਕੁਝ ਅਜਿਹਾ ਦਿੱਤਾ ਸੀ। ਮਾਂ ਨੇ ਸਬਰ ਕਰ ਲਿਆ ਸੀ।

ਚਿੱਠੀ ਆਈ ਤਾਂ ਮਾਂ ਜ਼ਿੱਦ ਫੜ ਬੈਠੀ—ਚੱਲ, ਉਹਨੂੰ ਦੇਖਣ ਚੱਲ। ਸੰਧਿਆ ਨੇ ਬਹੁਤ ਸਮਝਾਇਆ—ਹੁਣ ਜਾ ਕੇ ਕੀ ਕਰੇਂਗੀ, ਤੇਰੇ ਲਈ ਤਾਂ ਉਹ ਕਦੋਂ ਦਾ ਮਰ ਚੁੱਕਿਆ।

ਮਾਂ ਨਹੀਂ ਮੰਨੀ ਸੀ ਤੇ ਸੰਧਿਆ ਨੂੰ ਉਹਨੂੰ ਲਿਜਾਣਾ ਹੀ ਪਿਆ ਸੀ।

ਬਾਬੂ ਹਰਿਦਵਾਰ ਦੇ ਕਿਸੇ ਆਸ਼ਰਮ ਵਿਚ ਪਿਆ ਸੀ!

ਮਾਂ ਨੇ ਉਲਾਂਭੇ ਭਰੀਆਂ ਨਜ਼ਰਾਂ ਨਾਲ ਮਰ ਰਹੇ ਬਾਬੂ ਵਲ ਦੇਖ ਕੇ ਕਿਹਾ ਸੀ—"ਤੂੰ ਮੇਰੇ ਨਾਲ ਅਜਿਹਾ ਕਿਉਂ ਕੀਤਾ ? ਜਾਣਾ ਹੀ ਸੀ ਤਾਂ ਮੈਨੂੰ ਕਹਿ ਕੇ ਚਲੇ ਜਾਣਾ ਸੀ। ਏਨੇ ਸਾਲ ਇਕੱਠੇ ਰਹੇ, ਤੂੰ ਮੈਨੂੰ ਏਸ ਕਾਬਲ ਵੀ ਨਾ ਸਮਝਿਆ..."

ਅਤੇ ਬਾਬੂ ਨੇ ਬਿਨਾਂ ਕੁਝ ਕਹੇ ਅੱਖਾਂ ਬੰਦ ਕਰ ਲਈਆਂ ਸਨ।

ਏਧਰ ਬਾਬੂ ਨੇ ਅੱਖਾਂ ਬੰਦ ਕੀਤੀਆਂ, ਉਧਰ ਮਾਂ ਨੇ ਜ਼ਿੰਦਗੀ ਤੋਂ ਅੱਖਾਂ ਫੇਰ ਲਈਆਂ। ਕਿੱਸਾ ਖ਼ਤਮ—ਦੋਵੇਂ ਜੀਅ ਬੰਗਾਲੀ ਕਥਾ-ਸਾਹਿਤ ਦੇ ਪਾਤਰ ਬਣ ਕੇ ਰਹਿ ਗਏ।

ਓਧਰ ਪਿੱਛੇ ਸੰਧਿਆ ਬਚੀ...ਉਹਨੇ ਵੀ ਵਿਆਹ ਨਾ ਕਰਵਾਇਆ। ਦਾਦੀ ਬੰਗਲਾਦੇਸ਼ ਵਿਚ ਮਰ ਰਹੀ ਸੀ।

ਸੰਧਿਆ ਕਹਿ ਰਹੀ ਸੀ—ਅਸਲ ਜੜ੍ਹ ਤਾਂ ਇਕੱਲਪੁਣਾ ਹੈ। ਬੁੱਢਿਆਂ ਨੂੰ ਕੋਈ ਪੁੱਛਦਾ ਨਹੀਂ। ਆਪਣੇ ਸੁੱਖ ਵਿਚ ਕਿਸੇ ਤਰ੍ਹਾਂ ਦਾ ਦਖ਼ਲ ਕੋਈ ਨਹੀਂ ਚਾਹੁੰਦਾ... ਨਾ ਪੁੱਤ, ਨਾ ਧੀ। ਇਥੋਂ ਤਕ ਕਿ ਕੋਈ ਦੁੱਖ ਵੀ ਨਹੀਂ ਵਟਾਉਣਾ ਚਾਹੁੰਦਾ। ਏਨਾ ਵੀ ਨਹੀਂ ਕਿਸੇ ਤੋਂ ਸਰਦਾ ਕਿ ਹਾਲ-ਚਾਲ ਹੀ ਪੁੱਛ ਲਵੇ। ਬਾਹਰ ਦਾ ਕੋਈ ਪੁੱਛਣ ਲੱਗੇ ਤਾਂ ਘਰ ਵਾਲੇ ਕਹਿ ਦੇਂਦੇ ਹਨ—ਛੱਡੋ, ਇਹ ਤਾਂ ਇੰਜ ਹੀ ਬੋਲਦੇ ਰਹਿੰਦੇ ਹਨ...ਇਕ ਓਲਡ ਹਾਊਸ ਬਨਵਾਉਣ ਦੀ ਸੋਚ ਰਹੇ ਸਾਂ...ਪਰ ਇਕ ਨਾਲ ਕੀ ਹੋਵੇਗਾ...

" 'ਸਾਂ' ਵਿਚ ਕੌਣ-ਕੌਣ ਸ਼ਾਮਿਲ ਸੀ, ਸੰਧਿਆ ?" ਉਹ ਪੁੱਛਣਾ ਚਾਹੁੰਦਾ ਸੀ।

ਅੱਜ ਉਹ ਬੈਠਾ ਸੋਚ ਰਿਹਾ ਸੀ, ਨਹੀਂ, ਕੁਝ ਨਹੀਂ ਹੋਵੇਗਾ...ਨਾ ਇਕ ਨਾਲ, ਨਾ ਸੌ ਨਾਲ। ਕਿਉਂਕਿ ਸੰਧਿਆ ਨੇ ਦੱਸਿਆ ਸੀ...ਉਧਰ ਬੰਗਲਾਦੇਸ਼ ਵਿਚ ਦਾਦੀ ਮਾਂ ਵੀ ਇਕੱਲੀ ਹੈ, ਕੀ ਹੋਵੇਗਾ ਉਹਦਾ ?

ਉਸ ਦੇ ਅੰਦਰ ਬੈਠਾ ਬੁੱਢਾ ਆਦਮੀ ਪੁੱਛਣਾ ਚਾਹੁੰਦਾ ਹੈ—ਖ਼ੁਦ ਤੇਰਾ ਤੇ ਮੇਰਾ ਵੀ ਕੀ ਹੋਵੇਗਾ, ਸੰਧਿਆ ?

ਤਦੇ ਇਕ ਹੋਰ ਚਿੜੀ ਰੁੱਖ ਉਤੇ ਆ ਕੇ ਬਹਿ ਗਈ ਸੀ ਚੀਂ-ਚੀਂ ਕਰਨ ਲੱਗ ਪਈ ਸੀ।

ਇਸ ਵੇਰ ਉਸ ਨੂੰ ਉਡਾ ਦੇਣ ਜਾਂ ਜ਼ਖਮੀ ਕਰ ਦੇਣ ਦੀ ਨਹੀਂ ਸੋਚਦਾ ਸਗੋਂ ਉਸਨੂੰ ਆਪਣੇ ਅੰਦਰ ਕਿਤੇ ਲੁਕੋ ਕੇ ਰਖ ਲੈਣ ਦੀ ਸੋਚਦਾ ਹੈ...

# ਗੁੰਮਸ਼ੁਦਾ

## ਕਿਰਪਾਲ ਕਜ਼ਾਕ

ਬਾਬਾ ਨੰਨ੍ਹਾਂ ਨਾਥ ਸੰਖ ਪੂਰਨ ਹੀ ਲੱਗਾ ਸੀ ਕਿ ਅਚਾਨਕ ਚੰਦਕੁਰ ਪ੍ਰਗਟ ਹੋਈ।

''ਦੁਸ਼ਟ ਕਾ ਨਾਸ...ਭਜਨ ਕਾ ਪ੍ਰਤਾਪ...ਅੜੇ ਸੋ ਝੜੇ...ਬੋਲੇ ਸੋ ਨਿਹਾਲ...।''

ਉਸ ਜੈਕਾਰਾ ਛੱਡਿਆ। ਨੰਨ੍ਹਾਂ ਨਾਥ ਕੰਬਿਆ। ਹਰੀ ਓਮ।...ਹਰੀ ਓਮ।... ਘਾਬਰ ਕੇ ਮੰਦਰ ਦੇ ਥੜ੍ਹੇ ਤੇ ਹੀ ਬੈਠ ਗਿਆ। ਪੈਰਾਂ ਦੀਆਂ ਪਾਤਲੀਆਂ 'ਚੋਂ ਅੱਗ ਨਿਕਲਣ ਲੱਗੀ। ਲਰਜ਼ਦੇ ਹੱਥ 'ਚੋਂ ਸੰਖ ਭੁੰਜੇ ਜਾ ਪਿਆ। ਉਸ ਪਿੱਪਲ ਦੇ ਹਨੇਰੇ ਵਿਚ ਨੀਝ ਨਾਲ ਝਾਕਿਆ। ਉਥੇ ਕੁਝ ਨਹੀਂ ਸੀ। ਤਕੀਏ ਤੋਂ ਕੋਚਰੀ ਬੋਲੀ, ਕੰਬਦੇ ਚਿੱਤ ਉਹ ਫਿਰ ਉੱਠ ਖੜ੍ਹਿਆ। ਸੰਖ ਚੁੱਕਿਆ; ਲੰਗੋਟ ਸੂਤ ਕੀਤਾ ਅਤੇ ਤਿਊੜੀ ਕੱਸਦਿਆਂ ਜਾਪ ਕਰਨ ਲਗਿਆ।

'ਜੈ ਸ਼ਿਵ !...' ਉਹ ਬੁੜਬੜਾਇਆ।

ਮੰਦਰ ਦੀ ਚੁਖੰਡੀ 'ਚੋਂ, ਸੜੇ ਥਿੰਦੇ ਤੇ ਲੱਸੀ ਦੀ ਬਾਸ ਉੱਠਦੀ ਸੀ। ਉਸ ਕਾਹਲੇ ਕਦਮੀਂ ਖਿੜਕਾ ਭੇੜਿਆ ਅਤੇ ਬਾਹਰਲੀ ਰੌਂਸ ਤੋਂ ਕੜਛਾ ਚੁੱਕ, ਧੂਣੇ ਵਲ ਨੂੰ ਅਹੁਲਿਆ। ਮਰਯਾਦਾ ਤੋਂ ਉਲਟ, ਉਸ ਚਿਮਟਾ ਚੱਕਿਆ, ਕੜਛੇ 'ਚ ਅੰਗਿਆਰ ਭਰੇ ਅਤੇ ਉੱਪਰ ਗੁੱਗਲ ਧੂੜ, ਆਰਤੀ ਕਰਨ ਲੱਗਿਆ।

ਉਹ ਰੁਕ ਗਿਆ। ਛੱਪਰ ਹੇਠੋਂ ਲਿੱਦ ਦੀ ਤੇਜ਼ ਮੁਸ਼ਕ ਆਈ। ਗੁੱਗਲ ਧੁਖਦਾ ਹੋਣ ਤੇ ਵੀ ਉਸ ਨੱਕ ਖੱਬੀ ਤਲੀ ਹੇਠ ਢੱਕ ਲਿਆ। ਪਰ ਉਹ ਕਾਹਲੀ ਨਾਲ ਅੱਗੇ ਲੰਘ ਗਿਆ ਤੇ ਆਪਣੇ ਆਪ ਨੂੰ ਧੂੰਏਂ 'ਚ ਲਿਪਟਦਿਆਂ ਧੂਣੀ ਦੇਣ ਲੱਗਿਆ। ਤਕੀਏ ਦਾ ਚੁਫੇਰਾ...ਕੁਟੀਰ ਆਸਣ...ਮੰਦਰ ਦੀ ਚੁਖੰਡੀ...। ਛੱਪਰ ਵਲ ਪਰਤਿਆ ਹੀ ਸੀ ਕਿ ਅਟਕ ਗਿਆ। ਅੱਗੇ ਚੰਦਕੁਰ ਖੜ੍ਹੀ ਸੀ। ਉਹ ਬੁਝ ਜਿਹਾ ਗਿਆ ਤੇ ਧੁਖਦਾ ਕੜਛਾ ਦੁਆਖੇ ਉਤੇ ਹੀ ਉੱਲਦ, ਧੂਣੇ 'ਤੇ ਆ ਬੈਠਾ। ਅਣਮੰਨੇ ਸੰਖ ਪੂਰਨ ਲੱਗਾ; ਪਰ ਉਸ ਤੋਂ ਜੋਰੀ ਫੂਕ ਹੀ ਨਾ ਵੱਜੀ ਤੇ ਸੰਖ ਘਗਿਆਈ 'ਵਾਜ ਵਿਚ ਹੀ ਭਿਰੜਿਆ ਗਿਆ। ਇਓਂ ਦੀ ਬੇਮਰਯਾਦਗੀ ਪਾਪ ਸੀ। ਨੰਨ੍ਹੇ ਨਾਥ ਨੂੰ ਦੁੱਖ ਹੋਇਆ। ਉਹਨੂੰ ਲੱਗਾ, ਉਹਦਾ ਚਿੱਤ ਸ਼ਾਂਤ ਨਹੀਂ ਸੀ ਤੇ ਉਹਦੇ ਹੱਥ ਲਗਾਤਾਰ ਕੰਬ ਰਹੇ ਸਨ।

ਭੋਜਨ ਭੰਡਾਰ ਵਲੋਂ ਘੜਿਆਲ ਦਾ ਅੰਤਿਮ ਤੋੜਾ ਉੱਚਾ ਹੋਇਆ ਤਾਂ ਉਹ ਅੰਤਰ-ਚੇਤਨਾ 'ਚ ਸਿਮਰਨ ਕਰਦਾ ਧੂਣੇ ਲਾਗੇ ਹੀ ਢੇਰੀ ਹੋ ਗਿਆ । ਕੱਸਿਆ ਲੰਗੋਟ ਪਿੰਡੇ ਖੁਭਣ ਲੱਗਾ । ਉੱਤਰਦੇ ਸਿਆਲ ਦਾ ਪਹਿਲਾ ਪੱਖ ਸੀ । ਧੂਣੇ 'ਚੋਂ ਉੱਠਦਾ ਧੂੰਆਂ, ਅੱਖਾਂ ਦੇ ਕੋਇਆਂ 'ਚ ਲੜਦਾ ਸੀ । ਉਸ ਉਚਾਟ ਮਨੋਂ ਚਿਲਮ ਭਰੀ ਅਤੇ ਗਿੱਥੀ ਵਿਚ ਘੁੱਟਦਿਆਂ, ਹੇਠ ਉਤੇ ਲੰਮੇ ਕਸ਼ ਖਿੱਚੇ; ਉਹਨੂੰ ਲੱਗਾ, ਠਹੀ ਰਾਤ ਸਹਿਜੇ ਸਹਿਜੇ ਉੱਤਰ ਰਹੀ ਸੀ ।

ਅਚਾਨਕ ਬਾਹਰਲੀ ਰਾਹਦਾਰੀ ਨੇੜੇ ਖੜਕਾ ਹੋਇਆ । ਉਹ ਸੂਤ ਹੋ ਕੇ ਬੈਠ ਗਿਆ ।

ਸ਼ਰਧਾਲੂ ਸਨ । "ਜੈ ਹੋ...!" ਨੰਨ੍ਹੇ ਨਾਥ ਨੇ ਸੁਖ ਦਾ ਸਾਹ ਲਿਆ ।

ਨੇੜੇ ਆਏ ਤਾਂ ਪਤਾ ਲੱਗਾ, ਸ਼ੇਰ ਮਾਜਰੀਆ ਕਰਤਾਰਾ ਤੇ ਸੀਤਾ ਨੂਨਗਰ ਸੀ । ਨਿਰੇ ਘੁਣਤਰੀ । ਨੰਨ੍ਹੇ ਨਾਥ ਦੇ ਜ਼ਿਹਨ ਵਿਚ ਪਿਛਲੇ ਦੋਂਹ ਦਿਨਾਂ ਵਿਚ ਵਾਪਰੀਆਂ ਸਾਰੀਆਂ ਘਟਨਾਵਾਂ ਬਿਜਲੀ ਦੀ ਤੇਜ਼ੀ ਨਾਲ ਕੌਂਧ ਗਈਆਂ । ਕੋਈ ਹੋਰ ਵੇਲਾ ਹੁੰਦਾ ਤਾਂ ਉਹਨਾਂ ਆਇਆਂ ਵਲ ਝਾਕਦਾ ਵੀ ਨਾ; ਪਰ ਤਦ ਉਹ, ਉਨ੍ਹਾਂ ਦੋਹਾਂ ਨੂੰ ਮੱਥਾ ਟੇਕ ਕੇ ਮੁੜਦੇ ਅਤੇ ਚਰਨਾਮਤ ਲਈ ਹਲਦੀ ਦੇ ਸੁੱਚੇ ਹੌਜ਼ ਵਿਚੋਂ ਅੱਗੜ ਪਿੱਛੜ ਚੂਲੀਆਂ ਭਰਦੇ, ਤੱਕਦਾ ਰਿਹਾ । ਪਰ ਜਿਉਂ ਹੀ ਉਹ ਜਾਣ ਲਈ ਪਰਤੇ, ਠਿਠਕ ਗਏ ।

ਸਾਈਕਲਾਂ ਦੇ ਐਨ ਵਿਚਕਾਰ ਚੰਦਕੁਰ ਖੜ੍ਹੀ ਸੀ । "ਦੁਸ਼ਟ ਕਾ ਨਾਸ...ਭਜਨ ਕਾ ਪ੍ਰਤਾਪ..." ਉਹ ਤ੍ਰਾਹ ਕੱਢ ਦੇਣ ਵਾਂਗ ਬੋਲੀ । ਵਾਲ ਖੁੱਲ੍ਹੇ, ਪਾਟੇ ਲੀੜੇ, ਹੱਥ ਵਿਚ ਗਾਤਰੇ ਸਣੇ ਕਿਰਪਾਨ...।

ਦੋਵੇਂ ਠਠਬਰ ਗਏ । ਚੰਦਕੁਰ ਦਾ ਵਿਕਰਾਲ ਰੂਪ ਅੱਖਾਂ ਅੱਗੇ ਘੁੰਮਣ ਲੱਗਾ । "ਮਾਫ਼ੀ ਦੇਹ ਭਗਤਣੀਏ...ਸੇਵਕ ਆਂ ਥੌਡੇ...।" ਕਰਤਾਰੇ ਹੱਥ ਜੋੜੇ ।

ਚੰਦਕੁਰ ਟਲ ਗਈ । ਦੋਹਾਂ ਸ਼ੁਕਰ ਕੀਤਾ । ਤਦੇ ਧੂਣੇ ਲਾਗ; ਦੇਵਗਿਰ ਆ ਖੜ੍ਹਿਆ । "ਲਿਆਮਾਂ ਜੀ ?"

"ਨਹੀਂ !" ਨੰਨ੍ਹਾਂ ਨਾਥ ਗ਼ੁੱਸੇ ਨਾਲ ਬੋਲਿਆ, ਪਰ ਨਾਲ ਹੀ ਭੁੱਖ ਦੀ ਤਿੱਖੀ ਖੋਹ ਪਈ । ਦੇਵਗਿਰ ਖ਼ਮੋਸ਼ ਪਰਤ ਗਿਆ ਤਾਂ ਚੁਫ਼ੇਰਾ ਚੁੱਪ ਵਿਚ ਡੁੱਬ ਗਿਆ । ਉਂਜ ਵੀ ਤਕੀਏ ਦੀ ਚੁੱਪ ਮਸ਼ਹੂਰ ਸੀ । ਇਕ ਤਾਂ ਡੇਰੇ ਦਾ ਵਾਤਾਵਰਣ ਹੀ ਅਜਿਹਾ ਸੀ, ਰਹਿੰਦੀ ਕਸਰ ਨੰਨ੍ਹਾਂ ਨਾਥ ਪੂਰ ਦਿੰਦਾ । ਲੋਕ ਆਖਦੇ ਤਕੀਆ ਜ਼ਾਹਰਾ ਜ਼ਹੂਰ ਸੀ । ਕੋਈ ਇਕ ਵੇਰ ਆ ਕੇ ਨਿੰਵਦਾ, ਜੱਗ 'ਚ ਦਸ ਵੇਰ ਸਿਰ ਉੱਚਾ ਹੁੰਦਾ । ਲੋਕਾਂ ਅਜਿਹੇ ਕ੍ਰਿਸ਼ਮੇਂ ਅੱਖੀਂ ਦੇਖੇ ਸਨ । ਸੜਕ ਤੇ ਤੁਰੀ ਤੁਰੀ ਜਾਂਦੀ ਲਾਰੀ ਅਚਾਨਕ ਖ਼ਰਾਬ ਹੋ ਜਾਂਦੀ । ਜਦ ਤੀਕ ਸੁਆਰੀਆਂ ਉੱਤਰ ਕੇ ਹਲਟੀ ਤੋਂ ਪਾਣੀ-ਧਾਣੀ ਪੀਂਦੀਆਂ, ਇੰਜਨ ਸਟਾਰਟ ਹੋ ਗਿਆ ਹੁੰਦਾ ।

ਕੇਰਾਂ ਨੂਰ ਪੁਰ ਦਾ ਲੱਧਾ ਸਿਹੁੰ, ਗੁੜ ਦਾ 'ਵਾਹਣਾ' ਲਈ ਲੰਘਿਆ ।

"ਕਿਆ ਲਾਦ ਲੀਯਾ ?" ਆਪਣਾ ਪਿਛੋਕੜ ਲੁਕਾਉਣ ਖਿਆਲੋਂ ਨੰਨ੍ਹਾਂ ਨਾਥ, ਬਾਗੜੂਆਂ ਵਾਂਗ ਬੋਲਦਾ ।

"ਪਾਂਡੋ ਮਿੱਟੀ ਐ ਬਾਬਾ ਜੀ।" ਲੱਧਾ ਸਿਹੁੰ ਬੋਲਿਆ।

ਪਤਾ ਤਦੇ ਲੱਗਾ, ਜਦੋਂ ਲੱਧਾ ਸਿਹੁੰ ਕਿੱਲਾ ਵੀ ਨਾ ਗਿਆ। ਇਕ ਕੋਰੀ ਜਿਹੀ ਬੱਦਲੀ ਏਨਾਂ ਨੀਵਾਂ ਹੋ ਕੇ ਵਰ੍ਹੀ ਕਿ ਗੁੜ ਰਾਬ ਬਣ ਕੇ ਵਹਿ ਤੁਰਿਆ।

"ਦੂਧ ਪਾਧ ਕਿਮੇਂ ਐ ?" ਨੰਨ੍ਹੇ ਨਾਥ ਸੁਭਾਵਕ ਪੁੱਛਿਆ।

"ਸਭ ਫੰਡਰ ਮਾਲ ਐ ਬਾਬਾ ਜੀ !" ਗੁੱਜਰਾਂ ਗੱਲ ਵੀ ਨਾ ਪੂਰੀ ਹੋਣ ਦਿਤੀ।

ਉਸ ਰਾਤ ਵੱਗ ਵਿਚ ਦੋ ਵਹਿੜਾਂ ਸੂਈਆ; ਇਕ ਤੂ ਗਈ, ਦੂਜੀ ਮਰ ਗਈ। ਨੰਨ੍ਹਾਂ ਨਾਥ ਜਾਣਦਾ, ਇਹ ਇਤਫ਼ਾਕ ਸੀ; ਪਰ ਲੋਕ ਆਖਦੇ, ਨਹੀਂ, ਇਹ ਕਰਾਮਾਤ ਐ। ਇਸੇ ਲਈ ਪੂਰੇ ਇਲਾਕੇ ਵਿਚ ਤਕੀਆ 'ਤੇ ਨੰਨ੍ਹਾਂ ਨਾਥ, ਜ਼ਾਹਰੇ ਹੋ ਨਿੱਬੜੇ ਸਨ। ਦਿਨਾਂ ਵਿਚ ਹੀ ਡੇਰਾ ਵੱਸਦਾ ਰਸਦਾ ਹੋ ਗਿਆ ਸੀ। ਦੇਖਦਿਆਂ ਦੇਖਦਿਆਂ ਹੀ ਹਲਟੀ ਦਾ ਵਿੱਢ, ਚੁਫੇਰੇ ਦਾ ਬਗਲ, ਭੋਜਨ ਭੰਡਾਰ, ਤੇ ਰਾਹਗੀਰਾਂ ਲਈ ਕੁਟੀਰ ਆਸਣ ਤੇ ਛੰਨ ਪੈ ਗਈ ਸੀ।

ਤਕੀਏ ਦੇ ਚੁਫੇਰੇ ਰੁੱਖਾਂ ਦੀ ਸੰਘਣੀ ਝਿੜੀ ਸੀ। ਜਿਸ ਦੀ ਸੰਘਣੀ ਛਾਂ ਹਰ ਆਉਣ ਵਾਲੇ ਨੂੰ ਆਪਣੀ ਪੀਡੀ ਬੁੱਕਲ ਵਿਚ ਘੁੱਟੀ ਰੱਖਦੀ। ਇਸ ਥਾਂ ਸਦਕਾ ਹੀ ਤਾਂ ਨੰਨ੍ਹੇ ਨਾਥ ਨੂੰ ਨਾ ਕਦੀ ਗਰਮੀ ਪੋਹੀ ਸੀ, ਨਾ ਸਰਦੀ; ਪਰ ਸਮੇਂ ਬਦਲ ਗਏ ਸਨ। ਕੱਲ੍ਹ ਹੀ ਪਿੰਡ ਵਿਚ ਕਤਲ ਹੋ ਕੇ ਹੱਟਿਆ ਸੀ। ਉਹਨੂੰ ਚੰਦਕੁਰ ਚੇਤੇ ਆਈ ਅਤੇ ਉਹਦਾ ਅੰਦਰ ਬਾਹਰ ਕਿਸੇ ਭੈਅ ਨਾਲ ਭਰ ਗਿਆ। ਉਹਨੂੰ ਲੱਗਾ, ਜਦੋਂ ਤੋਂ ਚੰਦਕੁਰ ਨੇ ਉਹਦੇ ਕੰਨ 'ਚੋਂ ਮੁੰਦਰਾ ਧੂਹਿਆ ਸੀ। ਉਹਦੀ ਸੱਤਿਆ ਜੁਆਬ ਦੇਂਦੀ ਚਲੀ ਗਈ ਸੀ।

ਅਚਾਨਕ ਪੈਰ-ਚਾਪ ਸੁਣੀ; ਚੰਦਕੁਰ ਸੀ। ਸ਼ਾਇਦ ਭੋਜਨ ਛੱਕ ਕੇ ਪਰਤੀ ਹੋਵੇ। ਫਿਰ ਉਹ ਨਿਧੜਕ ਤਕੀਏ ਵੱਲ ਵਧੀ ਅਤੇ ਕੇਂਦੂ ਥੱਲੇ ਜਾ ਕੇ ਪੈ ਗਈ। ਨੰਨ੍ਹਾਂ ਨਾਥ ਡੌਰ ਭੌਰ ਚੰਦਕੁਰ ਤੇ ਚਿਰਾਗ਼ ਦੀ ਕੰਬਦੀ ਲੋਅ ਵੇਖਣ ਲੱਗਾ।

ਚੰਦਕੁਰ ਨੇ ਸਿਰ ਲੂਣ ਅਤੇ ਬਹੁਕਰਾਂ ਦੇ ਚੜ੍ਹਾਵੇ ਉਤੇ ਟੇਕ ਲਿਆ ਸੀ। ਉੱਪਰ ਤੱਪੜ ਖਿੱਚਦਿਆਂ ਲੰਮੀ ਤਾਣ ਲਈ। ਚੰਦਕੁਰ ਨਹੀਂ ਸੀ ਜਾਣਦੀ, ਉਹਦੇ ਸਿਰ ਨੇੜਿਉਂ ਕੀੜਿਆਂ ਦੀ ਇਕ ਲੰਮੀ ਕਤਾਰ ਲੰਘ ਰਹੀ ਸੀ ਜੋ ਕੇਂਦੂ ਦੀ ਖੋੜ੍ਹ ਵਿਚ ਅਨਾਜ ਦੇ ਭੋਰੇ ਚੱਟ ਰਹੀ ਸੀ। ਕਦੇ ਚੰਦਕੁਰ ਵੀ ਕੱਲ੍ਹ ਦੇ ਫ਼ਿਕਰ ਵਿਚ ਇਵੇਂ ਹੀ ਤੁਰੀ ਰਹਿੰਦੀ। ਪਰ ਅੱਜ...

ਦੇਵਗਿਰ ਨੰਨ੍ਹੇ ਨਾਥ ਕੋਲ ਆ ਖਲੋਤਾ। ਪਰ ਕੁਝ ਚੇਤੇ ਆ ਜਾਣ ਵਾਂਗ, ਬਾਹਰਲੇ ਦਰ ਭੇੜਨ ਚਲਿਆ ਗਿਆ। ਪਰਤ ਕੇ ਧੂਣੇ ਕੋਲੇ ਆ ਖੜ੍ਹਿਆ। ਝਕਦਾ ਜਿਹਾ। ਡਿਊਟੀ ਵਜੋਂ ਉਸ ਗੁਰੂ ਲਈ ਤਮਾਕੂ ਦੀ ਪੋਟਲੀ ਟੋਹੀ; ਬੈਰਾਗਣ ਨਮਸਕਾਰੀ; ਤ੍ਰਸ਼ੂਲ ਛੋਹਿਆ ਅਤੇ ਭਭੂਤੀ ਕੰਨਾਂ ਨੂੰ ਲਾਉਂਦਿਆਂ ਨੰਨ੍ਹੇ ਨਾਥ ਵਲ ਝਾਕਿਆ। ਕੱਲ੍ਹ ਤੋਂ ਹੀ ਉਹ ਗੁਰੂ ਜੀ ਦਾ ਰਵੱਈਆ, ਹੋਰੂ ਹੋਰੂ ਦੇਖ ਰਿਹਾ ਸੀ।

"ਹੋਰ ਹੁਕਮ ਜੀ !" ਉਸ ਸਾਹ ਰੋਕ ਕੇ ਕਿਹਾ।

ਕੋਈ ਹੋਰ ਵੇਲਾ ਹੁੰਦਾ ਤਾਂ ਨੰਨ੍ਹਾਂ ਨਾਥ ਸੌਣ ਤੋਂ ਪਹਿਲਾਂ ਉਹਨੂੰ ਧਿਆਨ ਧਰਨ ਨੂੰ ਕਹਿੰਦਾ। ਪਰ ਤਦ ਉਸ ਕੇਵਲ ਹਉਕਾ ਲਿਆ। "ਹਰੀ ਹਰ...।"

ਦੇਵਗਿਰ ਸੌਣ ਲਈ ਪਰਤਿਆ ਤਾਂ ਨੰਨ੍ਹਾਂ ਨਾਥ ਕੁਝ ਕਹਿੰਦਾ ਕਹਿੰਦਾ ਅਟਕ ਗਿਆ। ਫਿਰ ਜੱਕੋ-ਤੱਕੇ 'ਚ ਬੋਲਿਆ। "ਸੁਣੀਯੋਂ!"

ਨੰਨ੍ਹੇ ਨਾਥ ਨੂੰ ਪੀੜ ਹੋਈ। "ਉਸ ਸੁਸਰੇ ਨੇ ਦੇਖ ਲੀਏ...ਕਹੀਂ...।" ਨੰਨ੍ਹਾਂ ਨਾਥ ਨੇ ਗੱਲ ਅੱਧ ਵਿਚਾਲੇ ਛੱਡ ਦਿਤੀ। ਪਰ ਵਛੇਰੇ ਦਾ ਖ਼ਿਆਲ ਆਉਂਦੇ ਹੀ ਉਹਦੇ ਪਿੰਡਿਉਂ ਤਾਰ ਜਿਹੀ ਲੰਘੀ ਤੇ ਉਹ ਸਾਰੇ ਦਾ ਸਾਰਾ ਕਿਸੇ ਅਚਵੀ 'ਚ ਘਿਰ ਗਿਆ।

ਆਖ਼ਰ ਕੀ ਹੁੰਦਾ ਜਾ ਰਿਹਾ ਸੀ ਉਸਨੂੰ? ਉਸ ਤੜਪ ਕੇ ਸੋਚਿਆ। ਕਿਉਂ ਉਸਦਾ ਆਪਣੇ ਆਪ ਤੇ ਕਾਬੂ ਨਹੀਂ ਸੀ ਰਿਹਾ। ਫਿਰ ਉਸਨੂੰ ਅਕਾਰਥ ਹੀ ਦੁਪਹਿਰ ਵਾਲੀ ਘਟਨਾ ਚੇਤੇ ਆਈ।...

ਕੋਈ ਸ਼ਹਿਰੀ ਪਰਿਵਾਰ ਲਾਗਲੇ ਪਿੰਡ ਸਤੀਆਂ ਨੂੰ ਮੱਥਾ ਟੇਕਣ ਆਇਆ, ਤਕੀਏ ਤੇ ਵੀ ਸਿਰ ਨਿਵਾਉਣ ਆ ਗਿਆ ਸੀ। ਕਿਸੇ ਨੂੰ ਪਤਾ ਹੀ ਨਾ ਲੱਗਾ ਕੀ ਹੋਇਆ, ਨੰਨ੍ਹਾਂ ਨਾਥ ਪਾਗਲਾਂ ਵਾਂਗ ਆਸਣ ਤੋਂ ਉਠਿਆ ਸੀ ਤੇ ਬਿਨਾਂ ਕਿਸੇ ਕਾਰਨ ਛੰਨ ਹੇਠ ਬੱਧੇ ਵਛੇਰੇ ਨੂੰ ਕੁੱਟਣ ਲੱਗਾ ਸੀ। ਲੱਕੜ ਦੀ ਬੈਰਾਗਣ ਨਾਲ ਹੀ...।

ਸ਼ਹਿਰੀ ਪਰਿਵਾਰ ਵਿਚ ਜੁਆਨ ਮੁੰਡੇ ਕੁੜੀਆਂ ਵੀ ਸਨ। ਨੰਨ੍ਹੇ ਨਾਥ ਤੋਂ ਕੰਬਲੀ ਲੱਥ ਕੇ ਭੁੰਜੇ ਜਾ ਪਈ। ਜੜਾਵਾਂ ਸਣ ਦੇ ਗਰੂਨੇਂ ਵਾਂਗ ਹਵਾ ਵਿਚ ਉੱਡੀਆਂ। ਲੰਗੋਟ ਚੂਲੇ ਤੋਂ ਵੀ ਥੱਲੇ ਖਿਸਕ ਗਿਆ। ਸ਼ਹਿਰੀ ਜੁਆਕ ਕਿਲਕਾਰੀਆਂ ਮਾਰਦੇ ਦੂਰ ਨੱਸੇ। ਉਹਨਾਂ ਸੰਗ ਕੇ ਇਕ ਦੂਜੇ ਵੱਲ ਵੇਖਿਆ, ਤੇ ਮੁਸਕੜੀਏ ਹੱਸੇ।

ਕੁੱਟ ਨਾਲ ਵਛੇਰਾ ਲਿੱਦ ਵਿਚ ਹੀ ਡਿੱਗ ਪਿਆ ਸੀ। ਜਿਵੇਂ ਨੰਨ੍ਹੇ ਨਾਥ ਦੀ ਵਰ੍ਹਿਆਂ-ਬੱਧੀ ਤਪੱਸਿਆ ਹੀ ਮਲ-ਮੂਤਰ ਵਿਚ ਜਾ ਡਿੱਗੀ ਹੋਵੇ। ਗਾਲ੍ਹਾਂ ਹਵਾ ਵਿਚ ਤੈਰਨ ਲੱਗੀਆਂ। ਸ਼ਰਧਾਲੂਆਂ ਦੀ ਭੀੜ ਨੇ ਨੰਨ੍ਹੇ ਨਾਥ ਵੱਲ ਅਚੰਭੇ ਨਾਲ ਝਾਕਿਆ। ਤਦ ਤੋਂ ਲੈ ਕੇ ਹੁਣ ਤੱਕ, ਨੰਨ੍ਹੇ ਨਾਥ ਦੇ ਸਿਰ ਤੇ 'ਕਾਲ' ਦਾ ਅਜਿਹਾ ਪਹਿਰਾ ਰਿਹਾ ਸੀ ਕਿ ਪੈਰ ਪੈਰ ਤੇ ਮਰਯਾਦਾ ਭੰਗ ਹੁੰਦੀ ਚਲੀ ਗਈ ਸੀ। ਇਹ ਘੋਰ ਪਾਪ ਸੀ।

ਕਦੇ ਮਰਯਾਦਾ ਉਲੰਘਣਾ ਨੰਨ੍ਹੇ ਨਾਥ ਨੂੰ ਥਰ ਥਰ ਕੰਬਣ ਲਾ ਦਿੰਦੀ। ਓਸ ਭੈਅ ਨੂੰ ਜਾਂ ਤਾਂ ਉਹ ਚੇਤੇ ਹੀ ਨਹੀਂ ਸੀ ਕਰਨਾ ਚਾਹੁੰਦਾ, ਜਾਂ ਵਿੱਸਰ ਹੀ ਚੁੱਕਾ ਸੀ। ਉਹ ਤਾਂ ਸ਼ਾਇਦ ਇਹ ਵੀ ਵਿੱਸਰ ਚੁੱਕਾ ਸੀ ਕਿ ਉਹ ਕਿਸੇ ਗ਼ੈਰ-ਜ਼ਮੀਨੇ ਜੱਟ ਦਾ ਡਰੂ ਪੁੱਤ ਸੀ। ਪੰਜਾਂ ਧੀਆਂ ਮਗਰੋਂ ਪੇਟ-ਘਰੋੜੀ ਦੀ ਲਾਦ; ਜੀਹਦਾ ਪਿਉ ਲਾਭਾ ਅਮਲੀ, ਗ਼ੁਰਬਤ ਦਾ ਅਜਿਹਾ ਸਰਾਪ ਲੈ ਕੇ ਜੰਮਿਆ ਸੀ ਕਿ ਜਿਸ ਦੀ ਪਹਿਲੀ ਕਰੋਪੀ ਨੇ ਹੀ ਨੰਨ੍ਹੇ ਨਾਥ ਨੂੰ ਬੂੜੇ ਕਲਾਲ ਕਾ ਸੀਰੀ ਲਾ ਦਿਤਾ ਸੀ।

ਉਦੋਂ ਨੰਨ੍ਹੇ ਨਾਥ ਦੇ ਮੁਕਲਾਵੇ ਦੇ ਦਿਨ ਸਨ...। ਤੇ ਉਹ 'ਨੈਣੂ' ਸੀ। ਅਮਲੀ ਲਾਭੇ ਦਾ ਪੁੱਤ ਨੈਣੂ...। ਲਾਭੇ ਸਿਰ ਏਨਾ ਕਰਜ਼ਾ ਸੀ ਕਿ ਬੂੜੇ ਕਲਾਲ ਦੇ ਦੋ ਛੜੇ ਭਰਾਵਾਂ ਨੂੰ, ਨੈਣੂ ਦੀਆਂ ਦੋ ਮੁਟਿਆਰ ਭੈਣਾਂ ਦਾ ਸਾਕ ਕਰਨ ਬਦਲੇ ਵੀ ਨਹੀਂ ਸੀ ਉੱਤਰਿਆ। ਰਿਹਾ ਨੈਣੂ ਦਾ ਸੀਰ, ਉਹ ਤਾਂ ਵਿਆਜ ਵੀ ਨਹੀਂ ਸੀ ਮੋੜਦਾ।

ਬੂੜਾ ਕਲਾਲ ਨਿਰਦਈ ਸੀ। ਜਿੰਨਾ ਕੋਈ ਭੋਂਏ-ਭਾਂਡੇ ਵਾਲਾ ਹੋ ਸਕਦਾ ਸੀ।

ਸਰਫ਼ੇ ਦਾ ਪੁੱਤ ਹੋਣ ਕਾਰਨ, ਨੈਣੂ ਲਾਡ ਪਿਆਰ ਵਿਚ ਪਲਿਆ ਸੀ। ਭੈਣਾਂ ਵੀਰ ਨੂੰ ਭੁੰਏ ਨਾ ਉਤਰਣ ਦੇਂਦੀਆਂ, ਤੇ ਉਹ ਬੱਸ ਵਾਂਹਵਾਂ ਤ੍ਰੌਂਢਾ ਹੀ ਕੰਮ ਨੂੰ ਹੱਥ ਪੁਆਦਾ ਰਿਹਾ ਸੀ। ਬੂੜਾ ਕਾਮੇਂ ਦੇ ਹੱਡਾਂ ਨੂੰ ਵੱਧ ਨਪੀੜ ਕੇ ਰੱਤ ਕਢਣ ਦਾ ਆਦੀ ਸੀ। ਪਰ ਜਦੋਂ ਨੈਣੂ ਅਤੇ ਉਹਦੀਆਂ ਮੁਕਲਾਵੇ ਦੀਆਂ ਰੰਗਲੀਆਂ ਰਾਤਾਂ ਵੀ ਬੂੜੇ ਦੀ ਰੰਗੜਊ ਨੀਤੀ ਵਿਚ ਪੀੜੀਆਂ ਗਈਆਂ, ਤਾਂ ਨੈਣੂ ਦੇ ਅੰਦਰਲੇ ਜੱਟ ਡਾਂਗ ਚੁੱਕ ਲਈ। ਗੱਲ ਤੂੰ-ਤੂੰ ਮੈਂ-ਮੈਂ ਤੋਂ ਹੁੰਦੀ, ਧੀ ਦੀ ਭੈਣ ਦੀ ਤੋਂ ਵੀ ਗਾਂਹਾਂ ਜਾ ਖੜ੍ਹੀ।...

ਬੂੜਾ ਪੁੱਜਦਾ ਸੀ। ਆਪਣੀ ਹੇਠੀ ਦਾ ਮੁੱਲ ਪਾਉਣਾ ਜਾਣਦਾ ਸੀ। ਨੈਣੂ ਲਈ ਦੋਹੀਂ ਰਾਹ ਸਨ। ਪਿਉ ਦਾ ਕਰਜ਼ਾ ਲਾਹੇ, ਜਾਂ ਸਿਰ ਚੁੱਕਣ ਦਾ ਮੁੱਲ ਤਾਰੇ। ਪਰ ਉਹਨੇ 'ਪਾਸਾ ਵੱਟ ਕੇ' ਤੀਜਾ ਰਾਹ ਲੱਭ ਲਿਆ।

ਪਿੰਡ ਦੀ ਅੱਖ ਬਚਾ ਕੇ ਉਹ ਸਟੇਸ਼ਨ ਨੂੰ ਤੁਰਿਆ ਆਇਆ ਸੀ। ਦੋ ਵੇਰ ਸਟੇਸ਼ਨ ਤੋਂ ਗੱਡੀ ਲੰਘੀ ਵੀ, ਪਰ ਖੜ੍ਹੀ ਹੀ ਨਾ। ਹਾਰ ਕੇ ਉਹ ਪਲੇਟ ਫ਼ਾਰਮ ਤੇ ਬੈਠੀ ਇਕ ਸਾਧਾਂ ਦੀ ਟੋਲੀ ਕੋਲੇ ਆ ਖੜ੍ਹਿਆ।

ਸਾਧ ਖ਼ਬਰੇ ਜਾਣੀਜਾਨ ਸਨ, ਜਾਂ ਖ਼ਬਰੇ ਉਨ੍ਹਾਂ ਨੂੰ ਤਰਸ ਆ ਗਿਆ। ਉਨ੍ਹਾਂ ਖਾਣ ਲਈ ਭੋਜਨ ਦਿੱਤਾ। ਤੇ ਅੱਧੀ ਰਾਤ ਗਠੜੀ ਚੁੱਕ ਕੇ ਤੁਰਨ ਨੂੰ ਕਿਹਾ। ਸੁਤ-ਉਣੀਂਦਾ ਨੈਣੂ, ਰੇਲ-ਡੱਬੇ ਦੀ ਰਾਹਦਾਰੀ ਵਿਚ ਜਾ ਬੈਠਾ। ਨੈਣੂ ਦੀ ਜਿਵੇਂ ਵਰ੍ਹਿਆਂ ਪਿਛੋਂ ਅੱਖ ਲੱਗੀ ਸੀ। ਬੈਠਦਾ ਹੀ ਉਹ ਘੂਕ ਸੌਂ ਗਿਆ। ਜਦੋਂ ਉਹਦੀ ਜਾਗ ਖੁੱਲ੍ਹੀ, ਉਹ ਹਰਦੁਆਰ ਦੇ 'ਟੇਸ਼ਨ ਤੇ ਸੀ। ਪਿਛੋਂ ਪਤਾ ਲੱਗਾ, ਟੋਲੇ ਦਾ ਵੱਡਾ ਸਾਧ ਕੰਨਖਲ ਵਿਚ ਸੀ। ਐਨ ਪਹਾੜ ਦੀ ਕੰਦਰ ਵਿਚ; ਦਿਗੰਬਰ ਨਾਥ ! ਸਿਰੇ ਦਾ ਪ੍ਰਾਣਾਯਾਮੀ...ਕਹਿੰਦੇ ਮੂੰਹ ਥਾਣੀਂ ਲੀੜਾ ਭਖ ਕੇ ਗੁਦਾ ਥਾਣੀਂ ਕੱਢ ਦਿੰਦਾ। ਸੁਆਸ ਖਿੱਚ ਕੇ ਕੰਠ ਵਿਚ ਲੈ ਜਾਂਦਾ। ਅੱਠੀਂ ਪਹਿਰੀਂ ਅੰਨ ਮੂੰਹ ਲਾਉਂਦਾ। ਅੱਖਾਂ ਮੱਚਦੀਆਂ। ਮੁਖ ਤੋਂ ਨੂਰ ਚੋਂਦਾ। ਮੱਠ 'ਚ ਵੀਹ ਨਾਂਗੇ; ਤੇੜ ਲੰਗੋਟ, ਉੱਤੇ ਭੂਰੇ। ਸੰਝ ਸਵੇਰ ਲਗਰ ਪੱਕਦਾ, ਪਰ ਵਰਤਾਉਣ ਵੇਲੇ ਵੱਡਾ ਸਾਧ ਆਪ ਪੰਗਤ ਵਿਚਾਲੇ ਖੜ੍ਹ ਜਾਂਦਾ। ਮੂਹਰੇ ਭੋਜਨ ਪਰੋਸ ਕੇ 'ਧਿਆਨ ਧਰਨ' ਨੂੰ ਕਹਿੰਦਾ। ਕਿਸੇ ਚੇਲੇ ਦਾ ਅਤਰ-ਧਿਆਨ ਟੁੱਟਦਾ ਤਾਂ ਸੰਗਲੀ ਕੋੜੇ ਵਾਂਗ ਪਿੰਡੇ ਵਰ੍ਹਦੀ। ਤੇ ਇਉਂ, ਲੰਗਰ-ਪਾਣੀ ਦੀ ਸੇਵਾ ਵਿਚ ਲੱਗੇ ਨੈਣੂ ਦੀ ਭੁੱਖ, ਮਰਦੀ ਮਰਦੀ ਮਰ ਗਈ ਸੀ। ਪੋਹ-ਮਾਘ ਦੀਆਂ ਠਰੀਆ ਰਾਤਾਂ 'ਚ ਜਲ-ਧਾਰਾ ਸ਼ੁਰੂ ਹੁੰਦਾ। ਜੇਠ ਹਾੜ ਧੂਣੇ ਤਪਦੇ; ਇਉਂ ਆਉਂਦੀ ਨੀਂਦਰ ਨੈਣੂ ਦੀਆਂ ਜਾਗਦੀਆਂ ਅੱਖਾਂ ਵਿਚ ਹਮੇਸ਼ ਹਮੇਸ਼ ਲਈ ਖੜ੍ਹ ਗਈ।

ਜਿਸ ਦਿਨ ਉਹ 'ਨੈਣੂ' ਤੋਂ 'ਨੰਨ੍ਹਾਂ ਨਾਥ' ਬਣਿਆ, ਸੂਏ ਨਾਲ ਕੰਨ ਵਿੰਨ੍ਹਦਿਆਂ ਵੱਡੇ ਸਾਧ ਸ਼ਰਤ ਰੱਖੀ। "ਪੀੜਾ ਸੇ ਉਪਰ ਉਠਨਾ...।"

ਚਲੀਹਾ ਮਿਲਿਆ ਤਾਂ ਚਾਰ ਪਹਿਰ ਸੀਤ ਜਲ 'ਚ ਨਗਨ ਖੜ੍ਹਨਾ, ਚਾਰ ਪਹਿਰ ਗੁਪਤਾਂਗ ਹਿੱਸਾ, ਧੂਣੇ ਦੀ ਕੋਸੀ ਭੁੱਬਲ 'ਚ ਦੱਬਣਾ; ਤੇ ਇਸ ਚਲੀਏ ਦੌਰਾਨ ਹੀ ਗ਼ੈਰ-ਜਮੀਨੇਂ ਜੱਟ ਦਾ ਨੈਣੂ ਪੁੱਤ, ਮਰਦਾ ਮਰਦਾ ਮਰ ਗਿਆ ਸੀ ਤੇ ਨੰਨ੍ਹਾਂ ਨਾਥ ਪੈਦਾ ਹੋ ਗਿਆ ਸੀ।

ਜਿਦੇਂ ਨੰਨ੍ਹਾਂ ਨਾਥ ਨੂੰ ਮੁੰਦਰੇ ਬਖਸ਼ਿਸ਼ ਹੋਏ, ਵੱਡੇ ਸਾਧ ਪੰਜ ਵਚਨ ਲਏ ।

"ਦੇਖੋ !" ਉਹਨਾਂ ਧੂਣੇ ਵੱਲ ਇਸ਼ਾਰਾ ਕੀਤਾ । "ਕਾਮ ਕ੍ਰੋਧ ਕੀ ਅਗਨੀ ਕੋ ਵਸ਼ ਮੇਂ ਕਰਨਾ । ਕੇਵਲ ਅੰਤਰ-ਆਤਮਾ ਕੋ ਸੁਨਨਾਂ...ਇੱਛਾ, ਮਾਸ, ਮਦਿਰਾ, ਸਭ ਵਰਜਿਤ...।" ਫਿਰ ਜਿਵੇਂ ਗ਼ੁੱਸੇ ਨਾਲ ਬੋਲੇ । "ਗ੍ਰਿਹਿ ਔਰ ਗ੍ਰਿਹਿਸਥ, ਸਭ ਵਿਸ਼ਟਾ...ਔਰ ਆਖ਼ਰੀ ਬਚਨ ਸੁਨੋ...ਨੌਂ ਇੰਦਰੀ ਕਾ ਭੋਗ, ਨਰਕ ਕਾ ਭੋਗ... ਦਸਵਾਂ ਦੁਆਰ ਬ੍ਰਹਮ ਕਾ ਜੋਗ ।" ਫਿਰ ਉਹਨਾਂ ਨੰਨ੍ਹੇ ਨਾਥ ਦੇ ਵਾਲਾਂ ਵਿਚ ਗੰਗਾ ਜਲ ਅਤੇ ਧੂਣੇ ਦੀ ਭਬੂਤੀ ਭੁੱਕਦਿਆਂ, ਅੰਤਿਮ ਵਾਕ ਵਜੋਂ ਕਿਹਾ । "ਜਾਓ, ਸੁਮਰਿਣ ਅਰ ਭਰਮਣ ਕਰੋ...ਆਜ ਸੇ ਤੁਮ ਭਕਤ ਹੂਏ ।"

ਤੇ ਅੱਜ ਜਿਹੜੀ ਭਗਤੀ ਦੀ ਉਪਾਧੀ ਨੂੰ ਉਹ ਅੱਪੜਿਆ ਸੀ; ਉਹ ਉਹਦੀਆਂ ਅੱਖਾਂ ਸਾਹਮਣੇ ਸੀ ।...

ਉਂਜ ਮੱਠ ਛੱਡਣ ਤੋਂ ਪਿਛੋਂ ਵੀ ਉਹ ਬੜੀ ਕਸ਼ਮਕਸ਼ ਵਿਚੋਂ ਗੁਜ਼ਰਿਆ ਸੀ । ਕਿੱਥੇ ਕਨਖਲ ਤੇ ਕਿਥੇ ਉਹਦੇ ਜੱਦੀ ਪਿੰਡ ਤੋਂ ਕੁਝ ਕੋਹ ਹਟਵਾਂ ਆਹ ਤਕੀਆ । ਚੰਨਣ ਨਾਈ ਨੇ ਪਹਿਲੀ ਨਜ਼ਰੇ ਹੀ ਉਹਨੂੰ ਧੂਣੇ ਤੇ ਬੈਠੇ ਨੂੰ ਪਹਿਚਾਣ ਲਿਆ ਸੀ । ਇਥੋਂ ਤੀਕ ਕਿ ਅਗਲੇ ਦਿਨ ਹੀ ਜੁਆਕ ਚੱਕੀ ਗੁਲਜ਼ਾਰੋ, ਉਹਦੇ ਸਿਰ ਤੇ ਆ ਧਮਕੀ ਸੀ । ਤਕੀਆ ਕਿਸੇ ਪੀਰ ਦਾ ਸੀ ਪਰ ਨੰਨ੍ਹਾਂ ਨਾਥ ਨੇ ਹਿੰਦੂ ਹੋਣ ਕਾਰਨ, ਕੁਝ ਦੂਰ ਹਟਵੀਂ, ਮੰਦਿਰ ਦੀ ਚੁਖੰਡੀ ਉਸਾਰ ਕੇ ਧੂਣਾ ਗੱਡ ਦਿਤਾ ਸੀ । ਜਿਸ ਕਾਰਨ ਮੰਦਿਰ ਅਤੇ ਤਕੀਏ ਦਾ ਰਲਵਾਂ ਰੂਪ, ਡੇਰਾ ਹੋ ਨਿੱਬੜਿਆ ਸੀ ।

ਪਤੀ ਨੂੰ ਇਸ ਹਾਲ ਦੇਖਦਿਆਂ ਗੁਲਜ਼ਾਰੋ ਦੀ ਖ਼ਾਨਿਉਂ ਗਈ ਸੀ । ਸਿਰ 'ਤੇ ਜਟਾਂਵਾਂ, ਰੰਗ ਧੁਆਂਖਿਆ ਹੋਇਆ, ਹੱਥੀਂ ਚਿਲਮ, ਤੇੜ ਲੰਗੋਟ, ਨੰਗਾ ਪਿੰਡਾ, ਉਲਝੀ ਦਾੜ੍ਹੀ ਤੇ ਮੂੰਹ ਵਿਚ ਹਰੀ ਓਮ...ਹਰੀ ਓਮ ।

ਗੁਲਜ਼ਾਰੋ ਦਾ ਅੰਦਰ ਬਾਹਰ ਬੁਝ ਗਿਆ ਸੀ । ਉਹਦਾ ਨੈਣੂ ਕਿਥੇ ਸੀ ? ਆਪਣੇ ਮਾੜੇ ਸੰਜੋਗਾਂ ਤੇ ਉਹਨੂੰ ਬੁੱਕ ਬੁੱਕ ਰੋਣ ਆਇਆ । ਜੱਗ ਦੇ ਲੱਖ ਕਹਿਣ ਤੇ ਵੀ, ਨੈਣੂ ਦੇ ਮਰ ਜਾਣ ਬਾਰੇ ਉਹਦਾ ਅੰਦਰਲਾ ਨਹੀਂ ਸੀ ਮੰਨਿਆ । ਨੈਣੂ ਦੇ ਕੰਡ ਕਰ ਜਾਣ ਤੋਂ ਤੀਜੇ ਮਹੀਨੇ ਮਗਰੋਂ ਹੀ ਉਸ ਗੋਭਲਾ ਜਿਹਾ ਪੁੱਤ ਜੰਮਿਆ ਸੀ । ਜਿਸ ਨੂੰ ਨੈਣੂ ਦੇ ਜਿਉਂਦੇ ਹੋਣ ਸੰਬੰਧੀ ਉਸ ਲੰਮੀਆਂ ਲੋਰੀਆਂ ਦਿਤੀਆਂ ਸਨ ।

ਇਕ ਪਲ ਨੰਨ੍ਹੇ ਨਾਥ ਦੇ ਰੂਪ ਵਿਚ ਨੈਣੂ ਹੋਣ ਦਾ ਗੁਲਜ਼ਾਰੋ ਨੂੰ ਯਕੀਨ ਹੀ ਨਾ ਆਇਆ । ਪਰ ਰਹਿ ਰਹਿ ਕੇ ਉਹਦੇ ਅੰਦਰੋਂ ਭਾਖਿਆ ਉਠਦੀ । "ਜਾਰੋ ਬੰਦੀਏ ! ਇਹੀ ਐ ਤੇਰਾ ਚੋਰ...।"

ਜੇਰਾ ਕਰ ਕੇ ਉਹ ਨੰਨ੍ਹਾਂ ਨਾਥ ਦੇ ਐਨ ਮੂਹਰੇ ਜਾ ਖੜ੍ਹੀ । "ਤੂੰ ਤਾਂ ਬਣਿਆ ਫਿਰਦੈਂ ਰਮਤਾ...ਦੱਸ ਕਿਹੜੇ ਖੂਹ ਜਾ ਡਿੱਗਾਂ ।"

ਨੰਨ੍ਹਾਂ ਨਾਥ ਕੰਬਿਆ । ਜਟਾਵਾਂ ਬੋਝਲ ਜਾਪੀਆਂ । ਭਬੂਤੀ ਮਿਰਚਾਂ ਵਾਂਗ ਲੜੀ । ਪਰ ਉਹ ਸੰਭਲ ਗਿਆ । ਉਸ ਨਜ਼ਰ ਭਰ ਕੇ ਗੁਲਜ਼ਾਰੋ ਦੇਖੀ; ਗੁੰਦਵਾਂ ਸਰੀਰ... ਚੜ੍ਹਦੀ ਉਮਰ...। ਜਣੇਪੇ ਮਗਰੋਂ ਉਹ ਹੋਰ ਭਰ ਗਈ । ਨੰਨ੍ਹੇ ਨਾਥ ਸੋਚਿਆ, ਐਹਾ ਜੀ ਤੀਵੀਂ ਨੂੰ ਪਿੱਠ ਦੇ ਕੇ ਉਸ ਹਉ-ਹੱਤਿਆ ਵਰਗਾ ਪਾਪ ਕੀਤਾ ਸੀ ।

ਉਹ ਮੋਹ ਨਾਲ ਭਰ ਗਿਆ। ਦੇਹ ਭੱਠ ਵਾਂਗ ਤਪਣ ਲੱਗੀ; ਮੱਥੇ ਵਿਚ ਕੁਝ ਟੱਸ ਟੱਸ ਵੱਜਣ ਲਗਾ। ਦੋਸ਼ੀਆਂ ਵਾਂਗ ਉਹ ਤਕੀਏ ਦੇ ਓਹਲੇ ਜਾ ਬੈਠਾ।

"ਰੱਬ ਦੇ ਵਾਸਤੇ ਚਲੀ ਜਾਹ...।" ਉਸ ਹੱਥ ਜੋੜੇ।

ਗੁਲਜ਼ਾਰੋ ਬੁੱਸ ਬੁੱਸ ਰੋਣ ਲੱਗੀ। ਵਰ੍ਹਿਆਂ ਤੋਂ ਉਸ ਤੀਵੀਂ ਦੀ ਏਨੀ ਨੇੜਤਾ ਨਹੀਂ ਸੀ ਮਾਣੀ। ਆਵੇਸ਼ ਵਿਚ ਉਸ ਗੁਲਜ਼ਾਰੋ ਬੁੱਕਲ 'ਚ ਲੈ ਲਈ।

"ਹਰੀ ਓਮ...ਹਰੀ ਓਮ...।" ਉਸ ਸਿਮਰਨ ਕਰਨਾ ਚਾਹਿਆ। ਪਰ ਉਹਦੇ ਸਿਮਰਨ ਦਾ ਕੱਲਾ 'ਕੱਲਾ ਸੁਆਸ, ਜਿਵੇਂ ਗੁਲਜ਼ਾਰੋ ਦੇ ਕੋਸੇ ਸਾਹ ਹੀ ਨਿਕਲ ਰਹੇ ਹੋਣ। ਸਾਹ, ਜਿਨ੍ਹਾਂ ਨੂੰ ਉਹ ਆਪ ਦੇ ਬਹੁਤ ਨੇੜੇ ਮਹਿਸੂਸ ਕਰ ਰਿਹਾ ਸੀ।

"ਹੋਰ ਨੀਂ ਤਾਂ ਜੁਆਕ ਕੰਨੀਉਂ ਦੇਖ...।" ਗੁਲਜ਼ਾਰੋ ਹਟਕੋਰੇ ਭਰਦਿਆਂ ਬੋਲੀ।

ਪਰ ਨੰਨ੍ਹੇ ਨਾਥ ਨੂੰ ਕੁਝ ਵੀ ਨਾ ਦਿੱਸਿਆ। ਜਦ ਨੂੰ ਉਸ ਦੀ ਹੋਸ਼ ਪਰਤੀ ਉਹ ਗੁਲਜ਼ਾਰੋ ਦੀ ਝੋਲੀ 'ਚ ਪਿਆ ਸੀ। ਜਿਵੇਂ ਉਸ ਦਾ ਸੁੱਚਾ ਜੋਗ ਹੀ ਵਿਸ਼ਟਾ ਵਿਚ ਡਿੱਗਾ ਪਿਆ ਹੋਵੇ। ਜੁਆਕ ਰੋ ਰੋ ਫਾਵਾ ਹੋ ਗਿਆ ਸੀ। ਜਿਵੇਂ ਦਿਗੰਬਰ ਨਾਥ ਹੀ ਵਿਲਕ ਰਿਹਾ ਹੋਵੇ।

ਗੁਲਜ਼ਾਰੋ ਸੋਚ ਰਹੀ ਸੀ, ਕੁਝ ਚਿਰ ਪਹਿਲਾਂ ਨੰਨ੍ਹੇ ਨਾਥ ਨੂੰ ਦੇਖਦਿਆਂ ਜਿਸ ਗ਼ਿਲਾਜ਼ਤ ਦਾ ਅਹਿਸਾਸ ਉਹਨੂੰ ਹੋਇਆ ਸੀ, ਨੰਨ੍ਹੇ ਨਾਥ ਦਾ ਪਿੰਡਾ ਚੁੰਮਦਿਆਂ ਕਿਉਂ ਨਹੀਂ ਸੀ ਹੋਇਆ?

ਨੰਨ੍ਹੇ ਨਾਥ ਨੇ ਮਹਿਸੂਸਿਆ, ਜਟਾਵਾਂ ਉਹਦਾ ਪਿੰਡਾ ਪੱਛ ਰਹੀਆਂ ਸਨ। ਤੇ ਭਬੂਤੀ ਇਕ ਅਜੀਬ ਚਿਪਕਪਾਹਟ ਪੈਦਾ ਕਰਦੀ ਸੀ। ਉਹਨੇ ਨਜ਼ਰ ਭਰ ਕੇ ਗੁਲਜ਼ਾਰੋ ਵੱਲ ਦੇਖਿਆ। ਤਕੀਏ ਦੇ ਜ਼ਰਦ ਚਾਨਣ ਵਿਚ ਉਹ ਨਗਨ ਪਈ ਸੀ। ਨੰਨ੍ਹੇ ਨਾਥ ਦੇ ਸਿਰ ਵਿਚੋਂ ਕੋਈ ਗ਼ੁਬਾਰ ਉਠਿਆ, ਅਤੇ ਅੱਖਾਂ ਅੱਗੇ ਕਾਲਖ਼ ਪੱਸਰ ਗਈ। ਫਿਰ ਇਕਾ ਇਕ ਮਹਿਸੂਸ ਹੋਇਆ, ਜਿਵੇਂ ਜਿਸ ਨੰਨ੍ਹੇ ਨੂੰ ਉਹ ਕਈ ਚਿਰ ਪਹਿਲਾਂ, ਦਿਗੰਬਰ ਨਾਥ ਦੇ ਮੱਠ ਤੇ ਛੱਡ ਆਇਆ ਸੀ, ਉਹਦੇ ਪਾਸ ਹੀ ਕਿਤੇ ਖੜ੍ਹਾ ਸੀ।

"ਭੇਤ ਨਾ ਭੰਨੀ ਕਿਸੇ ਕੋਲੇ...ਨਾ ਹੀ ਖ਼ਰਚ ਪੱਠੇ ਤੋਂ ਤੰਗੀ ਮੰਨੀ ਤੂੰ...ਬਸ ਜਦ ਜੀ ਕੀਤਾ ਮਾਰ ਗੀ ਗੇੜਾ।" ਨੰਨ੍ਹਾਂ ਨਾਥ ਦੁਲਾਰਦਿਆਂ ਕਿਹਾ ਸੀ।

"ਕੀ ਕਿਹਾ?" ਗੁਲਜ਼ਾਰੋ ਲਾਟ ਵਾਂਗ ਭਬਕੀ। "ਤੂੰ ਸਮਝਦੈਂ ਲੁਕ ਛਿਪ ਕੇ ਰੰਨ ਬਣੀ ਰਹੂੰ ਤੇਰੀ? ਬੱਲੇ ਓਏ ਸਾਧਾ...।" ਫਿਰ ਉਹ ਚੀਕ ਕੇ ਬੋਲਾ ਸੀ। "ਆਹ ਨੋਟਾਂ ਦੀ ਹਉਂਸ਼ ਦਿੰਨੈ?...ਚੱਕ ਆਪਦੇ...।" ਤੇ ਉਹ ਨੋਟ ਭੁੰਆ ਕੇ ਮੂੰਹ ਤੇ ਮਾਰਦੀ, ਅਤੇ ਕਾਹਲੀ ਨਾਲ ਲੀੜੇ ਪਾਉਂਦੀ ਦੂਰ ਤੱਕ ਬੱਕੜਵਾਹ ਕਰਦੀ ਤੁਰੀ ਗਈ ਸੀ।

ਉਹ ਦਿਨ ਤੇ ਆਹ ਦਿਨ, ਨਾ ਕਦੇ ਗੁਲਜ਼ਾਰੋ ਮੁੜ ਕੇ ਪਰਤੀ ਸੀ ਨਾ ਨੰਨ੍ਹੇ ਨਾਥ ਨੇ ਕਿਸੇ ਦੂਜੀ ਤੀਵੀਂ ਦਾ ਪਰਛਾਵਾਂ ਧੂਣੇ ਤੇ ਪੈਣ ਦਿਤਾ ਸੀ।

ਨੰਨ੍ਹਾਂ ਨਾਥ ਤੋਂ ਤਾਂ ਚੰਦਕੁਰ ਦਾ ਡੇਰੇ ਆ ਟਿਕਣਾ ਵੀ ਜਰਿਆ ਨਹੀਂ ਸੀ ਗਿਆ।

ਚੰਦਕੁਰ; ਜੋ ਬੀਕ੍ਰਿਆਂ ਦੀ ਨੂੰਹ, ਅਤੇ ਕੂੰਦੂ ਮਜ਼ਬ੍ਹੀ ਦੀ ਧੀ ਸੀ। ਗ਼ਰੀਬ ਪਿਉ

ਦੀ ਸ਼ੋਹਦੀ ਧੀ। ਜਿਹੜੀ ਕਿਸਮਤ ਹਥੋਂ ਵੇਦੀ ਉੱਤੇ ਹੀ ਵਿਕ ਗਈ। ਗ਼ਰੀਬ ਪਿਉ, ਕਿਸੇ ਜੱਟ ਦਾ ਚੁੱਕਿਆ ਚੁਕਾਇਆ, ਕਤਲ ਕੇਸ ਵਿਚ ਜਾ ਫਸਿਆ। ਮਾਂ ਤਰਾਕਾਂ ਭੁਗਤਦੀ ਮਰ ਗਈ। ਲੈ ਦੇ ਕੇ ਇਕ ਵੈਲੀ ਮਾਮਾ ਬਚਦਾ ਸੀ, ਉਸ ਚੰਦਕੁਰ ਦੇ ਗਦਰਾਏ ਅੰਗਾਂ ਦਾ ਮੁੱਲ ਵੱਟ ਲਿਆ। ਕੇਵਲ ਮੁੱਲ ਹੀ ਨਾ ਵੱਟਿਆ, ਇਕ ਤਰ੍ਹਾਂ ਬੀਕ੍ਰਿਆਂ ਦੀ ਹਾਬੜੀ ਹਵਸ ਵਿਚ ਝੋਕ ਦਿਤਾ।

ਬੀਕ੍ਰਿਆਂ ਦੇ ਜੱਦੀ ਸਿਆੜ ਨਾ ਹੋਣ ਬਰਾਬਰ ਸਨ। ਇਸ ਲਈ ਕੋਈ ਸਰਦਾ ਪੁਜਦਾ ਸਾਕ ਉਹਨਾਂ ਦੇ ਦਰੀਂ ਨਹੀਂ ਸੀ ਚੜ੍ਹਿਆ। ਆਖ਼ਰ ਨੂੰ ਮੁੱਲ ਦਾ ਅੱਕ ਚੱਬਣਾ ਪਿਆ ਸੀ। ਅੱਕ ਵੀ ਅਜਿਹਾ ਕਿ ਆਖਣ ਨੂੰ ਤਾਂ ਚੰਦਕੁਰ ਨੰਜੇ ਗਿੱਟਲ ਦੇ ਨਉਂਗੇ 'ਚ ਆਈ ਸੀ, ਪਰ ਸੀ ਉਹ ਪੰਜਾਂ ਦੀ ਪੰਚਾਲੀ ਹੀ। ਦਿਨੇਂ ਘਰ ਦਾ ਗੋਹਾ ਕੂੜਾ, ਰਾਤ ਹਾਬੜੀ ਭੁੱਖ ਦੀ ਵਹਿਸ਼ਤ; ਪਰ ਆਈ ਨੂੰ ਹਾਲੀ ਮਹੀਨੇ ਹੀ ਲੰਘੇ ਸਨ ਕਿ ਇਕ ਰਾਤ, ਉਹਦੇ ਦੋਵੇਂ ਜੇਠ, ਸੁਤੇ ਹੀ ਸੌਂ ਗਏ। ਸਵੇਰੇ ਲੋਕ ਭਾਖਿਆ ਉਠੀ, ਕਿਸੇ ਕੁਸ਼ ਦੇ ਕੇ ਮਾਰ ਦਿਤੈ। ਕਿਸੇ ਕਿਹਾ, ਰੱਬੀ ਭਾਣੈ; ਕਿਸੇ ਕਿਹਾ ਭਰਾਵਾਂ ਦੇ ਸ਼ਰੀਕੇ ਰਾਹ ਪੱਧਰਾ ਕਰ ਲਿਐ। ਬਹੁਤਿਆਂ ਕਿਹਾ, ਚੰਦਕੁਰ ਦਾ ਕਾਰੈ। ਰਹਿੰਦੀ 'ਬਬੂਦੀ' ਦੂਰ-ਨੇੜ ਸ਼ਰੀਕਾਂ ਤੂੰਬ ਦਿਤੀ; ਜਿਨ੍ਹਾਂ ਦੀ ਬੀਕ੍ਰਿਆਂ ਦਾ ਘਰ ਵੱਸਣ ਤੇ ਸਿਆੜ ਹਿੱਸੇ ਆਉਂਦੇ ਰਹਿ ਗਏ ਸਨ। ਪਰ ਇਸ ਭਾਂਤੋ ਭਾਂਤ ਦੰਤ-ਕਥਾ ਵਿਚ ਚੰਦਕੁਰ ਉਨ੍ਹਾਂ ਦੀ ਜਾੜ੍ਹ ਹੇਠ ਆ ਗਈ ਤੇ ਗੱਲ ਚੰਦਕੁਰ ਦੀ ਦਾਣਤ ਲਾਹੁਣ ਤੇ ਮੁੱਕੀ।

ਤਦ ਤੋਂ ਕਹਿੰਦੇ ਵਿਚਾਰੀ ਦਾ 'ਦਮਾਕ' ਹਿੱਲ ਗਿਐ। ਕੁਝ ਚਿਰ ਪਿੰਡ ਦੀਆਂ ਗਲੀਆਂ ਵਿਚ ਰੁਲਦੀ ਫਿਰੀ...। ਫਿਰ ਗੁਰਦੁਆਰੇ ਜਾ ਬੈਠੀ। ਓੜਕ ਤਕੀਆ ਮੱਲ ਲਿਆ। ਹੁਣ ਜਾਂ ਤਕੀਆ ਐ, ਜਾਂ ਚੰਦਕੁਰ ਹੈ। ਜੀਅ ਕੀਤਾ ਕਿਸੇ ਨਾਲ ਬੋਲ ਪਈ, ਜੀਅ ਕੀਤਾ ਵਿਹਰ ਗਈ। ਜਿਧਰ ਜੀਅ ਕਰਦਾ ਝਾਕੀ ਜਾਂਦੀ, ਅਪਲਕ। ਬਿਲਕੁਲ ਕਮਲਿਆਂ ਵਾਂਗ। ਨੰਨ੍ਹਾਂ ਨਾਥ ਡਰ ਜਾਂਦਾ। ਅੱਧੀ ਰਾਤ ਹਲਟੀ ਤੇ ਨਹਾਉਣ ਖੜ੍ਹ ਜਾਂਦੀ ਅਲਫ਼! ਨੰਨ੍ਹਾਂ ਨਾਥ ਦੀਆਂ ਪਾਤਲੀਆਂ ਸੇਕ ਮਾਰਨ ਲਗਦੀਆਂ! ਉਹਨੂੰ ਗੁਲਜ਼ਾਰੋ ਯਾਦ ਆਉਂਦੀ। ਘਰ ਅਤੇ ਪੁੱਤ ਯਾਦ ਆਉਂਦਾ। ਅੰਦਰੋਂ ਹੂਕ ਉੱਠਦੀ; ਰਹਿੰਦੀ ਰਾਤ ਗੀਣ ਗੀਣ ਕਰ ਕੇ ਅੱਖਾਂ 'ਚੋਂ ਟੁੱਟਣ ਲਗਦੀ। ਕਦੇ ਲਗਦਾ, ਉਹ ਕੋਈ ਮਾਰੂ ਸਰਾਪ ਭੋਗ ਰਿਹਾ ਸੀ। ਕਦੇ ਜਾਪਦਾ, ਥੋਥੀ ਮਰਯਾਦਾ ਦੇ ਘੁੱਪ ਹਨੇਰੇ ਵਿਚ ਉਹ ਇਵੇਂ ਹੀ ਇਕ ਦਿਨ ਗੁਆਚ ਜਾਵੇਗਾ।...

ਹੇਠ ਉੱਤੇ ਵਾਪਰੀਆਂ ਘਟਨਾਵਾਂ ਨੇ ਤਾਂ ਇਹ ਵਿਸ਼ਵਾਸ਼ ਹੋਰ ਪੱਕਾ ਕਰ ਦਿਤਾ ਸੀ।

ਚਿਰਾਂ ਤੋਂ ਤਕੀਏ ਤੇ ਲੂਣ ਅਤੇ ਬਹੁਕਰਾਂ ਦਾ ਚੜ੍ਹਾਵਾ ਚੜ੍ਹਦਾ ਸੀ। ਨਾਥ ਹੋਣ ਕਾਰਨ ਨੰਨ੍ਹੇ ਨਾਥ ਨੇ ਤਕੀਏ ਨੇੜੇ ਮੰਦਰ ਦੀ ਚੁਖੰਡੀ ਵੀ ਉਸਾਰੀ ਸੀ। ਤਕੀਏ ਅਤੇ ਮੰਦਰ ਦੋਹਾਂ ਦੀ ਉਹ ਧੂਫ਼ ਬੱਤੀ ਕਰਦਾ। ਇਉਂ ਤਕੀਏ ਤੇ ਕੁਕੜ ਮੀਢ੍ਹੇਂ ਚੜ੍ਹਦੇ ਤੇ ਦਾਣਾ ਫੱਕਾ। ਨੰਨ੍ਹੇ ਨਾਥ ਲਈ ਤਾਂ ਮਾਸਾਹਾਰੀ ਭੋਜਨ ਵੀ ਵਰਜਿਤ ਸੀ। ਪਰ ਇਕ ਰਾਤ ਤਕੀਏ ਦੇ ਬਾਹਰ ਕੋਈ ਸ਼ਰਧਾਲੂ, ਘੋੜੀ ਦਾ ਵਛੇਰਾ ਬੰਨ੍ਹ ਗਿਆ। ਵਛੇਰਾ ਕੀ ਬੰਨ੍ਹ ਕੇ ਗਿਆ, ਇਕ ਤਰ੍ਹਾਂ ਕਾਲ ਬੰਨ੍ਹ ਗਿਆ।

ਵਰ੍ਹਿਆਂ ਤੋਂ ਨੰਨ੍ਹਾਂ ਨਾਥ ਅਟੰਕ ਰਿਹਾ ਸੀ। ਗੁਲਜ਼ਾਰੋ ਦੇ ਚਲੇ ਜਾਣ ਨੇ ਉਹਦਾ ਅੰਦਰ ਬਾਹਰ ਇਕੱਲ ਨਾਲ ਭਰ ਦਿਤਾ ਸੀ। ਵਾਹ ਲਗਦੀ ਉਹ ਕਦੇ ਸੜਕ ਵੱਲ ਵੀ ਨਹੀਂ ਸੀ ਝਾਕਿਆ। ਮੱਥੇ 'ਚੋਂ ਉਠਦੀ ਹਰ ਤਰੰਗ ਨੂੰ ਉਹਨੇ, ਬੇਕਿਰਕੀ ਨਾਲ ਧੂਣੇ 'ਚ ਝੋਕ ਦਿਤਾ ਸੀ। ਜਿਵੇਂ ਅੰਦਰਲੇ ਨੈਣੂ ਨੂੰ ਸਿਵੇ ਵਿਚ ਝੋਕ ਦਿਤਾ ਹੋਵੇ। ਇਸ ਲਈ ਨਹੀਂ ਕਿ ਕਿਸੇ ਮੁਕਤੀ ਲਈ ਜੂਝ ਰਿਹਾ ਸੀ, ਸਗੋਂ ਇਸ ਲਈ ਕਿ ਕਿਸੇ ਨਿੱਕੀ ਜਿਹੀ ਤ੍ਰਿਸ਼ਨਾ ਬਦਲੇ ਹੀ ਉਹਦੇ 'ਮਨ' ਅਤੇ 'ਤਨ' ਦਾ ਆਸਣ, ਡੋਲਣ ਲਗਦਾ ਸੀ।

ਪਰ ਵਛੇਰਾ ਨੰਨ੍ਹਾਂ ਨਾਥ ਨਹੀਂ ਸੀ ਕਿ ਉਹਨੂੰ ਉਹ ਜਿਵੇਂ ਜੀਅ ਚਾਹੁੰਦਾ, ਹਟਕ ਲੈਂਦਾ। ਜਿਉਂ ਹੀ ਕੋਈ ਘੋੜੀ-ਤਾਂਗਾ ਸੜਕ ਤੋਂ ਲੰਘਣ ਲੱਗਦਾ, ਵਛੇਰਾ ਕੰਨ ਚੁੱਕ ਲੈਂਦਾ। ਹਵਾ ਸੁੰਘਣ-ਲਗਦਾ, ਪੌੜ ਪਟਕਦਾ, ਪੈਂਖੜ ਖਿੱਚਦਾ ਤੇ ਉਹਦੇ ਪਿੰਡੇ ਦੀਆਂ ਕਾਮ-ਉਕਸਾਊ ਕੰਬਣੀਆਂ, ਸਹਿਵਾਸੀ ਥਿਰਕਣ ਨਾਲ ਤੜਪ ਉਠਦੀਆਂ।

ਅਜਿਹੇ ਕਿਸੇ ਸਮੇਂ ਪੌੜ ਨੰਨ੍ਹਾਂ ਨਾਥ ਦੀ ਹਿੱਕ ਤੇ ਵੱਜਣ ਲਗਦੇ। ਕੰਬਣੀਆਂ ਨੰਨ੍ਹੇ ਨਾਥ ਦੇ ਵਜੂਦ ਵਿਚੋਂ ਲੰਘਦੀਆਂ, ਮੱਚੇ ਵਿਚ ਡੁੱਬਣ ਲਗਦੀਆਂ। ਨੰਨ੍ਹੇ ਨਾਥ ਲਈ ਸਭ ਕੁਝ ਅਸਹਿ ਹੋ ਉੱਠਦਾ। ਕਦੇ ਚਿੱਤ ਵਿਚ ਆਉਂਦੀ ਚੜ੍ਹਾਵੇ ਦੀਆਂ ਦੂਜੀਆਂ ਵਸਤਾਂ ਵਾਂਗ ਵਛੇਰੇ ਨੂੰ ਵੀ ਕਿਸੇ ਕੋਲ ਵੇਚ ਦੇਵੇ। ਪਰ ਹੀਆ ਨਾ ਪੈਂਦਾ। ਨੰਨ੍ਹੇ ਨਾਥ ਲਈ ਕਿਸੇ ਵੀ ਵਸਤੂ ਨਾਲ ਮੋਹ-ਵਰਜਿਤ ਸੀ। ਪਰ ਵਛੇਰੇ ਵੱਲ ਵੇਖਦਿਆਂ ਉਹ ਹੋਰ ਦਾ ਹੋਰ ਹੀ ਸੋਚਣ ਲੱਗ ਜਾਂਦਾ। ਸਿਮਰਨ ਤੇ ਬੈਠਦਾ ਤਾਂ ਕੰਨਾਂ ਵਿਚ ਅਨਹਦ ਸ਼ਬਦ ਦੀ ਧੁਨਕਾਰ ਥਾਂਵੇਂ, ਵਛੇਰੇ ਦੀ ਹਿਣਹਿਣਾਹਟ ਗੂੰਜਣ ਲਗਦੀ। ਉਹ ਸੋਚਦਾ, ਵਛੇਰੇ ਨੂੰ ਤਾਂ ਛੰਨ ਥੱਲਿਉਂ ਸੜਕ ਵੀ ਨਹੀਂ ਸੀ ਦਿਸਦੀ; ਫਿਰ ਵੀ ਉਹ ਸੜਕ ਤੋਂ ਲੰਘਦੇ ਕਿਸੇ ਘੋੜੀ ਤਾਂਗੇ ਬਾਰੇ ਜਾਣ ਜਾਂਦਾ ਸੀ। ਪਰ ਨੰਨ੍ਹਾਂ ਨਾਥ ਨੂੰ ਤਾਂ ਕਿੰਨਾ ਕੁਝ ਦਿੱਸਣ ਤੇ ਵੀ ਕੁਝ ਨਹੀਂ ਸੀ ਦਿਸਦਾ। ਫਿਰ ਉਹ ਦੁਖੀ ਹੁੰਦੇ ਸੋਚਦਾ, ਗੁਲਜ਼ਾਰੋ ਨੂੰ ਭੁੱਲਣ ਦੇ ਯਤਨਾਂ ਵਿਚ ਕਿੰਨਾ ਕੁਝ ਭੁੱਲਦਾ ਚਲਾ ਗਿਆ ਸੀ। ਇਸੇ ਲਈ ਉਹਦੀਆਂ ਉਚਾਟ ਅੱਖਾਂ, ਅਕਾਰਥ ਹੀ ਕੁਝ ਕੁਝ ਭਾਲਦੀਆਂ ਰਹਿੰਦੀਆਂ। ਬਹੁਤੀ ਵੇਰੀਂ ਉਹਨੂੰ ਪਤਾ ਨਾ ਲਗਦਾ, ਇਸ ਅੰਨ੍ਹੀ ਭਟਕਣ ਵਿਚ ਉਹਦੀ ਭਾਲ ਕੀ ਸੀ। ਮੁਕਤੀ...ਸ਼ਾਂਤੀ...ਚੰਦਕੁਰ ਜਾਂ ਗੁਲਜ਼ਾਰੋ...?

ਪਰ ਚੰਦਕੁਰ ਤਾਂ ਅਚਾਨਕ ਇਕ ਦਿਨ ਛਪਣ ਹੋ ਗਈ ਸੀ। ਕਿਸੇ ਉਹਨੂੰ ਗੁਰਦੁਆਰੇ ਦੇ ਹਾਤੇ ਵਿਚ ਘੜੀ ਦੀ ਘੜੀ ਲਈ ਦੇਖਿਆ ਸੀ ਤੇ ਬਸ...। ਫਿਰ ਪਤਾ ਹੀ ਨਾ ਲੱਗਾ ਕਿਧਰ ਗਈ। ਪੈਰੀਂ ਮਰਯਾਦਾ ਦੇ ਸੰਗਲ ਨਾ ਬੱਝੇ ਹੁੰਦੇ ਤਾਂ ਨੰਨ੍ਹਾਂ ਨਾਥ ਆਪੂੰ ਲੱਭਣ ਤੁਰ ਪੈਂਦਾ। ਪਰ ਉਹਦਾ ਮੋਹ ਤਾਂ ਜੱਗ ਦੀ ਕਿਸੇ ਵੀ ਵਸਤੂ ਲਈ ਵਰਜਿਤ ਸੀ।

ਚੰਦਕੁਰ ਦੀ ਡੇਰੇ 'ਚ ਹੋਂਦ ਨੰਨ੍ਹੇ ਨਾਥ ਨੂੰ ਕਦੀ ਵੀ ਨਹੀਂ ਸੀ ਭਾਈ। ਪਰ ਉਹਦੇ ਚਲੇ ਜਾਣ ਨੇ ਡੇਰਾ ਮਾਰੂ ਉਦਾਸੀ ਨਾਲ ਭਰ ਦਿਤਾ। ਨੰਨ੍ਹੇ ਨਾਥ ਨੂੰ ਪਹਿਲੀ ਵੇਰੀ ਅਹਿਸਾਸ ਹੋਇਆ, ਸ਼ਰਧਾਲੂਆਂ ਦੀ ਸ਼ੋਰੀਲੀ ਭੀੜ ਵਿਚ ਉਹ ਕਿੰਨਾ ਇਕੱਲਾ ਸੀ...

ਤੀਜੇ ਦਿਨ ਚੰਦਕੁਰ ਪਰਤੀ ਤਾਂ ਹਰ ਕੋਈ ਦੰਗ ਰਹਿ ਗਿਆ ।

ਸਿਰ ਤੇ ਜੂੜਾ, ਗਲ ਗਾਤਰਾ, ਚਿਹਰੇ ਤੇ ਲਾਲੀ, ਤੇ ਮੂੰਹ ਵਿਚ ਬੋਲੇ ਸੋ ਨਿਹਾਲ...। ਉਹ ਖੰਡੇ ਬਾਟੇ ਦੀ ਪਹੁਲ ਲੈ ਕੇ ਮੁੜੀ ਸੀ । ਵੀਣੀਆਂ 'ਚ ਕੜੇ ਛਣਕੇ, ਅੱਖਾਂ ਵਿਚੋਂ ਰੋਹ ਉਠਿਆ । ਨੰਨ੍ਹੇ ਨਾਥ ਨੇ ਹੈਰਾਨੀ ਨਾਲ ਝਾਕਿਆ । ਪਿੰਡ ਸਾਹ ਰੋਕ ਕੇ ਸੋਚਣ ਲੱਗਾ ।

ਤੀਜੇ ਦਿਨ ਹਜ਼ੂਰਾ ਸਿਹੁੰ ਬੀਕੇ ਦਾ ਕਤਲ ਹੋ ਗਿਆ ।

ਕਹਿੰਦੇ ਅੱਧੀ ਰਾਤ ਪਿੰਡ ਵਿਚ ਹਨੇਰੀ ਝੁੱਲੀ ਨੇ ਘਰ ਦੇ ਐਨ ਸਿਖ਼ਰਲੇ ਚੁਬਾਰੇ 'ਤੇ ਘੂਕ ਸੁੱਤੇ ਹਜ਼ੂਰਾ ਸਿਹੁੰ ਬੀਕੇ, ਦੀਆਂ ਆਂਦਰਾਂ, ਕਿਸੇ ਨੇ ਰੀਣ ਰੀਣ ਕਰ ਕੇ ਕੁਤਰ ਦਿਤੀਆਂ । ਸਵੇਰੇ ਪਿੰਡ ਨੇ ਲਾਸ਼ ਐਨ ਉਸੇ ਥਾਂ ਪਈ ਦੇਖੀ, ਜਿਥੇ ਕਦੇ ਚੰਦਕੁਰ ਨੂੰ ਬੇਇੱਜ਼ਤ ਕੀਤਾ ਗਿਆ ਸੀ ।

ਕੋਈ ਇਸ ਤੋਂ ਵੀ ਵਧ ਨਿਰਦਈ ਢੰਗ ਨਾਲ ਬਦਲਾ ਲੈ ਸਕਦਾ ਸੀ, ਇਹ ਗੱਲ ਤਾਂ ਸਭ ਦੀ ਸਮਝ 'ਚ ਆਉਂਦੀ ਸੀ । ਪਰ ਚੁਬਾਰਿਉਂ ਲਾਸ਼ ਚੁੱਕ ਕੇ ਪਿੰਡ ਦੀ ਸੱਥ ਵਿਚ ਲਿਆ ਸੁਟਣੀ, ਚੰਦਕੁਰ ਜਹੀ 'ਤੀਮੀ ਮਾਨੀ' ਦੇ ਵੱਸ ਵਿਚ ਨਹੀਂ ਸੀ । ਸੋ ਦਿਆਂ, ਲੋਕਾਂ ਸਿਰ ਦੀਆਂ ਠੀਕਰੀਆਂ ਭੰਨ ਲਈਆਂ ਸਨ । ਪਰ ਇਕ ਗੱਲ ਸਭ ਨੂੰ ਪੱਕ ਹੋ ਗਈ । ਚੰਦਕੁਰ ਪਾਗਲ ਨਹੀਂ ਸੀ, ਤੇ ਉਹ ਤੀਵੀਂ ਦੇ ਰੂਪ ਵਿਚ, ਕੋਈ ਭਿਆਨਕ ਹੋਣੀ ਸੀ ।...

ਨੰਨ੍ਹੇ ਨਾਥ ਨੇ ਖ਼ੁਦ ਦੇਖਿਆ । ਚੰਦਕੁਰ ਚੰਦਕੁਰ ਨਹੀਂ ਸੀ ਰਹੀ । ਪੀਰ ਦੀ ਕਬਰ ਤੋਂ ਚੜ੍ਹਾਵੇ ਦਾ ਪਰਸ਼ਾਦ ਹੀ ਖਾ ਜਾਂਦੀ । ਉੱਚੀ ਜੈਕਾਰਾ ਛੱਡ, ਕਿਸੇ ਤੁਰੇ ਜਾਂਦੇ ਬੰਦੇ ਦੇ ਅਚਨਚੇਤ ਮੂਹਰੇ ਜਾ ਖੜ੍ਹਦੀ ।

"ਖ਼ਬਰਦਾ'ਰ ! ਚੀਰ ਕੇ ਰਖ ਦੂੰ..." ਤੇ ਉਹ ਗਾਤਰੇ ਸਣੇ ਕਿਰਪਾਨ, ਸੱਜੀ ਮੁੱਠੀ 'ਚ ਤਣਦੀ, ਐਨ ਨੱਕ ਦੀ ਘੋੜੀ ਅੱਗੇ ਕਰ ਲੈਂਦੀ ਤੇ ਚੀਕਦੀ । "ਦਿਸਦੀ ਐ ਸ਼ਮਸ਼ੀਰ ?"

ਕਦੇ ਰਾਹ 'ਚ ਮਿੱਟੀ ਦੀ ਢੇਰੀ 'ਕੱਠੀ' ਕਰ ਕੇ ਲੰਘਣ ਵਾਲੇ ਦਾ ਤ੍ਰਾਹ ਕੱਢ ਦਿੰਦੀ ।

"ਖ਼ਬਰਦਾਰ ! ਥੱਲੇ ਮਰੀ ਪਈ ਕੰਜਕ ਨੀ ਦੀਹਦੀ...?"

ਚੰਦਕੁਰ ਦੇ ਇਸ ਬਦਲਾਉ ਨੇ ਪਿੰਡ ਸਣੇ ਨੰਨ੍ਹੇ ਨਾਥ ਨੂੰ ਵੀ ਝੰਜੋੜ ਕੇ ਰਖ ਦਿਤਾ ਸੀ । ਰਹਿ ਕੇ ਉਹਦੇ ਕੰਨਾਂ ਵਿਚ ਚੰਦਕੁਰ ਦੀ ਗੜ੍ਹਕਵੀਂ ਅਵਾਜ਼ ਗੂਜਣ ਲਗਦੀ । ਉਹ ਉਖੜ ਕੇ ਸੋਚਦਾ, ਕੀ ਇਹੋ ਚੰਦਕੁਰ ਸੀ ਜੀਹਦੇ ਮੂੰਹ ਵਿਚ ਬੋਲ ਹੀ ਨਹੀਂ ਸੀ । ਆਖ਼ਰ ਇਹ ਬਦਲਾਉ ਕਿਉਂ ਤੇ ਕਿਵੇਂ ਸੀ ? ਪਰ ਨੰਨ੍ਹੇ ਨਾਥ ਨੂੰ ਸਮਝ ਨਾ ਲਗਦੀ ਤਾਂ ਉਹਦਾ ਮੱਥਾ, ਧਨੁਸ਼ ਵਾਂਗ ਤਣ ਜਾਂਦਾ । ਉਹਦੇ ਸਾਹ ਉਖੜਣ ਲਗਦੇ ਤੇ ਉਹ ਆਪਣੇ ਆਪ ਤੇ ਪਛਤਾਵੇ ਨਾਲ ਭਰ ਜਾਂਦਾ ।

ਫਿਰ ਨੰਨ੍ਹੇ ਨਾਥ ਪਿੰਡ 'ਚੋਂ ਉੱਡੀਆ ਅਵਾਈਆ ਵੀ ਸੁਣੀਆਂ ।

ਆਪੇ ਚੰਦਕੁਰ ਬਰੂਦ ਦੀ ਢੇਰੀ ਤੇ ਜਾ ਬੈਠੀ; ਕੋਈ ਕਹਿੰਦਾ ਖ਼ਤਰਨਾਕ ਬੰਦਿਆਂ ਦੇ ਹੱਥੇ ਜਾ ਚੜ੍ਹੀ । ਬਹੁਤਿਆਂ ਕਿਹਾ ਖੰਡੇ ਦੀ ਪਹੁਲ ਕੋਈ ਖ਼ਾਲਾ ਜੀ ਦਾ

ਵਾੜੈ...ਚਿੜੀਆਂ ਤੋਂ ਬਾਜ ਟੁੱਟਦੇ ਐ।...

ਪਰ ਪਤਾ ਨਹੀਂ ਕਿਉਂ, ਨੰਨ੍ਹੇ ਨਾਥ ਨੂੰ ਚੰਦਕੁਰ ਦੇ ਚਿਹਰੇ ਤੇ ਇਕ ਅਜੀਬ ਕਿਸਮ ਦੀ ਕਠੋਰਤਾ ਪੱਸਰ ਗਈ ਦਿਸਦੀ। ਅੱਖਾਂ ਵਿਚ ਰੋਹ ਖੌਰੂ ਪਾਉਂਦਾ ਦਿਸਦਾ। ਉਹਨੂੰ ਚੰਦਕੁਰ ਤੇ ਰਸ਼ਕ ਆਉਂਦਾ; ਮਥਿਉਂ ਇਕ ਟੀਸ ਉਠਦੀ; ਕਾਸ਼! ਚੰਦਕੁਰ ਦੀ ਥਾਵੇਂ ਉਹ ਆਪ ਹੁੰਦਾ, ਤੇ ਉਹਦੇ ਸਾਹਮਣੇ ਬੂੜਾ ਕਲਾਲ...।

ਪਰ ਬੂੜੇ ਕਲਾਲ ਨਾਲ ਤਾਂ ਨੈਣੂ ਦਾ ਵੈਰ ਸੀ। ਨੈਣੂ ਜੋ ਖਬਰੇ ਕਦੋਂ ਦਾ ਮਰ ਚੁੱਕਾ ਸੀ ਤਾਂ ਗੁਲਜ਼ਾਰੋ ਉਹਦੇ ਜ਼ਿਹਨ ਵਿਚ ਕਿਉਂ ਬੈਠੀ ਸੀ? ਕਿਉਂ ਉਹਦੇ ਨਕਸ਼ ਚੰਦਕੁਰ ਦੇ ਨਕਸ਼ਾਂ ਵਿਚ ਘੁਲਦੇ ਨਿਤਰਦੇ ਸਨ।

ਪਿਛਲੀ ਰਾਤ ਤਾਂ ਹੱਦ ਹੀ ਹੋ ਗਈ।

ਅੱਧੀ ਰਾਤ ਅੱਗੇ ਅੱਧੀ ਪਿੱਛੇ; ਕਿਸੇ ਗ਼ੈਬੀ ਸ਼ਕਤੀ ਵਾਂਗ ਚੰਦਕੁਰ ਪ੍ਰਗਟ ਹੋਈ ਸੀ ਤੇ ਧੂਣੇ ਦੇ ਐਨ ਲਾਗੇ ਆ ਕੇ ਬੈਠ ਗਈ ਸੀ। ਸਾਉਆਂ ਵਾਂਗ।

ਨੰਨ੍ਹੇ ਨਾਥ ਨੇ ਸ਼ਕਰ ਕੀਤਾ, ਚੰਦਕੁਰ ਖ਼ਾਲੀ ਹੱਥੀਂ ਸੀ। ਉਸੇ ਪਲ ਨੰਨ੍ਹੇ ਨਾਥ ਦੇ ਕੰਨ ਨੂੰ ਅੰਗਿਆਰ ਵਰਗਾ ਕੁਝ ਛੋਹਿਆ। ਇਕ ਤ੍ਰਾਟ ਸਿਰ ਵਲ ਨੂੰ ਵਧੀ, ਕੂਹਣੀ ਤੇ ਕੁਝ ਕਤਰੇ ਲਹੂ ਦੇ ਡਿੱਗੇ, ਨੰਨ੍ਹਾਂ ਨਾਥ ਨੂੰ ਬਿਨਾਂ ਸ਼ੱਕ ਯਕੀਨ ਹੋਇਆ ਕਿ ਉਹਦੇ ਕੰਨ ਵਿਚੋਂ ਮੁੰਦਰਾ ਧੂਹਿਆ ਗਿਆ ਸੀ।

ਉਸ ਭੁੱਬ ਮਾਰਨੀ ਚਾਹੀ ਪਰ ਉਹ ਜੜ੍ਹ ਹੀ ਹੋ ਗਿਆ। ਉਹਦਾ ਦਿਲ ਬੈਠਣ ਲੱਗਾ। ਨੰਨ੍ਹੇ ਨਾਥ ਨੇ ਦੇਹ 'ਚ ਸੱਤਿਆ ਇਕੱਠੀ ਕਰਨ ਦਾ ਯਤਨ ਕੀਤਾ, ਪਰ ਵਿਅਰਥ। ਉਹਨੇ ਆਪਣੇ ਅੰਦਰ ਕੁਝ ਫੱਕ ਕਰ ਕੇ ਬੁਝਦਾ ਮਹਿਸੂਸ ਕੀਤਾ ਅਤੇ ਗੱਚ ਭਰ ਲਿਆ।

"ਦੇਖ ਜੀ! ਤੂੰ ਘਰੇ ਬਗ ਜਾ ਆਪਣੇ...ਬੱਸ।"

ਜਿਵੇਂ ਕੋਈ ਬਹੁਤ ਡੂੰਘਿਉਂ ਬੋਲਿਆ ਹੋਵੇ। ਨੰਨ੍ਹਾਂ ਨਾਥ ਸੁੰਨ ਰਹਿ ਗਿਆ।

ਵੱਢੋ ਤਾਂ ਜਿਵੇਂ ਲਹੂ ਹੀ ਨਹੀਂ ਸੀ। ਤੇ ਚੰਦਕੁਰ ਉਹਨੂੰ ਕੀ ਆਖ ਰਹੀ ਸੀ?

ਬਿਨਾਂ ਕਿਸੇ ਦੁਬਿਧਾ, ਚੰਦਕੁਰ 'ਚੋਂ ਗੁਲਜ਼ਾਰੋ ਦਾ ਝਾਉਲਾ ਪਿਆ। ਇਕ ਪਲ ਨੰਨ੍ਹੇ ਨਾਥ ਡੋਲਿਆ। ਪਰ ਸੰਭਲ ਗਿਆ। ਕੰਨ 'ਚੋਂ ਧੂਹੇ ਮੁੰਦਰੇ ਦੀ ਪੀੜ ਚੇਤੇ ਹੀ ਨਾ ਰਹੀ।

ਕਾਹਲੀ ਨਾਲ ਉਠਦੀ ਚੰਦਕੁਰ, ਪਰੇ ਕੇਂਦੂ ਥੱਲੇ ਜਾ ਖੜ੍ਹੀ ਸੀ।

ਨੰਨ੍ਹਾਂ ਨਾਥ ਦੇਖਦਾ ਹੀ ਰਹਿ ਗਿਆ। ਕੇਂਦੂ ਥੱਲਿਉਂ ਅਚਾਨਕ ਹਟਕੋਰਾ ਸੁਣਿਆ।

ਹਨੇਰੇ ਦੀਆਂ ਸੰਘਣੀਆਂ ਪਰਤਾਂ ਨੰਨ੍ਹੇ ਨਾਥ ਦੇ ਜ਼ਿਹਨ ਵਲ ਵਧੀਆਂ, ਇਸ ਇਕ ਪਲ ਵਿਚ ਚੰਦਕੁਰ ਤੇ ਗੁਲਜਾਰੋ ਇਸ ਕਦਰ ਰਲ-ਗੱਡ ਹੋ ਗਈਆਂ ਕਿ ਬਾਹਰ ਦਾ ਸਾਰਾ ਹਨੇਰਾ ਹੀ ਨੰਨ੍ਹੇ ਨਾਥ ਦੇ ਮੱਥੇ ਵਿਚ ਸਿਮਟ ਗਿਆ। ਉਸ ਰਾਤ ਨਾ ਉਹ ਸੌਂ ਸਕਿਆ, ਨਾ ਜਾਗ...।

ਸਵੇਰ ਉਸ ਲਈ ਸੁਭਾਵਕ ਨਹੀਂ ਸੀ ਚੜ੍ਹੀ: ਨਾ ਉਸ ਅੰਨ ਮੂੰਹ ਲਾਇਆ, ਨਾ ਭਜਨ ਸਿਮਰਨ 'ਚ ਮਨ ਟਿਕਿਆ। ਸ਼ਰਧਾਲੂਆਂ ਵਲ ਵੀ ਨਾ ਝਾਕਿਆ । ਚੰਦਕੁਰ

ਦੇ ਇਕੋ ਬੋਲ ਨੇ ਉਹਦੇ ਸਾਮ੍ਹਣੇ ਚਿਰਾਕੇ ਮਰ ਗਏ ਨੈਣੂ ਨੂੰ ਸਾਮਰਤੱਖ ਲਿਆ ਖੜ੍ਹਾ ਕੀਤਾ ਸੀ। ਆਪਣੇ ਚੁਫ਼ੇਰੇ ਜਿਹੜੀ ਚੁੱਪ ਦੀ ਬੱਜਰ-ਕੰਧ ਉਹ ਉਸਾਰੀ ਬੈਠਾ ਸੀ, ਚੰਦਕੁਰ ਦੇ ਇਕੋ ਬੋਲ ਨਾਲ ਢਹਿ ਢੇਰੀ ਹੋ ਗਈ ਸੀ। ਤੇ ਹੁਣ ਉਹ ਨਿਪੱਤਰੇ ਰੁੱਖ ਦੀ ਰੂਹ ਵਾਂਗ, ਸਾਹ-ਸਤਹੀਣ ਖੜ੍ਹਾ ਸੀ।

ਇਹ ਖ਼ਬਰੇ ਗੁਲਜ਼ਾਰੋ ਦਾ ਹੀ ਸਰਾਪ ਸੀ, ਜਾਂ ਨੈਣੂ ਦਾ; ਚੰਦਕੁਰ ਨੇ ਘਰ ਦੀ ਮਿੱਟੀ ਉਹਦੀਆਂ ਅੱਖਾਂ ਵਿਚ ਭੁਕ ਕੇ ਜਿਵੇਂ ਜਨਮਾਂ ਦਾ ਬਦਲਾ ਲਿਆ ਸੀ।

ਘਰ...ਜਿਥ ਉਹਦਾ ਪਿਉ ਸੀ...ਭੈਣਾਂ...ਸਨ...ਗੁਲਜਾਰੋ ਸੀ ਤੇ ਉਹਦਾ ਪੁੱਤ...। ਪਰ ਉਹ ਆਪ ਕਿਥੇ ਸੀ ? ਫਿਰ ਖ਼ਬਰੇ ਕਿਉਂ, ਕਈਆਂ ਦਿਨਾਂ ਤੋਂ ਉਹਨੂੰ ਯਕੀਨ ਹੁੰਦਾ ਚਲਿਆ ਗਿਆ ਸੀ, ਜਿਵੇਂ ਉਹਦਾ ਆਪਣਾ ਆਪ ਛੰਨ ਥੱਲੇ ਬੱਧੇ ਵਛੇਰੇ ਵਿਚ ਕਿਧਰੇ ਭਟਕ ਰਿਹਾ ਸੀ...।

ਏਸੇ ਲਈ ਤਾਂ ਕੱਲ੍ਹ ਸ਼ਹਿਰੀ ਕੁੜੀਆਂ ਦੇ ਜੋਬਨ ਹੱਥੋਂ, ਉਹਦੇ ਪਿੰਡਿਉਂ ਕੰਬਣੀਆਂ ਉਠੀਆਂ ਸਨ। ਜਿਵੇਂ ਵਛੇਰੇ ਦੇ ਪਿੰਡਿਉਂ ਉਠਦੀਆਂ ਸਨ। ਤਦੇ ਹੀ ਤਾਂ ਉਸ ਵਛੇਰੇ ਨੂੰ ਕੁੱਟ ਕੁੱਟ ਲਾਸਾਂ ਪਾ ਦਿੱਤੀਆਂ ਸਨ। ਤੇ ਫਿਰ ਸਾਰਾ ਦਿਨ ਉਹਦੇ ਆਪਣੇ ਅੰਗ ਅੰਗ ਚੋਂ ਵਛੇਰੇ ਦੀ ਕੁੱਟ, ਪੀੜ ਬਣ ਕੇ ਚਸਕਦੀ ਰਹੀ ਸੀ।

ਤਦ ਤੋਂ ਹੁਣ ਤਕ ਉਹ ਇਸੇ ਪੀੜ ਵਿਚੋਂ ਹੀ ਚੰਦਕੁਰ ਨੂੰ ਘੂਰਦਾ ਰਿਹਾ ਸੀ। ਤਿਲ ਤਿਲ ਕਰ ਕੇ ਦਿਨ ਟੁੱਟਿਆ ਸੀ ਤੇ ਹੁਣ ਰਾਤ ਗੁਜ਼ਰ ਰਹੀ ਸੀ। ਬਿਲਕੁਲ ਸੂਲੀ ਵਾਂਗ; ਪਲ ਪਲ ਉਸ ਲਈ ਮਣਾਂ-ਮੂੰਹੀਂ ਬੋਝਲ ਹੋ ਕੇ ਲੰਘਿਆ ਸੀ। ਸਾਹ ਸਾਹ ਉਸ ਲਈ ਅਸਹਿ ਹੁੰਦਾ ਚਲਿਆ ਗਿਆ ਸੀ।

ਉਸ ਦੀ ਬੇਵਾਹ ਹੋ ਗਈ ਤਾਂ ਨੰਨ੍ਹਾਂ ਨਾਥ ਧੂਣੇ ਤੋਂ ਉੱਠ ਖੜ੍ਹਿਆ। ਗ਼ੁੱਸੇ ਨਾਲ ਉਸ ਦੂਜਾ ਮੁੰਦਰਾ ਲਾਹ ਦੇਣ ਲਈ ਹੱਥ ਪਾਇਆ। ਪਰ ਪੀੜ ਹੋਈ। ਤੇ ਉਸ ਮਨ ਭਰ ਲਿਆ। ਕਰੋਧ ਨਾਲ ਉਸ ਕੱਚੀ ਅੱਟੀ 'ਚ ਪਰੁੱਤੀ, ਮਣਕਿਆਂ ਦੀ ਮੋਟੀ ਮਾਲਾ, ਇਕੋ ਝਟਕੇ ਨਾਲ ਤੋੜ ਕੇ ਧੂਣੇ ਵਿਚ ਵਗਾਹ ਮਾਰੀ। ਉਹ ਹੰਭਲੇ ਨਾਲ ਉਠਿਆ ਅਤੇ ਖੁੱਲ੍ਹੀਆਂ ਜਟਾਵਾਂ ਨੂੰ ਜੂੜੇ 'ਚ ਬੰਨ੍ਹਦਿਆਂ ਜਿਵੇਂ ਇਕੋ ਪਲ ਵਿਚ ਹੀ ਭਾਰ ਮੁਕਤ ਹੋ ਗਿਆ। ਅੰਦਰ ਅਥਾਹ ਬਲ ਮਹਿਸੂਸ ਹੋਇਆ। ਉਹਦਾ ਕਿਲਕਾਰੀ ਮਾਰਨ ਨੂੰ ਜੀ ਕੀਤਾ।

ਫਿਰ ਉਹ ਸਹਿਜੇ ਜਿਹੇ ਤੁਰਦਾ, ਕੇਂਦੂ ਹੇਠ ਜਾ ਖਲੋਤਾ। ਠੰਢ ਨਾਲ ਕੁੰਗੜੀ ਚੰਦਕੁਰ ਨੂੰ ਇਕ ਟੱਕ ਨਿਹਾਰਿਆ। ਹਨੇਰਾ ਉਹਦੇ ਚੁਫ਼ੇਰੇ ਧੂੰਏਂ ਵਾਂਗ ਲਿਪਟਿਆ ਪਿਆ ਸੀ। ਉਹਦਾ ਨਿੱਠ ਕੇ ਬਹਿ ਜਾਣ ਨੂੰ ਜੀ ਕੀਤਾ। ਪਰ ਉਹਦੇ ਅੰਦਰੋਂ ਇਕ ਉਬਾਲ ਉਠਿਆਂ ਤੇ ਉਹਨੇ ਬਿਨਾਂ ਇਕ ਪਲ ਉਡੀਕੇ, ਆਪਣੇ ਉਪਰਲੀ ਲੋਈ, ਸੁੱਤੀ ਚੰਦਕੁਰ ਦੇ ਦੁਆਲੇ ਕੁੰਜ ਦਿਤੀ। ਇਕਾ ਇਕ ਉਸ ਮਹਿਸੂਸ ਕੀਤਾ, ਉਹਦੀ ਖੱਲ ਵਿਚ ਭੋਰਾ 'ਡਰ' ਨਹੀਂ ਸੀ।

ਉਹਨੇ ਬੜਾ ਹੀ ਸੁਖਾਵਾਂ ਸਾਹ ਲਿਆ ਤੇ ਛੰਨ ਵਲ ਮੁੜਿਆ। ਪਰ ਪਹਿਲਾ ਪੈਰ ਪੱਟਦਿਆਂ ਹੀ ਜਾਪਿਆ, ਜਿਵੇਂ ਧੂਣੇ ਦੀ ਸਾਰੀ ਅੱਗ ਸਾਰੇ ਡੇਰੇ ਵਿਚ ਹੀ ਖਿੱਲਰ ਗਈ ਹੋਵੇ ਤੇ ਉਹ ਸੜਦੇ ਪੈਰ ਥੱਲੇ, ਮਾਣ ਮਰਯਾਦਾ ਅਤੇ ਦਿਗੰਬਰ ਨਾਥ ਨੂੰ ਮਿਧਦਾ ਸ਼ਾਨ ਨਾਲ ਲੰਘ ਰਿਹਾ ਹੋਵੇ।

ਅਗਲੇ ਪਲ ਉਹ ਵਛੇਰੇ ਦਾ ਪੈਂਖੜ ਖੋਹਲ ਰਿਹਾ ਸੀ ।...

ਉਹ ਕਿਸੇ ਜੇਤੂ ਜਿਹੀ ਸ਼ਾਨ ਨਾਲ ਬਾਹਰ ਆਇਆ । ਜਿਉਂ ਹੀ ਉਹ ਕੇਂਦੂ ਵੱਲ ਪਰਤਿਆ, ਪੈਰੋਂ ਭੋਂਏ ਹੀ ਖਿਸਕ ਗਈ । ਚੰਦਕੁਰ ਕਿਤੇ ਨਹੀਂ ਸੀ ।...ਧੂਣਾ... ਤਕੀਆਂ...ਚੁਖੰਡੀ...ਭੋਜਨ ਭੰਡਾਰ ਤੇ ਝਿੜੀ...ਉਹ ਹਨੇਰੀ ਵਾਂਗ ਘੁੰਮ ਗਿਆ । ਚੰਦਕੁਰ ਕਿਤੇ ਨਹੀਂ ਸੀ ।...

ਉਹ ਦੌੜਕੇ ਬਾਹਰ ਸੜਕ ਤੇ ਆ ਗਿਆ । ਦੂਰ ਤੱਕ ਸੁੰਨ ਪੱਸਰੀ ਪਈ ਸੀ ।...

ਅਚਾਨਕ ਰੁੱਖਾਂ ਦੀ ਝਿੜੀ ਵਿਚ ਖੜਕਾ ਹੋਇਆ । ਉਸ ਨੀਝ ਨਾਲ ਦੇਖਿਆ, ਹਨੇਰੇ ਦੀਆਂ ਕਾਲੀਆਂ ਪਰਤਾਂ ਵਿਚ, ਚਾਨਣ ਦੀਆਂ ਤਾਰਾਂ ਘੁਲ ਰਹੀਆਂ ਸਨ...

ਰੁਖਾਂ ਦੀ ਸੰਘਣੀ ਝਿੜੀ ਵਿਚ ਵਛੇਰਾ, ਬੇ-ਖ਼ੌਫ਼ ਚਰ ਰਿਹਾ ਸੀ ।

# ਵਾ-ਵਰੋਲੇ

## ਬਲਦੇਵ ਸਿੰਘ

ਅਚਾਨਕ ਘਿਰ ਕੇ ਆ ਗਏ ਤੂਫ਼ਾਨੀ ਬੱਦਲਾਂ ਵਾਂਗ, ਅਫ਼ਵਾਹਾਂ ਨੀਵੀਆਂ ਨੀਵੀਆਂ, ਘਰਾਂ ਦੀਆਂ ਛੱਤਾਂ ਤੇ ਹੀ ਆਣ ਉਤਰੀਆਂ ਸਨ ।...'ਪ੍ਰੀਤੂ ਲੰਗੜੇ ਤੇ ਪ੍ਰੇਤ ਦਾ ਪ੍ਰਛਾਵਾਂ ਹੈ...ਜਦੋਂ ਦਾ ਉਸ ਨੇ ਤੋਤੇ ਨੂੰ ਅੱਖੀਂ ਮਰਦਾ ਵੇਖਿਐ, ਮੰਜੇ ਤੋਂ ਨ੍ਹੀਂ ਉਠਿਆ...ਉਹਨੇ ਤਾਂ ਸਾਰੇ ਪਿੰਡ 'ਚ ਬਥੇਰਾ ਰੌਲਾ ਪਾਇਆ ਸੀ, ਵਈ ਕਮਾਦ 'ਚ ਭੂਤ ਨੱਚਦੇ ਐ...ਗਿੱਧਾ ਪੈਂਦੈ...ਪਰ ਉਹਦੀ ਗੱਲ ਮੰਨੀ ਕਿਸੇ ਨੇ...? ਮਾੜੇ ਬੰਦੇ ਦੀ ਤਾਂ ਸੱਚੀ ਗੱਲ ਤੇ ਵੀ ਖਾਂਦੇ ਪੀਂਦੇ ਖਿੱਲੀਆਂ ਉਡਾਉਂਦੇ ਐ...।'

ਪ੍ਰੀਤੂ ਲੰਗੜਾ ਸੱਚ ਮੁੱਚ ਬਹੁਤ ਬੀਮਾਰ ਸੀ ।

ਪ੍ਰੀਤੂ ਲੰਗੜਾ ਮੇਰਾ ਹਮਜਮਾਤੀ ਰਿਹਾ ਹੈ ।

ਅੱਠਵੀਂ ਤਕ ਅਸੀਂ ਇਕੱਠੇ ਪੜ੍ਹੇ ਸਾਂ । ਉਸ ਨੂੰ ਮੱਝਾਂ ਚਾਰਨੀਆਂ ਪੈਂਦੀਆਂ ਸਨ, ਆਪਣੇ ਸੀਰੀ ਪਿਉ ਨਾਲ ਵਗਾਰ ਕਰਨੀ ਪੈਂਦੀ ਸੀ । ਉਹ ਅੱਠਵੀਂ ਵਿਚੋਂ ਫੇਲ੍ਹ ਹੋ ਗਿਆ । ਮਜ਼੍ਹਬੀ-ਸਿੱਖਾਂ ਦੇ ਅੱਧ-ਪਚੱਧੇ ਪੜ੍ਹੇ ਮੁੰਡੇ ਜਾਂ ਤਾਂ ਫ਼ੌਜ ਵਿਚ ਭਰਤੀ ਹੁੰਦੇ ਹਨ ਜਾਂ ਫਿਰ ਸੀਰੀ ਰਲਦੇ ਹਨ ।

ਪ੍ਰੀਤੂ ਲੰਗੜਾ ਸੀਰੀ ਰਲ ਗਿਆ ਸੀ । ਸਾਲ ਦਾ ਇਕ ਹਜ਼ਾਰ ਰੁਪਿਆ ਤੇ ਦੋ ਮਣ ਹਾੜੀ ਸੌਣੀ ਦਾਣੇ ।

ਅਸੀਂ ਕਦੀ ਕਦਾਈਂ ਹੀ ਮਿਲਦੇ ਸਾਂ । ਪਹਿਲਾਂ ਪੰਜਾਬ ਵਿਚ ਸਾਂ, ਪਰ ਜਦੋਂ ਮੈਂ ਕਲਕੱਤੇ ਚਲਿਆ ਗਿਆ ਤਾਂ ਵਰ੍ਹੇ ਛਮਾਹੀਂ ਮਿਲਣ ਲੱਗੇ । ਜਦੋਂ ਵੀ ਆਉਂਦਾ, ਉਸ ਨੂੰ ਮੈਂ ਮਿਲਦਾ ਜ਼ਰੂਰ । ਉਹੀ ਪੁਰਾਣੀਆਂ ਗੱਲਾਂ ਕਰ ਕੇ ਮਨ ਹੌਲਾ ਕਰਦੇ, ਕਦੇ ਮਾਸਟਰਾਂ ਦੇ ਕੁੱਟਣ ਦੀਆਂ, ਨਕਲਾਂ ਮਾਰਨ ਦੀਆਂ, ਕਦੇ ਛੋਟੀਆਂ-ਮੋਟੀਆਂ ਸ਼ਰਾਰਤਾਂ ਦੀਆਂ । ਹਰ ਵਾਰ ਉਸ ਵਿਚ ਮੈਂ ਅਜੀਬ ਜਿਹਾ ਤਣਾਉ ਮਹਿਸੂਸ ਕਰਦਾ, ਮੈਨੂੰ ਉਹ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਬੁਲਾਉਂਦਾ—'ਤੂੰ' ਤੋਂ 'ਤੁਸੀਂ' ਕਹਿਣ ਲੱਗ ਪਿਆ । ਮੈਂ ਬੜਾ ਓਪਰਾ ਓਪਰਾ ਮਹਿਸੂਸ ਕਰਦਾ । ਹਰ ਵਾਰ ਉਹ ਮੈਨੂੰ ਪਹਿਲਾਂ ਨਾਲੋਂ ਕਮਜ਼ੋਰ ਹੋਇਆ ਦਿਸਦਾ ।

ਇਹਨਾਂ ਸਾਲਾਂ ਵਿਚ ਹੀ ਉਸ ਦੇ ਨਾਂ ਨਾਲ ਲੰਗੜਾ ਜੁੜ ਗਿਆ । ਪਤਾ

ਲੱਗਿਆ, ਬਾਹਰ ਖੇਤ ਵਿਚ ਉਹ ਸਰਦਾਰ ਦੇ ਝੋਨੇ ਦੀ ਰਾਖੀ ਪਿਆ ਸੀ । ਜਦੋਂ ਸਰਦਾਰ ਦੇ ਸ਼ਰਾਬੀ ਹੋਏ ਮੁੰਡੇ ਨੇ ਟਰੈਕਟਰ ਬੈਕ ਕਰਦਿਆਂ ਟਰਾਲੀ ਉਸ ਦੀ ਲੱਤ ਤੇ ਚਾੜ੍ਹ ਦਿੱਤੀ । ਲੱਤ ਟੁੱਟਣੋਂ ਤਾਂ ਬਚ ਗਈ, ਪਰ ਪਿੰਜਣੀਆ ਦੀਆਂ ਮਾਸਪੇਸ਼ੀਆਂ ਖਿੱਚੀਆਂ ਗਈਆਂ ਤੇ ਉਹ ਲੰਗੜਾ ਕੇ ਤੁਰਨ ਲੱਗਾ ।

ਉਦੋਂ ਤੋਂ ਹੀ ਉਸ ਦਾ ਨਾਂ ਪ੍ਰੀਤੂ ਲੰਗੜਾ ਪੈ ਗਿਆ ਸੀ ।

ਫੇਰ ਪਤਾ ਲੱਗਿਆ, ਪਹਿਲੇ ਸਰਦਾਰ ਕੋਲੋਂ ਹੱਟ ਕੇ, ਉਹ ਸਰਦਾਰ ਕਿਸ਼ਨ ਸਿੰਘ ਕੋਲ ਸੀਰੀ ਜਾ ਰਲਿਆ । ਸੀਰੀ ਉਹ ਨਾਮ ਵਜੋਂ ਹੀ ਸੀ । ਉਂਜ ਉਹ ਘਰ ਦੀ ਦੇਖ ਭਾਲ ਤੇ ਖੇਤ ਵਿਚ ਟਿਊਬਵੈਲ ਤੇ ਮੋਟਰਾਂ ਦੀ ਰਾਖੀ ਹੀ ਕਰਦਾ ਸੀ । ਰੋਟੀ ਖਾ ਛੱਡਦਾ । ਰੋਟੀ-ਕਪੜਾ ਮਿਲ ਜਾਂਦਾ, ਕਿਸੇ ਤਿਥ-ਤਿਉਹਾਰ ਤੇ ਕਿਸ਼ਨ ਸਿੰਘ ਖ਼ੁਸ਼ ਹੋਇਆ ਸੌ ਪੰਜਾਹ ਰੁਪਏ ਦੇ ਦਿੰਦਾ...ਮੇਰੇ ਹਮਜਮਾਤੀ ਦੀ ਅਣਖੀ ਜ਼ਮੀਰ ਨੂੰ ਹੌਲੀ ਹੌਲੀ ਸਿਉਂਕ ਖਾ ਰਹੀ ਸੀ ।

ਪ੍ਰੀਤੂ ਉਪਰੋਂ ਦੇਖਣ ਨੂੰ ਪੂਰਾ ਸੁਖੀ ਆਦਮੀ ਦਿਸਦਾ ਸੀ । ਪਰ ਅਜਿਹੇ ਘਰ ਵਿਚੋਂ ਪ੍ਰੀਤੂ ਲੰਗੜੇ ਨੂੰ ਅਜਿਹੀ ਚੰਦਰੀ ਬੀਮਾਰੀ ਚੰਬੜ ਜਾਵੇ, ਉਹ ਦਿਨਾਂ ਮਹੀਨਿਆਂ ਵਿਚ ਹੀ ਸੁੱਕ ਕੇ ਤੀਲ੍ਹਾ ਹੋ ਜਾਵੇ, ਮੈਂ ਹੈਰਾਨ ਸਾਂ ।

ਕਲਕੱਤਿਉਂ ਹੀ ਕੁਝ ਦਿਨਾਂ ਲਈ ਆਇਆ ਸਾਂ ਜਦੋਂ ਮਾਂ ਨੇ ਕਿਹਾ—'ਵੇ ਚੰਦਰਿਆ...ਪ੍ਰੀਤੂ ਤਾਂ ਬਾਹਲਾ ਈ ਬੀਮਾਰ ਐ, ਉਹਦਾ ਪਤਾ ਤਾਂ ਲੈ ਆ...ਪਤਾ ਨੀ ਬਚਾਰਾ ਬਚੂ ਕਿ ਨਈਂ...।' ਮਾਂ ਵੀ ਪ੍ਰੀਤੂ ਦਾ ਮੇਰੇ ਜਿੰਨਾ ਹੀ ਮੋਹ ਕਰਦੀ ਸੀ ।

ਮੈਂ ਉਸੇ ਦਿਨ ਹੀ ਉਸ ਨੂੰ ਮਿਲਣ ਚਲਿਆ ਗਿਆ । ਉਸ ਦੀ ਬੁੱਢੀ ਮਾਂ ਮੈਨੂੰ ਵੇਖ ਕੇ ਹੀ ਅੱਖਾਂ ਭਰ ਆਈ...'ਅੰਦਰ ਪਿਐ'...ਉਸ ਨੇ ਭਰੇ ਗਲੇ ਨਾਲ ਆਖਿਆ—ਤੇ ਨਾਲ ਹੀ ਪੁੱਛਿਆ...'ਤੂੰ ਕਦੋਂ ਆਇਆ ਪੁੱਤ...?' ਉਸ ਦੇ ਪਿਆਰ ਦੇਣ ਲਈ ਉਠੇ ਹੱਥ ਮੈਂ ਰਾਹ ਵਿਚ ਬੋਚ ਕੇ ਕਿਹਾ—'ਅੱਜ ਹੀ ਆਇਆਂ'—ਤੇ ਅੰਦਰ ਲੰਘ ਗਿਆ ।

ਪੀਲਾ ਵਸਾਰ ਵਰਗਾ ਚਿਹਰਾ । ਅੱਖਾਂ ਅੰਦਰ ਧੱਸੀਆਂ ਹੋਈਆਂ, ਜਵਾਂ ਈ ਹੱਡੀਆਂ ਦੀ ਮੁੱਠ । ਪ੍ਰੀਤੂ ਨੇ ਮੈਨੂੰ ਵੇਖ ਕੇ ਇਧਰ ਉਧਰ ਵੇਖਿਆ, ਜਿਵੇਂ ਉਸ ਨੂੰ ਕਿਸੇ 'ਸ਼ੈਅ' ਤੋਂ ਡਰ ਲਗ ਰਿਹਾ ਹੋਵੇ ਤੇ ਉਠ ਕੇ ਬੈਠਣ ਦੀ ਕੋਸ਼ਿਸ਼ ਕਰਨ ਲੱਗਾ ।

—'ਨਾ ਨਾ !! ਪਿਆ ਰਹਿ...' ਮੈਂ ਉਸ ਦੇ ਮੋਢੇ ਫੜ ਕੇ ਨੱਪ ਦਿੱਤੇ । ਉਹ ਡਰੀਆਂ ਡਰੀਆਂ ਜਿਹੀਆਂ ਅੱਖਾਂ ਨਾਲ ਮੇਰੇ ਵਲ ਝਾਕਿਆ ਤੇ ਫਿਰ ਜਿਵੇਂ ਕੋਈ ਕਬਰਾਂ 'ਚੋਂ ਬੋਲਦਾ ਹੈ, ਭੈਭੀਤ ਜਿਹਾ, ਰਹੱਸਮਈ...'ਬਾਈ ਕਦੋਂ ਆਏ ਤੁਸੀਂ ?'

ਜਦੋਂ ਉਹ ਬੋਲਿਆ ਤਾਂ ਉਸ ਦੇ ਬੁੱਲ੍ਹਾਂ ਦੇ ਅੰਦਰਲੇ ਪਾਸਿਉਂ ਚਟਿਆਈ ਦਿੱਸੀ, ਜਿਵੇਂ ਉਸ ਵਿਚ ਰੱਤੀ ਭਰ ਵੀ ਖ਼ੂਨ ਨਾ ਹੋਵੇ ।

—'ਏਹ ਤੂੰ ਕੀ ਹਾਲ ਬਣਾ ਲਿਆ ਯਾਰ ! ਹੈਂ ? ਤਕੜਾ ਹੋ, ਤੈਨੂੰ ਕੋਈ ਬਿਮਾਰੀ ਨ੍ਹੀ, ਛਮਾਰੀ ਨ੍ਹੀ...।' ਮੈਂ ਉਸ ਨੂੰ ਹੌਂਸਲਾ ਦਿੱਤਾ ।

—'ਬਾਈ ਥੋਨੂੰ ਕੀ ਪਤੈ, ਮੇਰੇ ਅੰਦਰ ਅਫ਼ਰੇਵਾਂ ਹੋਇਆ ਪਿਐ... ਮੈਂ ਤਾਂ ਕਿਸੇ

ਕੋਲ ਗੱਲ ਵੀ ਨ੍ਹੀ ਕਰ ਸਕਦਾ—' ਉਸ ਦੇ ਚਿਹਰੇ ਤੋਂ ਉਸ ਦੀ ਬੇਬਸੀ ਝਲਕਦੀ ਸੀ।

—'ਮੇਰੇ ਕੋਲ ਵੀ ਨਹੀਂ ?' ਮੈਂ ਪੂਰੇ ਮਾਣ ਨਾਲ ਹਿੱਕ ਤੇ ਹੱਥ ਧਰ ਕੇ ਕਿਹਾ।

—'ਤੂੰ ਦੱਸ ਮੈਨੂੰ, ਕੀ ਤਕਲੀਫ਼ ਐ, ਮੈਂ ਤੇਰਾ, 'ਲਾਜ ਕਰਾਊਂ...।'

'ਬਾਈ ਤੁਸੀਂ ਤਾਂ ਪੜ੍ਹੇ ਲਿਖੇ ਐਂ...ਸਾਰੀ ਗੱਲ ਸਮਝਦੇ ਐਂ...ਥੋਨੂੰ ਪਤੈ...?' ...ਉਹ ਆਸੇ ਪਾਸੇ ਵੇਖਣ ਲੱਗ ਪਿਆ, ਜਿਵੇਂ ਕੋਈ ਜਾਣਦਾ ਨਾ ਹੋਵੇ। ਫਿਰ ਬੋਲਿਆ,

—'ਤੋਤੇ ਨੂੰ ਭੂਤ ਨੇ ਮਾਰਤਾ ਸੀ ?'

—'ਭੂਤ ਨੇ ਮਾਰਤਾ ਸੀ ?' ਮੈਂ ਹੈਰਾਨ ਹੋ ਕੇ ਪੁੱਛਿਆ। ਮੇਰੇ ਮਨ ਵਿਚ ਅਚੰਭਾ ਸੀ ਕਿ ਇਸ ਬਾਰੇ ਮੇਰਾ ਦੋਸਤ ਕੁਝ ਜਾਣਦਾ ਹੈ।

—'ਲੋਕ ਤਾਂ ਏਵੇਂ ਕਹਿੰਦੇ ਐ...।' ਉਹ ਇਕ ਡੂੰਘਾ ਜਿਹਾ ਸਾਹ ਭਰ ਕੇ ਬੋਲਿਆ...'ਪਰ ਮੈਨੂੰ ਪਤੈ, ਉਹ ਭੂਤ ਨੇ ਨ੍ਹੀ ਸੀ ਮਾਰਿਆ...'

ਉਸ ਦੇ ਚਿਹਰੇ ਤੇ ਉਤਾਵਲਾਪਣ ਜਿਹਾ ਝਲਕਣ ਲੱਗਾ, ਜਿਵੇਂ ਉਹ ਕੁਝ ਦੱਸਣ ਲਈ ਕਾਹਲਾ ਹੋਵੇ। ਉਸ ਦਾ ਸਾਹ ਤੇਜ਼ ਹੋ ਗਿਆ, ਉਹ ਅੱਧਾ ਕੁ ਉਠ ਕੇ ਬੈਠ ਗਿਆ—'ਮੈਨੂੰ ਪਤੈ ਬਾਈ...' ਉਸ ਨੇ ਇਕ ਠਰੰਮੇ ਜਿਹੇ ਨਾਲ ਕਿਹਾ—

—'ਉਹ ਮੈਨੂੰ ਆ ਕੇ ਡਰਾਉਂਦੇ ਰਹਿੰਦੇ ਐ—ਕਦੇ ਸਰਦਾਰ, ਕਦੇ ਉਹਦੇ ਬੰਦੇ...ਆਂਹਦੇ ਜੇ ਕਿਸੇ ਨੂੰ ਪਤਾ ਲੱਗ ਗਿਆ ਤੈਨੂੰ ਫਾਂਸੀ ਹੋ ਜੂ...।' ਉਹ ਪਾਗਲਾਂ ਵਾਂਗ ਇਧਰ ਉਧਰ ਝਾਕਣ ਲੱਗਾ। ਉਸ ਦੀ ਅਜਿਹੀ ਹਾਲਤ ਤੋਂ ਮੈਨੂੰ ਵੀ ਡਰ ਆਇਆ। ਡਾਕਟਰ ਆਂਹਦੇ ਹੁੰਦੇ ਨੇ ਕਮਜ਼ੋਰ ਆਦਮੀ ਨੂੰ ਉਤੇਜਿਤ ਨਹੀਂ ਹੋਣਾ ਚਾਹੀਦਾ। ਪਰ ਛੇਤੀ ਹੀ ਉਹ ਬੋਲਿਆ—'ਮੈਂ ਥੋਨੂੰ ਸਾਰੀ ਗੱਲ ਦੱਸਦੈਂ...ਪਰ ਬਾਰ ਭੇੜ ਦੀਏ...ਕਿਸੇ ਨੂੰ ਸੁਣੇ ਨਾ...।' ਮੈਂ ਉਠ ਕੇ ਦਰਵਾਜ਼ਾ ਬੰਦ ਕਰ ਦਿੱਤਾ।

ਕੁਝ ਪਲ ਉਹ ਡੂੰਘੀਆਂ ਅੱਖਾਂ ਬੰਦ ਕਰੀ ਪਿਆ ਰਿਹਾ। ਫਿਰ ਜਿਵੇਂ ਕੋਈ ਸੁੰਨੇ ਹਨੇਰੇ ਕਮਰੇ ਵਿਚੋਂ ਬੋਲਦਾ ਹੈ—ਉਹ ਹੌਲੀ ਹੌਲੀ ਬੋਲਣ ਲੱਗਾ—

..."ਮੱਘਰ ਮਹੀਨੇ ਦੇ ਅਖ਼ੀਰਲੇ ਦਿਨਾਂ ਦੀ ਗੱਲ ਐ ਬਾਈ...ਇਕ ਰਾਤ ਬੜੀ ਠੰਢ ਸੀ, ਦੋ ਦਿਨ ਪਹਿਲਾਂ ਈ ਮੀਂਹ ਤੇ ਗੜ੍ਹੇ ਪੈ ਕੇ ਹਟੇ ਸੀ...ਮੈਂ ਸਰਦਾਰ ਦੇ ਕਮਾਦ ਦੀ ਰਾਖੀ ਪਿਆ ਸੀ। ਸਰਦਾਰ ਦੀ ਹਵੇਲੀ ਵੀ ਬਾਹਰ ਖੇਤਾਂ 'ਚ ਈ ਐ। ਨਾਲ ਲਗਦੇ ਕਿੱਲਿਆਂ 'ਚ ਈ ਕਮਾਦ ਐ। ਟਿਕੀ ਰਾਤ, ਮੈਨੂੰ ਕਮਾਦ 'ਚੋਂ ਹਾਸਾ ਸੁਣਿਆ, ਫਿਰ ਬੋਰ ਛਣਕੇ ਮੈਂ ਤਾਂ ਡਰ ਗਿਆ। ਐਨੀ ਠੰਢ 'ਚ ਕੋਈ ਭੂਤ-ਪ੍ਰੇਤ ਈ ਹੋਊ। ਮੈਨੂੰ ਤਾਂ ਬਾਕੀ ਰਾਤ ਨੀਂਦ ਈ ਨਾ ਆਈ...ਭਰਾਵਾ ਪਹਿਰ ਦੇ ਤੜਕੇ ਈ ਮੈਂ ਸਰਦਾਰ ਦੇ ਸਰ੍ਹਾਣੇ ਜਾ ਖੜ੍ਹਾ।...ਮੇਰੇ ਦੰਦ ਵੱਜਣ...ਠੰਢ ਨੇ ਵੀ ਪਤਾ ਨੀ ਕੀ ਸਾਕ ਦੇਣਾ ਸੀ ਸਾਲੀ ਨੇ...। ਸਰਦਾਰ ਦਾ ਦਿੱਤਾ ਪਾਟਿਆ ਜਿਹਾ ਕੰਬਲ ਵੀ ਕਾਂਬਾ ਚੜ੍ਹਾਈ ਜਾਂਦਾ ਸੀ। ਪੈਰ ਸੁੰਨ ਹੋਏ ਪਏ ਸੀ...ਲਗਦਾ ਸੀ ਜਾਣੀ ਲੱਤਾਂ ਨਾਲ ਹੈਂ ਨ੍ਹੀ...। ਸਰਦਾਰ ਮੂੰਹ ਸਿਰ ਲਪੇਟੀ ਪਿਆ ਸੀ, ਮੈਂ ਜਾ ਕੇ ਆਖਿਆ...'ਸਰਦਾਰ ਰਾਤ ਤਾਂ ਆਪਣੇ ਕਮਾਦ 'ਚ ਭੂਤ ਸੀਗੇ...।'

ਪ੍ਰੀਤੂ ਕੁਝ ਪਲ ਚੁੱਪ ਕਰ ਗਿਆ ਤੇ ਸਾਹ ਲੈਣ ਲੱਗਾ । ਮੈਂ ਵੀ ਚੁੱਪਚਾਪ ਬੈਠਾ ਰਿਹਾ, ਮਤੇ ਉਸ ਦੀ ਇਕਸੁਰ ਹੋਈ ਬਿਰਤੀ ਵਿਚ ਕੋਈ ਰੁਕਾਵਟ ਆਣ ਪਏ ।

—'ਕਿਸ਼ਨ ਸਿਹੁੰ ਨੇ ਰੇਸ਼ਮੀ ਰਜ਼ਾਈ ਦਾ ਪੱਲਾ ਭੋਰਾ ਕੁ ਚੁੱਕਿਆ...ਜਿਵੇਂ ਮੈਂ ਜੇਠ ਲਗਦਾ ਹੋਵਾਂ'...ਪ੍ਰੀਤੂ ਫੇਰ ਬੋਲਣ ਲੱਗਾ...'ਮੇਰਾ ਸਾਲਾ ਅੰਦਰੋਂ ਈ ਬੋਲਿਆ... 'ਇਕ ਭੂਤ ਤਾਂ ਮੇਰੇ ਸਾਹਮਣੇ ਖੜੈ...।' ਮੈਨੂੰ ਗੁੱਸਾ ਤਾਂ ਬਥੇਰਾ ਆਇਆ ਢਾਂਡੀ ਦੀ ਸਹੁੰ, ਮੈਂ ਬੋਲਣ ਲੱਗਿਆ ਤਾਂ ਆਂਹਦਾ...'ਸਾਲੇ ਨੇ ਵੱਧ-ਘੱਟ ਖਾ ਲੀ ਹੋਣੀ ਐ... ਦਰਖ਼ਤਾਂ ਨੂੰ ਭੂਤ ਬਣਾਈ ਬੈਠਾ ਹੋਊ, ਐਨੀ ਠੰਢ 'ਚ ਆ ਕੇ ਮਰਨੈ ਭੂਤਾਂ ਨੇ...?' ਭਲਾ ਬਾਈ ਦਰਖ਼ਤ ਹੱਸ ਸਕਦੇ ਐ, ਆਪਣੇ ਆਂਗੂੰ ? ਤੇ ਘੁੰਗਰੂ...?' ਉਸ ਨੇ ਮੈਨੂੰ ਪੁੱਛਿਆ, ਫੇਰ ਛੇਤੀ ਹੀ ਬੋਲਿਆ—'ਨਾਲੇ ਤਾੜੀਆਂ ਵੱਜਣ, ਗਿੱਧਾ ਪਵੇ, ਮੇਰਾ ਤਾਂ ਗੁਰੂ ਮਾਰ੍ਹਾਜ ਦੀ ਸੌਂਹ ਉਸ ਰਾਤ ਮੂਤ ਈ ਨਿਕਲ ਚੱਲਿਆ ਸੀ ।...ਸਰਦਾਰ ਉਲਟਾ ਮੈਨੂੰ ਟਿੱਚ ਈ ਜਾਣੇ । ਮੈਂ ਵੀ ਉਥੋਂ ਹਿੱਲਿਆ ਨਾ । ਫੇਰ ਉਹਨੇ ਖਿਝ ਕੇ ਰਜ਼ਾਈ ਮੂੰਹ ਤੋਂ ਲਾਹੀ—ਤੇ ਬਹਿ ਗਿਆ । ਜਵਾਂ ਈ ਬੱਗੇ ਕੁੱਕੜ ਅਰਗਾ ਸਿਰ, ਮੇਰੇ ਅੱਲ ਹਰਖ ਕੇ ਝਾਕਿਆ—ਫੇਰ ਜੂੜਾ ਕਰਨ ਲੱਗ ਪਿਆ । ਮੇਰੇ ਭੋਰਾ ਭੋਰਾ ਗੱਲ ਯਾਦ ਐ ਬਾਈ, ਪਤੈ ਕੀ ਆਂਹਦਾ...?'

—'ਕੀ ਆਂਹਦਾ...?' ਮੈਂ ਵੀ ਉਸੇ ਰਉਂ ਵਿਚ ਪੁੱਛਿਆ ।

—'ਆਂਹਦਾ ਜਾਹ ਸਰਦਾਰਨੀ ਤੋਂ ਚਾਹ ਪੀ ਲਾ ਜਾ ਕੇ ਅੰਦਰ ਭੂਤ ਦਿਸਣੋਂ ਹੱਟ ਜਾਣਗੇ । ਸਾਲੇ ਨੂੰ ਠੰਢ ਲਗਦੀ ਹੋਣੀ ਐ, ਆ ਗਿਆ ਭਕਾਈ ਮਾਰਨ—।'

—ਮੈਂ ਕਹਿਣ ਤਾਂ ਲੱਗਾ ਸੀ...ਸਰਦਾਰਨੀ ਬਾਬੇ ਵਡਭਾਗ ਸਿਹੁੰ ਕੋਲ ਰਹੀ ਐ ਬਈ ਭੂਤ ਭਜਾ ਦੂ...। ਆਪਣੇ ਮਨ 'ਚ ਮੈਂ ਸਰਦਾਰ ਨੂੰ ਗਾਲ੍ਹਾਂ ਕੱਢਦਾ ਅੰਦਰ ਚਲਿਆ ਗਿਆ ।'

—ਵੇ ਤੂੰ ਕੀ ਪਾਠ ਕਰਦਾ ਔਨਾ ਲੰਙਿਆਂ—? ਸਰਦਾਰਨੀ ਨੇ ਗਰਮ ਸ਼ੌਲ ਦੀ ਬੁੱਕਲ ਠੀਕ ਕੀਤੀ ਤਾਂ ਬਾਈ ਉਹਦੇ ਝਕੂਲੀ ਆਲੇ ਕਾਂਟੇ ਦੀਵੇ ਦੀ ਲਾਟ ਆਂਗੂੰ ਲਿਸ਼ਕੇ ।...ਉਹਦੇ ਮਖ਼ੌਲ ਦਾ ਮੈਂ ਗੁੱਸਾ ਨਾ ਕੀਤਾ । ਸੱਚੀਂ ਸਰਦਾਰਨੀ ਨੂੰ ਵੇਖ ਕੇ ਠੰਢ ਘੱਟ ਲੱਗਣ ਲੱਗ ਪੀ...

ਮੈਂ ਪ੍ਰੀਤੂ ਵੱਲ ਝਾਕਿਆ । ਉਸ ਦੀਆਂ ਅੱਖਾਂ ਵਿਚ ਚਮਕ ਸੀ ਤੇ ਉਸ ਦੇ ਚਿਹਰੇ ਦੀ ਪਿਲੱਤਣ ਵਿਚ ਜ਼ਰਾ ਕੁ ਲਾਲੀ ਭਾਅ ਮਾਰਨ ਲੱਗੀ ਸੀ ।

...ਮੈਂ ਪਹਿਲਾਂ ਤੈਨੂੰ ਸਰਦਾਰਨੀ ਬਾਰੇ ਵੀ ਦੱਸ ਦਿਆਂ ।...ਬਾਈ ਇਹ ਦੂਜੇ ਵਿਆਹ ਦੀ ਵਹੁਟੀ ਐ ਸਰਦਾਰ ਦੀ । ਮਸਾਂ ਈ ਬਾਈ ਤੇਈ ਸਾਲ ਦੀ ਹੋਊਗੀ । ਪਹਿਲੀ ਤਾਂ ਪੁੱਤ ਦਾ ਹੇਰਵਾ ਲੈ ਕੇ ਈ ਪੂਰੀ ਹੋਗੀ । ਸਰਦਾਰ ਢੁੱਕਿਆ ਹੋਊ ਸੱਠਾਂ ਨੂੰ । ਜ਼ਮੀਨ ਤਾਂ ਅੱਗ ਲਾਇਆਂ ਨੀ ਮੁੱਕਦੀ । ਅੱਸੀ ਕਿੱਲੇ ਤਾਂ ਇਕ ਟੱਕ ਦੇ ਈ ਐ । ਹੋਰ ਆਸੇ ਪਾਸੇ ਬਥੇਰੀ ਬਣਾਈ ਬੈਠੈ । ਦੋ ਟਰੈਕਟਰ, ਕੰਬੈਨ, ਇਕ ਜੀਪ... ਹੁਣੇ ਜਹੇ ਇਕ ਮਰੂਤੀ ਲਿਆਇਐ...। ਅਲਾਦ ਹੋਈ ਨੀ । ਰੱਬ ਵੀ ਉਥੇ ਈ ਰੱਖਦੈ...। ਹੁਣ ਕਹਿ ਸੁਣ ਕੇ ਦੂਜਾ ਵਿਆਹ ਕਰਾ ਲਿਆ । ਉਹੋ ਜਹੇ ਭੈਣ ਦੇਣੇ ਮਾਪੇ ਆ । ਕਬਰ 'ਚ ਤਾਂ ਲੱਤਾਂ ਲਮਕਾਈ ਫਿਰਦੈ...ਕਿਸੇ ਨੂੰ ਪੁੱਛ ਦੱਸ ਲੈ ਪਰ ਕੀ

ਪਤੇ ਬਾਈ...ਕੋਈ ਅੜਿਆ ਥੁੜਿਆ ਹੋਊ...ਸੋਚਿਆ ਹੋਊ ਰੱਬ ਦੇ ਘਾਟਾ ਨ੍ਹੀ, ਜੇ ਜੜ੍ਹ ਲੱਗ-ਗੀ, ਕੁੜੀ ਤਾਂ ਐਸ਼ ਕਰੂ ਸਾਰੀ ਉਮਰ...ਧਰ ਧਰ ਭੁੱਲੂ...। ਪਰ...ਪੂਰੇ ਚਾਰ ਸਾਲ ਹੋਗੇ ਵਿਆਹ ਕਰਾਏ ਨੂੰ, ਗਹਿਣੇ ਗੂਹਣਿਆਂ ਦਾ ਭਾਰ ਤਾਂ ਬਥੇਰਾ ਚੁੱਕੀ ਫਿਰਦੀ ਐ ਸਰਦਾਰਨੀ...ਪੈਰ ਭਾਰੇ ਨ੍ਹੀ ਹੋਏ...

ਸੁਨੱਖੀ ਅੰਤਾਂ ਦੀ...ਝਾਕਿਆ ਕਿਹੜਾ ਜਾਂਦੈ ਮੂੰਹ ਵੱਲ, ਐਡਾ ਕੱਦ ਕਾਠ... ਪਹਿਲਾਂ ਪਹਿਲਾਂ ਤਾਂ ਘੁੱਟੀ ਵੱਟੀ ਜੀਹ ਰਹਿੰਦੀ ਸੀ। ਪਰ ਹੁਣ ਘਰ 'ਚ ਕਦੇ ਕਦੇ ਉਹਦਾ ਹਾਸਾ ਸੁਣਦਾ...

...ਆਥਣੇ ਸਰਦਾਰ ਦੀ ਬਾਹਰਲੀ ਬੈਠਕ ਵਿਚ ਰੋਜ਼ ਦਾਰੂ ਉਡਦੀ। ਚਾਰ ਪੰਜ ਉਹਦੇ ਯਾਰ-ਬੇਲੀ ਹੁੰਦੇ। ਬਟੇਰੇ ਭੁੰਨ ਭੁੰਨ ਖਾਂਦੇ ਐ। ਸਰਦਾਰ ਦੀ ਰੋਟੀ ਵੀ ਬੈਠਕ ਵਿਚ ਹੀ ਜਾਂਦੀ ਐ—ਤੇ ਖਾ ਪੀ ਕੇ ਉਥੇ ਹੀ ਘੁਰਾੜੇ ਮਾਰਨ ਲੱਗ ਜਾਂਦਾ ਐ...

...ਬਾਈ ਮੈਂ ਦੇਖਦਾ, ਸਰਦਾਰਨੀ ਹਵੇਲੀ ਦੇ ਬਰਾਂਡੇ ਵਿਚ ਟੂਬ-ਲੈਟ ਆਂਗੂ ਜਗਦੀ ਇਧਰ ਉਧਰ ਤੁਰੀ ਫਿਰਦੀ ਤੇ ਓਧਰ ਸਰਦਾਰ ਫ਼ਲੂਜ਼ ਹੋਏ ਬਲੱਬ ਆਂਗੂ ਬੈਠਕ 'ਚ ਨ੍ਹੇਰਾ ਕਰੀ ਪਿਆ ਰਹਿੰਦਾ।...

ਉਹ ਕੁਝ ਪਲ ਚੁੱਪ ਕਰ ਗਿਆ ਤੇ ਅੱਖਾਂ ਮੀਚੀ ਪਿਆ ਰਿਹਾ। ਜਿਵੇਂ ਸੱਚ ਮੁੱਚ ਹੀ ਉਹ ਕੋਈ ਦੁੱਖ ਅਨੁਭਵ ਕਰ ਰਿਹਾ ਹੋਵੇ।

—'ਕੋਈ ਤਕਲੀਫ਼ ਤਾਂ ਨਹੀਂ ਹੁੰਦੀ—?' ਮੈਂ ਫ਼ਿਕਰ ਨਾਲ ਪੁੱਛਿਆ।

ਉਸ ਨੇ ਸਿਰ ਮਾਰ ਕੇ ਹੀ ਦੱਸਿਆ—'ਨਹੀਂ'।

—'ਬਾਈ ਸਾਰਾ ਕੁਸ਼ ਈ ਰਲਿਆ ਮਿਲਿਆ ਜਿਆ ਪਿਐ...ਮੈਂ ਪਹਿਲਾਂ ਕੀ ਦੱਸਦਾ ਸੀ...?' ਉਹ ਅੱਖਾਂ ਮੀਚੀ ਬੋਲਿਆ।

—'ਤੂੰ ਦੱਸਦਾ ਸੀ ਚਾਹ ਪੀਣ ਗਿਆ ਸਰਦਾਰਨੀ ਕੋਲ।' ਮੈਂ ਚੇਤਾ ਕਰਾਇਆ।

—'ਹਾਂਅ।' ਉਸ ਦੇ ਬੁੱਲ੍ਹਾਂ ਤੇ ਫਿਕੀ ਜਿਹੀ ਮੁਸਕਰਾਹਟ ਆਈ—'ਤੇ ਉਹ ਆਂਹਦੀ ਸੀ—ਵੇ ਤੂੰ ਕੀ ਪਾਠ ਜਾਹ ਕਰਦਾ ਔਨੈਂ...।' 'ਹੈ ਨਾ...?' ਉਸ ਨੇ ਮੈਨੂੰ ਪੁੱਛਿਆ ਤੇ ਸਾਰੀ ਗੱਲ ਚੇਤੇ ਵਿਚ ਲਿਆ ਕੇ ਖ਼ੁਸ਼ ਹੋਇਆ। ਮੈਂ ਵੀ ਹੱਸ ਕੇ ਉਸ ਦੀ ਖ਼ੁਸ਼ੀ ਵਿਚ ਸ਼ਾਮਲ ਹੋਇਆ। ਉਹ ਪਹਿਲਾਂ ਨਾਲੋਂ ਥੋੜ੍ਹਾ ਕੁ ਹੋਰ ਟਹਿਕਰੇ 'ਚ ਹੋ ਗਿਆ।

—ਮੈਂ ਕਿਹਾ, ਆਪਣੇ ਕਮਾਦ 'ਚ ਰਾਤ ਨੂੰ ਭੂਤ ਆਉਂਦੇ ਐ ਸਰਦਾਰਨੀ।'

—ਉਸ ਨੇ ਮੈਨੂੰ ਫੇਰ ਛੇੜਿਆ, 'ਵੇ ਤੇਰੇ ਮਗਰ ਤਾਂ ਨ੍ਹੀ ਲੱਗ ਗਿਆ ਕੋਈ—?'

—ਬਾਈ ਗ਼ਰੀਬ ਆਦਮੀ ਨੂੰ ਟਿੱਚਰ ਕਰਨੀ, ਗਾਲ੍ਹਾਂ ਕੱਢਣੀਆਂ—ਸਾਡੀਆਂ ਚਾਚੀਆਂ ਤਾਈਆਂ ਨੂੰ ਵੀ ਭਰਜਾਈਆਂ ਸਮਝਣਾ—ਸਾਡੀ ਕਿਸੇ ਸੱਚੀ ਗੱਲ ਤੇ ਵੀ ਯਕੀਨ ਨਾ ਕਰਨਾ...ਏਹ 'ਵੱਡੇ ਆਦਮੀ' (ਉਸ ਨੇ ਚੱਬ ਕੇ ਕਿਹਾ) ਆਪਣਾ ਹੱਕ ਸਮਝਦੇ ਐ।...ਉਸਨੇ ਮੇਰੀ ਬਾਟੀ ਵਿਚ ਚਾਹ ਲਿਆ ਕੇ ਉਲੱਦੀ ਤਾਂ ਮੈਥੋਂ ਆਪ-ਮੁਹਾਰੇ ਉਸ ਦੇ ਮੂੰਹ ਅੱਲ ਝਾਕਿਆ ਗਿਆ...ਆਂਹਦੀ, ਐਂ ਕੀ ਮੁੱਤਰ ਮੁੱਤਰ ਝਾਕਦੈਂ...ਚਾਹ ਪੀ ਲਾ...ਓਸ ਤੜਕੇ ਸਰਦਾਰਨੀ ਪਹਿਲਾਂ ਨਾਲੋਂ ਕੁਸ਼ ਜਾਦੇ ਈ ਖਿੜੀ ਖਿੜੀ ਲਗਦੀ ਸੀ...ਅੱਗੇ ਪਿੱਛੇ ਤਾਂ ਖਿਝੀ ਰਹਿੰਦੀ ਸੀ...ਜਦੋਂ ਚਾਹ ਪਾ ਕੇ

ਮੁੜੀ ਤਾਂ ਪੈਰਾਂ 'ਚ ਪਾਈ ਚੈਨ ਦੇ ਬੋਰ ਛਣਕੇ...

...ਜਦੋਂ ਮੈਂ ਚਾਹ ਪੀ ਕੇ ਮੁੜਿਆ ਤਾਂ ਸਰਦਾਰ ਆਂਹਦਾ—ਤੋਤੇ ਨੂੰ ਕਹੀਂ, ਸ਼ਹਿਰ ਜਾਣੈ ਅੱਜ। ਜੀਪ 'ਚ ਡੀਜ਼ਲ ਪਾ ਲੇ ਡਰੰਮ 'ਚੋਂ ਕੱਢ ਕੇ...ਜੇ ਸਾਨੂੰ ਓਥੇ ਕੁਵੇਲਾ ਹੋ ਗਿਆ ਤਾਂ ਤੂੰ ਖੇਤ ਹੀ ਰਹੀਂ...। ਮੈਂ ਤਾਂ ਆਖ 'ਤਾ, ਮੈਂ ਅੱਜ ਖੇਤ ਨ੍ਹੀ ਸੌਣਾ-ਸੂਣਾ ਸਰਦਾਰਾ। ਅੱਗੋਂ ਮੇਰੇ ਗਲ ਹੀ ਪੈ ਗਿਆ...ਆਂਹਦਾ ਐਵੇਂ ਮੋਕ ਮਾਰੀ ਜਾਂਦੈ ਢੇਡ...'

ਮੈਂ ਵੀ ਕਹਿਤਾ—ਪੈ ਕੇ ਤਾਂ ਵੇਖ ਇਕ ਦਿਨ...?

ਉਹ ਸਾਲਾ ਵੱਢ ਖਾਣੇ ਕੁੱਤੇ ਆਂਗੂ ਘੁਰਕਿਆ...ਜੇ ਮੈਂ ਈ ਖੇਤ ਪੈਣੈਂ ਤਾਂ ਤੈਨੂੰ ਰੋਟੀ ਤੇ ਘਸੋਣੈ...?'

—ਚੰਗਾ ਫੇਰ, ਹੋਰ ਲੱਭ ਲਾ ਕੋਈ, ਮੈਂ ਤਾਂ ਆਵਦੇ ਘਰ ਈ ਜਾਊਂ ਜਦੋਂ ਮੈਂ ਗ਼ੁੱਸੇ ਨਾਲ ਆਖਿਆ ਤਾਂ ਜਰਕ ਗਿਆ। ਰੋਟੀ ਪਾਣੀ ਤੇ ਕੋਈ ਬੰਦਾ ਥਿਆਉਂਦੈ ਅੱਜ ਕੱਲ੍ਹ—? ਚੌਵੀ ਘੰਟਿਆਂ ਦਾ ਗ਼ੁਲਾਮ। ਸਾਲਾ ਲੇਲੇ-ਪੇਪੇ ਜਹੇ ਭਰਨ ਲੱਗ ਪਿਆ...ਮੈਂ ਅੱਜ ਚੱਲੂੰ...ਵੇਖਾਂਗੇ ਤੇਰੇ ਭੂਤ ਨੂੰ...ਆਪਣੀ ਦੁਨਾਲੀ ਬੰਦੂਕ ਮੂਹਰੇ ਨੱਚਦੇ ਵੇਖੀਂ...ਜੇ ਕੋਈ ਭੂਤਣੀ ਹੋਈ ਤਾਂ ਚਾਦਰ ਪੁਆ ਦਿਆਂਗੇ ਤੇਰੀ...।' ਮੈਂ ਭਰਾਵਾ ਥੋੜ੍ਹਾ ਕੁ ਹੌਂਸਲੇ 'ਚ ਹੋ ਗਿਆ।...

...ਦਿਨੇ ਪਿੰਡ 'ਚ ਮੈਂ ਜੀਹਨੂੰ ਵੀ ਦੱਸਿਆ—ਕੋਈ ਸੱਚ ਈ ਨਾ ਮੰਨੇਂ। ਕੋਈ ਆਖੇ ਸੁਣਿਆ ਤਾਂ ਸੀ ਵਈ ਭੂਤ ਹੁੰਦੇ ਐ...ਕੋਈ ਆਖੇ ਅੱਧੀ ਰਾਤ ਨੂੰ ਅੱਗ ਵੀ ਤੁਰੀ ਫਿਰਦੀ ਵੇਖੀ ਐ...ਕੋਈ ਆਖੇ ਚਿਮਟੇ ਆਲੇ ਸਾਧ ਨੂੰ ਬੁਲਾਓ...ਕੋਈ ਆਖੇ ਤਰਕਸ਼ੀਲ ਆਲਿਆਂ ਨੂੰ ਸੱਦੋ...ਕੋਈ ਮੈਨੂੰ ਪੁੱਛੇ...ਲੰਡਿਆ ਤੂੰ ਅੱਖੀਂ ਵੇਖਿਆ ਸੀ ਭੂਤ? ਮੈਂ ਬਥੇਰਾ ਬਾਈ ਪੁੱਠੇ-ਸਿੱਧੇ ਹੱਥ ਤੇ ਵਿੰਗਾ-ਟੇਢਾ ਮੂੰਹ ਬਣਾ ਕੇ ਲੋਕਾਂ ਨੂੰ ਦੱਸਿਆ...ਐਡੇ ਐਡੇ ਦੰਦ...ਵਾਲ ਖਿਲਰੇ ਵੇ...ਸਿਰ ਤੇ ਸਿੰਗ...ਨੰਗ ਧੜੰਗੇ...ਪੁੱਠੇ ਪੈਰ...ਗਿੱਧਾ ਪਾਉਣ, ਕਿਲਕਾਰੀਆਂ ਮਾਰਨ..., ਪਰ ਸੱਚੀਂ... ਆਪ ਮੈਂ ਕੁਝ ਨ੍ਹੀ ਸੀ ਦੇਖਿਆ, ਮੇਰਾ ਅੰਦਰਲਾ ਈ ਸਹਿਮ ਗਿਆ ਸੀ।...ਮੈਂ ਸੱਚੀਂ ਡਰਿਆ ਹੋਇਆ ਸੀ...। ਮਾਣ ਨ੍ਹੀ ਕਰਦਾ। ਆਪਣੇ ਖੇਤ ਜਾਣ ਨੂੰ, ਮੇਰੀ ਰੂਹ, ਉੱਕਾ ਈ ਨਾਬਰ ਹੋਈ ਖੜ੍ਹੀ ਸੀ। ਮੈਂ ਤਾਂ ਲੋਕਾਂ 'ਚ ਡਰ ਜਿਹਾ ਪਾ ਕੇ ਆਪਣੇ ਮਨ ਨੂੰ ਈ ਤਕੜਾ ਕਰਦਾ ਸੀ...ਫਿਰ ਅਚਾਨਕ ਪ੍ਰੀਤੂ ਨੂੰ ਕੁਝ ਯਾਦ ਆ ਗਿਆ, ਬੋਲਿਆ—ਸੱਚ ਬਾਈ...ਤੋਤੇ ਦੀ ਗੱਲ ਤਾਂ ਵਿਚੇ ਈ ਰਹਿਗੀ।'

...ਤੋਤਾ ਵੀਹ ਇੱਕੀ ਸਾਲ ਦਾ ਹੋਣੈ। ਪੂਰਾ ਗੱਭਰੂ ਛੇ ਫ਼ੁੱਟਾ ਜੁਆਨ, ਕਾਲਾ ਪੱਕਿਆ ਰੰਗ। ਸਾਡੇ ਮੁੰਡੇ ਜਾਂ ਤਾਂ ਅਮਲੀ ਬਣਾ ਦਿੰਦੇ ਐ ਕੰਮ ਕਰਾਉਣ ਆਲੇ, ਜਾਂ ਫਿਰ ਟੁੰਡੇ ਜਾਂ ਲੰਗੜੇ—ਪਰ ਬਾਈ ਉਹ ਸਹੁਰੇ ਤੇ ਪਤਾ ਨੀਂ ਕੀ ਮਰਨ-ਮਿੱਟੀ ਚੜ੍ਹੀ ਸੀ...ਤਿੰਨ ਚਾਰ ਪਿੰਡਾਂ 'ਚ ਉਹਦੀ ਕੌਡੀ ਦੀ ਧਾਂਕ ਸੀ ਜੰਮੀ ਵੀ...ਉਹਦੇ ਨਾਂ ਤੇ ਲੋਕ ਕੌਡੀ ਦੇਖਣ ਔਂਦੇ ਸੀ।

...ਭਾਰ ਚੁੱਕਣ 'ਚ ਉਹ ਪਿੰਡਾਂ ਦੇ ਮੇਲਿਆਂ 'ਚੋਂ ਕਈ ਆਰੀ ਘਿਉ ਦੇ ਪੀਪੇ ਜਿੱਤ ਕੇ ਲਿਆਇਆ ਸੀ। ਮੇਲਿਆਂ ਦੀ ਅੱਧੀ ਭੀੜ ਤਾਂ ਤੋਤੇ ਦੀ ਕੌਡੀ ਦੇਖਣ ਆਸਤੇ ਈ

ਰੁਕੀ ਰਹਿੰਦੀ ਸੀ।...ਫ਼ਨੀਅਰ ਸੀ ਬਾਈ...ਫ਼ਨੀਅਰ...ਪਿੰਡਾ ਵੀ ਕਾਲੇ ਨਾਗ ਆਂਗੂ ਲਿਸ਼ਕਦਾ...। ਸਰਦਾਰ ਨੂੰ ਬੜਾ ਮਾਣ ਸੀ ਤੋਤੇ ਤੇ ।...ਪਿਛੇ ਜਹੇ ਨੌਜਵਾਨ ਸਭਾ ਨੇ ਖੇਡ ਮੇਲਾ ਕਰਾਇਆ ਸੀ, ਆਪਣੇ ਪਿੰਡ । ਤੋਤਾ ਜਦੋਂ ਕੌਡੀ ਪੌਣ ਜਾਂਦਾ ਜਾਂ ਆਪਣੇ ਦੂਜੇ ਪਾਸੇ ਦੂਜੀ ਟੀਮ ਦੇ ਕਿਸੇ ਮੁੰਡੇ ਦਾ ਮਰੋਚਾ ਫੜਦਾ ਤਾਂ ਸਰਦਾਰ ਹਰ ਗੇੜੇ 'ਕੱਤੀ ਰੁਪਈਏ ਵੇਲ ਕਰਾਉਂਦਾ...

...ਬਾਈ ਮੈਂ ਉਹਦੀਆਂ ਕੀ ਕੀ ਸਿਫ਼ਤਾਂ ਕਰਾਂ, ਉਹ ਟਰੈਕਟਰ, ਕੰਬੈਨ...ਜੀਪ ਮਾਰੂਤੀ, ਸਾਰਾ ਕੁਝ ਚਲਾ ਲੈਂਦਾ ਸੀ...। ਸਰਦਾਰ ਦੀ ਸੱਜੀ ਬਾਂਹ ਸੀ ਉਹ । ਬਾਹਰ ਅੰਦਰ ਜਾਣਾ ਹੁੰਦਾ, ਦੁਨਾਲੀ ਤੋਤੇ ਦੇ ਮੋਢੇ ਪਾਈ ਹੁੰਦੀ, ਕਈ ਉਹਦੇ ਨਾਲ ਈਰਖਾ ਕਰਦੇ...ਆਖਦੇ, ਚੂੜ੍ਹਾ ਲਿੱਚ-ਗੜਿੱਚੀਏ...ਨਾ ਧਰਤੀ ਅਸਮਾਨ...। ਅਜਿਹੀਆਂ ਗੱਲਾਂ ਸੁਣ ਕੇ ਉਹ ਹੋਰ ਲਾਚੜਦਾ ਸੀ।...

...ਪਰ ਇਕ ਵਾਕਿਆ ਦੀ ਸਮਝ ਨ੍ਹੀ ਪਈ ਬਾਈ...ਮੈਂ ਵੀ ਸਰਦਾਰ ਦੇ ਘਰ ਹੀ ਔਂਦਾ-ਜਾਂਦਾ ਸੀ ਹਰ ਵੇਲੇ...। ਸਰਦਾਰਨੀ ਤੇ ਤੋਤੇ ਦੀ ਗਿੱਟ-ਮਿੱਟ ਕਿਵੇਂ ਹੋਈ ਸੁੲੀਟੀ ਕਿਵੇਂ ਰਲੀ ਤੋਤਾ ਤਾਂ ਪਤੰਦਰ ਸੰਗਾਊ ਈ ਬਾਹਲਾ ਸੀ, ਤੀਵੀਆਂ ਦੇ ਮਾਮਲੇ 'ਚ...ਫੇਰ ਸਰਦਾਰਨੀ ਮਰਗੀ ਹੋਊ ਕਾਲੇ ਨਾਗ ਤੇ...ਸਰਦਾਰ ਤਾਂ ਬੁੱਢੇ ਢੱਗੇ ਆਂਗੂ ਮੋਕ ਮਾਰਨ ਜੋਗਾ ਈ ਸੀ...'

ਪ੍ਰੀਤੂ ਨੇ ਲੰਮਾ ਸਾਹ ਲਿਆ, ਜਿਵੇਂ ਫੇਰ ਥੱਕ ਗਿਆ ਹੋਵੇ ਤੇ ਉਹਨੇ ਅੱਖਾਂ ਮੀਚ ਲਈਆਂ । ਮੈਂ ਚੁੱਪਚਾਪ ਉਸ ਦੇ ਚਿਹਰੇ ਦੇ ਹਾਵ-ਭਾਵ ਦੇਖਦਾ ਰਿਹਾ...।

ਉਹ ਅੱਖਾਂ ਮੀਚੀ ਹੀ ਹੌਲੀ ਹੌਲੀ ਬੋਲਿਆ...'ਦੋ ਕੁ ਮਹੀਨਿਆਂ ਦੀ ਸਰਦਾਰਨੀ ਸਾਡੇ ਨਾਲ ਖੁੱਲ੍ਹ ਕੇ ਬੋਲਣ ਲੱਗੀ ਸੀ...ਓਹੀ ਮਾਲਕਾਂ ਆਲਾ ਰੋਹਬ...ਸਰਦਾਰੀ ਦਾ ਮਾਣ ਇਕ ਦਿਨ ਪਤਾ ਨ੍ਹੀ ਪਹਿਲਾਂ ਕੀ ਗੱਲ ਹੋਊ...ਮੈਂ ਅੰਦਰ ਵੜ੍ਹਿਆ ਈ ਸੀ, ਤੋਤਾ ਤੇ ਸਰਦਾਰਨੀ ਖਿੜ ਖਿੜ ਹੱਸੀ ਜਾਣ...ਓਸ ਦਿਨ ਮੈਨੂੰ ਪਤਾ ਲੱਗਿਆ ਸਰਦਾਰਨੀ ਹੱਸਣ ਵੀ ਜਾਣਦੀ ਐ ।...ਪਹਿਲਾਂ ਤਾਂ ਉਹ ਸਾਰਾ ਦਿਨ ਮੱਥੇ ਤੇ ਤਿਊੜੀਆਂ ਪਾਈ ਰਖਦੀ ਸੀ ।...ਐਵੇਂ ਨੱਕ ਬੁੱਲ੍ਹ ਜਿਹੇ ਚੜ੍ਹੌਂਦੀ ਰਹਿੰਦੀ ਸੀ... ਸਾਡੇ 'ਚੋਂ ਉਹਨੂੰ ਸੂਗ ਆਉਂਦੀ ਸੀ...

ਪਰ ਇਹ ਤਾਂ ਅਲੋਕਾਰ ਗੱਲ ਸੀ ਬਾਈ...ਕੀ ਪਤਾ ਸੀ...ਤੋਤਾ ਐਨਾ 'ਤਾਂਹ ਚੜ੍ਹ ਜੂਗਾ...ਤੇ ਸਰਦਾਰਨੀ ਐਨੀ ਹੇਠਾਂ ਉਤਰ ਆਊਗੀ...।

ਉਹ ਦਿਨ ਤਾਂ ਬਾਈ ਮੈਂ ਕਿਵੇਂ ਨਾ ਕਿਵੇਂ ਲੋਕਾਂ 'ਚ ਝੂਠ ਤਫ਼ਾਨ ਮਾਰ ਕੇ ਟਪਾ ਲਿਆ । ਮੈਨੂੰ ਤਾਂ ਰਾਤ ਤੋਂ ਡਰ ਆਉਂਦਾ ਸੀ...ਨ੍ਹੇਰਾ ਜਾਹ ਵੇਖ ਕੇ ਮੈਨੂੰ ਕਾਂਬਾ ਛਿੜਨ ਲੱਗਾ । ਰਾਤ ਆਲੀ ਰੋਟੀ ਖਾ ਕੇ ਵੀ ਮੇਰਾ ਖੁਰਲੀ ਤੋਂ ਉਠਣ ਨੂੰ ਜੀਅ ਨਾ ਕਰੇ । ਸਰਦਾਰ ਨੇ ਆ ਕੇ ਹੁਕਮ ਚਾੜ੍ਹਤਾ...'ਮੋਟਰ ਤੇ ਚੱਲ ਵਈ...ਜੇ ਕੋਈ ਪੱਖਾ ਖੋਹਲ ਕੇ ਲੈ ਗਿਆ ਤੇਰੇ ਤਾਂ ਸਾਰੇ ਸਾਲ ਦੇ ਪੈਸੇ ਕੱਟ ਕੇ ਵੀ ਪੂਰੇ ਨ੍ਹੀ ਹੋਣੇ...ਮੈਂ ਕਿਹਾ...ਸਰਦਾਰਾ ਤੂੰ ਆਖਿਆ ਸੀ...ਮੈਂ ਚੱਲੂੰ ਅੱਜ...। ਤੈਨੂੰ ਕਿਹਾ ਤਾਂ ਸੀ ਆਉਂ...ਆਊਂਗਾ...। ਉਹ ਮੈਨੂੰ ਭੱਜ ਕੇ ਪਿਆ । ਮੈਂ ਡਰਦੇ ਡਰਦੇ ਨੇ ਕਿਹਾ... ਤੋਤੇ ਨੂੰ ਭੇਜ ਦੇ ਮੇਰੇ ਨਾਲ...'ਉਹਨੂੰ ਵੀਹ ਕੰਮ ਐ, ਸਾਲਾ ਕਰਦਾ ਕੀ ਐ...

ਉਹਦੇ ਗੁੱਸੇ ਤੋਂ ਡਰਦਾ ਮੈਂ ਉਠ ਖੜੋਤਾ। ਪਰ ਖੇਤ ਜਾਣ ਨੂੰ ਮੇਰਾ ਉੱਕਾ ਈ ਜੀਅ ਨਾ ਕਰੇ...।

...ਕਮਾਦ ਆਲੀ ਮੋਟਰ ਜਵਾਂ ਵਿਚਾਲੇ ਐ।...ਆਸੀਂ ਪਾਸੀਂ ਚਾਰ ਕਿੱਲੇ ਕਮਾਦ ਐ। ਸੰਘਣਾ ਸਾਲਾ ਐਨਾ ਬੰਦਾ ਤਾਂ ਕੀ, ਸੱਪ ਨੀ ਲੰਘਦਾ ਵਿਚੋਂ ਦੀ...। ਭਰਾਵਾਂ ਹਾੜੇ ਵੀ ਕੌਣ ਸੁਣਦੈ...ਮੈਂ ਪੈਰ ਜਹੇ ਘੜੀਸਦਾ ਖੇਤ ਵੱਲ ਤੁਰ ਗਿਆ। ਡਰਦਾ ਮੈਂ ਪਹੀ ਦੀ ਪੁਲੀ ਤੇ ਹੀ ਬੈਠਾ ਰਿਹਾ। ਕਿਸੇ ਪਾਸੇ ਮਾੜਾ ਜਿਹਾ ਖੜਾਕ ਹੁੰਦਾ, ਡਰ ਜਾਂਦਾ। ਕਈ ਆਰੀ ਆਪਣੇ ਆਪ ਨੂੰ ਗਾਲ੍ਹਾਂ ਵੀ ਕੱਢੀਆਂ...ਬੰਦਾ ਐਨਾ ਕੱਚਾ ਕੀ ਹੋਵੇ। ਪਰ ਮਨ ਅੰਦਰੋਂ ਡੋਲਿਆ ਖੜਾ ਸੀ। ਐਂ ਲੱਗੇ...ਜਿਵੇਂ ਮੇਰੇ ਆਸੀਂ ਪਾਸੀਂ ਭੂਤ ਈ ਭੂਤ ਫਿਰਦੇ...। ਜੇ ਅੱਜ ਸਰਦਾਰ ਨਾ ਆਇਆ। ਮੈਨੂੰ ਤਾਂ ਨ੍ਹੀਂ ਛੱਡਦੇ...।

...'ਨ੍ਹੇਰਾ ਹੋ ਗਿਆ, ਸਰਦਾਰ ਤਾਂ ਸੱਚੀਓਂ ਈ ਆਇਆ ਨਾ...ਠੰਡ ਬਹੁਤ ਵਧ ਗੀ ਸੀ। ਮੈਂ ਜੇਰਾ ਕਰ ਕੇ 'ਵਾਖਰੂ-ਵਾਖਰੂ' ਕਰਦਾ ਖਾਲ ਦੀ ਵੱਟੋ-ਵੱਟ ਮੋਟਰ ਵੱਲ ਤੁਰ ਪਿਆ। ਇਕ ਆਰੀ ਤਿਲਕਿਆ ਤਾ ਐਂ ਲੱਗਿਆ ਜਿਵੇਂ ਕਿਸੇ ਭੂਤ ਨੇ ਧੱਕਾ ਦਿੱਤਾ ਹੋਵੇ। ਮੇਰੀ ਲੇਰ ਨਿਕਲ ਗਈ...।' ਉਹ ਚੁੱਪ ਕਰ ਗਿਆ।

ਮੈਂ ਦੇਖਿਆ, ਪ੍ਰੀਤੂ ਦੇ ਚਿਹਰੇ ਤੇ ਹੁਣ ਵੀ ਡਰ, ਸਹਿਮ ਤੇ ਦਹਿਸ਼ਤ ਪਸਰ ਗਈ ਸੀ। ਉਹ ਮੈਨੂੰ ਪਹਿਲਾਂ ਵਾਂਗ ਹੀ ਭੈਭੀਤ ਜਿਹਾ ਤੇ ਓਪਰਾ ਓਪਰਾ ਜਾਪਣ ਲੱਗਾ। ਮਨ 'ਚ ਆਈ ਕਾਹਨੂੰ ਛੇੜਨਾ ਸੀ, ਪਤਾ ਨ੍ਹੀ ਕਿਨੀ ਤਕਲੀਫ਼ ਹੁੰਦੀ ਹੋਊ? ਪਰ ਛੇਤੀ ਹੀ ਉਹ ਬੋਲ ਪਿਆ...

...ਮੋਟਰ ਆਲੀ ਕੋਠੜੀ ਕੋਲ ਪਹੁੰਚ ਕੇ ਸਰਦਾਰ ਨੂੰ ਮੈਂ ਦੱਸ-ਪੰਦਰਾਂ ਗਾਲ੍ਹਾਂ ਕੱਢੀਆ ਤੇ ਫੇਰ ਕੋਠੜੀ ਨੂੰ ਅੰਦਰੋਂ ਕੁੰਡਾ ਮਾਰ ਕੇ ਬਹਿ ਗਿਆ...

—ਸਰਦਾਰ ਆਇਆ ਨਾ ਫੇਰ ਓਸ ਰਾਤ...? ਉਸਦੇ ਡਰ ਵਿਚ ਮੈਨੂੰ ਵੀ ਦਿਲਚਸਪੀ ਹੋਣ ਲੱਗੀ ਸੀ।

—ਦੱਸਦਾਂ।' ਉਸ ਨੇ ਹੱਥ ਦੇ ਇਸ਼ਾਰੇ ਨਾਲ ਮੈਨੂੰ ਚੁੱਪ ਰਹਿਣ ਲਈ ਕਿਹਾ। ਅੱਧਾ ਕੁ ਮਿੰਟ ਉਹ ਉਵੇਂ ਬੈਠਾ ਆਪਣਾ ਸਾਹ ਟਿਕਾਣੇ ਕਰਦਾ ਰਿਹਾ, ਫਿਰ ਬੋਲਿਆ,

—ਕਿੰਨੇ ਈ ਚਿਰ ਪਿਛੋਂ ਬੂਹਾ ਖੜਕਿਆ।...ਮੇਰੀ ਪਤਾ ਨ੍ਹੀ ਅੱਖ ਲੱਗ ਗੀ ਸੀ...ਮੈਂ ਡਰ ਗਿਆ। ਪਰ ਸਰਦਾਰ ਦੀ ਆਵਾਜ਼ ਪਛਾਣ ਕੇ ਮੈਂ ਬੂਹਾ ਖੋਹਲ 'ਤਾ। ਓਹਨੂੰ ਕਿਹਾ...ਐਨੀ ਦੇਰ ਲਾਅ 'ਤੀ? ਮੈਨੂੰ ਆਂਹਦਾ, ਤੂੰ ਤਾਂ ਤੀਵੀਆਂ ਨਾਲੋਂ ਵੀ ਗਿਆ ਗੁਜ਼ਰਿਆ ਨਿਕਲਿਆ ਸਹੁਰੀ ਦਿਆ। ਗੁੱਸਾ ਮੈਨੂੰ ਆਇਆ ਤਾਂ ਬੌਹਤ ਸੀ— ਕੱਢਦਾ ਕੀਹਦੇ ਤੇ? ਹਾਂਡੀ ਉਬਲੂ ਤਾਂ ਆਪਣੇ ਈ ਕੰਢੇ ਸਾੜੂ ਬਾਈ। ਸਰਦਾਰ ਦੀ ਕੱਲ੍ਹ ਨੂੰ ਫੇਰ ਲੋੜ ਪੈ ਸਕਦੀ ਸੀ। ਚੁੱਪ ਕਰ ਕੇ ਮੰਜਾ ਸਰਦਾਰ ਨੂੰ ਛੱਡ 'ਤਾ ਤੇ ਆਪ ਝੋਨੇ ਦੀ ਪਰਾਲੀ ਤੇ ਜਾ ਬੈਠਾ। ਸਰਦਾਰ ਨੇ ਦੁਨਾਲੀ ਸਾਹਮਣੇ ਟਿਕਾ 'ਤੀ। ਮੈਂ ਵੀ ਕੁਸ਼ ਟਹਿਕਰੇ 'ਚ ਹੋ ਗਿਆ। ਮੈਂ ਤਾਂ ਹਰਾਨ ਸੀ। ਸਰਦਾਰ ਬੜਾ...। ਮੈਨੂੰ ਆਂਹਦਾ, ਲੰਗੜਿਆ ਅੱਜ ਆਊਗਾ ਤੇਰਾ ਭੂਤ?'

—ਮੈਂ ਕੁਸ਼ ਨ੍ਹੀ ਬੋਲਿਆ। ਉਸ ਨੇ ਤਿੰਨ ਚਾਰ ਗਾਲ੍ਹਾਂ ਕੱਢੀਆਂ ਪਤਾ ਨ੍ਹੀ

ਮੈਨੂੰ...ਪਤਾ ਨੀ ਭੂਤ ਨੂੰ...ਪਤਾ ਨੀ ਠੰਢ ਨੂੰ...ਤੇ ਫੇਰ ਉਹ ਦਾਰੂ ਦੇ ਨਸ਼ੇ 'ਚ ਟਿਕ ਗਿਆ।...

—ਘੰਟੇ ਕੁ ਮਗਰੋਂ...ਕਮਾਦ 'ਚ ਹਿੱਲ-ਜੁਲ ਜੀਹ ਹੋਈ, ਜਿਵੇਂ ਕੋਈ ਗੰਨੇ ਪੱਟਦਾ ਹੋਵੇ...। ਮੇਰੇ ਤਾਂ ਫੂਸ ਉੱਡ 'ਗੇ । ਡਰਦੇ ਡਰਦੇ ਨੇ ਸਰਦਾਰ ਨੂੰ ਹਲੂਣਿਆ...'ਸਰਦਾਰ...ਭੂ...ਭੂਅ ਆ ਗੇ। ਮੈਨੂੰ ਕਾਂਬਾ ਛਿੜ ਗਿਆ।

...ਸਰਦਾਰ ਉਠ ਕੇ ਮੇਰੇ ਅੱਲ ਬੇਜਕੀਨਾ ਜਿਹਾ ਝਾਕਿਆ ਤੇ ਫਿਰ ਬੰਦੂਕ ਫੜ ਕੇ ਉਠ ਖੜਾ...। ਮਲਕੜੇ ਜੇਹਾ ਕੁੰਡਾ ਖੋਹਲ ਕੇ ਅਸੀਂ ਬਾਹਰ ਆ ਗੇ—। ਸਾਹ ਰੋਕ ਕੇ ਬਿੜਕ ਲਈ—ਕਮਾਦ ਦੇ ਪਰਲੇ ਪਾਸਿਓਂ ਫੇਰ ਹਿੱਲ ਜੁਲ ਜੀਹ ਹੋਈ। ਮੈਂ ਤਾਂ ਡਰਦਾ ਸਰਦਾਰ ਦੇ ਪਿੱਛੇ ਹੋ ਗਿਆ। ਇੱਕ ਲੱਤ ਦਾ ਆਰੀ, ਜੇ ਕੋਈ ਗੱਲ ਬਣਗੀ...ਮੈਥੋਂ ਤਾਂ ਭੱਜਿਆ ਵੀ ਨ੍ਹੀ ਜਾਣਾ...। ਮੈਨੂੰ ਐਂ ਲੱਗਿਆ ਜਿਵੇਂ ਸਰਦਾਰ ਵੀ ਜਰਕਿਆ ਖੜਾ ਸੀ। ਮੈਂ ਨ੍ਹੇਰੇ 'ਚ ਈ ਓਹਦੇ ਮੂੰਹ ਵੱਲ ਝਾਕਿਆ ਤੇ ਹੌਲੀ ਜੇਹੀ ਕਿਹਾ—ਤੂੰ ਤਾਂ ਮੰਨਦਾ ਈ ਨ੍ਹੀ ਸੀ...ਵੇਖ ਲਾ ਹੁਣ ?

...ਪਤਾ ਨ੍ਹੀ ਸਰਦਾਰ ਹੱਤਕ ਮੰਨ ਗਿਆ ਹੋਊ, ਉਹਨੇ ਲਲਕਾਰਾ ਮਾਰਿਆ—ਕਿਹੜਾ ਉਏ ਏ...?' ਕਮਾਦ 'ਚ ਐਂ ਖੜਾਕ ਹੋਇਆ, ਜਿਵੇਂ ਕੋਈ ਸਾਡੇ ਵੱਲ ਭੱਜਦਾ ਆਉਂਦਾ ਹੋਵੇ...।...ਸਰਦਾਰ ਨੇ ਬੰਦੂਕ ਤਾਣ-ਲੀ...। ਓਦੋਂ ਹੀ ਗਿੱਦੜਾਂ ਦਾ ਇਕ ਜੋੜਾ ਸਾਡੇ ਕੋਲੋਂ ਦੀ ਖਾਲ ਟੱਪ ਕੇ ਦੂਸਰੇ ਕਿੱਲੇ 'ਚ ਜਾ ਵੜਿਆ। ਸਰਦਾਰ ਨੇ ਗਾਲ੍ਹਾਂ ਦਾ ਮੀਂਹ ਵਰ੍ਹਾਤਾ—ਮੈਂ ਨਾ ਉਤਲੀ ਨਾ ਹਠਲੀ ਦੰਦੀਂ। ਬੜੀ ਨਮੋਸ਼ੀ ਹੋਈ ਸਾਲੀ...ਇਹ ਗੱਲ ਕੀ ਬਣੂਗੀ ? ਉਹ ਹਾਸਾ...ਉਹ ਘੁੰਗਰੂਆਂ ਦੀ ਵਾਜ। ਬੱਸ, ਹੋਣੀ ਹੋਣੀ ਸੀ ਹੋਗੀ..., ਸਰਦਾਰ ਗਾਲ੍ਹਾਂ ਕੱਢੀ ਗਿਆ ਤੇ ਮੈਂ ਨੀਵੀਂ ਪਾਈ ਝੱਲੀ ਗਿਆ...

...ਮੇਰੇ ਭਾਅ ਦੀ ਤਾਂ ਓਦੋਂ ਬਣੀ...ਜਦੋਂ ਸਰਦਾਰ ਮੋਢੇ ਦੁਨਾਲੀ ਲਟਕਾ ਕੇ ਆਂਹਦਾ...'ਮੈਂ ਤਾਂ ਚੱਲਿਆਂ ਘਰ ਨੂੰ...।'

—ਤੇ ਮੈਂ...?' ਸੱਚੀ ਬਾਈ ਮੇਰਾ ਲਹੂ ਪਾਣੀ ਬਣ ਗਿਆ ਸੁਣ ਕੇ।

—ਤੈਨੂੰ ਬਘਿਆੜ ਖਾਂਦੇ ਐ...ਸਾਲੀ ਜਾਤ...ਮੇਰੀ ਵੀ ਨੀਂਦ ਖ਼ਰਾਬ ਕਰ 'ਤੀ...'

—ਮੈਂ ਤਾਂ ਇਕ ਟੁੱਕ ਆਖ 'ਤਾ...ਨਾ ਸਰਦਾਰਾ ਮੈਂ ਵੀ ਨਾਲ ਈ ਚੱਲੂੰ ਤੇਰੇ।

—ਉਹ ਬੜਾ ਔਖਾ ਭਾਰਾ ਹੋਇਆ...ਆਂਹਦਾ, ਠੀਕ ਐ...ਤੇਰੇ ਨਾਲ ਵੀ ਗੱਲ ਕਰਨੀਓਂ ਈ ਪੈਣੀਐਂ ਸਵੇਰੇ...'

...ਮੈਂ ਚਿੱਤ 'ਚ ਆਖਿਆ, ਸਵੇਰ ਕੀਹਦੀ ਮਾਂ ਦੀ, ਹੁਣ ਰਾਤ ਤਾਂ ਕੱਟੀਏ, ਸਵੇਰੇ ਵੇਖੀ ਜਾਊ...। ਅਸੀਂ ਅੱਗੜ ਪਿੱਛੜ ਖਾਲ ਤੇ ਤੁਰ ਕੇ ਬਾਹਰ ਆ ਰਹੇ ਸੀ। ਪਹੀ ਦੇ ਨਾਲ ਲੱਗਦੇ ਕਮਾਦ 'ਚ ਸਰਦਾਰ ਦੀ ਹਵੇਲੀ ਦੇ ਐਨ ਪਿੱਛੇ, ਮੈਨੂੰ ਫੇਰ ਸ਼ੱਕ ਪਈ—ਮੈਂ ਸਰਦਾਰ ਨੂੰ ਬਾਹੋਂ ਫੜ ਕੇ ਰੋਕ ਲਿਆ।...ਟਿਕੀ ਰਾਤ 'ਚ ਸਾਨੂੰ ਘੁਸਰ-ਮੁਸਰ ਜੀਹ ਸੁਣੀ ਤੇ ਫੇਰ ਹਾਸਾ...,'

...ਸਰਦਾਰ ਨੇ ਫੇਰ ਲਲਕਾਰਾ ਮਾਰਿਆ। ਕਮਾਦ 'ਚ ਖੜ੍ਹ ਖੜ੍ਹ ਹੋਈ ਤੇ ਦੋ

ਕਾਲੇ ਪਰਛਾਵੇਂ ਕਮਾਦ ਵਿਚੋਂ ਨਿਕਲ ਕੇ ਪਹੀ ਵੱਲ ਭੱਜੇ...ਸਰਦਾਰ ਨੇ ਘੋੜਾ ਨੱਪ-ਤਾ।...ਪਤਾ ਨੀ ਮੇਰੀ ਲੇਰ ਨਿਕਲੀ...ਪਤਾ ਨ੍ਹੀ ਪਹੀ ਆਲੇ ਖਾਲ 'ਚ ਡਿੱਗਣ ਆਲੇ ਦੀ, ਪਤਾ ਈ ਨ੍ਹੀ ਲੱਗਿਆ।...

...ਮੈਨੂੰ ਚੇਤਾ ਐ ਬਾਈ, ਉਦੋਂ ਹੀ ਖਾਲੀ ਵਾਹਣ 'ਚੋਂ ਆਂਡਿਆਂ ਤੇ ਬੈਠੀ ਟਟੀਹਰੀ ਬੂ-ਪਾਹਰਿਆ ਕਰਦੀ ਉੱਡੀ—ਜਿਵੇਂ ਪੁੱਛਦੀ ਹੋਵੇ—ਕੀਹਨੂੰ ਮਾਰਿਆ...? ਕੀਹਨੂੰ ਮਾਰਿਆ...?

...ਦੂਜੇ ਪਰਛਾਵੇਂ ਦਾ ਸਾਨੂੰ ਪਤਾ ਈ ਨ੍ਹੀ ਲੱਗਿਆ, ਕਿਧਰ ਭੱਜ ਗਿਆ।

...ਸਰਦਾਰ ਤੇ ਮੈਂ ਹਵੇਲੀ ਆਣ ਬੜੇ। ਹੁਣ ਸਰਦਾਰ ਵੀ ਮੈਨੂੰ ਡਰਿਆ ਡਰਿਆ ਲੱਗਦਾ ਸੀ...। ਮੈਨੂੰ ਤਾਂ ਕਾਂਬੇ ਨਾਲ ਤੇਜ਼ ਬੁਖ਼ਾਰ ਚੜ੍ਹ ਗਿਆ ਤੇ ਮੈਨੂੰ ਕੋਈ ਸੁਰਤ ਨਾ ਰਹੀ...।

ਹੁਣ ਪ੍ਰੀਤੂ ਦੇ ਚਿਹਰੇ ਤੇ ਪੂਰਾ ਥਕੇਵਾਂ ਝਲਕਦਾ ਸੀ। ਮੈਂ ਚਾਹੁੰਦਾ ਸਾਂ ਉਹ ਕੁਝ ਦੇਰ ਲਈ ਆਰਾਮ ਕਰ ਲਵੇ। ਇਹ ਵੀ ਮੈਂ ਮਹਿਸੂਸ ਕਰਦਾ ਸਾਂ, ਜਿਵੇਂ ਆਪਣੇ ਮਨ ਦੀ ਭੜਾਸ ਕੱਢਣ ਲਈ ਉਹ ਹੱਦੋਂ ਵੱਧ ਉਤਾਵਲਾ ਸੀ।

ਕਮਰੇ ਦੀ ਇਕ ਨੁੱਕਰ 'ਚ ਲਟਕਦੇ ਜਾਲਿਆਂ ਵੱਲ ਉਹ ਇੱਕ ਟੱਕ ਤੱਕ ਰਿਹਾ ਸੀ, ਜਿਵੇਂ ਆਪਣੇ ਬੀਤੇ ਦੇ ਸਾਹਮਣੇ ਖੜ੍ਹਾ ਹੋਵੇ। ਉਦਾਸ ਅੱਖਾਂ ਨਾਲ ਉਹ ਮੇਰੇ ਵੱਲ ਜ਼ਰਾ ਕੁ ਝਾਕਿਆ ਤੇ ਫਿਰ ਜਾਲਿਆਂ ਭਰੀ ਨੁੱਕਰ ਵਲ ਤੱਕਣ ਲੱਗਾ।

...ਦਿਨ ਚੜ੍ਹਦੇ ਚੜ੍ਹਦੇ ਸਾਰੇ ਪਿੰਡ ਵਿਚ ਰੌਲਾ ਪੈ ਗਿਆ...ਤੋਤੇ ਦੀ ਲਾਸ਼ ਖਾਲ 'ਚ ਪਈ ਐ।...ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਹੋਈਆਂ...ਲੋਕੀਂ ਅਜੇ ਵੀ ਸੋਚਦੇ ਸੀ...ਭੂਤ ਆਪਣਾ ਕਾਰਾ ਕਰ ਗਿਆ।...ਤਕੜੇ ਦਿਨ ਚੜ੍ਹੇ ਮੈਂ ਵੀ ਹੌਲੀ ਹੌਲੀ ਉਠਿਆ...ਲੋਕ ਵਹੀਰਾਂ ਘੱਤ ਕੇ ਲਾਸ਼ ਦੇਖਣ ਆ ਰਹੇ ਸੀ। ਮੈਂ ਵੀ ਭੀੜ 'ਚ ਜਾ ਖੜਾ...। ਇਕ ਗੱਲ ਮੈਨੂੰ ਬਾਹਲਾ ਹਰਾਨ ਕਰੀ ਜਾਂਦੀ ਸੀ...ਐਨੀ ਗਈ ਰਾਤ ਤੋਤਾ ਓਥੇ ਕੀ ਲੈਣ ਗਿਆ ਸੀ—? ਮਨ 'ਚ ਸ਼ੰਕਾ ਹੋਈ—ਕਿਤੇ ਸਰਦਾਰਨੀ...? ਫੇਰ ਸੋਚਿਆ, ਉਹਨੂੰ ਕਮਾਦ 'ਚ ਆਉਣ ਦੀ ਕੀ ਲੋੜ ਸੀ...? ਹਵੇਲੀ ਦੇ ਕਮਰੇ ਥੋੜ੍ਹੇ ਨੇ...?...ਲੋਕਾਂ ਤੋਂ ਟੇਢ ਜਿਹੀ ਵੱਟ ਕੇ ਮੈਂ ਜੱਕੋ-ਤਕੀ 'ਚ ਕਮਾਦ ਅੰਦਰ ਨੂੰ ਹੋ ਲਿਆ...ਜਿਥੋਂ ਹੱਸਣ ਦੀਆਂ 'ਵਾਜਾਂ ਸੁਣੀਆਂ ਸਨ।...ਓਥੇ ਕਮਾਦ ਦੇ ਮੁੱਢਾਂ 'ਚ ਪਈ ਚੁੰਨੀ ਵੇਖ ਕੇ ਤਾਂ ਮੇਰੀਆਂ ਅੱਖਾਂ ਫੁੱਲ 'ਗੀਆਂ। ...ਮੈਂ ਤਾਂ ਤਾਪ-ਤੂਪ ਭੁੱਲ ਗਿਆ ਸੋਚਿਆ ਇਕ ਗੰਨਾ ਪੱਟ ਕੇ ਸਿਰੇ ਤੇ ਚੁੰਨੀ ਬੰਨ੍ਹਾਂ ਤੇ ਝੰਡਾ ਬਣਾ ਕੇ, ਪਿੰਡ 'ਚ ਜਲੂਸ ਕੱਢਾਂ...। ਫੇਰ ਮੈਂ 'ਰਾਦਾ ਬਦਲ ਲਿਆ, ਸੋਚਿਆ, ਸਰਦਾਰ ਤੋਂ ਇਨਾਮ ਲਵਾਂਗੇ ਤਕੜਾ...ਚੁੰਨੀ ਨੂੰ ਮੈਂ ਕੁੜਤੇ ਹੇਠਾਂ ਦੀ ਲੱਕ ਨਾਲ ਬੰਨ੍ਹ ਲਿਆ ਤੇ ਸਿੱਧਾ ਸਰਦਾਰ ਕੋਲ ਹਵੇਲੀ ਆ ਗਿਆ।...

...ਰਾਹ 'ਚ ਕਈਆਂ ਨੇ ਮੈਨੂੰ ਪੁੱਛਿਆ...। ਉਹ ਭੂਤ ਆਲੀ ਗੱਲ ਸੱਚ ਮੰਨੀਂ ਫਿਰਦੇ ਸਨ।...ਕਈਆਂ ਨੇ ਜਿਰਾਹ ਵੀ ਕੀਤੀ...ਕੋਈ ਆਖੇ...ਅਤਿਵਾਦੀਆਂ ਦਾ ਕਾਰਾ ਹੋਊ...। ਕੋਈ ਆਖੇ ਪਤਾ ਕਰੋ ਪਿੰਡ 'ਚ ਏਹਦੀ ਦੁਸ਼ਮਣੀ ਕੀਹਦੇ ਨਾਲ ਸੀ—? ਜਿੰਨੇ ਮੂੰਹ ਓਨੀਆਂ ਗੱਲਾਂ—। ਜਦੋਂ ਮੈਂ ਸਰਦਾਰ ਦੀ ਬੈਠਕ 'ਚ ਗਿਆ

ਤਾਂ ਪਤਾ ਲੱਗਿਆ, ਉਹਨੇ ਇਕ ਬੰਦਾ ਥਾਣੇ ਭੇਜਤਾ ਸੀ 'ਤਲਾਹ ਦੇਣ।...ਮੈਂ ਲੱਕ ਨਾਲੋਂ ਚੁੰਨੀ ਖੋਹਲ ਕੇ ਸਰਦਾਰ ਮੂਹਰੇ ਤਾਣ-ਤੀ...। ਆਖਿਆ...ਆਹ ਵੀ ਮਿਲੀ ਐ ਕਮਾਦ 'ਚੋਂ...ਪਛਾਣ ਲਾ...।'

...ਸਰਦਾਰ ਦੇ ਚਿਹਰੇ ਤੋਂ ਹਵਾਈਆਂ ਉੱਡਗੀਆਂ, ਪਰ ਜਦੋਂ ਈ ਭੜਕ ਪਿਆ, ਸਾਲਾ...ਆਂਹਦਾ...ਕਜਾਤੇ ਔਕਾਤ ਵੇਖੀ ਐ ਆਵਦੀ? ਵਿਚੇ ਈ ਪੀ ਜਾ ਏਸ ਗੱਲ ਨੂੰ...। ਜੇ ਧੂੰਆਂ ਵੀ ਬਾਹਰ ਕੱਢਿਆ ਤਾਂ ਸਾਰੇ ਵਿਹੜੇ ਨੂੰ ਫੂਕ ਦੂੰ...। ਦੋਵੇਂ ਫਾਂਸੀ ਚੜ੍ਹਾਂਗੇ ਕੰਜਰ ਦਿਆ...!

...'ਮੈਂ ਸੱਚੀਂ ਡਰ ਗਿਆ। ਬਾਈ, ਚੁੰਨੀ ਚੁੱਕ ਕੇ ਜਿਵੇਂ ਮੈਂ ਕੋਈ ਪਾਪ ਕਰ ਲਿਆ ਹੋਵੇ...ਓਸ ਦਿਨ ਦਾ ਮੈਂ ਮੰਜੇ ਤੋਂ ਨ੍ਹੀ ਉਠਿਆ...ਵਿਚੇ-ਵਿਚ ਝੋਰਾ ਲੱਗ ਗਿਆ ਮੈਨੂੰ...ਜੇ ਕਿਸੇ ਨੂੰ ਪਤਾ ਲੱਗ ਗਿਆ,...ਦੋਹਾਂ ਨੂੰ ਫਾਂਸੀ ਹੋ ਜੂ...।'

...ਕਿੰਨੇ ਹੀ ਦਿਨਾਂ ਪਿਛੋਂ ਸੁਣਿਆ—ਪੁਲਸ ਆਪਣੀ ਕਾਰਵਾਈ ਕਰ ਗਈ ਸੀ...। 'ਖਬਾਰ 'ਚ ਖ਼ਬਰ ਵੀ ਛਪੀ ਸੀ ਆਂਹਦੇ...ਸ਼ੱਕੀ ਹਾਲਤ 'ਚ ਲਾਸ਼ ਮਿਲੀ ਐ...ਪਛਾਣ ਹੋ ਗਈ ਐ...। ਕਾਤਲਾਂ ਦਾ ਪਤਾ ਨੀ ਲੱਗਿਆ ਅਜੇ...।' ਪ੍ਰੀਤੂ ਵਿਅੰਗਆਤਮਕ ਹਾਸਾ ਹੱਸਿਆ।

ਉਹਦੇ ਹਾਸੇ ਦਾ ਮਤਲਬ ਮੈਂ ਸਮਝਦਾ ਸਾਂ।

...ਬਾਈ, ਕਦੇ ਕਦੇ ਜੀਅ ਕਰਦੈ...ਸਰਦਾਰਨੀ ਨੂੰ ਜਾ ਕੇ ਪੁੱਛਾਂ...ਤੈਨੂੰ ਕਮਾਦ 'ਚ ਜਾਣ ਦੀ ਕੀ ਲੋੜ ਸੀ...। ਏਸੇ ਗੱਲ ਨੇ ਈ ਮੈਨੂੰ ਅੱਧਾ ਬਮਾਰ ਕੀਤੈ...ਮੈਨੂੰ ਸਮਝ ਈ ਨ੍ਹੀ ਔਂਦੀ...ਸਰਦਾਰਨੀ ਨੂੰ ਖੇਤ ਜਾਣ ਦੀ ਕੀ ਲੋੜ ਸੀ...? ਉਹ ਜਦੋਂ ਚਾਹੁੰਦੀ ਤੋਤੇ ਨੂੰ ਘਰ ਬੁਲਾ ਸਕਦੀ ਸੀ...।

ਬਾਹਰ ਕੋਈ ਖੰਘਿਆ। ਪ੍ਰੀਤੂ ਚੁੱਪ ਕਰ ਗਿਆ। ਮੈਂ ਉਠ ਕੇ ਵੇਖਿਆ ਤਾਂ ਸਰਦਾਰ ਕਿਸ਼ਨ ਸਿੰਘ ਨੂੰ ਬਾਹਰ ਖੜ੍ਹਾ ਵੇਖ ਕੇ ਹੈਰਾਨ ਹੋ ਗਿਆ।

—ਕੀ ਹਾਲ ਐ ਹੁਣ—? ਨੀਵੇਂ ਜਿਹੇ ਦਰਵਾਜ਼ੇ ਵਿਚੋਂ ਅੰਦਰ ਝਾਕ ਕੇ ਉਸ ਨੇ ਪ੍ਰੀਤੂ ਨੂੰ ਬੁਲਾਇਆ।

ਪ੍ਰੀਤੂ ਨੇ ਸਰਦਾਰ ਨੂੰ ਵੇਖ ਕੇ ਤਿਊੜੀਆਂ ਪਾਈਆਂ 'ਤੇ ਕੰਧ ਨਾਲ ਢੋਅ ਲਾ ਕੇ ਅੱਖਾਂ ਮੀਚ ਲਈਆਂ।

—ਭੂਤ ਦਾ ਪਹਿਰਾ ਛੱਡਦੈ, ਬੰਦੇ ਨੂੰ ਵੇਖ ਕੀ ਹਾਲਤ ਬਣੀ ਐ...।' ਸਰਦਾਰ ਨੇ ਤਰਸ ਜਿਹੇ ਨਾਲ ਸਿਰ ਹਿਲਾਇਆ।...

ਪ੍ਰੀਤੂ ਨੇ ਅੱਖਾਂ ਖੋਹਲੀਆਂ ਤੇ ਸਿੱਧਾ ਸਰਦਾਰ ਵੱਲ ਝਾਕਿਆ...'ਇਕ ਭੂਤ ਤਾਂ ਮੇਰੇ ਸਾਹਮਣੇ ਖੜੈ ਸਰਦਾਰਾ...।' ਉਹ ਹੌਲੀ ਪਰ ਦ੍ਰਿੜ੍ਹਤਾ ਨਾਲ ਬੋਲਿਆ।—ਉਸ ਦੀ ਜੁਰਅਤ ਤੇ ਮੈਂ ਹੈਰਾਨ ਹੋਇਆ।

—ਕਿਸੇ ਸਿਆਣੇ ਤੋਂ ਅਲਾਜ ਕਰਾਉਣਾ ਪਊਗਾ...।' ਆਖ ਕੇ ਸਰਦਾਰ ਨੀਵੀਂ ਪਾ ਗਿਆ ਤੇ ਪਿੱਠ ਮੋੜ ਕੇ ਚਲਿਆ ਗਿਆ।

ਪਰ, ਮੈਨੂੰ ਜਾਪਿਆ, ਪ੍ਰੀਤੂ ਹੁਣ ਹੌਲੀ ਹੌਲੀ ਤਕੜਾ ਹੋਣ ਲੱਗ ਪਵੇਗਾ!

# ਡੁੰਮ੍ਹ

**ਵਰਿਆਮ ਸਿੰਘ ਸੰਧੂ**

ਰਾਤੀਂ ਜਦੋਂ ਉਹਦੀ ਪਤਨੀ ਚਿੰਤੋ ਨੇ ਗੁਆਂਢੀ ਦੀਪ ਸਿੰਘ ਦੇ ਘਰੋਂ ਲਿਆਂਦੀ ਸਵੇਰ ਦੀ ਲੱਸੀ ਨਾਲ ਉੱਬਲੇ ਹੋਏ ਫਿੱਕੇ ਚੌਲ ਪਿੱਤਲ ਦੇ ਵੱਡੇ ਕੌਲ ਵਿਚ ਪਾ ਕੇ ਦਿੱਤੇ ਸਨ ਤਾਂ ਪਹਿਲੀ ਬੁਰਕੀ ਪਾਉਂਦਿਆਂ ਹੀ ਉਹਦੀ ਛਾਤੀ ਵਿਚ ਸਵੇਰ ਤੋਂ ਹੋ ਰਹੀ ਮੱਠੀ ਮੱਠੀ ਪੀੜ ਜ਼ੋਰ ਫੜ ਆਈ ਸੀ ਤੇ ਉਸ ਚੌਲਾਂ ਦਾ ਕੌਲ ਵਾਪਸ ਕਰਦਿਆਂ ਆਪਣੇ ਆਪ ਨੂੰ ਨਮੂਨੀਆ ਹੋ ਜਾਣ ਦਾ ਐਲਾਨ ਕਰ ਦਿੱਤਾ ਸੀ ਤੇ ਕਸੀਸ ਵੱਟ ਕੇ ਭੁੰਜੇ ਪਰਾਲੀ ਤੇ ਲੱਗੇ ਆਪਣੇ ਬਿਸਤਰੇ 'ਤੇ ਪੈ ਰਿਹਾ ਸੀ। ਚਿੰਤੋ ਨੇ ਚੁਲ੍ਹੇ 'ਚ ਇੱਟ ਗਰਮ ਕਰ ਕੇ ਸੇਕ ਦਿੱਤਾ। ਪਰ ਪੀੜ ਸੀ ਕਿ ਵਧਦੀ ਜਾਂਦੀ ਸੀ।...ਅੱਧਾ ਘੰਟਾ... ਘੰਟਾ...ਤੇ ਤੇਜੂ ਨੇ ਬਹੁੜੀ ਕੀਤੀ। ਹੁਣ ਉਸ ਨੂੰ ਸਾਹ ਲਿਆਂ ਵੀ ਪੀੜ ਹੁੰਦੀ ਸੀ। ਤਾਰਾ ਅਜੇ ਦੀਪ ਸਿੰਘ ਕੇ ਘਰੋਂ ਆਇਆ ਨਹੀਂ ਸੀ, ਜਿਨ੍ਹਾਂ ਨਾਲ ਉਹ ਭਿਆਲ ਰਲਿਆ ਹੋਇਆ ਸੀ। ਘਰ ਵਿਚ ਬੱਸ ਚਿੰਤੋ ਸੀ ਤੇ ਜਾਂ ਬਿਮਾਰ ਪਿਆ ਹੂੰਗਦਾ ਹੋਇਆ ਤੇਜੂ। ਚਿੰਤੋ ਕਦੀ ਇੱਟ ਗਰਮ ਕਰਨ ਬਾਹਰ ਜਾਂਦੀ ਤੇ ਕਦੀ ਸੇਕ ਦੇਣ ਅੰਦਰ ਆਉਂਦੀ ਹੋਈ, ਨਾਲੇ ਤਾਰੇ ਨੂੰ ਅਜੇ ਤਕ ਘਰ ਨਾ ਆਉਣ ਲਈ ਗਾਲ੍ਹਾਂ ਦੇ ਰਹੀ ਸੀ ਤੇ ਨਾਲੇ 'ਨਵੇਂ ਜ਼ਮਾਨਿਆਂ' ਵਿਚ 'ਨਵੀਆਂ ਹੀ ਬੀਮਾਰੀਆਂ ਦੇ ਜੰਮ ਪੈਣ ਬਾਰੇ' ਬੁੜ ਬੁੜ ਕਰ ਰਹੀ ਸੀ। ਤਾਰਾ ਆਇਆ ਤਾਂ ਚਿੰਤੋ ਇਕ ਤਰ੍ਹਾਂ ਉਸ ਦੇ ਗਲ ਹੀ ਪੈ ਗਈ।

"ਬੰਦਾ ਹੁੰਦਾ ਵੇਲੇ ਨਾਲ ਘਰ ਆਉਂਦਾ। ਉਥੇ ਕੀ ਤੈਨੂੰ ਜੂੜ ਪੈ ਗਿਆ ਸੀ ਟੁੱਟ ਪੈਣਿਆ।...ਉਹ ਨਖਾਫ਼ਣਾ ਮਰਨ ਡਿਹਾ...ਤੁਸੀਂ ਜਿਹੜੀ ਮੇਰੀ ਜਿੰਦ ਤਾਈ ਆ..." ਉਹ ਕਿੰਨਾ ਚਿਰ ਅਬਾ ਤਬਾ ਬੋਲਦੀ ਰਹੀ।

ਤਾਰਾ ਪਿਉ ਕੋਲ ਆ ਕੇ ਖੜੋ ਗਿਆ ਤੇ ਦੀਵੇ ਦੀ ਕੰਬਦੀ ਲੋਅ ਵਿਚ ਉਹਦੇ ਪੀਲੇ ਹੁੰਦੇ ਚਿਹਰੇ ਵਲ ਵੇਖਣ ਲੱਗਾ। ਚਿੰਤੋ ਬੋਲੀ ਜਾ ਰਹੀ ਸੀ।

"...ਮੈਂ ਆਹਨਾਂ...ਤੂੰ ਬੱਸ ਵੀ ਕਰੇਂਗੀ ਕਿ ਬੜ ਬੜ ਕਰ...ਈ...ਜੇਂਗੀ। ਮਾਲ ਅੰਦਰ ਕਰ ਕੇ ਈ ਆਉਂਦਾ...। ਵਢੂੰ ਵਢੂੰ ਕਰਦੀ ਆ। ਅਗਲੇ ਹਿੱਲਣ ਦੇਂਦੇ ਆ, ਜਿੰਨਾ ਚਿਰ ਕੰਮ ਨਾ ਪੂਰਾ ਲੈ ਲੈਣ...ਟੈਂ...ਟੈਂਅ...ਲਾ ਛੱਡਦੀ ਆ। ਮੈਂ ਉੱਥੇ ਰਾਹ ਪੈਂਦੀ ਵਿੰਹਦਾ ਆਇਆਂ ?" ਤਾਰਾ ਤਿੱਖੀ ਪਤਲੀ ਆਵਾਜ਼ ਵਿਚ ਬਿਜਲੀ

ਵਾਂਗ ਕੜਕਿਆ ਤੇ ਫਿਰ ਜਬ੍ਹਾੜੇ ਘੁੱਟ ਕੇ ਇਕਦਮ ਚੁੱਪ ਹੋ ਗਿਆ।

"...ਆਹ ਤੇਰਾ ਕੁਲੱਗਦਾ...ਬਮਾਰ ਹੋ ਗਿਆ...ਪੀੜ ਹੁੰਦੀ ਸੂ।"

"ਬਮਾਰ ਆ ਤੇ ਮੈਂ ਕੀ ਕਰਾਂ? ਆਹ ਤੇ...ਮੇਰੇ ਭਾ ਦਾ ਵਖ਼ਤ..." ਤੇ ਉਹ ਪੈਰ ਪਟਕਦਾ, ਹੱਥ ਵਿਚਲੀ ਪਰਾਲੀ ਭੁੰਜੇ ਸੁੱਟ, ਪਰ੍ਹੇ ਪਈ ਆਪਣੀ ਅੱਧ-ਟੁੱਟੀ ਮੰਜੀ 'ਤੇ ਲੇਟ ਗਿਆ ਤੇ ਉੱਤੇ ਲਿਆ ਖੇਸ ਮੂੰਹ 'ਤੇ ਤਾਣ ਲਿਆ।

ਕਮਰੇ ਵਿਚ ਭਿਆਨਕ ਕਿਸਮ ਦੀ ਚੁੱਪ ਵਰਤ ਗਈ। ਧੂੰ ਛੱਡਦੀ ਦੀਵੇ ਦੀ ਬੱਤੀ ਹੇਠਾਂ ਜਾ ਰਹੀ ਸੀ। ਤੇਜੂ ਪੀੜ 'ਚੋਂ ਹੂੰਗਦਾ ਬੋਲਿਆ, "ਨਾ ਕਰ ਓ ਖ਼ਸਮਾ... ਤੂੰ ਨਾ ਕਰ ਕੁਛ...ਹਾਇ!" ਤੇ ਉਸ ਚਿੰਤੋ ਕੋਲੋਂ ਪਾਣੀ ਦਾ ਗਲਾਸ ਮੰਗਿਆ।

ਅੱਧੀ ਕੁ ਰਾਤ ਨਾਲ ਤੇਜੂ ਦੀ ਮਾੜੀ ਜਿਹੀ ਅੱਖ ਲੱਗੀ ਤੇ ਫਿਰ ਤੜਕੇ ਉਸ ਫਿਰ ਚਿੰਤੋ ਤੋਂ ਪਾਣੀ ਮੰਗਿਆ। ਪਾਣੀ ਦੇ ਕੇ ਚਿੰਤੋ ਲੇਟੀ ਸੀ ਪਰ ਉਹਨੂੰ ਨੀਂਦ ਨਹੀਂ ਸੀ ਪੈ ਰਹੀ। ਅਚਾਨਕ ਤੇਜੂ ਦੂਰ ਜਾਂਦੀ ਗੱਡੀ ਵਾਂਗ ਹੌਲੀ ਹੌਲੀ ਹੂੰਗਦਾ ਚੁੱਪ ਹੋ ਗਿਆ। ਚਿੰਤੋ ਨੇ ਘਬਰਾਹਟ ਵਿਚ ਤੇਜੂ ਨੂੰ ਅਵਾਜ਼ ਦਿੱਤੀ, "ਤਾਰੇ ਦਾ ਭਾਈਆ...ਮੈਂ, ਖਿਆ ਤਾਰੇ ਦਾ ਭਾਈਆ।"

ਉਹ ਭੱਜ ਕੇ ਤੇਜੂ ਵਲ ਹੋਈ। ਹਨੇਰੇ ਵਿਚ ਉਸ ਨੂੰ ਹਿਲਾਇਆ।

"ਵੇ ਤਾਰਿਆ! ਤੇਰੇ ਭਾਈਏ ਨੂੰ ਕੁਛ ਹੋ ਗਿਆ। ਉਠ ਵੇ..."

ਤੇ ਜਦੋਂ ਉਹਨਾਂ ਮਾਂ ਪੁੱਤਾਂ ਨੇ ਦੀਵਾ ਜਗਾ ਕੇ ਵੇਖਿਆ, ਪਰਾਲੀ ਉੱਤੇ ਵਿਛੀ ਪਾਟੀ ਤਲਾਈ ਤੇ ਅੰਧੋਰਾਣੀ ਰਜ਼ਾਈ ਵਿਚੋਂ ਉਸ ਦਾ ਸਿਰ ਇਕ ਪਾਸੇ ਲੁੜ੍ਹਕਿਆ ਹੋਇਆ ਸੀ ਤੇ ਮੂੰਹ ਵਿਚੋਂ ਪਾਣੀ ਦੀ ਲਾਲ੍ਹ ਉਹਦੇ ਜਬ੍ਹਾੜੇ 'ਤੇ ਵਹਿ ਆਈ ਸੀ। ਖਿਚੜੀ ਹੋਈ ਦਾੜ੍ਹੀ ਦੇ ਵਾਲ ਉਘੜ-ਦੁਘੜੇ ਖਿੱਲਰੇ ਹੋਏ ਸਨ ਤੇ ਅੱਧ ਖੁੱਲ੍ਹੇ ਮੂੰਹ ਵਿਚ ਪਈਆਂ ਮੁੱਛਾਂ ਗਿੱਲੀਆਂ ਹੋਈਆਂ ਪਈਆਂ ਸਨ। ਸਿਰ ਉਤਲੀ ਲੀਰਾਂ ਹੋਈ ਮੈਲੀ ਪੱਗ ਲਹਿ ਕੇ ਜ਼ਮੀਨ 'ਤੇ ਪਈ ਸੀ ਤੇ ਖਿੱਲਰੀਆਂ ਜਟੂਰੀਆਂ ਵਿਚ ਪਰਾਲੀ ਦੇ ਕੱਖ ਅੜੇ ਹੋਏ ਸਨ। ਉੱਭਰੀਆਂ ਹੱਡੀਆਂ ਵਾਲੀਆਂ ਗੱਲ੍ਹਾਂ ਵਿਚ ਲੁੱਕੀਆਂ ਅੱਧ-ਮੀਟੀਆਂ ਅੱਖਾਂ ਵਿਚਲੀ ਚਿਟਿਆਈ ਮੌਤ ਦੀ ਸੱਕੀ ਭੈਣ ਲੱਗਦੀ ਸੀ ਤੇ ਨਿਰਜੋਤ ਕਾਲੇ ਡੇਲੇ ਛੱਪਰਾਂ ਹੇਠਾਂ ਛਹਿ ਕੇ ਲੁੱਕੇ ਜਾਪਦੇ ਸਨ। ਜਿਵੇਂ ਕਹਿ ਰਹੇ ਹੋਣ, "ਅਸੀਂ ਇਸ ਜੱਗ ਦੇ ਰੰਗ ਤਮਾਸ਼ੇ ਦੇਖ ਕੇ ਥੱਕ ਚੁੱਕੇ ਹਾਂ...ਰੱਜ ਚੁੱਕੇ ਹਾਂ... ਵਾਹਰ ਜੀ ਕਾ ਖ਼ਾਲਸਾ ਭਰਾਓ।"

ਚਿੰਤੋ ਨੇ ਪੱਟਾਂ ਉਤੇ ਹੱਥ ਮਾਰ ਕੇ ਉੱਚੀ ਚੀਕ ਮਾਰੀ ਤੇ 'ਸਿਰ ਦੇ ਸਾਈਂ' ਦੇ ਤੁਰ ਜਾਣ ਦਾ ਲੰਮਾ ਵੈਣ ਪਾਇਆ ਤਾਂ ਬਾਹਰ ਖੜ੍ਹਾ ਉਹਨਾਂ ਦਾ ਕਾਲਾ ਕੁੱਤਾ ਭੌਂਕਿਆ। ਗੁਆਂਢੀ ਹਜ਼ਾਰਾ ਸਿੰਘ ਕੰਧ ਟੱਪ ਕੇ ਆਇਆ। ਦੀਪ ਸਿੰਘ ਵੀ ਆਇਆ। ਦੋਵੇਂ ਰਸਮੀ ਅਫ਼ਸੋਸ ਕਰ ਕੇ, ਸਬਰ ਕਰਨ ਤੇ ਚੁੱਪ ਕਰਨ ਲਈ ਕਹਿ ਕੇ ਤੁਰ ਗਏ। ਪਿਛਲੇ ਘਰੋਂ ਫ਼ੌਜੀ ਠਾਕਰ ਸਿੰਘ ਦੀ ਮਾਂ ਕੁਝ ਚਿਰ ਚਿੰਤੋ ਕੋਲ ਬੈਠੀ। ਤੇ ਫਿਰ ਉਹ ਵੀ ਸੋਟੀ ਫੜੀ ਬਹਿਣ ਨੂੰ ਕੋਈ ਮੰਜੀ, ਤੇ ਲੈਣ ਨੂੰ ਕੋਈ ਚੰਗਾ ਕੱਪੜਾ ਨਾ ਹੋਣ ਕਰਕੇ ਠੰਢ ਤੋਂ ਡਰਦੀ ਤੁਰ ਗਈ।

ਤੇ ਹੌਲੀ ਹੌਲੀ ਦੀਵੇ ਦੀ ਮੱਧਮ ਹੁੰਦੀ ਲਾਟ ਵਾਂਗ ਚਿੰਤੋ ਦੇ ਵੈਣ ਮਿੱਟੀ ਕਿਰਦੇ

ਕੱਚੇ ਕੋਠੇ ਦੀ ਵਲਗਣ ਵਿਚ ਘੁੱਟ ਕੇ ਰਹਿ ਗਏ ।

ਕਾਫ਼ੀ ਸੂਰਜ ਚੜ੍ਹ ਆਇਆ ਸੀ ਜਦੋਂ ਕੁਝ ਆਂਢੀ-ਗੁਆਂਢੀ ਅਤੇ ਤੇਜੂ ਦੇ ਭਾਈਚਾਰੇ ਦੇ ਕੁਝ ਬੰਦੇ ਬੁੱਢੀਆਂ ਇਕੱਠੇ ਹੋਏ ਤੇ ਰਵਾਇਤਨ ਉਹਦੇ 'ਚੰਗੇਪਨ' ਤੇ 'ਅਚਾਨਕ ਮੌਤ' ਦੀਆਂ ਗੱਲਾਂ ਹੋਣ ਲੱਗੀਆਂ । ਉਹਦੇ ਹਸਮੁਖ ਸੁਭਾਅ ਤੇ ਦਿਨੋ ਦਿਨ ਸਿਰ 'ਤੇ ਆ ਚੜ੍ਹੀ ਗ਼ਰੀਬੀ ਦੀਆਂ ਕਹਾਣੀਆਂ । ਜਿਹੜੀ ਗ਼ਰੀਬੀ ਨੇ ਉਸ ਨੂੰ ਜੱਟ ਤੋਂ ਕੰਮੀ ਬਣਾ ਦਿੱਤੀ ਸੀ । ਜਿਹੜੀ ਗ਼ਰੀਬੀ ਨੇ ਉਸ ਦੀ ਸਾਰੀ ਜ਼ਮੀਨ ਵਿਕਵਾ ਦਿੱਤੀ ਸੀ । ਤੇ ਉਹਦੇ ਪੁੱਤਰ ਤਾਰੇ ਨੂੰ ਸ਼ਰੀਕਾਂ ਨਾਲ ਹਿੱਸੇ ਤੇ ਕੰਮ ਕਰਨ ਲਈ ਮਜਬੂਰ ਕਰ ਦਿੱਤਾ ਸੀ ।

ਬੰਦਾ ਤਾਂ ਉਹ ਬੜਾ ਸਿੱਧਾ ਸਾਦਾ ਸੀ । ਪਤਾ ਨਹੀਂ ਲੋਕ ਕਿਉਂ ਉਸ ਨੂੰ 'ਤੇਜੂ ਵਿੰਗੜ' ਕਹਿੰਦੇ ਸਨ । ਉਹ ਸਾਰੀ ਉਮਰ ਹੱਸਦਾ ਰਿਹਾ ਸੀ । ਦੁੱਖ ਵਿਚ ਵੀ ਤੇ ਸੁੱਖ ਵਿਚ ਵੀ । ਅਜੇ ਪਰਸੋਂ ਜਦੋਂ ਉਹਨੂੰ ਨੰਬਰਦਾਰ ਨੇ ਠੰਢ ਵਿਚ ਮੋਟਾ ਕੱਪੜਾ ਲੈਣ ਲਈ ਕਿਹਾ ਸੀ ਤਾਂ ਹੱਸ ਕੇ ਕਹਿਣ ਲੱਗਾ, "ਨੰਬਰਦਾਰਾ ! ਠੰਢ ਨੇ ਸਾਤੋਂ ਕੀ ਲੈਣਾ ? ਠੰਢ ਨਹੀਂ ਸਾਨੂੰ ਲੱਗਦੀ । ਅਸੀਂ ਠੰਢ ਨੂੰ ਲਗਦੇ ਆਂ...ਹਾ !...ਹਾ !..."

ਤੇ ਪਤਾ ਨਹੀਂ ਉਸ ਨੂੰ ਠੰਢ ਲਗ ਗਈ ਸੀ ਜਾਂ ਉਹ ਠੰਢ ਨੂੰ ਲੱਗ ਗਿਆ ਸੀ । ਵਿਹੜੇ ਵਿਚ ਟੁੱਟੀ ਮੰਜੀ 'ਤੇ ਉਹ ਆਕੜਿਆ ਪਿਆ ਸੀ ਤੇ ਤਾਰੇ ਉਤਲਾ ਮੈਲਾ ਖੇਸ ਉਹਦੇ ਸਰੀਰ 'ਤੇ ਤਾਣਿਆ ਹੋਇਆ ਸੀ । ਉੱਧਰ ਬੈਠੇ ਗਿਣਤੀ ਦੇ ਬੰਦਿਆਂ 'ਚੋਂ ਕੋਈ ਉਸ ਦੀ 'ਅਕਲ ਦੀਆਂ ਕਾਪੀਆਂ' ਵਾਲੀ ਗੱਲ ਸੁਣਾ ਰਿਹਾ ਸੀ ।

ਤੇਜੂ ਆਪਣੀ ਜ਼ਬਾਨੀ ਕਹਿੰਦਾ ਹੁੰਦਾ ਸੀ ਕਿ ਉਹ ਨਿੱਕੇ ਹੁੰਦਿਆਂ ਸਿੰਧ ਵਲ ਗਿਆ ਸੀ । ਪਤਾ ਨਹੀਂ ਗਿਆ ਵੀ ਸੀ ਕਿ ਨਹੀਂ ? ਕਿਉਂਕਿ ਉਹਦੀ ਭੂਗੋਲਿਕ ਜਾਣਕਾਰੀ ਏਨੀ ਕੁ ਹੀ ਸੀ । ਇਕ ਵਾਰ ਉਹਨੇ ਆਪਣੇ ਪਿੰਡ ਦੇ ਕਿਸੇ ਆਦਮੀ ਜਿਨ੍ਹੇ ਅੱਗੇ ਹੋਰ ਕਿਤੇ ਜ਼ਮੀਨ ਖ਼ਰੀਦ ਲਈ ਸੀ ਤੇ ਉਥੇ ਹੀ ਜਾ ਵੱਸਿਆ ਸੀ—ਨੂੰ ਪੁੱਛਿਆ ਸੀ "ਸੁਣਾ ਵੀਰ ਮੇਰਿਆ ਫਿਰ ਕਿੱਥੇ ਕੁ ਜ਼ਮੀਨ ਖ਼ਰੀਦੀ ਐ ?"

"ਭਾਊ ਤੇਜਾ ਸਿਆਂ ਮੋਗੇ ਦੇ ਨੇੜੇ ਇਕ ਪਿੰਡ ਐ । ਪੰਦਰਾਂ ਕਿੱਲੇ ਜ਼ਮੀਨ ਇਕ ਟੱਕ ਐ...ਵਿਚ ਬੰਬੀ ਲੱਗੀ । ਬੜੀ ਮੌਜ ਆ...ਤੇਰੀ ਦਯਾ ਨਾਲ ਗੁਰੂ ਦੀ ਕਿਰਪਾ ।"

ਤੇ ਤੇਜੂ ਅੱਗੋਂ ਬੋਲ ਉੱਠਿਆ ਸੀ, "ਕਿਧਰ ਯਾਰ ਮੋਗੇ ਅਲ ਜਾ ਜ਼ਮੀਨ ਲਈ ਉ । ਐਧਰ ਕਿਧਰੇ ਆਪਣੇ ਪੰਜਾਬ 'ਚ ਲੈਂਨੋ..."

ਪਰ ਫਿਰ ਵੀ ਉਹਦੀ ਗੱਲ ਤੇ ਯਕੀਨ ਕਰਨਾ ਹੀ ਪੈਂਦਾ ਸੀ ਕਿ ਉਹ ਸਿੰਧ 'ਚ ਜ਼ਰੂਰ ਗਿਆ ਹੋਵੇਗਾ । ਕਿਉਂਕਿ ਉਸ ਅਨੁਸਾਰ, ਉਹ ਉੱਧਰੋਂ 'ਅਕਲ ਦੀਆਂ ਕਾਪੀਆਂ' ਲਿਆਇਆ ਸੀ । ਖ਼ਬਰ ਨਹੀਂ ਵੀਹ...ਖ਼ਬਰ ਨਹੀਂ ਇੱਕੀ...। ਉਹ ਆਪ ਵੀ ਇਹਨਾਂ ਸਬੰਧੀ ਦੱਸਦਿਆਂ ਗਿਣਤੀ ਦਾ ਭੁਲੇਖਾ ਖਾ ਜਾਂਦਾ ਸੀ । ਪਰ ਉਹਨੂੰ ਮਾਣ ਸੀ ਕਿ ਉਹ ਸਿੰਧ 'ਚੋਂ ਜਿਹੜੀਆਂ 'ਅਕਲ ਦੀਆਂ ਕਾਪੀਆਂ' ਲੈ ਕੇ ਆਇਆ ਸੀ, ਉਹਨਾਂ ਵਿਚ ਬੜੀਆਂ ਅਕਲ ਦੀਆਂ ਗੱਲਾਂ ਸਨ, ਜਿਹੜੀਆਂ ਪੜ੍ਹ ਕੇ ਕਈਆਂ ਦੇ ਡੁੱਬਦੇ ਬੇੜੇ ਬੰਨੇ ਲਗ ਸਕਦੇ ਸਨ...ਬੰਨੇ ਲੱਗੇ ਸਨ । ਉਹ ਇਹਨਾਂ ਕਾਪੀਆਂ ਦੀ

ਮਹਾਨਤਾ ਦਾ ਕਈ ਵਾਰ ਜ਼ਿਕਰ ਕਰਦਾ ।

"ਮੈਂ ਮਾਸਟਰ ਗਿੰਦਰ ਨੂੰ ਪਹਿਲੀ ਕਾਪੀ 'ਚੋਂ ਪਹਿਲੀ ਗੱਲ ਪੜ੍ਹ ਕੇ ਆਖਿਆ ਸੀ ਮੁੰਡਿਆ ! ਪੜ੍ਹ ਜਾਹ...ਤਗੜਾ ਹੋ ਕੇ ਪੜ੍ਹ ਜਾਹ...ਜਿੰਨਾ ਪੜ੍ਹਿਆ ਜਾਂਦਾ ਈ... ਤੇਰਾ ਪਿਉ ਹੈ ਨੀ ਤੇ ਸਰੀਕਾਂ ਤਿਨੂੰ ਜੀਉਣ ਨੀ ਦੇਣਾ...ਤੇ ਵੀਰ ਮੇਰੀਆ । ਘਾਣੀ ਗੇੜੇ ਤੇ ਸਿਲਸਿਲਾ ਆਹ ਈ ਜਾ ਵੇਖ ਲਾ...ਮੇਰੇ ਆਖਣ 'ਤੇ ਉਹ ਪੜ੍ਹ ਗਿਆ ਈ ਤੇ ਮਾਸਟਰ ਲੱਗ ਗਿਆ ਈ । ਜ਼ਨਾਨੀ ਵੀ ਮਾਸਟਰਾਨੀ ਮਾਂਜ ਲੀ ਉ...ਜਾਹ ਸੁੱਖ ਦੀ ਰੋਟੀ ਖਾਂਦਾ ਈ..."

ਤੇ ਮਧਰੇ ਧੜ ਉੱਤੇ ਨਿੱਕੀ ਜਿਹੀ ਧੌਣ ਨਾਲ ਜੁੜਿਆ ਉਹਦਾ ਸਿਰ ਇਕ ਵਾਰ ਮਾਣ ਨਾਲ ਝੂਮਦਾ ਤੇ ਉਹਦੀਆਂ ਨਿੱਕੀਆਂ ਅੱਖਾਂ ਖ਼ੁਸ਼ੀ ਵਿਚ ਲਿਸ਼ਕ ਉਠਦੀਆਂ । ਉਹਨੂੰ ਲੱਗਦਾ, ਉਹਦੇ ਕੋਲ ਅਕਲ ਦੀਆਂ ਕਾਪੀਆਂ ਦਾ ਖ਼ਜ਼ਾਨਾ ਸੀ । ਉਹ ਬੜਾ ਅਮੀਰ ਸੀ ਤੇ ਹੋਰ ਜਿਵੇਂ ਉਹਦੇ 'ਤੇ ਰਸ਼ਕ ਕਰਦੇ ਹੋਣ । ਉਹਦੀਆਂ ਕਾਪੀਆਂ ਉਹਦੇ ਕਹਿਣ ਅਨੁਸਾਰ ਹਾਰੀ ਸਾਰੀ ਨਹੀਂ ਸੀ ਪੜ੍ਹ ਸਕਦਾ । ਇਹ ਤਾਂ ਸਿਰਫ਼ ਉਹ ਆਪ ਹੀ ਪੜ੍ਹ ਸਕਦਾ ਸੀ ਤੇ ਉਹ ਵੀ ਮਾੜੀਆਂ ਮੋਟੀਆਂ ਹੀ । ਇਹ ਕਾਪੀਆਂ ਉਸ ਨੂੰ ਬਕੌਲ ਉਸ ਦੇ ਕਿਸੇ ਸਾਧ ਕੋਲੋਂ ਮਿਲੀਆਂ ਸਨ ਤੇ ਉਹਨੇ ਇਹਨੂੰ ਪੜ੍ਹਨਾ ਵੀ ਸਿਖਾਇਆ ਸੀ । ਪਰ ਉਹਦੀ ਕਿਸਮਤ ਮਾੜੀ ਸੀ ਕਿ ਉਹ ਚੰਗੀ ਤਰ੍ਹਾਂ ਉਦੋਂ ਦਿਲ ਲਾ ਕੇ ਨਾ ਪੜ੍ਹਿਆ, ਨਹੀਂ ਤਾਂ ਪੌਂ ਬਾਰ੍ਹਾਂ ਹੋ ਜਾਂਦੀਆਂ । ਫਿਰ ਵੀ ਉਹਨੇ ਇਹਨਾਂ ਕਾਪੀਆਂ 'ਚੋਂ ਪੜ੍ਹ ਕੇ ਕਿਸੇ ਨੂੰ ਨੌਕਰ ਹੋ ਜਾਣ ਦੀ ਸਲਾਹ ਦਿੱਤੀ ਤੇ ਉਹ ਨੌਕਰ ਹੋ ਗਿਆ ਸੀ । ਕਿਸੇ ਨੂੰ ਜ਼ਮੀਨ ਖ਼ਰੀਦਣ ਲਈ ਕਿਹਾ ਸੀ ਤੇ ਉਹਦਾ ਕੰਮ ਨੇਪਰੇ ਚੜ੍ਹ ਗਿਆ ਸੀ । ਕਿਸੇ ਨੂੰ ਪੰਚ ਸਰਪੰਚ ਖਲੋਣ ਵਾਸਤੇ ਕਿਹਾ ਸੀ ਤੇ ਉਹ ਕਾਮਯਾਬ ਹੋ ਗਿਆ ਸੀ ।

ਪਰ ਇਹ ਕਾਪੀਆਂ ਦਾ ਜਾਦੂ ਪਤਾ ਨਹੀਂ ਉਹਦੇ ਘਰ 'ਤੇ ਕਿਉਂ ਨਹੀਂ ਸੀ ਚੱਲਿਆ । ਜਦੋਂ ਅਜੇ ਤਾਰਾ ਨਿੱਕਾ ਜਿਹਾ ਸੀ ਤਾਂ ਉਹ ਤਾਰੇ ਬਾਰੇ ਪਰ੍ਹੇ ਵਿਚ ਬੈਠਾ ਗੱਲਾਂ ਕਰਦਾ । ਉਹ ਮਹਿਲ ਉਸਾਰਦਾ ਤੇ ਲੋਕ ਹੱਸ ਕੇ ਜਿਵੇਂ ਉਹਦੀਆਂ ਰੇਤ ਦੀਆਂ ਕੰਧਾਂ ਨੂੰ ਠੁੱਡੇ ਮਾਰਦੇ ਰਹਿੰਦੇ ।

"ਮੈਂ ਆਹਨਾਂ ਮੈਂ ਤਾਰੇ ਨੂੰ ਵੱਡਾ ਭਲਵਾਨ ਬਣਾਵਾਂ । ਮੇਰੀ ਮਨਸ਼ਾ ਕੰਜਰ ਨੂੰ ਪੰਜ ਦਸ ਪੀਪੇ ਘਿਉ ਦੇ ਖਵਾਵਾਂ...ਕੁੜੀ ਯ੍ਹਾਵਾ ਕਿੱਕਰ ਸੂੰਹ ਬਣਾ ਦਿਆਂ ਇਕ ਵਾਰ ।...ਫਿਰ ਮੈਂ ਆਹਨਾਂ ਕੰਜਰ ਨੇ ਕਿਸੇ ਦੀ ਲੱਤ ਬਾਂਹ ਤੋੜ ਦੇਣੀ ਆਂ...ਵੀਰ ਮੇਰਿਆ ! ਘਾਣੀ ਗੇੜ ਤੇ ਸਿਲਸਿਲਾ ਆਹ ਈ ਜਿਸ ਕਰ ਕੇ ਮੈਂ ਇਹਨੂੰ ਭਲਵਾਨ ਨਹੀਂ ਬਣਾਉਂਦਾ ।"

ਤੇ ਫਿਰ ਉਹ ਦੂਜਾ ਮਹੱਲ ਉਸਾਰਦਾ ।

"...ਕਦੀ ਮੈਂ ਸੋਚਦਾਂ ਇਹਨੂੰ ਬਦਮਾਸ਼ ਬਣਾਵਾਂ...ਵੱਡਾ ਬਦਮਾਸ਼ ਜੱਗੇ ਡਾਕੂ ਅਰਗਾ । ਫਿਰ ਮੈਂ ਆਹਨਾਂ ਇਹਨੇ ਕਿਸੇ ਦਾ ਕਤਲ ਕਰ ਦੇਣਾ ਏ, ਪਿਛੋਂ ਮੈਂ ਵਖ਼ਤ ਨੂੰ ਫੜਿਆ ਰਹੂੰ...ਵੀਰ ਮੇਰਿਆ ! ਘਾਣੀ ਗੇੜ ਤੇ ਸਿਲਸਿਲਾ ਆਹ ਈ...।"

ਤੇ ਫਿਰ ਉਹ ਇਕ ਹੋਰ ਮੋੜ ਮੁੜਦਾ ।

"ਕਦੀ ਮੇਰੀ ਸਲਾਹ ਬਣਦੀ ਆ ਪਈ ਤਾਰੇ ਨੂੰ ਪੜ੍ਹਾ ਦਿਆਂ। ਦੱਬ ਕੇ ਪੜ੍ਹਾ ਦਿਆਂ। ਕੱਠੀਆਂ ਵੀਹ ਤੀਹ ਜਮੈਤਾਂ। ਭਾਵੇਂ ਜ਼ਮੀਨ ਵਿਕ ਜੇ।...ਇਹਨੂੰ ਤਕੜਾ ਅਪਸਰ ਬਣਾ ਦਿਆਂ। ਵੱਡਾ ਤਕੜਾ ਅਪਸਰ...ਪਰ ਫਿਰ ਮੈਂ ਆਹਨਾਂ ਜੇ ਇਹ ਅਪਸਰ ਬਣ ਗਿਆ ਤਾਂ ਮੈਨੂੰ ਸ਼ਪਾਰਸ਼ਾਂ ਆਲਿਆਂ ਨ੍ਹੀ ਛੱਡਣਾ। ਅਖੇ; ਤੇਜਾ ਸਿਊਂ ਆ ਜ਼ਰਾ ਸਰਦਾਰ ਤਾਰਾ ਸੂੰਹ ਗੌਚਰਾ ਕੰਮ ਸੀ...ਵੀਰ ਮੇਰਿਆ! ਘਾਣੀ ਗੇੜ ਤੇ ਸਿਲਸਿਲ ਆਹ ਈ..." ਤੇ ਉਹ ਖਿੜ ਖਿੜਾ ਕੇ ਉੱਚੀ ਉੱਚੀ ਹੱਸ ਉਠਦਾ। ਪਤਾ ਨਹੀਂ ਪਰ੍ਹੇ ਵਾਲਿਆਂ 'ਤੇ ਪਤਾ ਨਹੀਂ ਆਪਣੇ ਆਪ ਉੱਤੇ।

ਉਹਦੀਆਂ ਕਾਪੀਆਂ ਪੜ੍ਹ ਕੇ ਦੱਸੀਆਂ ਗੱਲਾਂ 'ਤੇ ਅਮਲ ਕਰਕੇ ਕਈ ਤਰ ਗਏ ਸਨ। ਪਰ ਤਾਰਾ ਤਾਰੇ ਦਾ ਤਾਰਾ ਹੀ ਰਿਹਾ ਸੀ। ਮੱਧਰਾ ਕੱਦ, ਨਿੱਕੀਆਂ ਲੱਤਾਂ ਵਾਲਾ, ਪਤਲੇ ਮੂੰਹ 'ਤੇ ਤੋਤੇ ਵਰਗੇ ਨੱਕ ਵਾਲਾ। ਤੇ ਉਹ ਪਿਉ ਨਾਲ ਹੀ ਘਰ ਦੀ ਚਾਰ ਕਿੱਲੇ ਜ਼ਮੀਨ 'ਤੇ ਛੋਟੀ ਉਮਰੇ ਹੀ ਸੰਢਿਆਂ ਪਿੱਛੇ ਹਲ ਨੂੰ ਸੰਭਾਲੀ ਤੁਰ ਪਿਆ ਸੀ। ਜੇ ਕਦੀ ਕੋਈ ਉਹਦੀ ਹੋਰਨਾਂ ਨੂੰ 'ਤਾਰਨ' ਦੀ ਗੱਲ ਕਰਦਾ ਹੋਇਆ, ਉਨ੍ਹਾਂ ਦੀ ਤੰਗੀ ਤੇ ਤਾਰੇ ਦੇ ਨਾ ਪੜ੍ਹ ਸਕਣ ਤੇ ਨਾ 'ਤਰ ਸਕਣ' ਬਾਰੇ ਕਹਿੰਦਾ ਤਾਂ ਤੇਜੂ ਪਹਿਲਾਂ ਹੀ ਹੱਸ ਪੈਂਦਾ ਤੇ ਫਿਰ ਸੰਢੇ ਦੇ ਪਿੰਡੇ 'ਤੇ ਪਰਾਣੀ ਮਾਰ ਕੇ ਇਕ ਵਾਰ ਚੁੱਪ ਕਰ ਜਾਂਦਾ ਤੇ ਫਿਰ ਗੰਭੀਰ ਸੁਰ ਵਿਚ ਬੋਲਦਾ।

"...ਵੀਰ ਮੇਰਿਆ ਤੂੰ ਸਿਆਣਾ ਏਂ...ਤਰਿਆ ਤਾਂ ਪਾਣੀ 'ਚ ਈ ਜਾਂਦਾ ਏ ਨਾ।...ਜੇ ਕੋਈ ਪਾਣੀ 'ਚ ਡਿੱਗੇ ਤੇ ਕੋਈ ਤਰੇ ਵੀ। ਤੇ ਜੇ ਕੋਈ ਡਿੱਗੇ ਈ ਗਲ ਗਲ ਚਿੱਕੜ 'ਚ...? ਹੈਂਅ...ਘਾਣੀ ਗੇੜ ਤੇ ਸਿਲਸਿਲਾ ਆਹ ਈ...।"

ਤੇ ਦੀਪ ਸਿੰਘ ਨੇ ਜਦੋਂ ਤਾਰੇ ਨੂੰ ਆਵਾਜ਼ ਦਿੱਤੀ ਤਾਂ ਉਹ ਪਰਿਓਂ ਇੰਜ ਹੌਲੀ ਹੌਲੀ ਤੁਰਦਾ ਆਇਆ ਜਿਵੇਂ ਸੱਚੀ ਉਹਦੀਆਂ ਲੱਤਾਂ ਡੂੰਘੇ ਚਿੱਕੜ ਵਿਚ ਖੁੱਭੀਆਂ ਹੋਣ ਤੇ ਉਹ ਧੂਹ ਧੂਹ ਕੇ ਲੱਤਾਂ ਨੂੰ ਚਿੱਕੜ ਵਿਚੋਂ ਕੱਢ ਰਿਹਾ ਹੋਵੇ।

"ਮੈਂ ਖਿਆ ਬਾਲਣ ਬੂਲਣ ਦਾ ਕੀ ਬੰਦੋਬਸਤ ਆ...?"

"ਬਾਲਣ?" ਤਾਰਾ ਚੌਂਕਿਆ, "ਬਾਲਣ ਤਾਂ ਘਰ ਕੋਈ ਨ੍ਹੀਂ।" ਉਹਦੀ ਮੈਲੀ ਗੁਲਾਬੀ ਪੱਗ ਉਹਦੇ ਮੱਥੇ 'ਤੇ ਸਰਕ ਆਈ ਸੀ।

"ਸੋਹਣਿਆ, ਘਰ ਨ੍ਹੀਂ ਤਾਂ ਪ੍ਰਬੰਧ ਤਾਂ ਕੋਈ ਕਰਨਾ ਪਊ..." ਕੋਈ ਹੋਰ ਚਿੱਟ ਕੱਪੜੀਆ ਬੋਲਿਆ। ਉਹਦੀ ਆਵਾਜ਼ ਵਿਚ ਤਾਰੇ ਦੇ 'ਮੂਰਖਤਾ ਭਰੇ ਜੁਆਬ' ਪ੍ਰਤੀ ਹਿਰਖ ਸੀ।

ਤਾਰਾ ਕੁਝ ਨਹੀਂ ਬੋਲਿਆ ਸਗੋਂ ਵਿਹੜੇ ਵਿਚਲੀ ਨਿੰਮ ਵੱਲ ਟਿਕ ਟਿਕੀ ਲਗਾ ਕੇ ਵੇਖਣ ਲੱਗਾ ਜਿਹਦੇ ਪੀਲੇ ਪੱਤੇ ਇਕ ਇਕ ਕਰਕੇ ਝੜ ਰਹੇ ਸਨ ਤੇ ਧਰਤੀ ਨੂੰ ਕੱਜੀ ਜਾ ਰਹੇ ਸਨ।

"ਖੱਫਣ ਵੀ ਲੈਣਾ ਪਊ" ਉਸ ਮਨ ਹੀ ਮਨ ਸੋਚਿਆ ਤੇ ਫਿਰ ਜ਼ਨਾਨੀਆਂ 'ਚ ਬੈਠੀ ਆਪਣੀ ਮਾਂ ਨੂੰ ਉਠਾ ਕੇ ਉਹ ਇਕ ਪਾਸੇ ਲੈ ਗਿਆ।

"ਆਹੋ...ਹੁਣ ਫਿਰ...? ਮੈਂ ਵੀ ਇਹੋ ਸੋਚਦੀ ਸਾਂ..." ਚਿੰਤੋ ਵੀ ਅੱਗੋਂ ਸਵਾਲ ਬਣੀ ਪਈ ਸੀ। ਮੈਲੇ ਲੀੜੇ ਨਾਲ ਅੱਖਾਂ ਪੂੰਝ ਕੇ ਉਹ ਬੋਲੀ, "ਖ਼ਬਰੇ

ਚੰਦਰੇ ਨੂੰ ਪਹਿਲਾਂ ਹੀ ਪਤਾ ਸੀ...ਛੇ ਮਹੀਨੇ ਹੋਏ ਇਕ ਕੁੜਤਾ ਸਵਾ ਕੇ ਰਖਿਆ ਸੂ ਅਖੇ...ਹੌਲੀ ਹੌਲੀ ਤਿੰਨੇ ਲੀੜੇ ਮਰਨੇ ਦੇ ਬਣਾ ਲਾਂ..." ਤੇ ਉਹ ਫਿਰ ਫਿੱਸ ਪਈ, "ਤੇੜ ਦੀ ਚਾਦਰ ਤੇ ਉੱਤੇ ਲਈ ਕੱਪੜਾ ਤਾਂ ਵੀ ਲੈਣਾ ਈ ਪਊ..." ਫਿਰ ਉਸ ਨੇ ਜਿਵੇਂ ਸੁਝਾ ਦਿੱਤਾ, "ਦੀਪ ਸੂੰ ਨੂੰ ਪੁੱਛ ਵੇਖ...ਤੇਰੇ ਹਿੱਸੇ 'ਚੋਂ ਕੱਟ ਲੂ..."

"ਹੂੰਅ..." ਤਾਰਾ ਟੁੱਟੇ ਛਿੱਡਰ ਦੀ ਨੋਕ ਨਾਲ ਧਰਤੀ ਖੁਰਚਣ ਲੱਗਾ। "ਪੁੱਛ ਵਿਹਨਾਂ...ਉਸਦੇ ਤਾਂ ਕਣਕ ਦੇ ਈ ਅੱਗੇ ਬੜੇ ਹੋ ਗਏ ਆ..." ਤੇ ਉਹ ਮੂੰਹ 'ਚ ਪੈਂਦੀਆਂ ਮੁੱਛਾਂ ਟੁੱਕਣ ਲੱਗਾ।

"ਸਰਦਾਰ ਗੁਰਬਚਨ ਸੂੰਹ ਨੂੰ ਪੁੱਛ ਫਿਰ...।"

"ਆਹ ਗੁਰਬਚਨ ਸੂੰਹ...ਉਨ੍ਹਾਂ ਨੂੰ ਸਾਡੀ ਕੀ ਪੀੜ ਆ...ਉਹ ਦੇਣ ਡਹੇ ਆ ਪੈਸੇ ਤਿਨੂੰ...ਲੋਕਾਂ ਤੋਂ ਲੈ ਲੈ ਨਾ ਰੱਜਣ..." ਉਹ ਬੁੜਬੁੜਾਉਂਦਾ ਤੁਰ ਪਿਆ। ਦੀਪ ਸਿੰਘ ਨੂੰ ਆਖਣ 'ਤੇ ਉਹ ਘਰ ਪਈ ਲੱਕੜ ਦੇਣ ਨੂੰ ਤਾਂ ਮੰਨ ਗਿਆ ਪਰ ਪੈਸਿਆਂ ਵਲੋਂ ਉਹਦਾ ਵੀ ਹੱਥ ਤੰਗ ਸੀ।

ਬੈਠੇ ਆਦਮੀਆਂ ਨੇ ਵੇਖਿਆ, ਬੂਹੇ 'ਚੋਂ ਸਰਦਾਰ ਗੁਰਬਚਨ ਸਿੰਘ ਦਾ ਪਿਤਾ ਸਰਦਾਰ ਨਾਜ਼ਰ ਸਿੰਘ ਖੁੱਲ੍ਹਾ ਪੈਂਟ ਕੋਟ ਪਾਈ, ਹੱਥ ਵਿਚ ਖੂੰਡੀ ਫੜੀ, ਲੰਮੇ ਭਾਰੇ ਸਰੀਰ ਨਾਲ ਹਾਥੀ ਵਾਂਗ ਝੂਲਦਾ ਆ ਰਿਹਾ ਸੀ। ਉਹ ਕਈ ਚਿਰ ਦਾ ਫ਼ੌਜ ਵਿਚੋਂ ਕਪਤਾਨ ਰਿਟਾਇਰ ਹੋ ਕੇ ਆਇਆ ਸੀ। ਆਉਂਦਾ ਹੀ ਫ਼ੌਜੀਆਂ ਵਾਲੇ ਲਹਿਜੇ 'ਚ ਬੋਲਿਆ, "ਓ ਬਈ ਮੈਂ ਸੁਣਿਆ ਤੇਜੂ ਦੀ ਮੌਤ ਹੋ ਗਈ। ਬਹੁਤ ਬੁਰਾ ਹੋਇਆ। ਬਹੁਤ ਬੁਰਾ ਹੋਇਆ।"

"ਹਾਂ ਜੀ...ਹਾਂ ਜੀ" ਬੈਠੇ ਪੰਜ ਸੱਤ ਬੰਦਿਆਂ 'ਚੋਂ ਦੋ ਚਾਰ ਉਹਦੇ ਸਤਿਕਾਰ ਵਜੋਂ ਉਠ ਕੇ ਖੜੇ ਗਏ। ਆਖ਼ਰ ਉਹ ਪਿੰਡ ਦੇ ਸਰਪੰਚ ਦਾ ਪਿਓ ਸੀ। ਜੱਦੀ ਪੁਸ਼ਤੀ ਸਰਦਾਰੀ ਘਰਾਣੇ 'ਚੋਂ ਸੀ। ਉਨ੍ਹਾਂ ਤਾਰੇ ਨੂੰ ਸਰਦਾਰ ਹੁਰਾਂ ਦੇ ਬੈਠਣ ਲਈ ਕੁਰਸੀ ਜਾਂ ਮੰਜਾ ਲਿਆਉਣ ਲਈ ਕਿਹਾ। ਉਹ ਸਮਝਦੇ ਸਨ ਕਿ ਪੈਂਟ ਕੋਟ ਨਾਲ ਜ਼ਮੀਨ 'ਤੇ ਤਾਂ ਉਂਜ ਹੀ ਬੈਠਣਾ ਔਖਾ ਸੀ ਤੇ ਸਰਦਾਰ ਹੋਣ ਕਰ ਕੇ ਉਂਜ ਵੀ ਜਚਦਾ ਨਹੀਂ ਸੀ।

"ਰਹਿਣ ਦੇ ਬਈ...ਰਹਿਣ ਦੇ ਬਈ...ਮੈਂ ਛੇਤੀ ਜਾ ਰਿਹਾਂ...ਮੈਂ ਬਚਨ ਨਾਲ ਸ਼ਹਿਰ ਜਾ ਰਿਹਾਂ।...ਉਹ ਤਿਆਰ ਹੁੰਦਾ ਸੀ...ਮੈਂ ਕਿਹਾ ਉੱਨਾ ਚਿਰ ਗੋਡਾ ਨਿਵਾ ਆਵਾਂ।" ਉਹ ਤਾਰੇ ਨੂੰ ਇਸ਼ਾਰਾ ਕਰਦਾ ਬੋਲੀ ਗਿਆ। ਤਾਰਾ ਅਹਿੱਲ ਖੜੋਤਾ ਸੀ!

ਕਪਤਾਨ ਖੜੋਤਾ ਹੀ ਖੂੰਡੀ ਹਿਲਾਉਂਦਾ ਕਹਿਣ ਲੱਗਾ, "ਬਾਤ ਇਹ ਹੈ ਉਸ ਨੂੰ ਠੰਡ ਲੱਗੀ। ਉਹ ਗਰਮ ਕੱਪੜਾ ਤਾਂ ਪਹਿਨਤਾ ਨਹੀਂ ਸੀ। ਉਪਰ ਸੇ ਇਹ ਔਰਤ ਉਸ ਨੂੰ ਨਮੂਨੀਏਂ ਤੇ ਠੰਢਾ ਪਾਣੀ ਪਿਲਾਂਦੀ ਰਹੀ। ਅੱਗ 'ਤੇ ਤੇਲ ਪਾਣ ਮਾਫਕ। ਉਸ ਨੇ ਬਚਨਾ ਕਿਆ ਸੀ?" ਉਸ ਇਕ ਪਲ ਲਈ ਸਭਨਾਂ ਚਿਹਰਿਆਂ ਵੱਲ ਨਜ਼ਰ ਮਾਰੀ ਤੇ ਫਿਰ ਕਿੱਲੀ ਦੱਬ ਦਿੱਤੀ, "ਇਹਨਾਂ ਨੂੰ ਚਾਹੀਦਾ ਸੀ ਰਾਤ ਹੀ ਡਾਕਟਰ ਬੁਲਾਂਦੇ, ਉਹਦਾਂ ਇਲਾਜ ਕਰਾਂਦੇ। ਬਚਨ ਰਾਤੀਂ ਘਰ ਸੀ ਉਸ ਨੂੰ ਸੱਦਦੇ। ਉਹ

ਜੀਪ ਤੇ ਹਸਪਤਾਲ ਲੈ ਜਾਂਦਾ । ਹੁਣ ਮੇਰੇ ਵੱਲ ਦੇਖੋ...ਮੈਂ ਤੇ ਤੇਜਾ ਸਿੰਘ ਹਾਣੀ ਸੀ...ਮੈਂ ਬਚਿਆ ਈ ਤਾਂ ਹਾਂ...ਮਹੀਨੇ ਦੋ ਮਹੀਨੇ ਬਾਦ ਮੈਡੀਕਲ ਚੈਕ-ਅੱਪ ਕਰਾਉਂਦਾ ਰਹਿੰਦਾ...ਪਰ ਸਾਡੇ ਇਹ ਅਨਪੜ੍ਹ ਲੋਕ...ਇਹੋ ਤਾਂ ਇਹਨਾਂ 'ਚ ਕਮੀ ਹੈ ।"

ਸਾਰੇ ਚੁੱਪ ਸਨ ਤੇ ਉਸ ਦੇ ਕਹੇ ਨੂੰ 'ਸਤਿ' ਕਰ ਕੇ ਸੁਣ ਰਹੇ ਸਨ ।

"ਆਹ ਨਜ਼ਦੀਕ ਦੋ ਮੀਲ 'ਤੇ ਹੈਲਥ ਸੈਂਟਰ ਸੀ । ਸਰਕਾਰ ਸਾਡੇ ਲੋਗਾਂ ਲਈ ਬੜਾ ਕੁਝ ਕਰ ਰਹੀ ਹੈ । ਪਰ ਅਸੀਂ ਮੂਰਖ ਹਾਂ ਜੋ ਫ਼ਾਇਦਾ ਨਹੀਂ ਉਠਾਂਦੇ", ਉਸ ਨੇ ਬੱਝੀ ਹੋਈ ਚਿੱਟੀ ਦਾੜ੍ਹੀ ਨੂੰ ਖੱਬੇ ਹੱਥ ਨਾਲ ਪਲੋਸਿਆ, "...ਖੈਰ...ਬਈ ਜੋ ਹੋਆ...ਅੱਛਾ ਨਹੀਂ ਹੋਆ..." ਤੇ ਉਹ ਹੌਲੀ ਹੌਲੀ ਤੇਜੂ ਦੀ ਮੰਜੀ ਵੱਲ ਵਧਿਆ ਤੇ ਕੱਪੜਾ ਉਤਾਰ ਕੇ ਇਕ ਪਲ ਲਈ ਉਹਦਾ ਮੂੰਹ ਵੇਖਿਆ ਤੇ ਫਿਰ ਖੂੰਡੀ ਹਿਲਾਉਂਦਾ ਬੋਲਿਆ, "ਚੰਗਾ...ਮੈਂ ਚੱਲਦਾਂ...ਬਚਨ ਸ਼ਹਿਰ ਜਾ ਰਿਹਾ । ਉੱਥੇ ਕੋਈ ਵਜ਼ੀਰ ਆ ਰਿਹਾ ।...ਐਂਤਕੀ ਪਿੰਡ ਮੰਡੀ ਖੁਲ੍ਹਾਣ ਲਈ ਕੋਸ਼ਿਸ਼ ਕਰ ਰਿਹੈ ਨਾ...ਵੇਖੋ ਜੇ ਕੰਮ ਬਣ ਗਿਆ ਤਾਂ ਇਲਾਕੇ ਦੀ ਸੁਣੀ ਜਾਊ । ਬਚਨ ਦੀ ਸਲਾਹ ਹੈ ਆੜ੍ਹਤ ਖੋਲ੍ਹ ਕੇ ਮੁੰਡੇ ਨੂੰ ਉਸ 'ਤੇ ਬਠਾ ਦਏ । ਉਹਦਾ ਮੁੰਡਾ ਪੜ੍ਹਨ ਵਾਲਾ ਨਹੀਂ ਨਿਕਲਿਆ... ਨਲਾਇਕ ਨਿਕਲਿਆ ਸੂਅਰ ਕਾ ਬੱਚਾ...ਉੱਲੂ ਕਾ ਪੱਠਾ...।" ਸਾਰਾ ਕੁਝ ਕਹਿ ਕੇ ਉਹ ਬੈਠੇ ਆਦਮੀਆਂ ਦੇ ਚਿਹਰਿਆਂ ਵਲ ਤੱਕਣ ਲੱਗਾ । ਜਿਵੇਂ ਆਪਣੀਆਂ ਗੱਲਾਂ ਦਾ ਪ੍ਰਤੀਕਰਮ ਉਡੀਕ ਰਿਹਾ ਹੋਵੇ । ਇਹ ਉਸ ਦੀ ਆਦਤ ਹੀ ਸੀ ਕਿ ਉਹ ਕਿਸੇ ਦੀ ਘੱਟ ਹੀ ਸੁਣਦਾ ਸੀ ਅਤੇ ਆਪਣੀ ਨਿਰੰਤਰ ਸੁਣਾਈ ਜਾਂਦਾ ਸੀ । ਬੈਠਿਆਂ ਵਿਚੋਂ ਇਕ ਦੋ ਨੇ ਕਪਤਾਨ ਤੇ ਉਹਦੇ ਲੜਕੇ ਗੁਰਬਚਨ ਸਿੰਘ ਦੀ ਤਾਰੀਫ਼ ਕੀਤੀ । ਜਿਸ ਦਾ ਭਾਵ ਕੁਝ ਇਸ ਤਰ੍ਹਾਂ ਸੀ ਕਿ ਉਹ ਦੋਵੇਂ ਤਾਂ ਪਿੰਡ ਦੀਆਂ ਬਾਹਵਾਂ ਸਨ...ਇਲਾਕੇ ਦੇ ਥੰਮ੍ਹ ਸਨ । ਗੁਰਬਚਨ ਸਿੰਘ ਤਾਂ ਅੱਜ ਦੀ ਸਿਆਸਤ ਵਿਚ ਸਿਰ ਉੱਚਾ ਕੱਢਦਾ ਆ ਰਿਹਾ ਸੀ । ਉਹਦੇ ਕਰ ਕੇ ਇਲਾਕੇ ਦੀ ਸੁਣੀ ਜਾ ਰਹੀ ਸੀ । ਇਹੋ ਜਿਹੇ ਨੇਕ ਪੁੱਤ ਕਿਤੇ ਮਾਵਾਂ ਰੋਜ਼ ਰੋਜ਼ ਜੰਮਦੀਆਂ ਸਨ । ਹਰ ਇਕ ਨਾਲ ਬਣਾ ਕੇ ਰੱਖਣ ਵਾਲਾ... ਅਗਲੀਆਂ ਚੋਣਾਂ ਵਿਚ ਉਹਨੂੰ ਇਲਾਕੇ 'ਚੋਂ ਖਲ੍ਹਿਆਰਨਾ ਚਾਹੀਦਾ ਹੈ, ਆਦਿ ਆਦਿ...।

ਤੇ ਇਹਨਾਂ ਗੱਲਾਂ ਦੀ ਭੀੜ ਵਿਚ ਜਿਵੇਂ ਤੇਜੂ ਦੀ ਮੌਤ ਦੀ ਗੱਲ ਗੁਆਚ ਗਈ ਸੀ । ਇੰਜ ਲੱਗਦਾ ਸੀ ਜਿਵੇਂ ਆਪਣੇ ਆਪ ਨੂੰ ਇਸ ਤਰ੍ਹਾਂ ਅਣਗੌਲਿਆ ਵੇਖ ਕੇ ਉੱਠ ਖੜੋਵੇਗਾ ਤੇ ਦੱਸੇਗਾ ਕਿ ਜਿਹੜੇ ਸਰਦਾਰ ਤੇ ਉਹਦੇ ਮੁੰਡੇ ਅੱਗੇ ਸਾਰੇ 'ਯਈਂ ਯਈਂ' ਕਰ ਰਹੇ ਸਨ, ਇਹਨਾਂ ਨੂੰ ਵੀ ਉਹਨੇ ਹੀ ਅਕਲ ਦੀ ਕਾਪੀ ਪੜ੍ਹ ਕੇ ਸੁਣਾਈ ਸੀ ਤੇ ਅੱਜ ਦੇ ਜ਼ਮਾਨੇ 'ਚ ਤੁਰਨ ਦੀ ਜਾਚ ਦੱਸੀ ਸੀ । ਉਹ ਕਪਤਾਨ ਦੀ ਉਹ ਗੱਲ ਦੁਹਰਾਏਗਾ ਜਿਹੜੀ ਕਪਤਾਨ ਨੇ ਆਜ਼ਾਦੀ ਤੋਂ ਪਿਛੋਂ ਜਦੋਂ ਪਹਿਲੀ ਵਾਰ ਵੋਟਾਂ ਪਈਆਂ ਸਨ ਤਾਂ ਕੀਤੀ ਸੀ । ਇਹ ਗੱਲ ਤੇਜੂ ਨੇ ਅਨੇਕਾਂ ਵਾਰ ਕੀਤੀ ਸੀ ।

ਤੇਜੂ ਸਿੰਘ ਹੋਰਨਾਂ ਨਾਲ ਪਿੰਡ ਦੇ ਸਕੂਲ ਵਿਚ ਵੋਟ ਪਾਉਣ ਲਈ ਕਤਾਰ ਵਿਚ ਖੜੋਤਾ ਸੀ ਕਿ ਕਪਤਾਨ ਆਪਣੀ ਖੂੰਡੀ 'ਤੇ ਭਾਰ ਪਾਈ ਝੂਲਦਾ ਆਇਆ ਤੇ ਕਤਾਰ

ਚੀਰ ਕੇ ਅੱਗੇ ਨਿਕਲ ਗਿਆ। ਅੰਦਰੋਂ ਵੋਟਾਂ ਪੁਆ ਰਹੇ ਮਾਸਟਰਾਂ ਨੂੰ ਸੰਬੋਧਤ ਹੋਇਆ, "ਅੰਦਰ ਮਾਸਟਰ ਹੰਸ ਰਾਜ ਹੈ ?"

"ਹਾਂ ਜੀ, ਕਰੋ ਹੁਕਮ।"

"ਦੇਖੋ ਮੇਰੀ ਵੋਟ ਬਣੀ ਹੈ ?"

"ਜੀ ਬਣੀ ਹੈ।"

"ਮੇਰਾ ਨਾਂ ਕਿਵੇਂ ਲਿਖਿਆ ਹੈ ?"

ਦਰਅਸਲ ਉਸ ਨੂੰ ਸਰਕਾਰ 'ਤੇ ਗੁੱਸਾ ਸੀ ਜਿਸ ਨੇ ਜਣੇ ਖਣੇ ਨੂੰ ਵੋਟ ਪਾਉਣ ਦਾ ਹੱਕ ਦੇ ਦਿੱਤਾ ਸੀ। ਕਦੀ ਉਸ ਇਕੱਲੇ ਦੀ ਹੀ ਸਾਰੇ ਪਿੰਡ 'ਚੋਂ ਵੋਟ ਹੁੰਦੀ ਸੀ ਤੇ ਹੁਣ...

ਮਾਸਟਰ ਹੰਸ ਰਾਜ ਨੇ ਵੋਟਾਂ ਵਾਲੀ ਸੂਚੀ 'ਚੋਂ ਉਸ ਦਾ ਨਾਮ ਪੜ੍ਹਿਆ, "ਨਾਜ਼ਰ ਸਿੰਘ ਵਲਦ ਜਾਗੀਰ ਸਿੰਘ।"

ਕਪਤਾਨ ਨਾਜ਼ਰ ਸਿੰਘ ਨੇ ਮੋਢੇ ਝੂਣੇ, "ਸਰਦਾਰ ਨਾਜ਼ਰ ਸਿੰਘ ਨਹੀਂ ਲਿਖਿਆ ?"

"ਨਹੀਂ ਜੀ।"

"ਕਪਤਾਨ ਨਾਜ਼ਰ ਸਿੰਘ ਨਹੀਂ ਲਿਖਿਆ ?"

"ਨਹੀਂ ਜੀ ?"

ਤੇ ਇਕ ਮਿੰਟ ਲਈ ਹੈਰਾਨ ਪਰੇਸ਼ਾਨ ਹੋਇਆ ਕਪਤਾਨ ਨਾਜ਼ਰ ਸਿੰਘ ਖਲੋਤਾ ਰਿਹਾ। ਫਿਰ ਉਸ ਨੇ ਵੋਟਰਾਂ ਦੀ ਕਤਾਰ ਵਲ ਨਜ਼ਰ ਭਰ ਕੇ ਤੱਕਿਆ ਜਿਵੇਂ ਕੋਈ ਕੀੜਿਆਂ ਕਾਢਿਆਂ ਵੱਲ ਵੇਖ ਰਿਹਾ ਹੋਵੇ।

"ਮੇਰੇ ਤੋਂ ਪਹਿਲਾਂ ਕੀਹਦੀ ਵੋਟ ਹੈ ?"

"ਤੇਜਾ ਸਿੰਘ ਵਲਦ ਮੀਹਾਂ ਸਿੰਘ।"

"ਹੂੰ ਤੇਜੂ, ਤੇਜਾ ਸਿੰਘ ਤੇ ਕਪਤਾਨ ਨਾਜ਼ਰ ਸਿੰਘ ਨਿਰ੍ਹਾ ਨਾਜ਼ਰ ਸਿੰਘ...? ਸਰਦਾਰ ਬਹਾਦਰ ਨਾਜ਼ਰ ਸਿੰਘ...ਨਿਰਾ ਨਾਜ਼ਰ ਸਿੰਘ... ਮੈਂ ਵੋਟ ਪੋਲ ਨਹੀਂ ਕਰਾਂਗਾ" ਤੇ ਉਹ ਕਈਆਂ ਦੇ ਕਹਿੰਦਿਆਂ ਵੀ ਖੂੰਡੀ ਹਿਲਾਉਂਦਾ, ਦੰਦੀਆਂ ਕਰੀਚਦਾ ਬਿਨਾਂ ਵੋਟ ਪਾਏ ਤੁਰ ਗਿਆ ਸੀ।

ਤੇਜੂ ਜਦੋਂ ਵੀ ਕਪਤਾਨ ਦੀ ਇਹ ਗੱਲ ਸੁਣਾਉਂਦਾ ਨਾਲ ਇਹ ਵੀ ਦੱਸਦਾ ਕਿ ਇਹ ਉਹੋ ਹੀ ਸੀ ਜਿਸ ਨੇ ਪਿੱਛੋਂ 'ਕਪਤਾਨਾਂ ਦੇ ਟੱਬਰ' ਨੂੰ 'ਸਿਆਸਤੀ' ਬਣਨ ਲਈ ਆਖਿਆ ਸੀ। ਤੇ ਉਹਨਾਂ ਨੂੰ ਤਸੱਲੀ ਦਵਾਈ ਸੀ ਕਿ ਉਸ ਦਾ ਨਾਂ ਸਿਰਫ਼ ਕਾਗਜ਼ਾਂ ਵਿਚ ਹੀ ਤੇਜਾ ਸਿੰਘ ਹੋਇਆ ਸੀ, ਉਂਜ ਉਹ ਤੇਜੂ ਹੀ ਸੀ। ਤੇ ਉਨ੍ਹਾਂ ਦੇ ਨਾਂ ਨਾਲੋਂ ਸਰਦਾਰ ਸਿਰਫ਼ ਕਾਗਜ਼ਾਂ ਵਿਚੋਂ ਹੀ ਲੱਥਾ ਸੀ ਤੇ ਉਂਝ ਉਹ ਸਰਦਾਰ ਹੀ ਸਨ।... ਪਰ ਕਿਉਂਕਿ ਨਵੇਂ ਜ਼ਮਾਨੇ ਆ ਗਏ ਸਨ ਤੇ ਇਹਨਾਂ ਵਿਚ ਨਵੀਆਂ 'ਘੁੰਤਰਾਂ' ਸਿਖ ਕੇ ਹੀ ਚੱਲਿਆ ਜਾ ਸਕਦਾ ਸੀ। ਭਾਵੇਂ ਲੋਕ ਆਖਦੇ ਸਨ ਕਿ ਇਹ ਸਮੇਂ ਦੀਆਂ ਗੱਲਾਂ ਸਨ ਤੇ ਪੈਸੇ ਦੀ ਸਰਦਾਰੀ ਸਦਾ ਪੈਸੇ ਦੀ ਸਰਦਾਰੀ ਹੀ ਹੁੰਦੀ ਹੈ। ਉਹ

ਸਰਦਾਰੀ ਕਾਇਮ ਰਹਿਣੀ ਹੀ ਸੀ । ਪਰ ਤੇਜੂ ਕਹਿੰਦਾ ਸੀ ਕਿ ਜੇ ਉਹ ਨਾ ਸਮਝਾ-ਉਂਦਾ ਤਾਂ ਕਪਤਾਨਾਂ ਨੇ ਜ਼ਮਾਨੇ ਨਾਲੋਂ ਪਛੜ ਜਾਣਾ ਸੀ । ਵਿਚਾਰਾ ਤੇਜੂ ! ਜਿਸ ਦਾ ਖ਼ਿਆਲ ਸੀ ਉਸ ਨੇ ਸਰਦਾਰਾਂ ਦੀ ਸਰਦਾਰੀ ਕਾਇਮ ਰੱਖੀ ਸੀ । ਲੋਕ ਕਹਿੰਦੇ ਸਨ ਉਹਨਾਂ ਵੋਟਾਂ ਪਾ ਕੇ ਸਰਦਾਰਾਂ ਨੂੰ ਸਰਦਾਰ ਬਣਾਈ ਰਖਿਆ ਸੀ ਤੇ ਸਰਦਾਰ ਸਨ ਜੋ ਕੋਠੀ ਵਿਚ ਬੈਠੇ ਵਿਸਕੀ ਦਾ ਪੈੱਗ ਡੀਕ ਕੇ ਮੁੱਛਾਂ 'ਤੇ ਤਾਅ ਦੇ ਕੇ ਕਹਿੰਦੇ ਸਨ, 'ਸਾਡੀ ਸਰਦਾਰੀ ਧੁਰੋਂ ਆਈ ਹੈ' ਪਰ ਲੋਕਾਂ ਵਿਚ ਖੜੋ ਕੇ ਆਖਦੇ, 'ਜਨਤਾ ਸਾਡੀ ਮਾਈ ਹੈ...' ਸ਼ਾਇਦ ਸਾਰੇ ਆਪੋ ਆਪਣੀ ਥਾਂ 'ਤੇ ਸੱਚੇ ਸਨ । ਲੋਕ, ਸਰਦਾਰ ਤੇ ਤੇਜੂ ਤਿੰਨੇ ਧਿਰਾਂ ਹੀ...

ਤੇਜੂ ਲੋਕਾਂ ਨੂੰ ਅੱਗੇ ਵਧਾਉਂਦਾ ਰਿਹਾ, ਪਰ ਆਪ ਪਿੱਛੇ ਹੀ ਜਾਂਦਾ ਰਿਹਾ । ਜਿਵੇਂ ਸਮੇਂ ਦੀ ਮੁੱਠੀ ਵਿਚੋਂ ਹੌਲੀ ਹੌਲੀ ਰੇਤ ਕਿਰਦੀ ਜਾ ਰਹੀ ਹੋਵੇ । ਜਿਵੇਂ ਲੱਕੜ ਦੀ ਛਤੀਰੀ ਨੂੰ ਅੰਦਰੋਂ ਅੰਦਰੀਂ ਸਿਉਂਕ ਨੇ ਚੱਟ ਕੇ ਖੋਖਲਾ ਕਰ ਦਿੱਤਾ ਹੋਵੇ । ਜਿਵੇਂ...ਜਿਵੇਂ ਕੋਈ ਐਬ ਨਹੀਂ ਸੀ । ਮਿਹਨਤੀ ਸੀ । ਡਟਵਾਂ ਕੰਮ ਕਰਦਾ । ਹਿੱਸੇ ਠੇਕੇ 'ਤੇ ਪੈਲੀ ਲੈ ਕੇ ਪੁੱਤ ਨਾਲ ਜੁੱਪਾ ਰਹਿੰਦਾ । ਨਿੱਕੇ ਨਿੱਕੇ ਮਾੜੇ ਮਾੜੇ ਉਹਨਾਂ ਦੇ ਸੰਢੇ ਸਨ ਤੇ ਉਸੇ ਤਰ੍ਹਾਂ ਦੇ ਉਹ ਪਿਉ ਪੁੱਤਰ ਆਪ । ਤੇ ਲੋਕ ਉਹਨਾਂ ਨੂੰ ਵੀ ਕਈ ਵਾਰ ਪਿੱਠ ਪਿਛੇ 'ਮੈਹਰੂ' ਕਹਿੰਦੇ ਤੇ ਕਈ ਵਾਰ ਮੂੰਹ 'ਤੇ ਵੀ । ਪਰ ਉਹਨਾਂ ਦੇ ਏਨਾ ਕੰਮ ਕਰਨ ਦੇ ਬਾਵਜੂਦ ਵੀ ਖੇਤੀ ਸਾਥ ਨਹੀਂ ਸੀ ਦੇ ਰਹੀ । ਬਹੁਤੀ ਵਾਰ ਤਾਂ ਉਹਨੂੰ ਹਿੱਸੇ ਠੇਕੇ 'ਚੋਂ ਵੀ ਕੁਝ ਨਾ ਬਚਦਾ । ਆਪਣੀ ਮਾੜੀ ਵਾਹੀ ਦੀ ਉਦਾਹਰਣ ਦਿੰਦਿਆਂ ਉਸ ਨੇ ਪਿਛਲੇ ਸਾਲ ਦੱਸਿਆ ਸੀ :

ਉਸ ਨੇ ਪਿਛਲੇ ਸਾਲ ਮਾਸਟਰ ਰਾਜਪਾਲ ਦੀ ਜ਼ਮੀਨ ਵਿਚ ਝੋਨੇ ਤੇ ਕਣਕ ਦੀ ਸਾਉਣੀ ਹਾੜੀ ਬੀਜੀ । ਖਾਦ ਪਾਣੀ ਦਾ ਖ਼ਰਚ ਮਾਸਟਰ ਨੇ ਪਹਿਲਾਂ ਦੇਣਾ ਸੀ ਤੇ ਪਿੱਛੋਂ ਖੇਤੀ ਚੋਂ ਤੇਜੂ ਦੇ ਹਿੱਸੇ ਦਾ ਕੱਟਣਾ ਸੀ । ਕੁਝ ਕਣਕ ਉਸ ਨੇ ਮਾਸਟਰ ਤੋਂ ਲੈ ਕੇ ਖਾਧੀ ਸੀ ਤੇ ਸੌ ਕੁ ਰੁਪਈਆ ਲੋੜ ਵੇਲੇ ਫੜਿਆ ਸੀ । ਸਾਲ ਦੇ ਅਖ਼ੀਰ 'ਚ ਜਦੋਂ ਉਹ ਫਸਲ ਜੋਖ ਕੇ ਉਹਦੇ ਘਰ ਸ਼ਾਮ ਨੂੰ ਹਿਸਾਬ ਕਰਨ ਗਿਆ ਤਾਂ ਤੇਜੂ ਕਹਿੰਦਾ ਸੀ, "...ਸੁਾਬ ਕਤਾਬ ਕੀਤਾ ਤਾਂ ਸਾਰਾ ਕੱਟ ਕਟਾ ਕੇ ਸਗੋਂ ਮੈਨੂੰ ਕੁਛ ਦੇਣ ਦੀ ਥਾਂ ਉਲਟੇ ਤਿੰਨ ਰੁਪਈਏ ਮੇਰੇ ਵਲ ਕੱਢ ਮਾਰੇ । ਤੇ ਆਂਹਦਾ ਜੇ ਕੋਲ ਈ ਤਾਂ ਉਹ ਵੀ ਦੇ ਜਾਹ । ਮੈਨੂੰ ਹਿਰਖ ਆਇਆ । ਬੈਠਾ ਈ ਘਰ ਸੀ । ਮੇਰਾ ਜੀ ਕੀਤਾ ਕਿਤੇ ਪਾਸੇ ਹੋਵੇ ਤਾਂ ਇਹਨੂੰ ਟੇਢਾ ਜਿਹਾ ਹੋ ਕੇ ਸਾਫਾ ਚੁੱਕ ਕੇ ਵਿਖਾਵਾਂ । ਓ ਆਹੋ ਵੀਰ ਮੇਰਿਆ ! ਘਾਣੀ ਗੇੜ ਤੇ ਸਿਲਸਿਲਾ ਆਹ ਈ...ਵਾਹੀਆਂ ਵੀ ਪੈਸੇ ਦੀਆਂ..."

• ਤੇ ਪੈਸਾ ਉਹਦੇ ਕੋਲ ਨਹੀਂ ਸੀ, ਇਸ ਲਈ ਜ਼ਮੀਨ ਵੀ ਉਸ ਕੋਲ ਨਾ ਰਹੀ । ਹੌਲੀ ਹੌਲੀ ਵਿਕ ਗਈ । ਉਹਦਾ ਪੁੱਤਰ ਤਾਰਾ ਸ਼ਰੀਕਾਂ ਦਾ ਕਾਮਾ ਬਣ ਗਿਆ । ਹੁਣ ਉਹ ਆਪਣੀਆਂ ਅਕਲ ਦੀਆਂ ਕਾਪੀਆਂ ਬਾਰੇ ਵੀ ਬਹੁਤਾ ਚਰਚਾ ਨਹੀਂ ਸੀ ਕਰਦਾ । ਪਰ ਫਿਰ ਵੀ ਉਹਨੂੰ ਰੋਂਦਿਆਂ ਝੂਰਦਿਆਂ ਕਿਸੇ ਘੱਟ ਹੀ ਵੇਖਿਆ ਸੀ । ਪਲ ਦੇ ਪਲ ਜੇ ਗ਼ਮ ਦੀ ਕੋਈ ਲਕੀਰ ਉਹਦੇ ਮੱਥੇ ਤੇ ਆਉਂਦੀ ਵੀ ਤਾਂ ਉਹ ਸਾਫੇ ਨਾਲ ਪੂੰਝ ਕੇ ਕੋਈ ਨਾ ਕੋਈ ਗੱਲ ਛੂਹ ਬੈਠਦਾ ।

ਐਤਕੀਂ ਸੰਗਰਾਂਦ ਵਾਲੇ ਦਿਨ, ਭੋਗ ਤੋਂ ਕੜਾਹ ਪ੍ਰਸਾਦਿ ਵਰਤਣ ਦੇ ਸਮੇਂ ਵਿਚ ਘੜੀ ਜ਼ੁਗਲ ਮੇਲੇ ਵਾਸਤੇ ਸ: ਗੁਰਬਚਨ ਸਿੰਘ ਨੇ ਉਹਦੀ ਤੰਗਦਸਤੀ ਬਾਰੇ, ਤਾਰੇ ਦੇ ਜੱਟ ਤੋਂ ਕਮੀਣ ਹੋ ਜਾਣ ਬਾਰੇ ਅਫ਼ਸੋਸ ਵਰਗਾ ਕੁਝ ਕਰਦਿਆਂ ਤਮਹੀਦ ਬੱਧੀ ਤੇ ਫਿਰ ਉਹਦੀਆਂ 'ਅਕਲ ਦੀਆਂ ਕਾਪੀਆਂ' ਨੂੰ ਮਿਹਣਾ ਮਾਰਿਆ, ਜਿਨ੍ਹਾਂ ਦੇ ਹੁੰਦਿਆਂ ਸੁੰਦਿਆਂ ਉਸ ਦੀ ਇਹ ਹਾਲਤ ਹੋ ਗਈ ਸੀ। ਤੇਜੂ ਮੈਲੀ ਪੱਗ ਦਾ ਮੱਥੇ 'ਤੇ ਸਰਕ ਆਇਆ ਪੱਲਾ ਉਤਾਂਹ ਕਰਦਿਆਂ ਨਿੱਕੀਆਂ ਨਿੱਕੀਆਂ ਅੱਖਾਂ ਖੋਲ੍ਹ ਕੇ ਉਸ ਵੱਲ ਝਾਕਿਆ ਤੇ ਫਿਰ ਦੰਦਾਂ ਦੀ ਵਿਰਲ ਵਿਚੋਂ ਮੁਸਕਾਇਆ।

"ਕਾਪੀਆਂ ਤਾਂ ਤੁਹਾਨੂੰ ਦੇ 'ਤੀਆਂ ਸਾਰੀਆਂ ਸਰਦਾਰਾ।"

"ਨਹੀਂ ਚਾਚਾ, ਗੱਲ ਨਾ ਟਾਲ।"

"ਨਹੀਂ ਗੱਲ ਕੀ ਟਾਲਣੀ ਆਂ...ਗੱਲ ਕੀ ਟਾਲਣੀ ਆਂ" ਤੇ ਤੇਜੂ ਜਿਵੇਂ ਸੱਚੀ ਗੱਲ ਟਾਲ ਰਿਹਾ ਸੀ। ਉਹ ਉਹਨਾਂ ਵਲ ਕੜਾਹ ਵਰਤਾਈ ਆਉਂਦੇ ਗੁਰਦਵਾਰਾ ਕਮੇਟੀ ਦੇ ਪ੍ਰਧਾਨ ਸੁਲੱਖਣ ਸਿੰਘ ਨੂੰ ਸੰਬੋਧਤ ਹੋਇਆ, "ਆਓ ਜੀ ਬਾਬਾ ਜੀ ਮਹਾਰਾਜ...ਮਹਾਂਪੁਰਖੋ...ਵਾਹਰ ਜੀ ਕਾ ਖ਼ਾਲਸਾ...ਧੰਨ ਹੋ...ਧੰਨ ਹੋ..." ਸੁਲੱਖਣ ਸਿੰਘ ਭਰਵੀਆਂ ਮੁੱਛਾਂ ਵਿਚੋਂ ਮੁਸਕਰਾਉਂਦਾ ਥਾਲੀ ਉੱਤੋਂ ਦੀ ਸਿਰ ਨਿਵਾ ਕੇ ਤੇ ਫਿਰ ਕੜਾਹ ਵਰਤਾਂਦਿਆਂ ਲੰਘ ਗਿਆ ਤਾਂ ਤੇਜੂ ਨੇ ਜਿਵੇਂ ਉਸ ਨੂੰ ਸੁਣਾ ਕੇ ਕਿਹਾ, "ਸਭ ਅਕਾਲ ਪੁਰਖ ਦੀ ਮਰਜੀ ਆ। ਉਹਦੇ ਹੁਕਮ ਬਿਨ ਪੱਤਾ ਨੀਂ ਹਿਲਦਾ ਤਾਂ ਮੇਰੀਆਂ ਕਾਪੀਆਂ ਦੇ ਪੱਤਰੇ ਕਿਵੇਂ ਖੁਲ੍ਹਦੇ ?...ਨਾਲੇ ਇਹ ਜਾਦੂ ਆਪਣੇ ਤੇ ਨੀਂ ਚਲਦਾ ਹੁੰਦਾ।" ਜਦੋਂ ਉਸ ਨੇ ਦੇਖਿਆ ਸੁਲੱਖਣ ਸਿੰਘ ਅਗਾਂਹ ਲੰਘ ਗਿਆ ਹੈ ਤਾਂ ਉਹ ਉੱਚੀ ਬੋਲਣੋਂ ਹਟ ਕੇ ਹੌਲੀ ਜਿਹੀ ਕੋਈ ਭੇਦ ਖੋਲ੍ਹਣ ਵਾਂਗ ਬੋਲਿਆ, "ਠੱਗ ਈ ਠੱਗਾਂ ਦਾ। ਵੱਡਾ ਕੰਜਰ ਨਿਊਣੀਆ ਵੇਖ...ਪਰ ਭਾ ਨਿਊਂਵੇਂ ਨਾ ਤਾਂ ਪੱਟਾਂ ਤੋਂ ਕਿਵੇਂ ਚੁੱਕੇ ਅਗਲੇ ਨੂੰ...ਘਾਣੀ ਗੇੜ ਤੇ ਸਿਲਸਿਲਾ ਆਹ ਈ..."

ਤੇਜੂ ਦੀ ਗੱਲ ਸੁਣ ਕੇ ਗੁਰਬਚਨ ਸਿੰਘ ਸਮੇਤ ਉਸ ਦੇ ਦੁਆਲੇ ਬੈਠੇ ਆਦਮੀ ਹੱਸ ਪਏ। ਪਰ ਗੁਰਬਚਨ ਸਿੰਘ ਕਦੀ ਤਾਰੇ ਬਾਰੇ ਉਸਾਰੇ ਉਸ ਦੇ ਸੁਪਨ ਮਹੱਲਾਂ ਬਾਰੇ ਉਸ ਨੂੰ ਪੁੱਛ ਰਿਹਾ ਸੀ। ਤੇ ਫਿਰ ਗੁਰਬਚਨ ਸਿੰਘ ਨੂੰ ਜਿਵੇਂ ਕੋਈ ਵਧੀਆ ਸਾਹਿੱਤਕ ਵਾਰ ਸੁਝ ਗਿਆ ਸੀ ਤੇ ਇਸ ਵਾਕ ਨੂੰ ਉਸ ਨੇ ਖ਼ੁਸ਼ੀ ਵਿਚ ਦੋ ਤਿੰਨ ਵਾਰ ਦੁਹਰਾਇਆ :

"ਚਾਚਾ ! ਤੇਰਾ ਤਾਰਾ ਚਮਕਿਆ ਨੀ...ਤਾਰਾ ਚਮਕਣਾ ਚਾਹੀਦਾ ਸੀ।"

"ਰੱਬ ਦੀਆਂ ਗੱਲਾਂ ਨੇ...ਦੱਸਿਆ ਤਾਂ ਹੈ।"

"ਤਾਰੇ ਨੂੰ ਚਮਕਣਾ ਚਾਹੀਦਾ ਸੀ। ਤਾਰਾ ਚਮਕੇ ਨਾ ਤਾਂ ਕਾਹਦਾ ਤਾਰਾ ਹੋਇਆ, ਤੇ ਫਿਰ ਤੇਰਾ ਤਾਰਾ..."

ਤੇਜੂ ਨੇ ਕੜਾਹ ਵਾਲੇ ਥਿੰਦੇ ਹੱਥ ਰਗੜ ਕੇ ਮੂੰਹ 'ਤੇ ਮਲੇ ਤੇ ਫਿਰ ਜਿਵੇਂ ਇਕ ਨਵਾਂ ਭੇਦ ਖੋਲ੍ਹਣ ਲੱਗਾ ਹੋਵੇ, "ਗੱਲ ਵੱਡੀ ਤੇ ਮੂੰਹ ਛੋਟਾ ਪਰ ਸਰਦਾਰਾ ਆਪਣਾ ਮੂੰਹ ਤਾਂ ਪਾਟਾ ਹੋਇਆ...ਰੱਬ ਪਹਿਲਾਂ ਸਾਡੇ ਵੀ ਕਦੀ ਨੇੜੇ ਹੋਊ। ਆਂਹਦੇ ਨੇ ਕੋਠੇ ਕੋਠੇ ਜਿੱਡਾ ਉੱਚਾ ਸੀ। ਕਿਸੇ ਜ਼ਨਾਨੀ ਨੇ ਨਿੱਕਾ ਨਿਆਣਾ ਪੈਰਾਂ 'ਤੇ ਝਾੜੇ

ਬਿਠਾਇਆ ਸੀ। ਉਹਨੂੰ ਨਿਆਣੇ ਦੇ ਚਿੱਤੜ ਪੂੰਝਣ ਲਈ ਜਦੋਂ ਟਾਕੀ ਨਾ ਲੱਭੀ ਤਾਂ ਉਹਨੇ ਉੱਠ ਕੇ ਇਕ ਤਾਰਾ ਤੋੜਿਆ ਤੇ ਉਹਦੇ ਨਾਲ ਮੁੰਡੇ ਦੇ ਚਿੱਤੜ ਪੂੰਝੇ, ਤੇ...। ਤੇ ਵੀਰ ਮੇਰਿਆ! ਰੱਬ ਉਸੇ ਵੇਲੇ ਸਾਡੇ ਸਿਰ ਤੋਂ ਗੜ ਗੜ ਕਰਦਾ ਦੂਊਰ ਚਲਾ ਗਿਆ...ਤਾਂਹ ਚੜ੍ਹ ਗਿਆ। ਘਾਣੀ ਗੇੜ ਤੇ ਸਿਲਸਿਲਾ ਆਹ ਈ..."

'ਇਹ ਕੀ ਗੱਲ ਬਣੀ ਫਿਰ?"

"ਗੱਲ ਇਹ ਬਣੀ ਪਈ...ਪਈ ਤੇਰੀ ਮਾਂ ਜਾਂ ਤੇਰੇ ਪਿਉ ਦੀ ਮਾਂ ਤੇ ਜਾਂ ਤੁਹਾਡੇ ਕਿਸੇ ਵੱਡ ਵਡੇਰੇ ਦੀ ਮਾਂ ਸੀ ਉਹ ਜ਼ਨਾਨੀ ਤੇ ਜਿਹੜੇ ਤਾਰੇ ਨਾਲ ਚਿੱਤੜ ਪੂੰਝ ਕੇ ਸੁੱਟੇ ਸਨ ਉਹ ਮੈਂ ਜਾਂ ਸਾਡਾ ਕੋਈ ਵੱਡਾ ਜਾਂ ਸੌ ਵਿਸਵੇ ਸਾਡਾ ਤਾਰਾ ਹੋਊ...ਘਾਣੀ ਗੇੜ ਤੇ ਸਿਲਸਿਲਾ ਆਹ ਈ...ਤੇ ਤੁਹਾਡੇ ਗੂੰਹ ਨਾਲ ਲਿੱਬੜੇ ਤਾਰੇ ਕਿਵੇਂ ਚਮਕਣ ਭਾਊ? ਸਰਦਾਰ ਬਚਨ ਸਿਆਂ..." ਤੇ ਉਹ ਸਾਫਾ ਝਾੜਦਾ ਉੱਠ ਤੁਰਿਆ ਸੀ ਪਿੱਛੇ ਹਾਸੇ ਦੀ ਵਾਛੜ ਖਲੇਰਦਾ ਹੋਇਆ ਤੇ ਆਪਣੇ ਪਿੱਛੇ ਦੁੱਖ ਦਾ ਸੰਘਣਾ ਪਰਛਾਵਾਂ ਘਸੀਟਦਾ ਹੋਇਆ।

...ਤੇ ਇੰਜ ਉਹ ਹਰ ਹਾਲਤ ਵਿਚ ਖ਼ੁਸ਼ ਰਹਿਣ ਦਾ ਯਤਨ ਕਰਦਾ। ਆਪਣੇ ਦੁੱਖਾਂ ਦੀਆਂ ਕਹਾਣੀਆਂ ਪਾ ਪਾ ਨਾ ਸੁਣਾਉਂਦਾ। ਸਗੋਂ ਹਰ ਵੇਲੇ ਚੜ੍ਹਦੀ ਕਲਾ ਵਿਚ ਦਿਸਣ ਦਾ ਯਤਨ ਕਰਦਾ। ਜਦੋਂ ਕੋਈ ਉਸਦੀ ਵਾਹੀ ਬਾਰੇ ਪੁੱਛ ਬੈਠਦਾ:

"ਸੁਣਾ, ਫਿਰ ਕਿੰਨੀ ਕੁ ਕਣਕ ਬੀਜੀ ਐ ਐਤਕੀਂ?"

"ਬੜੀ ਬੀਜੀ ਆ...ਵਾਧੂ।"

"ਤਦ ਵੀ ਕਿੰਨੀ ਕੁ?"

"ਬੱਸ ਸਾਰੀ ਧਰਤੀ ਆਪਣੀ ਐ ਕਿ!"

"ਹੋਰ ਪੱਠੇ ਦੱਥੇ ਦੀ ਸੁਣਾ ਫਿਰ?"

"ਵਾਧੂ ਪੱਠਾ ਦੱਥਾ...ਬੇਅੰਤ...ਗੁਰੂ ਦੀ ਮਿਹਰ ਆ..."

"ਛਟਾਲਾ ਕਿ ਸੇਂਜੀ?"

"ਵੀਰ ਮੇਰਿਆ ਪੁਛ ਕੁਛ ਨਾ...ਬਾਹਰੋਂ ਲਿਆਈਦੀਆਂ ਨੇ ਸਰਕੜ ਮਰਕੜ ਦੀਆਂ ਦੋ ਤਿੰਨ ਪੰਡਾਂ। ਟੋਕੇ 'ਤੇ ਕਰੜ ਕਰੜ ਕਰਕੇ ਕੁਤਰੀਦੀਆਂ ਤੇ ਮਰੜ ਮਰੜ ਕਰਦੇ ਡੰਗਰ ਛਕ ਜਾਂਦੇ ਆ। ਘਾਣੀ ਗੇੜ ਤੇ ਸਿਲਸਿਲਾ ਆਹ ਈ..." ਉਹ ਹੱਸ ਪੈਂਦਾ ਜਿਵੇਂ ਸਭ ਕਾਸੇ ਦਾ ਮੂੰਹ ਚਿੜਾ ਰਿਹਾ ਹੋਵੇ।

ਮੂੰਹ 'ਤੇ ਉਹ ਕਿਸੇ ਨੂੰ ਘੱਟ ਹੀ ਬੁਰਾ ਕਹਿੰਦਾ ਸੀ, ਕਿਉਂਕਿ ਉਹ ਸਮਝਦਾ ਸੀ, "ਜੱਗ ਹੱਸਦੇ ਦੰਦਾਂ ਦੀ ਪ੍ਰੀਤ ਐ। ਏਥੇ ਬੈਠ ਕਿਸੇ ਨ੍ਹੀਂ ਰਹਿਣਾ ਮੇਲਾ ਦੋ ਦਿਨ ਦਾ।" ਪਰ ਪਿਛੋਂ ਉਹ ਮਨ-ਮਰਜ਼ੀ ਅਨੁਸਾਰ ਕਿਸੇ ਨੂੰ ਕੌੜਾ ਫਿੱਕਾ ਬੋਲ ਕੇ ਮਨ ਦੀ ਭੜਾਸ ਕੱਢ ਲੈਂਦਾ। ਪਰ ਅੰਦਾਜ਼ ਉਹਦਾ ਖਿਝੂ ਦੀ ਥਾਂ ਹਸਾਉਣਾ ਹੀ ਹੁੰਦਾ। ਜਿਵੇਂ ਹੁਣੇ ਹੀ ਜਦੋਂ ਕਪਤਾਨ ਨਾਜ਼ਰ ਸਿੰਘ ਅਫ਼ਸੋਸ ਕਰਕੇ ਤੁਰਨ ਲੱਗਾ ਤਾਂ ਸਾਰੇ ਕਹਿ ਰਹੇ ਸਨ ਕਿ ਉਸ ਨੇ ਬੜਾ ਚੰਗਾ ਕੀਤਾ ਸੀ ਆ ਕੇ। ਇਹੋ ਤਾਂ ਆਂਢ ਗੁਆਂਢ ਤੇ ਵੱਡੇ ਆਦਮੀਆਂ ਦਾ ਹੁੰਦਾ ਕਿ ਉਹ ਮਾੜੇ ਦੀ ਪਿੱਠ ਉੱਤੇ ਹੱਥ ਰੱਖੇ। ਔਖੇ ਵੇਲੇ ਹਮਦਰਦੀ ਈ ਕਰੇ ਤਾਂ ਕਿਹੜੀ ਘੱਟ ਗੱਲ ਹੈ।...ਤੇ ਜੇ ਤੇਜੂ ਜਿਉਂਦਾ ਹੁੰਦਾ

ਤਾਂ ਉਹ ਹੋਰ ਵੀ ਉਸਦੇ ਤੇ ਉਸਦੇ ਲੜਕੇ ਗੁਰਬਚਨ ਸਿੰਘ ਦੀ ਸਰਦਾਰੀ ਤੇ ਚੜ੍ਹਦੀ ਕਲਾ ਦੇ ਸੋਹਲੇ ਗਾਉਂਦਾ। ਪਰ ਜਦੋਂ ਨਾਜ਼ਰ ਸਿੰਘ ਬੂਹਿਓਂ ਬਾਹਰ ਹੋ ਗਿਆ ਤਾਂ ਉਸ ਆਖਣਾ ਸੀ, "ਬੜੇ ਕੁੜੀ ਦੇਣੇ ਈਂ ਇਹ...। ਸਿਪਲੇ ਸਿਪਲੇ ਨੇ। ਜੇ ਏਦਾਂ ਮਿੱਠੇ ਨਾ ਹੋਣ ਤਾਂ ਸਾਡੀ ਢੂਈ ਕਿਵੇਂ ਕੁੱਟਣ ? ਆਹੋ ਵੀਰ ਮੇਰਿਆ ! ਘਾਣੀ ਗੇੜ ਤੇ ਸਿਲਸਿਲਾ ਅਹ ਈ...?"

ਕਪਤਾਨ ਬੂਹਿਓਂ ਬਾਹਰ ਹੋਇਆ ਤਾਂ ਸਾਰਿਆਂ ਛੇਤੀ ਨੁਹਾ ਕੇ ਸਸਕਾਰ ਕਰਨ ਦਾ ਪ੍ਰੋਗਰਾਮ ਬਣਾਇਆ। ਉਹ ਕਹਿ ਰਹੇ ਸਨ ਕਿ ਦਿਨ ਛੋਟੇ ਸਨ ਤੇ ਜਿਹੜਾ ਕੰਮ ਛੇਤੀ ਹੋ ਜਾਏ ਉਹੋ ਚੰਗਾ। ਫਿਰ ਲੋਕਾਂ ਸੌ ਆਪਣੇ ਧੰਦੇ ਕਰਨੇ ਸਨ। ਪੱਠਾ ਦੱਥਾ ਲਿਆਉਣਾ ਪਰ ਅਜੇ ਤਾਂ ਖੱਫਣ ਦਾ ਕੋਈ ਪ੍ਰਬੰਧ ਨਹੀਂ ਸੀ ਹੋਇਆ। ਜਦੋਂ ਦੀਪ ਸਿੰਘ ਤੋਂ ਇਸ ਦਾ ਪਤਾ ਲੱਗਾ ਤਾਂ ਇਕ ਜਣਾ ਬੋਲਿਆ, "ਕਰੋ ਫਿਰ ਪ੍ਰਬੰਧ, ਕਰਨਾ ਕਦੋਂ ਹੁਣ ?"

"ਲੱਕੜ ਲਈ ਤਾਂ ਮੈਂ ਘੱਲਿਆ ਮੁੰਡੇ ਨੂੰ ਕਾਰੀਗਰ ਵਲ ਕਿ ਸਾਡੀ ਚਿਰਾ ਕੇ ਮੜ੍ਹੀਆਂ ਨੂੰ ਗੱਡੇ 'ਤੇ ਲੈ ਜਾਵੇ। ਪਰ ਖੱਫਣ ਲਈ..." ਅਜੇ ਗੱਲ ਉਸਦੇ ਮੂੰਹ ਵਿਚ ਸੀ ਕਿ ਫਿਰਨੀਉਂ ਪਰਲੇ ਪਾਸਿਓਂ ਸਟਾਰਟ ਹੋਈ ਜੀਪ ਕੋਠੀ ਵਿਚੋਂ ਬਾਹਰ ਨਿਕਲ ਤੇਜੂ ਦੇ ਬੂਹੇ ਅੱਗੇ ਆ ਖੜ੍ਹੀ। ਵਿਚੋਂ ਗੁਰਬਚਨ ਸਿੰਘ ਤੇ ਪਿੰਡ ਦਾ ਪਟਵਾਰੀ ਨਿਕਲੇ। ਕੋਲ ਆ ਕੇ ਗੁਰਬਚਨ ਖੜੋ ਗਿਆ। ਕਾਲੇ ਕੋਟ ਪੈਂਟ ਵਿਚ ਕੱਸਿਆ ਹੋਇਆ।

"ਮੈਂ ਸ਼ਹਿਰ ਚਲਿਆ ਸਾਂ...ਸੁਣਿਆ ਤਾਂ ਬੜਾ ਦੁੱਖ ਹੋਇਆ। ਮੈਂ ਬਾਪੂ ਜੀ ਨੂੰ ਭੇਜਿਆ ਸੀ। ਹੁਣ ਮੈਂ ਚਲਿਆ ਸਾਂ ਤਾਂ ਆਖਿਆ ਜਾਂਦਾ ਜਾਂਦਾ ਹੋਈ ਜਾਵਾਂ ? ...ਤਾਰਾ ਕਿੱਥੇ ਐ ?...ਬਈ ਤੇਰੇ ਬਾਪ ਵਲੋਂ ਬੜੀ ਮਾੜੀ ਹੋਈ ਹੈਂਅ...ਤੇ ਹੁਣ ਦੇਰ ਕੀ ਆ ?"

ਦੀਪ ਸਿੰਘ ਨੇ ਖੱਫਣ ਬਾਰੇ ਦੱਸਿਆ ਤਾਂ ਉਸੇ ਵੇਲੇ ਗੁਰਬਚਨ ਸਿੰਘ ਨੇ ਕੋਟ ਦੀ ਜੇਬ ਵਿਚੋਂ ਬਟੂਆ ਕੱਢਿਆ ਤੇ ਕੂਲੇ, ਗੋਰੇ, ਪੋਲੇ ਹੱਥਾਂ ਨਾਲ ਦਸਾਂ ਦਸਾਂ ਦੇ ਤਿੰਨ ਖੜਕਦੇ ਨੋਟ ਕੱਢ ਕੇ ਤਾਰੇ ਵਲ ਵਧਾਏ, "ਜਾਹ ਬਿਹਾਰੀ ਦੀ ਹੱਟੀ ਤੋਂ ਕੱਪੜਾ ਲੈ ਕੇ ਆ।...ਢੇਕਿਆ ! ਤੂੰ ਮੈਨੂੰ ਪਹਿਲਾਂ ਦੱਸਣਾ ਸੀ। ਹਾਅ ਹਾ...ਆਪਣਾ ਤੇ ਬੜਾ ਜੁੱਟ ਸੀ ਚਾਚਾ ਤੇਜਾ ਸੂੰਹ...ਸਾਨੂੰ ਤੇ ਭਈ ਉਹਨੇ ਬੜੀਆਂ ਅਕਲ ਦੀਆਂ ਕਾਪੀਆਂ ਪੜ੍ਹ ਕੇ ਸੁਣਾਈਆਂ" ਗੁਰਬਚਨ ਸਿੰਘ ਮੁਸਕਰਾਇਆ ਤੇ ਦੂਜੇ ਲੋਕੀਂ ਵੀ ਫ਼ਰਜ਼ ਸਮਝ ਕੇ ਉਹਦੇ ਨਾਲ ਫਿੱਕਾ ਜਿਹਾ ਮੁਸਕਰਾਏ।

ਦੀਪ ਸਿੰਘ ਤੇ ਤਾਰਾ ਕਪੜਾ ਖਰੀਦਣ ਤੁਰ ਗਏ ਤਾਂ ਪਟਵਾਰੀ ਨੇ ਉਹਦੀ ਜ਼ਿੰਦਾਦਿਲੀ ਬਾਰੇ ਕਹਾਣੀ ਸੁਣਾਈ। ਇਕ ਵਾਰੀ ਗਿਰਦੌਰੀ ਕਰਨ ਗਿਆ ਪਟਵਾਰੀ ਬਾਹਰਲੇ ਗੁਰਦੁਆਰੇ ਅੰਬਾਂ ਦੀ ਛਾਂ ਹੇਠਾਂ ਬੈਠਾ ਸੀ। ਤੇਜੂ ਨੇ ਉੱਥੇ ਚਾਹ ਧਰੀ ਹੋਈ ਸੀ ਤੇ ਪਟਵਾਰੀ ਨੂੰ ਕਹਿ ਰਿਹਾ ਸੀ, "ਮਹਾਰਾਜ ! ਚਾਹ ਛਕ ਕੇ ਜਾਇਓ। ਪਦਾਰਥ ਪਾਏ ਨੇ ਵਿਚ...ਬੜੇ ਪਦਾਰਥ...ਕਿਧਰੇ ਲੈਚੀਆਂ...ਕਿਧਰੇ ਮਿਸ਼ਰੀਆਂ ਤੇ ਜਦੋਂ ਪਟਵਾਰੀ ਦੇ ਸਾਹਮਣੇ ਬਾਟੀ ਲਿਆ ਕੇ ਧਰੀ ਤਾਂ ਪਤਾ ਲੱਗਾ ਕਿੱਕਰ ਦੇ ਸ਼ੱਕ ਲੂਣ ਪਾ

ਕੇ ਉਬਾਲੇ ਸਨ ਤੇ ਉਹ ਕਹਿ ਰਿਹਾ ਸੀ, "ਪਟਵਾਰੀ ਜੀ ਮਾਫ਼ੀ ਫਰਮਾਉਣਾ...ਸਮੁੰਦਰ ਤੋਂ ਬਿਨਾਂ ਈਂ ਐ।"

...ਕਿਉਂਕਿ ਗੁਰਬਚਨ ਸਿੰਘ ਨੂੰ ਕਾਹਲੀ ਸੀ, ਇਸ ਲਈ ਪਟਵਾਰੀ ਤੇ ਉਹ 'ਫਤਿਹ' ਬੁਲਾ ਕੇ ਤੁਰ ਗਏ। ਅਜੇ ਕਪੜਾ ਖਰੀਦ ਕੇ ਨਹੀਂ ਸੀ ਲਿਆਂਦਾ ਗਿਆ। ਇਸ ਲਈ ਵਿਚਲੇ ਸਮੇਂ ਕਿਸੇ ਬਜ਼ੁਰਗ ਨੇ ਮੁਨਾਸਬ ਸਮਝ ਕੇ ਤੇਜੂ ਬਾਰੇ ਇਕ ਕਹਾਣੀ ਦੱਸ ਦੇਣੀ ਠੀਕ ਸਮਝੀ। ਉਹ ਦੱਸ ਰਿਹਾ ਸੀ ਕਿ ਪਾਕਿਸਤਾਨ ਬਣਨ ਤੋਂ ਪਹਿਲਾਂ ਇਕ ਵਾਰ ਤੇਜੂ ਫੱਤੂ ਅਰਾਈਂ ਨਾਲ ਜ਼ਿਦ ਪਿਆ ਸੀ ਤੇ ਉਹਦੇ ਨਾਲ ਘੁਲਣ ਲਈ ਤਿਆਰ ਹੋ ਗਿਆ ਸੀ। ਲੋਕਾਂ ਵੀ ਤਮਾਸ਼ਾ ਵੇਖਣ ਲਈ ਹੱਲਾ-ਸ਼ੇਰੀ ਦੇ ਦਿੱਤੀ। ਪਰ ਤੇਜੂ ਅੜ ਗਿਆ, ਉਹ ਪੈਲੀ 'ਚ ਨਹੀਂ ਛੱਪੜ 'ਚ ਘੁਲੇਗਾ। ਲੋਕਾਂ ਦੀ ਭੀੜ ਖਿੱਲੀ ਮਚਾਉਂਦੀ ਉਹਨਾਂ ਨੂੰ ਛੱਪੜ ਵਲ ਲੈ ਤੁਰੀ। ਗਲ ਗਲ ਪਾਣੀ 'ਚ ਉਹ ਤੇ ਫੱਤੂ ਡਹਿ ਪਏ। ਫੱਤੂ ਲੰਮਾ ਜੁਆਨ ਤੇ ਉਂਜ ਵੀ ਤਕੜਾ ਸੀ ਤੇ ਤੇਜੂ ਮਾੜਾ ਅਤੇ ਮੱਧਰਾ ਫੱਤੂ ਨੇ ਧੌਣੋਂ ਫੜ ਕੇ ਤੇਜੂ ਨੂੰ ਗੋਤਾ ਦਿੱਤਾ। ਜਦੋਂ ਵੀ ਉਹ ਸਿਰ ਹਿਲਾਉਂਦਾ ਰਤਾ ਪਾਣੀ 'ਚੋਂ ਬਾਹਰ ਹੁੰਦਾ ਫੱਤੂ ਸਿਰ ਤੇ ਪਟੋਕੀ ਮਾਰਦਾ ਤੇ ਫਿਰ ਪਾਣੀ ਵਿਚ ਡੋਬ ਦਿੰਦਾ :

"...ਲੋਕਾਂ ਪਾਣੀ 'ਚ ਜਾ ਕੇ ਛੁਡਾਇਆ ਕਿ ਕਿਤੇ ਮਰ ਨਾ ਜਾਏ। ਪਰ ਤੇਜੂ ਫਿਰ ਵੀ ਹੱਸਦਾ ਹੋਇਆ ਫੱਤੂ ਨੂੰ ਕਹੀ ਜਾ ਰਿਹਾ ਸੀ "ਆ ਫਿਰ...ਆ ਫਿਰ..."

ਬਜ਼ੁਰਗ ਨੇ ਗੱਲ ਸੁਣਾਈ ਤਾਂ ਸਾਰੇ ਹੱਸ ਪਏ। ਪਰ੍ਹੇ ਥੋੜ੍ਹੀ ਵਿੱਥ 'ਤੇ ਬੈਠੀਆਂ ਪੰਜ ਸੱਤ ਜ਼ਨਾਨੀਆਂ ਗੱਲੀਂ ਰੁੱਝੀਆਂ ਹੋਈਆਂ ਸਨ ਤੇ ਵਿਚਕਾਰ ਮੰਜੇ 'ਤੇ ਤੇਜੂ ਪਿਆ ਸੀ। ਬੇਖ਼ਬਰ...ਬੇਪਰਵਾਹ...ਹਮੇਸ਼ਾਂ ਚੜ੍ਹਦੀ ਕਲਾ 'ਚ ਰਹਿਣ ਵਾਲਾ। ਜ਼ਿੰਦਾ ਦਿਲ...ਹੱਸਮੁਖ...ਜਿਹੜਾ ਜ਼ਿੰਦਗੀ ਭਰ ਪਤਾ ਨਹੀਂ ਕਿਹੜੇ ਸਿਰ ਸਿਰ ਡੂੰਘੇ ਪਾਣੀ ਵਾਲੇ ਡੁੰਮ੍ਹ ਵਿਚ ਪਿਆ ਰਿਹਾ ਸੀ। ਜਿਸ ਵਿਚ ਡੁੱਬਣੋਂ ਬਚਣ ਲਈ ਉਹ ਅਕਲ ਦੀਆਂ ਕਾਪੀਆਂ ਦੀ ਗੱਲ ਕਰਦਾ, ਸਾਰੀ ਧਰਤੀ ਨੂੰ ਆਪਣੀ ਆਖਦਾ, ਲੂਣ ਨੂੰ ਮਿਸ਼ਰੀ ਤੇ ਕਿੱਕਰ ਦੇ ਸੱਕਾਂ ਨੂੰ ਇਲਾਚੀਆਂ। ਇਹ ਸਾਰਾ ਕੁਝ ਜਿਵੇਂ ਉਹਦਾ ਡੂੰਘੇ ਪਾਣੀ ਵਿਚੋਂ ਜ਼ੋਰ ਹੀ ਹੁਬਕਲੀ ਮਾਰ ਕੇ ਸਿਰ ਬਾਹਰ ਕੱਢਣ ਦਾ ਯਤਨ ਸੀ। ਪਰ ਪਤਾ ਨਹੀਂ ਸਮੇਂ ਦਾ ਹਾਲਾਤ ਦਾ ਕਿਹੜਾ ਫੱਤੂ ਸੀ, ਜਿਸ ਨੇ ਉਸਨੂੰ ਪਾਣੀ 'ਚੋਂ ਸਿਰ ਬਾਹਰ ਨਹੀਂ ਸੀ ਕੱਢਣ ਦਿੱਤਾ ਤੇ ਹਰ ਸਾਹ ਨਾਲ ਹੱਸਦੇ ਨੂੰ ਉਹਨੂੰ ਗੋਤੇ ਆਉਂਦੇ ਰਹੇ ਸਨ।...ਤੇ ਅਖ਼ੀਰ ਉਹ ਸਿਰ ਸਿਰ ਪਾਣੀ ਵਿਚ ਡੁੱਬ ਗਿਆ ਸੀ ਤੇ ਕਿਨਾਰੇ 'ਤੇ ਖੜ੍ਹੀ ਭੀੜ ਜਿਵੇਂ ਤਮਾਸ਼ਾ ਵੇਖ ਰਹੀ ਸੀ, ਹੱਸ ਰਹੀ ਸੀ।

ਤੇ ਫਿਰ ਜਦੋਂ ਕਿਸੇ ਹੋਰ ਨੇ ਉਸਦੀ ਕੋਈ ਹੋਰ ਕਹਾਣੀ ਛੋਹੀ ਤਾਂ ਤਾਰਾ ਹੱਥ ਵਿਚ ਖੱਫਣ ਦਾ ਕੱਪੜਾ ਸੰਭਾਲੀ ਬੂਹਾ ਲੰਘ ਰਿਹਾ ਸੀ। ਤਾਰਾ—ਜੋ ਭਲਵਾਨ ਨਹੀਂ ਸੀ ਬਣ ਸਕਿਆ, ਬਦਮਾਸ਼ ਨਹੀਂ ਸੀ ਬਣ ਸਕਿਆ, ਅਫ਼ਸਰ ਨਹੀਂ ਸੀ ਬਣ ਸਕਿਆ। ਕਿਉਂਕਿ...?

# ਜੀਣ-ਮਰਨ

## ਪ੍ਰੇਮ ਗੋਰਖੀ

ਚੱਪਾ ਕੁ ਭਰ ਧੁੱਪ ਮਸਾਂ ਪਿੰਡ ਦੇ ਵਸੀਵੇਂ ਤਾਈਂ ਖਿੰਡਦੀ ਦੇਖ ਬਿਸ਼ਨਾ ਘੋੜੇ ਨੂੰ ਅੰਦਰੋਂ ਖੋਲ੍ਹ ਫਿਰਨੀ ਕੰਢਲੇ ਤੂਤ ਦੇ ਮੁੱਢ ਬੰਨ੍ਹਣ ਲੱਗਾ ਤਾਂ ਪਿਛਾੜੀਓਂ ਕਿਸੇ 'ਵਾਜ਼ ਮਾਰੀ। ਬੋਲ ਸੁਣ ਬਿਸ਼ਨੇ ਦੇ ਹੱਥੀਂ ਜਿਵੇਂ ਸਪੋਲੀਆ ਆ ਚੜ੍ਹਿਆ ਹੋਵੇ ਤੇ ਉਹਨੇ ਉਖੜ ਕੇ ਪਰਤਵੀਂ ਨਿਗ੍ਹਾ ਮਾਰੀ, ਲੰਬੜ ਹੀ ਸੀ। ਉਹਨੇ ਗੰਢ ਮਾਰਦਿਆਂ ਮੂੰਹ ਵਿਚ ਲੰਬੜ ਨੂੰ ਗਾਲ੍ਹ ਦਿੱਤੀ।

"ਕਿਵੇਂ ਹਾਲੇ ਚਾਲੇ ਆ ਬਿਸ਼ਨ ਸਿਆਂ...ਭਾਈ ਸ਼ੈਹਰ ਕਦੋਂ ਕੁ ਵਗੇਂਗਾ" ਲੰਬੜ ਲੱਕ 'ਤੇ ਲਾਂਗੜ ਟੁਗਦਾ ਬਿਸ਼ਨੇ ਦੇ ਲਾਗ ਨੂੰ ਆ ਗਿਆ। ਇਕ ਬਿੰਦ ਬਿਸ਼ਨੇ ਨੇ ਕੋਈ ਮੋੜ ਨਾ ਦਿੱਤਾ। ਉਠਦਿਆਂ ਉਹਨੇ ਪਰ੍ਹਾਂ ਧਰੇਕਾਂ ਉਹਲੇ ਆਪਣੇ ਦਰਾਂ ਵੱਲ ਝਾਤੀ ਮਾਰੀ, ਜਿਥੇ ਖੁੱਲ੍ਹੇ ਖਿੜਕ ਬਿਨਾਂ ਹੋਰ ਕੁਝ ਨਹੀਂ ਸੀ ਦੀਂਹਦਾ। ਫਿਰ ਉਹਨੇ ਲੰਬੜ ਦੀਆਂ ਅੱਖਾਂ 'ਚ ਝਾਕਿਆ, ਜੀਹਦਾ ਮੂੰਹ ਉਹਦੇ ਦਰਾਂ ਵੱਲ ਹੀ ਸੀ ਤੇ ਫਿਰ ਉਹ ਆਪਣੇ ਵਲੋਂ ਇਉਂ ਖੜਿਆ ਕਿ ਗੱਲ ਕਰਦੇ ਲੰਬੜ ਦੀ ਪਿੱਠ ਉਹਦੇ ਕੋਠੇ ਵਲ ਘੁੰਮ ਗਈ। "ਸ਼ੈਹਰ ਤਾਂ ਚਲਣਾ, ਪਰ ਅਜੇ ਨੀ, ਦਿਨ ਨਿਖਰੇ 'ਤੇ ਤੁਰੂੰ।"

"ਦਿਨ ਨੂੰ ਕੀ ਪਿਐ...ਦੇਖਾਂ ਧੁੱਪ ਨਿਕਲਦੀ ਆਉਂਦੀ ਐ, ਨਾਲੇ ਹੁਣ ਦਿਨ ਐਹੇ ਜੇਹੇ ਈ ਨੇ" ਲੰਬੜ ਨੇ ਤਲੀ 'ਤੇ ਰਖੇ ਜ਼ਰਦੇ ਨੂੰ ਥੱਪ-ਥੱਪਾ ਕੇ ਝਾੜਿਆ ਤੇ ਬੁੱਲ੍ਹਾਂ 'ਚ ਰਖਦਾ ਬੋਲਿਆ, "ਹਵੇਲੀਉਂ ਦੋ ਡਰੰਮ ਤੇ ਬੋਰੀਆਂ ਲੈ ਕੇ ਚਲਣਾ, ਯਾਦ ਰਖੀਂ।"

ਜਦੋ ਘੋੜੇ ਦੀਆਂ ਐਨਕਾਂ ਤੇ ਹੋਰ ਸਾਜ਼ ਚੁੱਕੀ ਬਿਸ਼ਨੇ ਦੀ ਬਹੂ ਕਰਮੀ ਆ ਗਈ। ਹੋਰ ਹੀ ਵਿਚਾਰਾਂ 'ਚ ਪਏ ਬਿਸ਼ਨੇ ਨੇ ਉਹਨੂੰ ਆਉਂਦੀ ਨੂੰ ਜਿਵੇਂ ਦੇਖਿਆ ਹੀ ਨਹੀਂ ਸੀ ਤੇ ਹੁਣ ਜਦੋਂ ਜਮਾਂ ਕੋਲ ਆਈ ਨੂੰ ਦੇਖਿਆ ਤਾਂ ਉਹ ਮੱਚ ਉਠਿਆ, "ਇਹ ਕਾਹਨੂੰ ਚੁੱਕੀ ਆਉਂਦੀ ਐਂ...ਤੇਰਾ ਲਗਦਾ ਝੜ ਤਾਂ ਹੋਇਆ ਪਿਐ...ਐਹੇ ਜੇ 'ਚ ਕੋਈ ਮਿਲ ਜੂ ਸੰਵਾਰੀ, ਲੋਕ ਤਾਂ ਘਰਾਂ 'ਚੋਂ ਨੀ ਨਿਕਲਦੇ, ਤੂੰ ਆ ਗੀ ਐਂ ਚੁਕ ਕੇ, ਰਖਦੇ ਲੈਜਾ ਕੇ।"

ਲੰਬੜ ਨੇ ਘੁੰਮ ਕੇ ਕਰਮੀ ਵਲ ਦੇਖਿਆ ਤੇ ਬੋਲਿਆ, "ਐਵੇਂ ਨਾ ਘੂਰਿਆ ਕਰ, ਕੁੱਤੇ ਦਿਆ ਸੋਨਾ ਸਾਂਭੀ ਬੈਠੇਂ ।"

ਲੰਬੜ ਦੀ ਗੱਲ ਬਿਸ਼ਨੇ ਨੂੰ ਚੀਰਦੀ ਹੋਈ ਅੰਦਰ ਵੜੀ ਤੇ ਦੁਫਾੜ ਕਰਕੇ ਸੁੱਟ ਗਈ । "ਸਾਲਿਆ ਮੇਰੀ ਬਹੂ ਆ, ਚਾਹੇ ਦਬਕਾਂ, ਤੇਰੀ ਭੈਣ ਲਗਦੀ ਆ ।" ਉਹਨੇ ਮੂੰਹ ਵਿਚ ਲੰਬੜ ਨੂੰ ਮਾੜਾ ਆਖਿਆ ਤੇ ਅੰਦਰਲੀ ਜ਼ਹਿਰ ਅੰਦਰ ਹੀ ਨਿਗਲ ਗਿਆ । ਉਹ ਸਾਜ਼ ਧੂਹ ਕੇ ਲਈ ਜਾਂਦੀ ਕਰਮੀ ਨੂੰ ਇਕ ਟੱਕ ਘੂਰਦਾ ਰਿਹਾ ।

"ਤੂੰ ਤਾਂ ਉਈਂ ਠੰਢੀ ਜੀ ਕਰਕੇ ਮੋੜ ਤੀ...ਚੰਗਾ ਫੇ ਯਾਦ ਰੱਖੀਂ..." ਕਹਿ ਕੇ ਲੰਬੜ ਮੁੜਿਆ ਤੇ ਉਹਨੇ ਭੋਏਂ 'ਤੇ ਥੁੱਕਦੇ ਨੇ ਧਰੇਕਾਂ ਕੰਨੀਂ ਝਾਕਿਆ । ਬਿਸ਼ਨੇ ਅੰਦਰਲੇ ਧੁਖਦੇ ਧੂਣੇ 'ਚੋਂ ਲਾਟ ਨਿਕਲੀ ਤੇ ਉਹ ਖੜਾ-ਖੜਾ ਲੜਖੜਾ ਗਿਆ । ਉਹਨੇ ਘਰ ਦੀਆਂ ਸੱਖਣੀਆਂ ਕੰਧਾਂ ਤੇ ਸੁੰਨੇ ਵਿਹੜੇ ਵਲ ਦੇਖਿਆ, ਉਧਰ ਤਾਂ ਕੋਈ ਵੀ ਨਹੀਂ ਸੀ । ਉਹ ਦੇਖਦਾ ਰਿਹਾ ਪਰ ਕਰਮੀ ਤਾਂ ਉੱਕਾ ਉਹਦੇ ਨਜ਼ਰ ਨਾ ਪਈ । "ਨਹੀਂ ਉਹ ਮਾੜੀ ਨੀ ਐਵੇਂ ਮੇਰਾ ਭਰਮ ਐਂ, ਫਿਰ ਉਹ ਹੁਣੇ ਕਾਹਤੋਂ ਆ ਗੀ...ਲੰਬੜ ਨੂੰ ਦੇਖ ਕੇ ਈ ਆਈ ਤੀ...ਐਹੀ ਗੱਲ ਐ...ਨਹੀਂ ਨਹੀਂ, ਰਾਤੀਂ ਤਾਂ ਉਹ ਭਾਈਆਂ ਦੀ ਸੌਂਹ ਖਾਂਦੀ ਤੀ, ਉਹ ਤਾਂ ਅੱਗੇ ਵੀ ਇਵੇਂ ਹੀ ਸਾਜ਼ ਚੁੱਕ ਕੇ ਲਿਆਉਂਦੀ ਹੁੰਦੀ ਐ ਜਦੋਂ ਉਹ ਘੋੜਾ ਬਾਹਰ ਕਢਦੈ, ਅੱਜ ਵੀ ਉਵੇਂ ਆ ਗੀ... ਉਹਨੂੰ ਕੀ ਖ਼ਬਰ ਤੀ ਪਈ ਲੰਬੜ ਖੜੈ..." ਉਹ ਅੰਦਰੋਂ ਤੜਫ਼ ਤੜਫ਼ ਸੋਚ ਰਿਹਾ ਸੀ । ਉਹਦੇ ਮਨ ਦੀ ਗੱਲ ਵੀ ਉਹਦੇ ਕਾਬੂ 'ਚ ਨਹੀਂ ਸੀ ਰਹੀ ।

ਕੱਲ੍ਹ ਆਥਣੇ ਜਦੋਂ ਬਿਸ਼ਨਾ ਸ਼ਹਿਰ ਅੱਡੇ 'ਚ ਖੜਾ ਸਵਾਰੀਆਂ ਦੀ ਉਡੀਕ ਕਰਦਾ ਅਖ਼ੀਰ ਖਾਲੀ ਹੀ ਤੁਰਨ ਲੱਗਾ ਸੀ ਤਾਂ ਚਾਦਰਾ ਧੂੰਹਦਾ, ਉਖੜ ਉਖੜ ਤੁਰਦਾ ਲੰਬੜ ਉਹਦੇ ਤਾਂਗੇ ਵਿਚ ਆ ਬੈਠਿਆ ਸੀ । ਲੰਬੜ ਦੇ ਬੈਠਦਿਆਂ ਹੀ ਬਿਸ਼ਨੇ ਨੇ ਘੋੜੇ ਨੂੰ ਛੇੜ ਦਿੱਤਾ ਸੀ । ਪਿੰਡ ਵਿਚ ਕਈ ਦਿਨਾਂ ਤੋਂ ਗੁੰਮ ਹੋਏ ਦੋ ਕੁ ਵਰ੍ਹਿਆਂ ਦੇ ਮੁੰਡੇ ਦੀ, ਕੱਲ੍ਹ ਇਕ ਖੂਹ 'ਚੋਂ ਲੱਭੀ ਲਾਸ਼ ਬਾਬਤ ਗੱਲਾਂ ਕਰਦੇ ਉਹ ਵਿਰਦੀ ਭਰਾਵਾਂ ਦੇ ਆਰੇ ਮੂਹਰੇ ਆਏ ਤਾ ਲੰਬੜ ਨੇ ਤਾਂਗਾ ਰੋਕਣ ਲਈ ਆਖ ਕੇ ਬਿਸ਼ਨੇ ਨੂੰ ਹੇਠ ਲਾਹ ਲਿਆ ਸੀ । ਚਾਹ ਦੀ ਦੁਕਾਨ ਤੋਂ ਗਲਾਸ ਫੜ ਕੇ ਬਿਸ਼ਨੇ ਦੇ ਨਾਂਹ ਨਾਂਹ ਕਰਦਿਆਂ ਦੋ ਹਾੜੇ ਉਹਨੂੰ ਲੁਆ ਦਿਤੇ ਸਨ । ਬੋਤਲ 'ਚ ਬਾਕੀ ਬਚਦੀ ਆਪ ਪੀ ਉਹ ਤਾਂਗੇ 'ਤੇ ਆ ਬੈਠੇ ਸਨ । ਨਹਿਰ ਦੀ ਪੁਲੀ 'ਤੇ ਚੜ੍ਹਦੇ, ਪਿੰਡ ਦੇ ਓਸ ਪਾਪੀ ਨੂੰ ਉਹ ਗਾਲ੍ਹਾਂ ਦਿੰਦੇ ਆਏ ਸਨ ਜਿਹਨੇ ਜੁਆਕ ਨੂੰ ਖੂਹ 'ਚ ਮਾਰ ਕੇ ਸੁੱਟ ਦਿੱਤਾ ਸੀ । ਉਤਰਾਈ ਉਤਰ ਕੇ ਮੋੜ ਮੁੜਦਿਆਂ, ਪਿੰਡ ਦੀ ਸੜਕੇ ਪੈਂਦਿਆਂ ਉਹਨਾਂ ਹੋਰ ਗੱਲਾਂ ਛੋਹ ਲਈਆਂ ਸਨ । ਉਹਨਾਂ ਪਿੰਡ ਦੇ ਕੁਤੀੜਾਂ ਤੋਂ ਲੈ ਖਟੜਿਆਂ ਦੀ ਮਾਸਟਰਆਣੀ ਤਾਈਂ ਗੱਲਾਂ ਕੀਤੀਆਂ ਸਨ ਜਿਹਦੇ ਬਰੋਬਰ ਸਾਰੇ ਇਲਾਕੇ 'ਚ ਉਹਨਾਂ ਭਾਣੇਂ ਕੋਈ ਹੋਰ ਤੀਵੀਂ ਨਹੀਂ ਸੀ । ਤੇ ਜਦੋਂ ਇਥੇ ਆ ਕੇ ਗੱਲ ਅਟਕੀ ਸੀ ਤਾਂ ਲੰਬੜ ਹੌਲੇ ਜਿਹੇ ਬੋਲਿਆ ਸੀ, "ਲੰਡੇ ਦਿਆ ਤੇਰੀ ਕਿਹੜੀ ਮਾੜੀ ਐ...ਉਹ ਵੀ ਲਾਟਾਂ ਛਡਦੀ ਐ । ਮੈਂ ਕੱਲ੍ਹ ਰੂੜੇ ਦੀ ਹੱਟੀ 'ਤੇ ਖੜੀ ਦੇਖੀ ਤੀ...ਮੈਂ ਤਾਂ ਉਹਨੂੰ ਕਾਹਨੂੰ ਦੇਖਿਆ ਤੀ ਪਹਿਲੇ, ਉਹ ਤਾਂ ਲਾਗੇ ਬੈਠੇ ਲਸ਼ਕਰ ਨੇ ਕੂਹਣੀ ਮਾਰੀ ਪੀ ਆਪਣੇ

ਡਲੈਵਰ ਦੇ ਘਰੋਂ ਐਂ। ਬੜੀ ਤੇਜ਼ ਅੱਖ ਐ ਚਮਾਰੀ ਦੀ" ਕਹਿੰਦਿਆਂ ਲੰਬੜ ਨੇ ਲਾਪਰੀਆਂ ਮੁੱਛਾਂ ਨੂੰ ਸੁਆਰਿਆ ਸੀ। ਬਿੰਦ ਵਿਚ ਬਿਸ਼ਨਾ ਬਰਫ਼ ਬਣ ਗਿਆ ਸੀ ਤੇ ਉਹਨੇ ਮੂੰਹ ਘੁਮਾ ਕੇ ਜਦੋਂ ਲੰਬੜ ਵਲ ਘੂਰ ਕੇ ਦੇਖਿਆ ਸੀ ਤਾਂ ਗਾੜ੍ਹੇ ਹਨੇਰੇ ਵਿਚ ਵੀ ਲੰਬੜ ਦੀਆਂ ਮਸ਼ਾਲਾਂ ਵਾਂਗ ਲਟ-ਲਟ ਬਲਦੀਆਂ ਅੱਖਾਂ ਬਿਸ਼ਨੇ ਨੂੰ ਹਿੱਕ ਵਿਚ ਨੇਜ਼ੇ ਵਾਂਗ ਖੁੱਭ ਗਈਆਂ ਜਾਪੀਆਂ ਸਨ। ਉਹਨੇ ਅੰਦਰਲਾ ਰੋਹ ਹਲਕਾ ਕਰਨ ਲਈ ਪੰਜ ਸੱਤ ਛੰਟੇ ਘੋੜੇ ਦੇ ਮਾਰ ਕੇ ਦੁੜਕੀ ਲਾ ਦਿੱਤਾ ਸੀ। ਫਿਰ ਘਰ ਦੀ ਸਰਦਲ ਤਾਈਂ ਆਉਂਦਾ ਡੂੰਘੇ ਵਹਿਣੀਂ ਡੁੱਬਦਾ-ਤਰਦਾ ਰਿਹਾ ਸੀ। ਦੁਪਹਿਰੇ ਅੱਡੇ 'ਚ ਪੱਪੂ ਦੀ ਦੱਸੀ ਗੱਲ ਨੇ ਵੀ ਉਹਦੀ ਰੂਹ ਨੂੰ ਭਟਕਣ ਵਿਚ ਪਾ ਦਿੱਤਾ ਸੀ, "ਲੰਬੜ ਬੜਾ ਗੇੜੇ ਮਾਰਦਾ ਤੀ ਤੁਹਾਡੇ ਅਲਾਂ, ਕੋਈ ਦੂਰ ਦਾ ਫੇਰਾ ਮਖਿਆ।" ਉਹਨੇ ਤਾਂ ਬਸ ਇੰਨਾ ਹੀ ਆਖਿਆ ਸੀ। ਪਰ ਕਿਉਂ ਆਖਿਆ ਸੀ? ਉਹਦੇ ਬਾਰੇ ਉਹਨੂੰ ਹੁਣ ਵਿਚਾਰਾਂ ਛਿੜੀਆਂ ਸਨ। ਤਾਂਗਾ ਖਲਿਆਰ ਕੇ ਘੋੜਾ ਛੱਡ ਜਦੋਂ ਉਹਨੇ ਕੋਠੇ ਅੰਦਰ ਪੈਰ ਧਰਿਆ, ਦਰ ਪਿਛਾੜੀ ਚੁਲ੍ਹੇ ਮੂਹਰੇ ਜੁਆਕ ਨੂੰ ਲਈ ਬੈਠੀ ਕਰਮੀ ਵਲ ਸ਼ੱਕੀ ਨਜ਼ਰੇ ਦੇਖਿਆ ਸੀ। ਕਰਮੀ ਨੇ ਜੁਆਕ ਨੂੰ ਬੋਰੀ ਉੱਤੇ ਪਾ ਕੇ ਚੁਲ੍ਹੇ 'ਤੇ ਪਏ ਪਤੀਲੇ 'ਚੋਂ ਪਾਣੀ ਦਾ ਛੰਨਾ ਭਰ ਕੇ ਬਿਸ਼ਨੇ ਵਲ ਵਧਾਇਆ, "ਲੈ ਮੂੰਹ ਹੱਥ ਧੋ ਲੈ ਮੈਂ ਰੋਟੀ ਪਾਵਾਂ।"

"ਖੜ ਜਾ ਘੜੀ ਕੁ" ਕਹਿ ਕੇ ਉਹ ਉਹਨੀਂ ਪੈਰੀਂ ਅੰਦਰੋਂ ਬਾਹਰ ਆ ਗਿਆ। ਉਹਦਾ ਚਿੱਤ ਫਿੱਕਾ ਜਿਹਾ ਹੋ ਗਿਆ ਸੀ ਤੇ ਉਹ ਸਿੱਧਾ ਦਰਵਾਜ਼ੇ ਲਾਗਲੇ ਖੂੰਢਾਂ ਨੂੰ ਹੋਇਆ। ਜਾਂਦਿਆ ਉਹਨੇ ਪੂਰਨ ਬਲੈਕੀਏ ਦੀ ਤੀਵੀਂ ਕੋਲੋਂ ਗਲਾਸ ਭਰਾ ਕੇ ਦਾਰੂ ਪੀਤਾ ਤੇ ਲੂਣ ਦੀ ਚੁਟਕੀ ਫੱਕਦਾ ਅੰਦਰਲੀ ਬੀਹੀ ਹੋ ਤੁਰਿਆ।

—ਜਦੋਂ ਉਹ ਘਰ ਆਇਆ ਤਾਂ ਕਰਮੀ ਨੇ ਘੋੜਾ ਅੰਦਰ ਬੰਨ੍ਹ ਕੇ ਦਾਣੇ ਵਾਲਾ ਗੁਥਲਾ ਉਹਦੇ ਮੂੰਹ ਮੂਹਰੇ ਚਾੜ੍ਹ ਦਿੱਤਾ ਸੀ ਹੁਣ ਘੋੜਾ ਨਾਸਾਂ ਫੂੰਕਾਰਦਾ ਦਾਣੇ ਨੂੰ ਮੂੰਹ ਮਾਰ ਰਿਹਾ ਸੀ। ਅੱਗ ਬਾਲਣ ਨਾਲ ਕੋਠੇ ਅੰਦਰ ਧੂੰਆਂ-ਰੌਲੀ ਹੋ ਗਈ ਸੀ। ਸ਼ਾਇਦ ਕਰਮੀ ਨੇ ਚਾਹ ਦੀ ਛਿੱਟ ਚੁਲ੍ਹੇ 'ਤੇ ਧਰ ਦਿੱਤੀ ਸੀ। ਬਿਸ਼ਨਾ ਕੰਧ ਲਾਗ 'ਮੰਜੇ ਤੇ ਬਹਿ ਕੇ ਕਰਮੀ ਵੱਲ ਘੂਰ-ਘੂਰ ਦੇਖਦਾ ਰਿਹਾ। ਉਹਦੇ ਅੰਦਰ ਇਕ ਤੇ ਇਕ ਗੱਲ ਛਿੱਲਤਰ ਲਾਈ ਜਾਂਦੀ ਸੀ। "ਰੋਟੀ ਪਾ ਦੇ, ਨਾਲੇ ਮੁੰਡੇ ਨੂੰ ਚੁੱਕ ਕੇ ਮੰਜੇ 'ਤੇ ਪਾ" ਉਸ ਪੋਲੇ ਜਿਹੇ ਆਖਿਆ।

"ਏਥੇ ਆ ਜਾ ਅੱਗ ਲਾਗ" ਕਰਮੀ ਨੇ ਆਖਿਆ ਤਾਂ ਉਹ ਮੰਜੇ ਤੋਂ ਉਠ ਕੇ ਚੁਲ੍ਹੇ ਮੂਹਰੇ ਤੱਪੜ 'ਤੇ ਆ ਬੈਠਿਆ। ਕਰਮੀ ਨੇ ਥਾਲੀ ਵਿਚ ਰੋਟੀ ਪਾ ਕੇ ਉਹਦੇ ਲਾਗ ਨੂੰ ਕਰ ਦਿੱਤੀ। ਅਜੇ ਉਹਨੇ ਪਹਿਲੀ ਬੁਰਕੀ ਹੀ ਭੰਨੀ ਸੀ ਘੋੜਾ ਪਿਸ਼ਾਬ ਕਰਨ ਲਗ ਪਿਆ ਤੇ ਛਿੱਟਿਆਂ ਨਾਲ ਸਾਰਾ ਆਲਾ-ਦੁਆਲਾ ਭਰ ਗਿਆ। ਗੁੱਸੇ ਵਿਚ ਕਰਮੀ ਨੇ ਚਿਮਟਾ ਚੁੱਕ ਕੇ ਛੱਡਵਾਂ ਘੋੜੇ ਦੀਆਂ ਲੱਤਾਂ ਵਿਚ ਮਾਰਿਆ। ਫਿਰ ਉਹਨੇ ਬਿਸ਼ਨੇ ਅੱਗੋਂ ਥਾਲੀ ਚੁੱਕ ਕੇ ਪਰ੍ਹਾਂ ਧਰ ਦਿੱਤੀ।

'ਖੜ ਰਤਾ ਕੁ ਮੈਂ ਬਿੰਦ 'ਚ ਹੋਰ ਲਾਹ ਦਿੰਦੀਆਂ" ਕਹਿ ਕੇ ਉਹਨੇ ਕੰਧ ਲਾਗੋਂ ਪਰਾਤ ਚੁੱਕ ਕੇ ਆਟੇ ਵਾਲੀ ਚਾਟੀ ਨੂੰ ਹੱਥ ਪਾਇਆ ਤਾਂ ਬਿਸ਼ਨੇ ਨੇ ਉਹਨੂੰ ਰੋਕ

ਦਿੱਤਾ। ਹੱਥ ਵਧਾ ਕੇ ਥਾਲੀ ਚੁੱਕੀ ਤੇ ਰੋਟੀ ਖਾਣ ਲੱਗ ਪਿਆ। ਰੋਟੀ ਖਾਂਦੇ-ਖਾਂਦੇ ਦੇ ਅੰਦਰੋਂ ਪਤਾ ਨਹੀਂ ਕੀ ਉਬਾਲ ਉਠਿਆ ਕਿ ਉਹਨੇ ਦੋ ਬਚੀਆਂ ਰੋਟੀਆਂ ਚੁੱਕ ਕੇ ਥਾਲੀ ਕਰਮੀ ਦੇ ਪੈਰਾਂ ਲਾਗ ਕਰ ਦਿੱਤੀ ਤੇ ਉੱਠ ਕੇ ਮੰਜੇ 'ਤੇ ਜਾ ਬੈਠਿਆ।

"ਰੋਟੀ ਨੀ ਹੋਰ ਖਾਣੀ, ਹੋਰ ਲਾਹ ਦੇਵਾਂ?" ਜਿਵੇਂ ਕਰਮੀ ਫ਼ਿਕਰ 'ਚ ਡੁੱਬ ਗਈ।

"ਨਹੀਂ, ਊਈਂ" ਰੁੱਖਾ ਜਿਹਾ ਜਵਾਬ ਦੇ ਕੇ ਉਹਨੇ ਸਿਗਰਟ ਲਾ ਲਈ ਤੇ ਗਧੋਲੇ ਦੀ ਬੁੱਕਲ ਘੁੱਟ ਕੇ ਕੰਧ ਨਾਲ ਢਾਸਣਾ ਲਾ ਲਿਆ। ਸਿਗਰਟ ਦੇ ਲੰਮੇ-ਲੰਮੇ ਸੂਟੇ ਖਿੱਚਦਾ ਉਹ ਕਰਮੀ ਨੂੰ ਭਾਂਡੇ ਸਾਂਭਦੀ, ਆਪਣੀ ਮੰਜੀ ਡਾਹੁੰਦੀ, ਜੁਆਕ ਦੇ ਮੂਤ-ਮੂਤ ਗਿੱਲੇ ਕੀਤੇ ਲੀੜਿਆਂ ਨੂੰ ਹੇਠ ਉੱਤੇ ਵਿਛਾਉਂਦੀ ਤੇ ਚੁਲ੍ਹੇ 'ਚੋਂ ਬੁਝਦੀ ਜਾਂਦੀ ਅੱਗ ਨੂੰ ਬੱਠਲ 'ਚ ਪਾਉਂਦੀ ਨੂੰ ਦੇਖਦਾ ਰਿਹਾ। ਜਦੋਂ ਕਰਮੀ ਬਿਸ਼ਨੇ ਦੇ ਮੰਜੇ ਤੇ ਪਏ ਜੁਆਕ ਨੂੰ ਚੁੱਕ ਕੇ ਆਪਣੇ ਮੰਜੇ 'ਤੇ ਪਾਉਣ ਲੱਗੀ ਤਾਂ ਦੀਵੇ ਦੀ ਲੋਅ 'ਚ ਉਹਦੇ ਨੱਕ ਦੀ ਖੁੰਭ ਵਿਚਲੇ ਨੱਗ ਦੀ ਲਿਸ਼ਕੋਰ ਜਿਵੇਂ ਬਿਸ਼ਨੇ ਅੰਦਰ ਤਰੰਗਾਂ ਛੇੜਦੀ ਲੰਘ ਗਈ। ਉਹਨੇ ਉਹਦੀ ਬਾਂਹ ਫੜ ਕੇ ਉਹਨੂੰ ਕੋਲ ਨੂੰ ਖਿਚ, ਸਿਰ ਫੜ ਕੇ ਹਿੱਕ ਨਾਲ ਘੁੱਟ ਲਿਆ। ਉਹਨੇ ਆਪਣਾ ਸ਼ਰਾਬ ਦੀ ਬੋ ਨਾਲ ਭਰਿਆ ਮੂੰਹ ਕਰਮੀ ਦੇ ਖਿਲਰੇ ਵਾਲਾਂ ਵਿਚ ਖੋਭ ਦੇਣਾ ਚਾਹਿਆ। ਕਈ ਦਿਨਾਂ ਤੋਂ ਧੋਣ ਖੁਣੋਂ ਪਏ ਸਿਰ 'ਚੋਂ ਆਉਂਦੀ ਭੈੜੀ ਜਿਹੀ ਬੋ ਵੀ ਇਸ ਘੜੀ ਬਿਸ਼ਨੇ ਨੂੰ ਅਤਰ ਦੀ ਮਹਿਕ ਹੀ ਜਾਪੀ। ਉਹ ਰੇਤੇ ਵਾਂਗ ਕਿਣਕਾ-ਕਿਣਕਾ ਹੋ ਕੇ ਬਿਖਰਦਾ ਚਲਾ ਗਿਆ।

—ਕਿੰਨਾ ਚਿਰ ਉਹ ਚੁਪ ਪਿਆ ਦੀਵੇ ਦੀ ਲਾਟ ਨੂੰ ਘੂਰਦਾ ਰਿਹਾ। ਫਿਰ ਉਸ ਦਰ ਖੋਲ੍ਹ ਕੇ ਬਾਹਰ ਜਾਂਦੀ ਕਰਮੀ ਦੇਖੀ। ਆ ਕੇ ਉਹਨੇ ਘੋੜੇ ਦੇ ਮੂੰਹ ਤੋਂ ਗੁਥਲਾ ਲਾਹਿਆ। ਜਦੋਂ ਉਹ ਲੰਮੀ ਪੈਣ ਲੱਗੀ ਤਾਂ ਬਿਸ਼ਨੇ ਨੇ ਹੌਲੇ ਜਿਹੇ ਆਖਿਆ, "ਕੱਲ੍ਹ ਤੂੰ ਰੂੜੇ ਦੀ ਹੱਟੀ ਵੀ ਗਈ ਤੀ?"

"ਅਹੋ...ਬਸਾਰ ਹੈਨੀ ਤੀ ਨਾਲੇ ਚਾਹ ਪੱਤੀ ਮੁੱਕ ਗਈ ਤੀ...ਕਿਉਂ ਕੀ ਗੱਲ?"

"ਗੱਲ ਤਾਂ ਕੁਸ ਨੀ..." ਉਹਨੇ ਉਠਦੇ ਨੇ ਆਖਿਆ। ਉਹ ਕੰਧ ਨਾਲ ਢਾਸਣਾ ਲਾ ਕੇ ਫਿਰ ਸਿਗਰਟ ਪੀਣ ਲਗ ਪਿਆ। "ਐਵੇਂ ਨਾ ਹੱਟੀ-ਭੱਠੀ ਨੂੰ ਤੁਰੀ ਰਿਹਾ ਕਰ...ਏਸ ਪਿੰਡ ਦੀ ਮਿੱਟੀ ਨੀ ਖਰੀ...।"

"ਨਹੀਂ ਖਰੀ ਤਾਂ ਨਾ ਹੋਵੇ, ਮੈਂ ਕੀ ਚਟਣੈ ਮਿੱਟੀ ਨੂੰ।" ਕਰਮੀ ਹਰਖ਼ ਕੇ ਬੋਲਦੀ ਲੰਮੀ ਪੈ ਗਈ।

"ਅੱਛਾ ਭਲਾ ਫੇ ਜਦੋਂ ਤੂੰ ਹੱਟੀ 'ਤੇ ਗਈ ਤੀ ਤਾਂ ਕੌਣ ਬੈਠੇ ਤੀ ਥੜ੍ਹੇ 'ਤੇ।" ਕਰਮੀ ਦੀ ਗੱਲੋਂ ਬਿਸ਼ਨਾ ਜਿਵੇਂ ਕੌੜ ਖਾ ਗਿਆ ਸੀ।

"ਸਹੁੰ ਭਾਈਆਂ ਦੀ ਮੈਂ ਨੀ ਜਾਣਦੀ ਕੌਣ ਬੈਠੇ ਤੀ...ਤੈਨੂੰ ਬਾਹਲੀਆਂ ਗੱਲਾਂ ਆਉਂਦੀਆਂ ਨੇ।"

"ਲੰਬੜ ਤੇ ਲਸ਼ਕਰ ਬੀ ਬੈਠੇ 'ਤੀ?" ਬਿਸ਼ਨਾ ਖੰਘਦਾ ਹੋਇਆ ਅੱਗੇ ਨੂੰ ਵਧ ਕੇ ਘੋੜੇ ਦੇ ਪੈਰਾਂ ਵਿਚ ਬੁੱਕਣ ਲੱਗ ਪਿਆ।

"ਬੈਠੇ ਤੀ ਤਾਂ ਬੈਠੇ ਰਹਿਣ, ਮੈਂ ਸੋਲ੍ਹੀ ਨੀ ਮਾਰਦੀ ਕਿਸੇ ਦੇ...ਤੂੰ ਕੀ ਮੈਨੂੰ ਲੁੱਚੀ-ਲੰਡੀ ਸਮਝ ਲਿਐ ? ਗਹਾਂ ਮੈਨੂੰ ਨੀ ਇਹੋ ਜੀ ਆਖਣੀ ਹਊ...ਨਹੀਂ ਆਖੇਂਗਾ ਏਉਂ ਬੋਲੀ ਐ।"

"ਕੀ ਬੋਲੇਂਗੀ ਤੂੰ ਕੁੱਤੇ ਦੀਏ...ਉੱਠ ਤਾਂ ਕਹਿ ਲੈ ਜੋ ਕਹਿਣਾ" ਤੜਫ਼ ਕੇ ਬਿਸ਼ਨਾ ਮੰਜੇ ਤੋਂ ਉੱਠਿਆ ਤੇ ਉਹਨੇ ਪੁੱਠੇ ਹੱਥ ਨਾਲ ਕਰਮੀ ਦਾ ਮੂੰਹ ਭੰਨ ਦਿੱਤਾ। ਉਹਦੇ ਵਾਲਾਂ ਨੂੰ ਫੜ ਕੇ ਝਟਕਿਆ ਤੇ ਗਾਲ੍ਹਾਂ ਕਢਦਾ ਮੰਜੇ 'ਤੇ ਪੈ ਗਿਆ। ਘੜੀ ਪਹਿਲਾਂ ਜਿਹੜੀਆਂ ਜਿੰਦਾਂ ਤਖ਼ਤ ਤਾਜ ਮਿੱਟੀ ਰੋਲ ਅਥਾਹ ਸਾਗਰਾਂ 'ਚ ਤਾਰੀਆਂ ਲਾਉਂਦੀਆਂ ਹਟੀਆਂ ਸਨ ਕੇਰਾਂ ਹੀ ਇਕ ਛੱਲ ਨੇ ਬਰੇਤੇ 'ਤੇ ਪਟਕਾ ਮਾਰੀਆਂ। ਦੀਵਾ ਵੱਡਾ ਕਰਨ ਤੋਂ ਬਾਅਦ ਲੰਮੀ ਰਾਤ ਬੀਤਣ ਤਾਈਂ ਵੀ ਬਿਸ਼ਨਾ ਸੌਂ ਨਹੀਂ ਸੀ ਸਕਿਆ। ਕਰਮੀ ਜਿਉਂ ਦੰਦਾਂ ਹੇਠ ਤਿੜ੍ਹ ਲੈ ਕੇ ਪਈ ਸੀ, ਮੁੜ ਹਿੱਲੀ ਵੀ ਨਹੀਂ ਸੀ। ਉਹ ਏਸ ਗੱਲੋਂ ਵੀ ਪਛਤਾਉਂਦਾ ਰਿਹਾ ਸੀ ਕਿ ਉਹਨੇ ਐਵੇਂ ਹੀ ਕਰਮੀ ਨੂੰ ਝਿੜਕਿਆ ਸੀ।

—ਹੁਣ ਜਦੋਂ ਤੁਰੇ ਜਾਂਦੇ ਲੰਬੜ ਨੂੰ ਧਰੇਕਾਂ ਕੰਨੀਂ ਦੇਖਦੇ ਨੂੰ ਬਿਸ਼ਨੇ ਨੇ ਦੇਖਿਆ ਤਾਂ ਸ਼ੱਕ ਦੀ ਲਹਿਰ ਉਹਦੇ ਅੰਦਰ ਹੂੰਝਾ ਫੇਰਦੀ ਚਲੀ ਗਈ। ਤਦੇ ਘੋੜਾ ਜ਼ੋਰ ਨਾਲ ਹਿਣਕਣ ਲੱਗ ਪਿਆ। ਬਿਸ਼ਨੇ ਨੇ ਤ੍ਰਭਕ ਕੇ ਉਧਰ ਦੇਖਿਆ, ਘੋੜਾ ਚਾਰੇ ਪੌੜਾਂ ਨਾਲ ਭੋਏਂ ਪੁੱਟੀ ਜਾਂਦਾ ਸੀ ਤੇ ਨਹਿਰ ਵੱਲ ਨੂੰ ਬੂਥੀ ਚੁੱਕੀ ਹੋਈ ਸੀ। ਸਮਾਧਾਂ ਉਹਲਿਓਂ ਬਲੈਕੀਆਂ ਦੀ ਘੋੜੀ ਪੋਲੇ ਪੈਰੀਂ ਤੁਰੀ ਆਉਂਦੀ ਸੀ, ਜਿਹਨੂੰ ਦੇਖ ਕੇ ਘੋੜਾ ਮੱਚ-ਮੱਚ ਜਾਂਦਾ ਸੀ। ਬਿਸ਼ਨੇ ਨੇ ਉਹਦਾ ਰੱਸਾ ਫੜ ਕੇ ਉਹਨੂੰ ਘੂਰਿਆ ਪਰ ਉਹ ਜ਼ੋਰ-ਜ਼ੋਰ ਨਾਲ ਹਿਣਕੀ ਗਿਆ। ਫਿਰ ਉਹਨੇ ਦੋ ਤਿੰਨ ਰੋੜੇ ਚੁੱਕ ਕੇ ਘੋੜੀ ਦੇ ਮਾਰੇ, ਉਹ ਸਮਾਧਾਂ ਕੋਲ ਖੜੀ ਹੋ ਗਈ। ਖੁੱਲ੍ਹੀ ਘੋੜੀ ਵੱਲ ਦੇਖ ਕੇ ਬਿਸ਼ਨੇ ਨੇ ਘੋੜਾ ਖੋਲ੍ਹ ਹੀ ਲਿਆ। ਪਰਸੋਂ ਵੀ ਏਸੇ ਘੋੜੀ ਨੂੰ ਦਬਕਣ ਕਰਕੇ ਬਲੈਕੀਆਂ ਦੀ ਕੁੜੀ ਉਹਨਾਂ ਨੂੰ ਗਾਲ੍ਹਾਂ ਦੇ ਗਈ ਸੀ ਤੇ ਉਹ ਬਲੈਕੀਆਂ ਤੋਂ ਡਰਦਾ ਬੋਲਿਆ ਨਹੀਂ ਸੀ। ਅਜੇ ਉਸ ਪੈਰ ਹੀ ਪੁੱਟਿਆ ਸੀ, ਘੋੜਾ ਜ਼ੋਰ ਨਾਲ ਹਿਣਕਿਆ। ਬਿਸ਼ਨੇ ਅੰਦਰਲੀ ਮੱਠੀ ਮੱਠੀ ਰੋਹ ਦੀ ਦੱਬੀ ਅੱਗ ਭਾਂਬੜ ਬਣ ਗਈ। ਉਹਦੀਆਂ ਅੱਖਾਂ ਵਿਚ ਤਾਂ ਜੀਕਣ ਧੂੰਧ ਹੀ ਆ ਪਸਰੀ ਤੇ ਭੂਤਰੇ ਘੋੜੇ ਦੇ ਚਿਹਰੇ 'ਚੋਂ ਉਹਨੂੰ ਲੰਬੜ ਦਾ ਮੂੰਹ ਦਿਸਿਆ। ਉਹਨੇ ਰੱਸਾ ਫੜੀ ਅਗਾਂਹ ਵਧ ਕੇ ਤਾਂਗੇ ਦੀ ਛੱਤ 'ਚੋਂ ਛੈਂਟਾ ਧੂਹ ਲਿਆ ਤੇ ਘੋੜੇ ਉੱਪਰ ਵਰ ਪਿਆ, ਪਾਗਲਾਂ ਹਾਰ। ਬੰਦਾ ਬੇਵਸੀ ਵਿਚ ਅੱਗ ਦੀ ਥਾਂ ਮਿੱਟੀ ਫੱਕਣ ਲੱਗਦਾ ਹੈ, ਬਿਸ਼ਨੇ ਵਾਂਗ। ਪਰ ਅੰਦਰਲਾ ਕੁਝ ਕੁ ਸਾਹਾਂ ਦੀ ਸਾਂਝ ਨਾਲ ਜ਼ਰੂਰ ਜੁੜਿਆ ਖੜਾ ਹੁੰਦੈ, ਬਿਸ਼ਨੇ ਦੇ ਘੋੜੇ ਵਾਂਗ। ਇਸੇ ਲਈ ਇੰਝ ਹੋਇਆ ਕਿ ਬਿਸ਼ਨੇ ਨੇ ਅਜੇ ਚੌਥਾ ਛੈਂਟਾ ਮਾਰਿਆ ਹੀ ਸੀ ਕਿ ਝੱਖੜ ਬਣੇ ਘੋੜੇ ਨੇ ਬਿਸ਼ਨੇ ਦੇ ਹੱਥ ਦਾ ਬੁਰਕ ਭਰ ਲਿਆ, ਹੱਥ ਛੱਡ ਕੇ ਮੌਢੇ ਤੋਂ ਬੁਰਕ ਭਰਿਆ ਤੇ ਬਿਸ਼ਨਾ ਲੇਰਾਂ ਮਾਰਨ ਤੀਕ ਗਿਆ। ਉਹ ਰੱਸਾ ਛੱਡ ਕੇ ਦੌੜ ਉੱਠਿਆ, ਪਰ ਘੋੜੇ ਨੇ ਮਗਰ ਦੌੜ ਕੇ ਉਹਦੇ ਸਿਰ 'ਚ ਮੂੰਹ ਮਾਰਿਆ ਤੇ ਧੌਣ ਤੇ ਚੱਕ ਵੱਢਿਆ। ਬਿਸ਼ਨਾ ਕੰਬਦਾ ਹੋਇਆ ਡਿੱਗ ਪਿਆ ਤਾਂ ਘੋੜਾ ਪਿਛਾਹ ਨੂੰ ਮੁੜ ਕੇ ਪਛੰਡੇ ਮਾਰਦਾ ਹੋਇਆ ਘੋੜੀ ਵੱਲ ਦੌੜ ਗਿਆ। ਬਿਸ਼ਨੇ

ਦੀਆਂ ਲੇਰਾਂ ਸੁਣ ਕੇ ਕੂੰਨ੍ਹਾਂ ਉੱਪਰ ਖੜਾ ਦੌਲਤੀ ਕਾ ਟੱਬਰ ਦੌੜਿਆ ਆਇਆ। ਇਧਰੋਂ ਬੋਦੀ ਹੋਰੀਂ ਨਿਕਲ ਆਏ। ਰੌਲਾ ਸੁਣ ਕੇ ਕਰਮੀ ਵੀ ਲੰਮੇ ਪੈਰੀਂ ਉਥੇ ਆਣ ਪੁੱਜੀ। ਉਹ ਰੋਂਦੀ ਹੋਈ ਸਿਰ ਦੇ ਲੀੜੇ ਨਾਲ ਬਿਸ਼ਨੇ ਦੇ ਸਿਰ, ਬਾਂਹ ਤੇ ਹੱਥ 'ਚੋਂ ਵਗਦੇ ਲਹੂ ਨੂੰ ਪੂੰਝਣ ਲੱਗੀ। ਬਿਸ਼ਨੇ ਦੇ ਚਾਚੇ ਤੇ ਛੋਟੇ ਭਾਈ ਨੇ ਆਉਂਦਿਆਂ ਹੀ ਉਹਨੂੰ ਚੁੱਕਿਆ ਤੇ ਰਿਕਸ਼ੇ ਵਿਚ ਪਾ ਕੇ ਸ਼ਹਿਰ ਨੂੰ ਵਗ ਗਏ। ਬਿਸ਼ਨੇ ਤੋਂ ਵੱਡਾ ਡਾਂਗ ਚੁੱਕੀ ਘੋੜੇ ਨੂੰ ਘੇਰਨ ਤੁਰ ਪਿਆ।

ਬਿਸ਼ਨੇ ਨੂੰ ਜਦੋਂ ਸ਼ਹਿਰੋਂ ਲੈ ਕੇ ਮੁੜੇ ਤਾਂ ਸਿਰ ਮੂੰਹ ਤੋਂ ਲੈ ਕੇ ਮੋਢੇ ਤੇ ਇਕ ਬਾਂਹ ਚਿੱਟੀਆਂ ਪੱਟੀਆਂ ਨਾਲ ਲਪੇਟੇ ਹੋਏ ਸਨ, ਜਿਵੇਂ ਚੂਨਾ ਫੇਰਿਆ ਹੋਵੇ। ਮੰਜੇ 'ਤੇ ਪਏ ਬਿਸ਼ਨੇ ਵੱਲ ਦੇਖ-ਦੇਖ ਕਰਮੀ ਫੁੱਟ-ਫੁੱਟ ਰੋ ਰਹੀ ਸੀ। ਸਾਰਾ ਵਿਹੜਾ ਘਰ 'ਚ ਆ ਢੁੱਕਿਆ ਸੀ। "ਐਹੋ ਜਿਹੇ ਨੂੰ ਖ਼ਰੀਦਿਆ ਈ ਕਾਹਨੂੰ ਤੀ...ਹੁਣ ਵੀ ਮੋੜ ਦਿਓ...ਫੂਕਣੈ ਇਹਨੂੰ ਸਾਲੇ ਨੂੰ।" ਕੋਈ ਆਖ ਰਿਹਾ ਸੀ।

"ਅਸੀਂ ਤਾਂ ਬਥੇਰੀ ਮਗਜ਼ ਖੱਪੀ ਕੀਤੀ, ਇਹਨੇ ਇਕ ਨੀ ਸੁਣੀ, ਉਹ ਪਹਿਲੀ ਘੋੜੀ ਕਿਤੇ ਮਾੜੀ ਤੀ। ਆਹ ਪੱਪੂ ਵਾਹੁੰਦਾ ਈ ਆ, ਕੀ ਹੋਇਆ ਵਾ ਉਹਨੂੰ।" ਬਿਸ਼ਨੇ ਦੇ ਪੈਰਾਂ ਵੱਲ ਬੈਠੇ ਉਹਦੇ ਚਾਚੇ ਨੇ ਹੁੱਕੇ ਦਾ ਘੁੱਟ ਭਰਦਿਆਂ ਆਖਿਆ।

"ਵਾਧੂ ਘੋੜਾ ਤਾਂ ਉਈਂ ਮਾੜੈ ਮਖਾਂ, ਗੋਲੀ ਮਾਰੋ ਪਰ੍ਹਾਂ ਇਹਨੂੰ-ਮੋੜ ਦਊ ਉਹਨੂੰ ਜਿਹਦੇ ਕੋਲੋਂ ਲਿਆਂਦੈਂ, ਕੀ ਲੈਣੇ ਇਹਤੋਂ।" ਕੋਈ ਦੂਜਾ ਆਖ ਰਿਹਾ ਸੀ।

ਕੰਨਾਂ ਉੱਤੇ ਪਤਲੀ ਪੱਟੀ ਹੋਣ ਕਰ ਕੇ ਬਿਸ਼ਨੇ ਨੂੰ ਸਾਰੀਆਂ ਗੱਲਾਂ ਸੁਣ ਰਹੀਆਂ ਸਨ। ਉਹਦੀਆਂ ਅੱਖਾਂ ਅੱਗੇ ਘੋੜਾ ਤੁਰਿਆ ਫਿਰਦਾ ਤੇ ਫੁੰਕਾਰੇ ਮਾਰਦਾ ਦੌੜ ਰਿਹਾ ਸੀ, ਜਿਹਦੀਆਂ ਗੋਲ ਚਮਕੀਲੀਆ ਅੱਖਾਂ ਹੁਣ ਵੀ ਉਹਨੂੰ ਲੰਬੜ ਦੀਆਂ ਅੱਖਾਂ ਹੀ ਲੱਗਦੀਆਂ ਸਨ। ਉਹ ਪਿਆ-ਪਿਆ ਹੀ ਕਰੋਧ ਵਿਚ ਜਲ ਰਿਹਾ ਸੀ, 'ਜੇ ਉਹ ਉੱਠਣ ਜੋਗਾ ਹੁੰਦਾ ਮੰਜੇ ਹੇਠੋਂ ਬਰਛਾ ਚੁੱਕ ਕੇ ਘੋੜੇ ਦਾ ਢਿੱਡ ਪਰੁੰਨ ਕੇ ਰੱਖ ਦਿੰਦਾ, ਹਜ਼ਾਰ ਬਾਰਾਂ ਸੌ ਈ ਸੀ, ਹਊ ਪਰੇ ਹੋ ਜਾਂਦੀ।' ਉਹ ਮਨ ਹੀ ਮਨ ਸੋਚ ਰਿਹਾ ਸੀ। 'ਊਂ ਕੋਈ ਗੱਲ ਵੀ ਨਹੀਂ ਤੀ ਕੋਹੜੇ ਨੂੰ ਮਾਰਨ ਆਲੀ, ਬਸ ਊਂ ਈ ਹਰਖ 'ਚ ਆ ਕੇ ਮਾਰਿਆ ਗਿਆ।' ਸੋਚਦਿਆਂ ਉਹਨੇ ਅੱਖਾਂ ਮੁੰਦ ਲਈਆਂ।

ਜਦੋਂ ਉਹਨੇ ਮੁੜ ਅੱਖਾਂ ਖੋਲ੍ਹੀਆਂ ਤਾਂ ਉਹਦੇ ਕੋਲ ਇਕੱਲੀ ਕਰਮੀ ਖੜੀ ਸੀ। ਕੋਠੇ ਅੰਦਰੋਂ ਸਾਰੇ ਜਾ ਚੁੱਕੇ ਸਨ।

"ਮੈਂ ਕਿਸ਼ਨ ਨੂੰ ਆਖਿਆ ਪਈ ਘੋੜਾ ਸ਼ਹਿਰ ਛੱਡ ਆਵੇ, ਮੈਂ ਨੀ ਈਹਨੂੰ ਘਰ 'ਚ ਰਹਿਣ ਦੇਣਾ, ਘੋੜੀ ਆਪਾਂ ਮੋੜ ਲੈਣੀ ਐਂ, ਨਾ ਉਹ ਮੰਨੂੰ ਤਾਂ ਨਾ ਸਹੀ। ਉਹਨੂੰ ਆਖਣਾ ਇਸ ਕਲਮੂੰਹੇਂ ਨੂੰ ਆਪਦੇ ਕੋਲ ਈ ਰੱਖ, ਭਾਵੇਂ ਘੋੜੀ ਵੀ ਨਾ ਦੇ" ਕਹਿੰਦੀ ਹੋਈ ਕਰਮੀ ਬਾਲਟੀ 'ਚ ਤੱਤੇ ਪਾਣੀ ਨਾਲ ਭਾਂਡੇ ਧੋਣ ਬੈਠ ਗਈ। "ਦੇਹਤਾਂ ਹੁਣ ਕਿਵੇਂ ਝੁਲਸਿਆ ਖੜੈ, ਵੇਲਾਂ ਪਾਈਆਂ ਵੀਆਂ, ਏਹਨੇ ਸਵੇਰ ਦਾ ਮੂੰਹ ਨੀ ਲਾਇਆ, ਘੜੀ ਪਹਿਲਾਂ ਛਾਣ ਰਲਾ ਕੇ ਗੁਥਲਾ ਟੰਗੀ ਰੱਖਿਆ, ਬਸ ਉਵੇਂ ਮੂਰਾ ਬਣ ਕੇ ਖੜਾ ਰਿਹਾ। ਭਾਈਏ ਨੇ ਕੁਟਿਆ ਬੀ ਬਹੁਤ ਐ, ਦੇਹਤਾਂ ਡਾਂਗਾਂ

ਦੀਆਂ ਲਾਸਾਂ ਉਈਂ ਉਭਰੀਆਂ ਪਈਆਂ ।" ਬੋਲਦੀ ਕਰਮੀ ਖੂੰਜੇ 'ਚ ਧੌਣ ਸੁੱਟੀ ਖੜੇ ਘੋੜੇ ਵਲ ਦੇਖੀ ਗਈ । ਸੱਚ ਹੀ ਬਿਸ਼ਨੇ ਦੇ ਵੱਡੇ ਭਾਈ ਨੇ ਘੋੜੇ ਨੂੰ ਬੜੀ ਬੇਰਹਿਮੀ ਨਾਲ ਕੁੱਟਿਆ ਸੀ । ਉਹਦੇ ਪਿਛਲੇ ਦੋਹਾਂ ਗੋਡਿਆਂ ਤੇ ਜ਼ਖ਼ਮ ਹੋ ਗਏ ਸਨ, ਮੱਥੇ ਤੇ ਡਾਂਗ ਲਗਣ ਨਾਲ ਅੱਖ ਤਾਈਂ ਮਾਸ ਉਭਰ ਆਇਆ ਸੀ । ਪੁੱਿੜਆਂ ਉਪਰ ਲਾਸਾਂ ਉਭਰੀਆਂ ਪਈਆਂ ਸਨ ।

"ਮੈਂ ਆਖ ਆਵਾਂ ਫੇ ਕਿਸ਼ਨ ਨੂੰ...ਨਹੀਂ ਦਿਨ ਜਾਈ ਜਾਂਦੇ, ਮੁੰਡੇ ਸੁੱਤੇ-ਸੁੱਤੇ ਕੰਮ ਨਬੇੜ ਲਾਂ ।"

"ਆਹੋ, ਉਹਨੂੰ ਆਖ ਉਹਦੇ ਕਿੱਲੇ ਬੰਨ੍ਹ ਆ, ਮੈਂ ਆਪੇ ਗੱਲ ਕਰ ਲੂੰ" ਬਿਸ਼ਨੇ ਦੇ ਬੈਠੇ ਹੋਏ ਬੋਲ ਕੰਬ ਰਹੇ ਸਨ । ਉਹਨੇ ਅੱਖਾਂ ਮੁੰਦ ਕੇ ਲੰਮਾ ਸਾਹ ਲਿਆ ।

ਵੱਖੀ ਨਾਲ ਪਿਆ ਮੁੰਡਾ ਰੋਣ ਲੱਗਾ ਤਾਂ ਬਿਸ਼ਨੇ ਦੀ ਅੱਖ ਖੁੱਲ ਗਈ । ਕਰਮੀ ਮੁੜੀ ਨਹੀਂ ਸੀ । ਬਿਸ਼ਨੇ ਵਿਚ ਹੱਥ ਚੁਕਣ ਜੋਗੀ ਵੀ ਹਿੰਮਤ ਨਹੀਂ ਸੀ । ਮੁੰਡਾ ਝੱਟ ਹੀ ਚੁੱਪ ਕਰ ਗਿਆ । ਬਿਸ਼ਨੇ ਨੂੰ ਸਾਂ-ਸਾਂ ਹੁੰਦੀ ਸੁਣੀ ਤਾਂ ਉਹਨੇ ਅੱਖਾਂ ਉਤਾਂਹ ਨੂੰ ਪਾੜ ਕੇ ਦੇਖਿਆ, ਘੋੜੇ ਦਾ ਲੰਮਾ ਸਾਰਾ ਮੂੰਹ ਉਹਨੂੰ ਸ਼ਤੀਰ ਵਾਂਗ ਜਾਪਿਆ ਤੇ ਉਹਨੇ ਹੌਲੇ ਜਿਹੇ ਧੌਣ ਘੁਮਾਈ, ਘੋੜਾ ਮੁੰਡੇ ਦੇ ਮੂਹਰੇ ਸਿਰ ਕਰੀ ਖੜਾ ਸੀ ਤੇ ਮੁੰਡਾ ਉਹਦੇ ਕੰਨ ਨੂੰ ਮਰੋੜਦਾ ਉਹਦੇ ਨਾਲ ਖੇਡ ਰਿਹਾ ਸੀ । ਬਿਸ਼ਨਾ ਡਰ ਗਿਆ ਤੇ ਉਹਨੇ ਅੰਦਰੋਂ ਪੀੜ ਨਾਲ ਸੁੰਗੜਦਿਆਂ ਘੋੜੇ ਨੂੰ ਦਬਕਿਆ, ਪਰ ਘੋੜੇ ਨੇ ਸਗੋਂ ਆਪਣਾ ਮੂੰਹ ਅਗਾਂਹ ਕਰਕੇ ਬਿਸ਼ਨੇ ਦੇ ਮੋਢੇ 'ਤੇ ਰੱਖ ਦਿਤਾ, ਮਸਾਲੇ ਦੀ ਹੁਮਕ ਬਿਸ਼ਨੇ ਦੇ ਨੱਕ ਵਿਚ ਧੱਸਦੀ ਚਲੀ ਗਈ । ਉਹਨੇ ਡਰਦੇ ਨੇ ਘੋੜੇ ਦੇ ਮੂੰਹ ਵਲ ਦੇਖਿਆ, ਫਿਰ ਉਹਨੂੰ ਜਿਵੇਂ ਸਭ ਕੁਝ ਵਿਸਰ ਗਿਆ, ਉਹ ਘੋੜੇ ਦੀਆਂ ਅੱਖਾਂ 'ਚੋਂ ਹੇਠਾਂ ਮੂੰਹ ਵਲ ਸਿੰਮਦਾ ਆਉਂਦਾ ਪਾਣੀ ਦੇਖਦਾ ਰਿਹਾ ਤੇ ਫਿਰ ਉਹਦੀਆਂ ਆਪਣੀਆਂ ਅੱਖਾਂ ਵਿਚ ਧੁੰਦ ਪਸਰ ਗਈ । ਉਹਨੇ ਅੱਖਾਂ ਝਮਕੀਆਂ ਪਰ ਨਜ਼ਰ ਸਾਫ਼ ਨਾ ਹੋਈ । "ਐਵੇਂ ਸਾਲਾ ਸੰਸਾ ਜਿਹਾ ਲਾ ਲਿਆ ਚਿੱਤ ਨੂੰ, ਕਾਹਦਾ ਜੀਣ ਐਂ ਬੰਦੇ ਦਾ, ਉਈਂ ਕਿਰਦਾ ਫਿਰਦੈ, ਬਾਹ ਓਏ ਬਿਸ਼ਨ ਸਿੰਆਂ ਤੈਨੂੰ ਸਮਝ ਨਾ ਆਈ, ਲੈ ਆਹ ਡੰਗਰ ਐਉਂ, ਪਰ ਦੇਖ ਲੈ ਤੂੰ । ਹੈਗਾ ਅਜੇ ਜੀਣ ਦਾ ਵੇਲਾ, ਮੈਂ ਤਾਂ ਐਵੇਂ ਈ ਡਿਗ ਪਿਆ" ਸੋਚਦਿਆਂ ਬਿਸ਼ਨੇ ਨੇ ਅੱਖਾਂ ਮੁੰਦ ਕੇ ਫਿਰ ਖੋਹਲੀਆਂ, ਕਾਫ਼ੀ ਸਾਫ਼ ਜਿਹਾ ਨਜ਼ਰ ਆਇਆ ।

ਤਦੇ ਉਹਦਾ ਛੋਟਾ ਭਾਈ ਕਿਸ਼ਨ ਅੰਦਰ ਆ ਵੜਿਆ । ਉਹਨੇ ਘੋੜੇ ਨੂੰ ਬਿਸ਼ਨੇ ਦੇ ਮੂੰਹ ਨਾਲ ਮੂੰਹ ਰਗੜਦੇ ਦੇਖ ਕੇ ਤ੍ਰਹਿ ਕੇ ਦਰਾਂ 'ਚ ਪਿਆ ਚਿਮਟਾ ਚੁੱਕ ਕੇ ਘੋੜੇ ਦੇ ਪੈਰਾਂ 'ਚ ਮਾਰਿਆ ਤਾਂ ਘੋੜਾ ਖੂੰਜੇ ਵਿਚ ਸਹਿਮ ਕੇ ਖੜ ਗਿਆ "ਇਹਨੇ ਕਿੱਲਾ ਕਿਵੇਂ ਪਟਾ ਲਿਆ, ਇਹ ਲਊ ਅਜੇ ਹੋਰ ਕਿਸੇ ਨੂੰ" ਬੋਲਦਾ ਕਿਸ਼ਨ ਘੋੜੇ ਦੇ ਰੱਸੇ ਨਾਲ ਬੱਝਾ ਕਿੱਲਾ ਖੋਲ੍ਹਣ ਲਗ ਪਿਆ । "ਮੈਂ ਇਹਨੂੰ ਲੈ ਚੱਲਾਂ ਵੀਰ...ਬਾਕੀ ਆਪੇ ਤੂੰ ਗੱਲ ਉਹਦੇ ਨਾਲ ਕਰ ਲੀਂ ।"

"ਨਹੀਂ ਕਿਸ਼ਨ...ਰਹਿਣ ਦੇ ਇਹਨੂੰ ਏਥੇ ਈ...ਏਹਦਾ ਕਾਹਦਾ ਦੋਸ਼ ਐ ਸਹੁਰੇ ਗੂੰਗੇ ਦਾ...ਪਾਪੀ ਤਾ ਸਾਲਾ ਆਪਦਾ ਈ ਮਨ ਐ..." ਬਿਸ਼ਨੇ ਦੇ ਕੋਲੋਂ ਗੱਲ ਪੂਰੀ ਨਾ ਹੋਈ ਤੇ ਉਹ ਚੁੱਪ ਕਰ ਗਿਆ। ਲੰਮਾ ਸਾਹ ਭਰ ਕੇ ਬੋਲਿਆ, "ਕਰਮੀ ਕਿਥੇ ਆ...ਉਹਨੂੰ ਆਖ ਇਹਨੂੰ ਦਾਣਾ ਪਾਵੇ।"

"ਉਹਨੂੰ ਤਾਂ ਬੀਰੇ ਕਾ ਲੰਬੜ ਲੈ ਗਿਆ ਮੱਲੋ ਮੱਲੀ ਘਰ ਨੂੰ, ਕਹਿੰਦਾ ਘਿਓ ਚੁੱਕ ਲਿਆ ਬਿਸ਼ਨੇ ਲੀ, ਆਉਂਦੀ ਆ ਹੁਣੇ ਈਂ...ਆਖਦਾ ਹੋਇਆ ਕਿਸ਼ਨ ਕਿੱਲਾ ਗੱਡਣ ਲੱਗ ਪਿਆ।

"ਐ ਤੇਰੇ ਜਣਦਿਆਂ ਨੂੰ..." ਬਿਸ਼ਨੇ ਨੇ ਕਰੋਧ 'ਚ ਮਚਦਿਆਂ ਲਮਕਾ ਕੇ ਆਖਿਆ ਤੇ ਜਿਵੇਂ ਡਾਢੀ ਹੀ ਪੀੜ 'ਚ ਮੁੜ ਪਰੁੰਨਿਆ ਗਿਆ ਹੋਵੇ।

# ਕੂੜੇਦਾਨਾਂ ਵਿਚ ਪਏ ਬੱਚੇ

## ਰਸ਼ਿਮ

ਬੱਚੇ ਕੂੜੇਦਾਨਾਂ ਵਿਚ ਪਏ ਹਨ...

ਬੱਚਿਆਂ ਦੇ ਬਾਪ ਦੁਪਹਿਰੇ ਸੌਂ ਕੇ ਉੱਠਣ ਤੋਂ ਬਾਅਦ ਸੋਫ਼ੇ ਦੀਆਂ ਕੁਰਸੀਆਂ ਵਿਚ ਅਲਸਾਏ ਜਿਹੇ ਬੈਠੇ ਸਿਗਾਰ ਪੀ ਰਹੇ ਹਨ। ਉਨ੍ਹਾਂ ਦੀਆਂ ਬੀਵੀਆਂ ਸੌਂ ਕੇ ਉੱਠਣ ਦੀ ਸੁਸਤੀ ਲਾਹੁਣ ਵਾਸਤੇ ਠੰਢਾ ਸ਼ਰਬਤ ਪੀ ਰਹੀਆਂ ਹਨ। ਬੱਚਿਆਂ ਦੇ ਭੈਣ ਭਰਾ ਰੂਮ-ਕੂਲਰਾਂ ਦੇ ਸਾਹਮਣੇ ਬੈਠੇ, ਹੋਮ ਵਰਕ ਕਰ ਰਹੇ ਹਨ।

ਬੱਚੇ ਕੂੜੇਦਾਨਾਂ ਵਿਚ ਪਏ ਹਨ ਅਤੇ ਕੂੜੇ-ਦਾਨਾਂ ਦੇ ਢੱਕਣ ਬੰਦ ਹਨ।

ਬੱਚਿਆਂ ਦੇ ਬਾਪ ਉੱਠ ਕੇ, ਨਹਾਉਣ ਵਾਸਤੇ ਗੁਸਲਖਾਨਿਆਂ ਵਿਚ ਚਲੇ ਗਏ ਹਨ। ਹੁਣ ਉਹ ਖ਼ੂਬ ਨਹਾਉਣਗੇ। ਘੰਟਾ ਭਰ ਠੰਢੇ ਪਾਣੀ ਦੇ ਟੱਬ ਵਿਚ ਬੈਠੇ ਬੈਠੇ ਅਲਮਸਤ ਜਿਹੇ ਹੋਏ ਉਹ ਗੁਣਗੁਣਾਉਂਦੇ ਰਹਿਣਗੇ। ਉਨ੍ਹਾਂ ਦੀਆਂ ਬੀਵੀਆਂ ਵੀ ਆਪਣੇ ਗੁਸਲਖਾਨਿਆਂ ਵਿਚ ਨਹਾਉਣ ਲਈ ਚਲੀਆਂ ਗਈਆਂ ਹਨ। ਬੱਚਿਆਂ ਦੇ ਭੈਣ ਭਰਾਵਾਂ ਦਾ ਹੋਮ ਵਰਕ ਕਰਾ ਕੇ ਉਨ੍ਹਾਂ ਦੀਆਂ ਟੀਚਰਾਂ ਚਲੀਆਂ ਗਈਆਂ ਹਨ। ਨੌਕਰਾਣੀਆਂ ਨੇ ਉਨ੍ਹਾਂ ਨੂੰ ਨੁਹਾ ਕੇ, ਕੱਪੜੇ ਬਦਲਵਾ ਦਿਤੇ ਹਨ ਅਤੇ ਦੁੱਧ ਦੇ ਗਿਲਾਸ ਲੈ ਕੇ ਉਨ੍ਹਾਂ ਦੇ ਪਿੱਛੇ ਪਿੱਛੇ ਫਿਰ ਰਹੀਆਂ ਹਨ। ਦੁੱਧ ਪੀ ਕੇ ਵੱਡੇ ਛੋਟੇ ਸਭ ਦੇ ਸਭ ਆਪਣਾ ਆਪਣਾ ਖੇਡ ਦਾ ਸਮਾਨ ਚੁਕ ਕੇ, ਖੇਡਣ ਵਾਸਤੇ ਪਾਰਕਾਂ ਵਿਚ ਦੌੜ ਗਏ ਹਨ।

ਕੂੜੇਦਾਨਾਂ ਵਿਚ ਪਏ ਹੋਏ ਬੱਚਿਆਂ ਦੇ ਸਰੀਰ ਆਕੜ ਰਹੇ ਹਨ।

ਬੱਚਿਆਂ ਦੇ ਬਾਪ ਤਰੋਤਾਜ਼ਾ ਹੋਏ ਕਾਰਾਂ ਵਿਚ ਬੈਠੇ, ਡਰਾਈਵਰਾਂ ਨੂੰ ਹਾਰਨ ਕਰਨ ਵਾਸਤੇ ਕਹਿ ਰਹੇ ਹਨ। ਉਨ੍ਹਾਂ ਦੀਆਂ ਬੀਵੀਆਂ ਤਿਆਰ ਹੋਣ ਵਿਚ ਹਮੇਸ਼ਾ ਵਾਂਗ ਦੇਰ ਕਰ ਰਹੀਆਂ ਹਨ। ਤੀਸਰੇ ਹਾਰਨ ਉੱਤੇ ਉਹ ਸਜੀਆਂ ਸਜਾਈਆਂ ਕਾਹਲੀ ਕਾਹਲੀ ਬਾਹਰ ਨਿਕਲਦੀਆਂ ਹਨ ਅਤੇ ਉਨ੍ਹਾਂ ਦੇ ਨਾਲ ਆ ਬੈਠਦੀਆਂ ਹਨ। ਬੀਵੀਆਂ ਦੇ ਗੋਰੇ ਚਿੱਟੇ ਮਾਸ ਥਾਂ ਥਾਂ ਤੋਂ ਲਟਕੇ ਹੋਏ ਹਨ ਅਤੇ ਉਨ੍ਹਾਂ ਦੇ ਲਿਬਾਸਾਂ ਵਿਚੋਂ ਤੇਜ਼ ਸੁਗੰਧ ਦੀਆਂ ਲਪਟਾਂ ਉੱਠ ਰਹੀਆਂ ਹਨ।

ਕਾਲੋਨੀਆਂ ਦੇ ਪਾਰਕਾਂ ਵਿਚ ਸ਼ਾਮ ਦੀ ਗਹਿਮਾ ਗਹਿਮੀ ਹੈ। ਬੱਚਿਆਂ ਦੇ

ਭੈਣਾਂ ਭਰਾਵਾਂ ਵਿਚੋਂ ਕੁਝ ਹੱਥਾਂ ਵਿਚ ਹੱਥ ਫੜੀ ਆਪਣੇ ਹਾਣ ਦਿਆਂ ਨਾਲ ਗੋਲ ਗੋਲ ਦਾਇਰਿਆਂ ਵਿਚ ਘੁੰਮ ਰਹੇ ਹਨ ਅਤੇ ਸਕੂਲ ਵਿਚੋਂ ਸਿੱਖੇ ਹੋਏ ਗੀਤ ਗਾ ਰਹੇ ਹਨ। ਕੁਝ ਸਾਈਕਲ ਚਲਾ ਰਹੇ ਹਨ ਅਤੇ ਕੁਝ ਬੈਟਾਂ ਅਤੇ ਰੈਕੇਟਾਂ ਨਾਲ ਖੇਡ ਰਹੇ ਹਨ।

ਕੂੜੇਦਾਨਾਂ ਵਿਚ ਪਏ ਹੋਏ ਬੱਚਿਆਂ ਦੇ ਆਕੜੇ ਸਰੀਰਾਂ ਵਿਚੋਂ ਥੋੜ੍ਹੀ ਥੋੜ੍ਹੀ ਬੋਅ ਆਉਣੀ ਸ਼ੁਰੂ ਹੋ ਗਈ ਹੈ।

ਬੱਚਿਆਂ ਦੇ ਬਾਪ ਸੁਰਾਹੀਦਾਰ ਗਰਦਨਾਂ ਵਾਲੀਆਂ ਦੀਆਂ ਪਤਲੀਆਂ ਕਮਰਾਂ ਵਿਚ ਬਾਹਾਂ ਵਲਾ ਕੇ ਨਾਚ ਕਰ ਰਹੇ ਹਨ। ਉਨ੍ਹਾਂ ਦੀਆਂ ਬੀਵੀਆਂ ਚੌੜੇ ਚੌੜੇ ਮੂੰਹਾਂ ਅਤੇ ਸੰਘਣੀਆਂ ਮੁੱਛਾਂ ਵਾਲਿਆਂ ਦੀਆਂ ਛਾਤੀਆਂ ਨਾਲ ਚੰਬੜ ਚੰਬੜ ਕੇ ਨਾਚ ਕਰ ਰਹੀਆਂ ਹਨ।

ਨਾਚ ਆਪਣੇ ਜੋਬਨ ਉੱਤੇ ਹੈ। ਗੋਰੇ, ਢਿਲਕਵੇਂ ਮਾਸ, ਸੰਘਣੀਆਂ ਮੁੱਛਾਂ, ਮਖ਼ਮਲੀ ਪੈਰ, ਭਾਰੀ ਲਿਸ਼ਕਦੇ ਬੂਟ, ਸੁਰਾਹੀਦਾਰ ਗਰਦਨਾਂ, ਅਲਸਾਏ ਹੋਏ ਹੱਥ, ਲਿਪਸਟਿਕ ਰੰਗੇ ਬੁੱਲ੍ਹ, ਪਤਲੀਆਂ ਕਮਰਾਂ, ਸਭ ਇਸ ਨਾਚ ਵਿਚ ਸ਼ਾਮਿਲ ਹਨ। ਮਰਦ ਔਰਤਾਂ ਨੂੰ ਉਹਲਿਆਂ ਵਿਚ ਲਿਜਾ ਕੇ ਚੁੰਮ ਰਹੇ ਹਨ। ਪਤੀ ਖੁਸ਼ ਹਨ ਕਿ ਉਨ੍ਹਾਂ ਦੀਆਂ ਬੀਵੀਆਂ ਫ਼ਾਇਦੇਮੰਦ ਲੋਕਾਂ ਨਾਲ ਨਾਚ ਕਰ ਰਹੀਆਂ ਹਨ। ਬੀਵੀਆਂ ਹੌਂਸਲੇ ਵਿਚ ਹਨ ਕਿ ਉਨ੍ਹਾਂ ਦੇ ਪਤੀ ਉਨ੍ਹਾਂ ਤੋਂ ਘਟ ਰੁਤਬੇ ਦੀਆਂ ਔਰਤਾਂ ਨੂੰ ਉਹਲਿਆਂ ਵਿਚ ਲਿਜਾ ਰਹੇ ਹਨ।

ਕੂੜੇਦਾਨਾਂ ਵਿਚ ਪਏ ਬੱਚਿਆਂ ਦੇ ਜਿਸਮਾਂ ਵੱਲ ਕੀੜੀਆਂ ਦੇ ਕਾਫ਼ਿਲੇ ਵੱਧ ਰਹੇ ਹਨ।

ਬੱਚਿਆਂ ਦੇ ਭੈਣਾਂ ਭਰਾ ਪਾਰਕਾਂ ਵਿਚੋਂ ਵਾਪਿਸ ਪਰਤ ਆਏ ਹਨ। ਹੁਣ ਕੁਝ ਤਾਂ ਪੜ੍ਹ ਰਹੇ ਹਨ, ਕੁਝ ਟੈਲੀਵਿਯਨ ਵੇਖ ਰਹੇ ਹਨ, ਕੁਝ ਖੇਡ ਰਹੇ ਹਨ ਅਤੇ ਕੁਝ ਸੌਂ ਗਏ ਹਨ।

ਰਾਤ ਦੀ ਵਧਦੀ ਕਾਲਖ ਨੂੰ ਵੇਖ ਕੇ, ਬੱਚਿਆਂ ਨੂੰ ਡਰਾਈਵਰਾਂ ਨਾਲ ਘਰ ਭੇਜ ਦਿੱਤਾ ਹੈ ਅਤੇ ਆਪ ਕੁਝ ਚਿਰ ਹੋਰ ਤਾਸ਼ ਅਤੇ ਬਿਲੀਅਰਡ ਖੇਡਣ ਦੇ ਬਹਾਨੇ ਰੁਕ ਗਏ ਹਨ। ਬੀਵੀਆਂ ਨੂੰ ਪਤਾ ਹੈ ਕਿ ਉਨ੍ਹਾਂ ਦੇ ਪਤੀ ਹੁਣ ਸਾਰੀ ਰਾਤ ਘਰ ਨਹੀਂ ਆਉਣਗੇ ਅਤੇ ਸਵੇਰੇ ਪਹੁ ਫੁੱਟਣ ਤੋਂ ਪਹਿਲਾਂ ਟੈਕਸੀ ਵਿਚ ਹੀ ਘਰ ਪਰਤਣਗੇ। ਪਰ ਉਹ ਫਿਰ ਵੀ ਬਹੁਤ ਖੁਸ਼ ਹਨ, ਉਨ੍ਹਾਂ ਨੂੰ ਪਤਾ ਹੈ ਕਿ ਕੱਲ੍ਹ ਸ਼ਾਮ ਉਹ ਕੰਮ ਤੋਂ ਪਰਤਦੇ ਹੋਏ ਉਨ੍ਹਾਂ ਵਾਸਤੇ ਕੋਈ ਕੀਮਤੀ ਤੁਹਫ਼ਾ ਲੈ ਕੇ ਆਉਣਗੇ। ਉਨ੍ਹਾਂ ਦੇ ਪਤੀ ਜਿਸ ਰਾਤ ਬਾਹਰ ਰਹਿੰਦੇ ਹਨ, ਅਗਲੇ ਦਿਨ ਉਹ ਉਨ੍ਹਾਂ ਵਾਸਤੇ ਕੋਈ ਨਾ ਕੋਈ ਕੀਮਤੀ ਤੁਹਫ਼ਾ ਜ਼ਰੂਰ ਲੈ ਕੇ ਆਉਂਦੇ ਹਨ।

ਬੀਵੀਆਂ ਨੇ ਇਸ ਤਰ੍ਹਾਂ ਖੁਸ਼ ਰਹਿਣ ਨੂੰ ਇਕ ਰਸਮ ਵਾਂਗ ਕਬੂਲਿਆ ਹੋਇਆ ਹੈ। ਜਦੋਂ ਉਹ ਛੋਟੀਆਂ ਸਨ ਤਾਂ ਉਨ੍ਹਾਂ ਦੇ ਬਾਪ ਖੁਸ਼ੀਆਂ ਦੇ ਮੌਕਿਆਂ ਉੱਤੇ ਨੱਚਣ ਵਾਲੀਆਂ ਬੁਲਾਇਆ ਕਰਦੇ ਸਨ। ਰਾਤੀਂ ਨੱਚਣ ਤੋਂ ਬਾਅਦ ਜਦੋਂ ਨੱਚਣ ਵਾਲੀਆਂ ਚੁਬਾਰਿਆਂ ਵਿਚ ਸੌਣ ਲਈ ਜਾਂਦੀਆਂ ਸਨ ਤਾਂ ਉਨ੍ਹਾਂ ਦੇ ਬਾਪ ਵੀ ਪਿੱਛੇ ਪਿੱਛੇ ਚੁਬਾਰੇ

ਦੀਆਂ ਪੌੜੀਆਂ ਚੜ੍ਹ ਜਾਇਆ ਕਰਦੇ ਸਨ । ਪਰ ਉਨ੍ਹਾਂ ਦੀਆਂ ਮਾਵਾਂ ਚੁੱਪ ਰਹਿੰਦੀਆਂ ਸਨ ਤੇ ਖੁਸ਼ ਵੀ, ਕਿਉਂਕਿ ਇਹ ਤਾਂ ਖੁਸ਼ੀ ਦੇ ਮੌਕੇ ਸਨ ਅਤੇ ਜਿੰਨਾ ਪੈਸਾ ਇਹਨਾਂ ਮੌਕਿਆਂ ਉੱਤੇ ਨੱਚਣ ਵਾਲੀਆਂ ਨੂੰ ਮਿਲਦਾ ਸੀ ਉਸ ਤੋਂ ਕਿੰਨੇ ਗੁਣਾਂ ਵੱਧ ਮੁੱਲ ਦੇ ਕਪੜੇ ਅਤੇ ਗਹਿਣੇ ਉਨ੍ਹਾਂ ਨੂੰ ਮਿਲ ਜਾਇਆ ਕਰਦੇ ਸਨ ।

ਘਰ ਪਹੁੰਚ ਕੇ ਬੀਵੀਆਂ ਨੇ ਆਪਣੇ ਬੱਚਿਆਂ ਨੂੰ ਸੁੱਤੇ ਹੋਏ ਵੇਖਿਆ ਹੈ ਅਤੇ ਆਪ ਵੀ ਉਹ ਸੌਣ ਵਾਲੇ ਕਮਰਿਆਂ ਵਿਚ ਚਲੀਆਂ ਗਈਆਂ ਹਨ । ਪਰ ਨੀਂਦ ਤਾਂ ਆ ਹੀ ਨਹੀਂ ਰਹੀ । ਉਹ ਆਪਣੇ ਪਤੀਆਂ ਬਾਰੇ ਸੋਚਦੀਆਂ ਹਨ । ਪਤੀਆਂ ਦੇ ਨਾਲ ਹੀ ਨਾਲ ਉਨ੍ਹਾਂ ਨੂੰ ਚਿਹਰਿਆਂ ਤੋਂ ਰਹਿਤ ਕੁਝ ਮਾਦਾ ਜਿਸਮ ਦਿਸਦੇ ਹਨ । ਉਹ ਅੰਦਾਜ਼ਾ ਲਾਉਂਦੀਆਂ ਹਨ ਕਿ ਅੱਜ ਉਨ੍ਹਾਂ ਦੇ ਪਤੀ ਕਿਸ ਤਰ੍ਹਾਂ ਦੀਆਂ ਔਰਤਾਂ ਕੋਲ ਹੋਣਗੇ । ਉਹ ਔਰਤਾਂ ਕਿਸ ਰੰਗ, ਕਿਸ ਅਕਾਰ, ਕਿਸ ਨਸਲ, ਕਿਸ ਉਮਰ,ਕਿਸ ਕੌਮ, ਕਿਸ ਤਬਕੇ ਦੀਆਂ ਹੋਣਗੀਆਂ । ਪਰ ਕੋਈ ਅੰਦਾਜ਼ਾ ਨਹੀਂ ਲਗਦਾ । ਉਨ੍ਹਾਂ ਦੇ ਪਤੀ ਕਿਸੇ ਵੀ ਔਰਤ ਕੋਲ ਜਾ ਸਕਦੇ ਸਨ—ਜਿਹੜੀ ਵੀ ਹਾਸਿਲ ਹੋ ਜਾਏ । ਆਪਣੇ ਪਤੀਆਂ ਨੂੰ ਅਣ-ਵੇਖੀਆਂ ਔਰਤਾਂ ਨਾਲ ਰਲਗੱਡ ਹੁੰਦਿਆਂ ਤਸੱਵਰ ਕਰਕੇ ਇਕ ਅਜੀਬ ਪਾਗਲਪਣ ਉਨ੍ਹਾਂ ਉੱਤੇ ਸਵਾਰ ਹੋਣ ਲਗਦਾ ਹੈ । ਉਹ ਪਲੰਘ ਉੱਤੇ ਲੇਟਦੀਆਂ ਹਨ—ਸਿਰਹਾਣੇ ਉੱਤੇ ਮੁੱਕੀਆਂ ਮਾਰਦੀਆਂ ਹਨ—ਚਾਦਰ ਨੂੰ ਦੰਦਾਂ ਵਿਚ ਲੈ ਕੇ ਚਿੱਥਦੀਆਂ ਹਨ । ਫਿਰ ਉਹ ਕੱਲ੍ਹ ਮਿਲਣ ਵਾਲੇ ਤੁਹਫ਼ਿਆਂ ਬਾਰੇ ਸੋਚ ਕੇ ਅਤੇ ਅੰਦਾਜ਼ਾ ਲਾ ਕੇ ਹੱਸਦੀਆਂ ਹਨ—ਹੱਸੀ ਜਾਂਦੀਆਂ ਹਨ—ਹੱਸੀ ਜਾਂਦੀਆਂ ਹਨ—ਹੱਸਦਿਆਂ ਹੱਸਦਿਆਂ ਉੱਠਦੀਆਂ ਹਨ ਅਤੇ ਨੀਂਦ ਦੀਆਂ ਗੋਲੀਆਂ ਖਾ ਕੇ ਪਲੰਘਾਂ ਉੱਤੇ ਆ ਡਿਗਦੀਆਂ ਹਨ ਅਤੇ ਸੌਂ ਜਾਂਦੀਆਂ ਹਨ ।

ਕੂੜੇਦਾਨਾਂ ਵਿਚ ਪਏ ਹੋਏ ਬੱਚਿਆਂ ਦੇ ਜਿਸਮਾਂ ਨੂੰ ਕੀੜੀਆਂ ਨੇ ਚਵ੍ਹਾਂ ਪਾਸਿਉਂ ਤੋਂ ਘੇਰ ਲਿਆ ਹੈ...

ਬੱਚਿਆਂ ਦੇ ਬਾਪ ਇਤਮੀਨਾਨ ਨਾਲ ਲੇਟੇ ਹੋਏ ਹਨ । ਜਿੰਨਾ ਮੁੱਲ ਉਨ੍ਹਾਂ ਨੇ ਲਾਇਆ ਸੀ ਓਨੀ ਹੀ ਤਸੱਲੀ ਵੀ ਉਨ੍ਹਾਂ ਨੇ ਹਾਸਿਲ ਕਰ ਲਈ ਹੈ । ਹਰ ਚੀਜ਼ ਦਾ ਮੁੱਲ ਤੈਅ ਕਰਨਾ ਉਨ੍ਹਾਂ ਨੇ ਸ਼ੁਰੂ ਤੋਂ ਹੀ ਸਿਖ ਲਿਆ ਹੋਇਆ ਹੈ, ਜਿਸਮਾਂ ਦਾ ਵੀ ।

ਜਿਸਮਾਂ ਦਾ ਮੁੱਲ ਸਭ ਤੋਂ ਪਹਿਲੀ ਵਾਰੀ ਉਨ੍ਹਾਂ ਨੇ ਸਤਾਰਾਂ ਸਾਲ ਦੀ ਉਮਰ ਵਿਚ ਲਾਇਆ ਸੀ । ਪੰਦਰਾਂ ਕੁ ਸਾਲਾਂ ਦੀਆਂ ਬਾਵਰਚਣਾਂ ਨਾਲ ਜਦੋਂ ਪਹਿਲੀ ਵਾਰੀ ਉਨ੍ਹਾਂ ਨੇ ਛੇੜਛਾੜ ਕੀਤੀ ਤਾਂ ਉਹ ਘਬਰਾ ਗਈਆਂ ਸਨ, ਦੂਸਰੀ ਵਾਰ ਛੇੜਛਾੜ ਕਰਨ ਉੱਤੇ ਉਹ ਸ਼ਰਮਾਈਆਂ ਸਨ ਅਤੇ ਤੀਸਰੀ ਵਾਰ ਛੇੜਣ ਉੱਤੇ ਉਹ ਹੱਸ ਪਈਆਂ ਸਨ । ਤਦ ਰਸਤਾ ਅਸਾਨ ਵੇਖ ਕੇ ਇਕ ਦਿਨ ਉਨ੍ਹਾਂ ਨੇ ਬਾਵਰਚਣਾਂ ਨਾਲ ਜਿਸਮਾਂ ਦੀ ਖੇਡ ਖੇਡ ਲਈ ਸੀ । ਪਰ ਖੇਡ ਪਿੱਛੋਂ ਬਾਵਰਚਣਾਂ ਰੋਣ ਲੱਗੀਆਂ ਸਨ । ਉਦੋਂ ਪਹਿਲੀ ਵਾਰੀ ਡਰ, ਘਬਰਾਹਟ, ਖੁਸ਼ੀ ਤੇ ਤਸੱਲੀ ਦੇ ਜਜ਼ਬਿਆਂ ਨੇ ਆਪਣੇ ਆਪ ਹੀ ਉਨ੍ਹਾਂ ਨੂੰ ਉਸ ਸਭ ਕੁਝ ਦਾ ਮੁੱਲ ਲਾਉਣਾ ਸਿਖਾ ਦਿੱਤਾ ਸੀ । ਬਾਵਰਚਣਾਂ ਦੇ ਗੁੰਨੇ ਹੋਏ ਕੰਵਾਰੇ ਸਰੀਰਾਂ ਕਰਕੇ, ਉਨ੍ਹਾਂ ਦੇ ਨਰਮ ਮੁਲਾਇਮ ਮਾਸ ਕਰਕੇ ਅਤੇ ਸਾਰੀ ਖੇਡ ਦੇ ਦੌਰਾਨ

ਗਰਮਜੋਸ਼ੀ ਨਾਲ ਖੇਡ ਵਿਚ ਸ਼ਾਮਿਲ ਰਹਿਣ ਕਰਕੇ ਉਹ ਵੱਧ ਤੋਂ ਵੱਧ ਮੁੱਲ ਲਾਉਣ ਲਈ ਵੀ ਤਿਆਰ ਹੋ ਗਏ ਸਨ ਅਤੇ ਜੇਬ ਵਿਚਲੇ ਸਾਰੇ ਦੇ ਸਾਰੇ ਪੰਝਤਰ ਰੁਪੈ ਕੱਢਣ ਲਈ ਉਨ੍ਹਾਂ ਨੇ ਹੱਥ ਪਾ ਲਿਆ ਸੀ ਪਰ ਬਾਵਰਚਣਾਂ ਦੇ ਕੱਪੜਿਆਂ ਵਿਚੋਂ ਆਉਂਦੀ ਪਸੀਨੇ ਦੀ ਹਵਾੜ੍ਹ ਅਤੇ ਉਨ੍ਹਾਂ ਦਵਾਲੇ ਚਿਪਕੀ ਹੋਈ ਪਿਆਜ਼ ਅਤੇ ਲਸਣ ਦੀ ਸਥਾਈ ਬੋਅ ਨੇ ਉਨ੍ਹਾਂ ਦਾ ਬਹੁਤ ਸਾਰਾ ਮੁੱਲ ਘਟਾ ਦਿੱਤਾ ਸੀ, ਉਨ੍ਹਾਂ ਨੇ ਹੱਥ ਘੁੱਟ ਲਿਆ ਸੀ ਅਤੇ ਟਟੋਲ ਕੇ ਤੀਹ ਰੁਪਈਏ ਕੱਢ ਕੇ ਕਾਹਲੀ ਜਿਹੀ ਵਿਚ ਬਾਵਰਚਣਾਂ ਨੂੰ ਫੜਾ ਦਿਤੇ ਸਨ। ਸਾਰਾ ਮਹੀਨਾ ਰੋਟੀ ਪਕਾ ਕੇ ਅਤੇ ਭਾਂਡੇ ਮਾਂਜ ਕੇ ਪੰਝੀ ਰੁਪਈਏ ਲੈਣ ਵਾਲੀਆਂ ਬਾਵਰਚਣਾਂ ਤੀਹ ਰੁਪਈਏ ਵੇਖ ਕੇ ਇਕਦਮ ਚੁੱਪ ਕਰ ਗਈਆਂ ਸਨ।

ਉਸ ਤੋਂ ਬਾਅਦ ਘਰ ਵਿਚ, ਬਾਹਰ, ਕਾਲਿਜ ਵਿਚ, ਹਰ ਥਾਂ ਉਨ੍ਹਾਂ ਨੇ ਜਿਸਮਾਂ ਦਾ ਮੁੱਲ ਲਾਉਣਾ ਸ਼ੁਰੂ ਕਰ ਦਿੱਤਾ ਸੀ—ਹਰ ਪਹਿਲੂ ਨੂੰ ਖ਼ੂਬ ਨਾਪ ਤੋਲ ਕੇ ਅਤੇ ਖ਼ੂਬ ਅੰਦਾਜ਼ੇ ਨਾਲ। ਜਿਹੜੀਆਂ ਔਰਤਾਂ ਨਾਲ ਉਨ੍ਹਾਂ ਨੇ ਵਿਆਹ ਕੀਤੇ ਸਨ, ਮਨ ਹੀ ਮਨ ਉਨ੍ਹਾਂ ਦਾ ਵੀ ਮੁੱਲ ਹੀ ਲਾ ਕੇ ਉਨ੍ਹਾਂ ਨੇ ਵਿਆਹ ਦੀ ਰਸਮ ਦੀ ਕੀਮਤ ਤਾਰੀ ਸੀ!

ਮੁੱਲ ਤਾਰਨ ਦੀ ਸਹੂਲਤ ਹੱਥ ਵਿਚ ਹੋਣ ਕਰਕੇ, ਜਿਸਮ ਤੋਂ ਜਿਸਮ ਤੱਕ ਦਾ ਸਫ਼ਰ ਉਨ੍ਹਾਂ ਵਾਸਤੇ ਬਹੁਤ ਸੌਖਾ ਹੋ ਗਿਆ ਹੈ। ਬੀਵੀਆਂ, ਰਖੇਲਾਂ, ਵੇਸ਼ਵਾਵਾਂ ਅਤੇ ਕੱਚੇ ਕੰਵਾਰੇ ਜਿਸਮਾਂ ਵਾਲੀਆਂ ਬਹੁਤ ਸਾਰੀਆਂ ਉਹ ਜਿਹੜੀਆਂ ਖੇਡ ਮੁੱਕਣ ਅਤੇ ਮੁੱਲ ਤਾਰੇ ਜਾਣ ਦਰਮਿਆਨ ਰੋਂਦੀਆਂ ਜ਼ਰੂਰ ਹਨ, ਸ਼ਾਇਦ ਇਹ ਕੋਈ ਰਸਮ ਹੈ। ਇਸ ਵੇਲੇ ਜਿਨ੍ਹਾਂ ਕੋਲ ਉਹ ਲੇਟੇ ਹੋਏ ਹਨ ਉਹ ਵੀ ਰੋਈਆਂ ਸਨ ਪਰ ਹੁਣ ਮੁੱਠਾਂ ਵਿਚ ਆਪਣੇ ਰੋਣ ਦਾ ਮੁੱਲ ਘੁੱਟ ਕੇ ਉਹ ਚੁਪਚਾਪ ਲੇਟੀਆਂ ਹੋਈਆਂ ਹਨ। ਉਹ ਵੀ ਇਤਮੀਨਾਨ ਨਾਲ ਲੇਟੇ ਹੋਏ ਹਨ। ਕੁਝ ਚਿਰ ਇੰਞ ਹੀ ਲੇਟੇ ਰਹਿ ਕੇ, ਪਹੁ ਫੁੱਟਣ ਤੋਂ ਪਹਿਲਾਂ ਪਹਿਲਾਂ ਉਹ ਘਰ ਚਲੇ ਜਾਣਗੇ—ਜਿੱਥੇ ਕੁਝ ਚਿਰ ਸੌਂ ਕੇ ਤਰੋਤਾਜ਼ਾ ਹੋ ਕੇ, ਉਹ ਅਗਲੇ ਦਿਨ ਆਪਣੇ ਕੰਮਾਂ—ਕਾਰੋਬਾਰਾਂ ਉੱਤੇ ਜਾ ਸਕਣਗੇ।

ਕੂੜੇਦਾਨਾਂ ਵਿਚ ਪਏ ਬੱਚਿਆਂ ਦੇ ਜਿਸਮਾਂ ਨੂੰ ਕੀੜੀਆਂ ਨੇ ਕਾਲਾ ਕੀਤਾ ਹੋਇਆ ਹੈ ਅਤੇ ਉਨ੍ਹਾਂ ਵਿਚੋਂ ਭਿਆਨਕ ਦੁਰਗੰਧ ਉੱਠ ਰਹੀ ਹੈ।

ਬੱਚਿਆਂ ਦੇ ਬਾਪ ਬਿਸਤਰਿਆਂ ਵਿਚ ਬੈਠੇ ਸਵੇਰ ਦੀ ਚਾਹ ਦੀਆਂ ਚੁਸਕੀਆਂ ਲੈਂਦੇ ਅਖ਼ਬਾਰਾਂ ਵਿਚੋਂ ਸੁਰਖੀਆਂ ਪੜ੍ਹ ਰਹੇ ਹਨ। ਉਨ੍ਹਾਂ ਦੀਆਂ ਬੀਵੀਆਂ ਨਹਾ ਧੋ ਕੇ ਨਿਕਲੀਆਂ ਹਨ ਅਤੇ ਸਾਰੇ ਘਰ ਵਿਚ ਤੁਲਸੀ ਜਲ ਛਿੜਕਣ ਤੋਂ ਬਾਅਦ ਧੂਫ਼ ਧੁਖਾ ਰਹੀਆਂ ਹਨ। ਬੱਚਿਆਂ ਦੇ ਭੈਣਾਂ ਭਰਾ ਸਕੂਲਾਂ ਦੀਆਂ ਵਰਦੀਆਂ ਅਤੇ ਲਿਸ਼ਕਦੇ ਬੂਟਾਂ ਵਿਚ ਸਜੇ ਸਜਾਏ ਬੈਠੇ, ਕਾਹਲੀ ਕਾਹਲੀ ਨਾਸ਼ਤਾ ਕਰ ਰਹੇ ਹਨ।

ਕੂੜੇਦਾਨਾਂ ਕੋਲੋਂ ਲੰਘਣ ਵਾਲੇ ਆਪਣੇ ਨੱਕਾਂ ਅੱਗੇ ਕਪੜੇ ਦੇ ਕੇ ਲੰਘ ਰਹੇ ਹਨ।

ਕੂੜੇਦਾਨਾਂ ਵਿਚ ਪਏ ਹੋਏ ਬੱਚਿਆਂ ਦੇ ਬਾਪ ਤਿਆਰ ਹੋ ਕੇ ਕੰਮਾਂ ਕਾਰਾਂ ਉੱਤੇ ਜਾਣ ਦੀ ਕਾਹਲੀ ਵਿਚ ਹਨ। ਉਨ੍ਹਾਂ ਦੀਆਂ ਬੀਵੀਆਂ ਮੱਥਿਆਂ ਉੱਤੇ ਬਿੰਦੀਆਂ ਲਾ ਕੇ ਅਤੇ ਚੀਰਾਂ ਵਿਚ ਸੰਧੂਰ ਭਰ ਕੇ ਉਨ੍ਹਾਂ ਨੂੰ ਵਿਦਾਈ ਦੇਣ ਲਈ ਖੜੀਆਂ ਹਨ। ਕਾਰਾਂ ਤੁਰਦੀਆਂ ਹਨ ਤਾਂ ਉਹ ਹੱਥ ਹਿਲਾਉਂਦੇ ਹਨ। ਬੀਵੀਆਂ ਉਨ੍ਹਾਂ ਨੂੰ ਜਾਂਦਿਆਂ

ਵੇਖਦੀਆਂ ਹਨ ਅਤੇ ਅੱਜ ਮਿਲਣ ਵਾਲੇ ਤੁਹਫਿਆਂ ਬਾਰੇ ਸੋਚਦੀਆਂ ਹਨ।

ਸਫ਼ਾਈ ਕਰਨ ਵਾਲੇ ਬੱਚਿਆਂ ਦੇ ਆਕੜੇ ਅਤੇ ਕੀੜੀਆਂ ਨਾਲ ਕਾਲੇ ਹੋਏ ਬਦਬੂਦਾਰ ਜਿਸਮਾਂ ਨੂੰ ਕੂੜੇਦਾਨਾਂ ਵਿਚੋਂ ਕੱਢ ਕੇ ਕੂੜੇ ਵਾਲੀਆਂ ਗੱਡੀਆਂ ਵਿਚ ਲੱਦ ਰਹੇ ਹਨ।

ਬੱਚਿਆਂ ਦੀਆਂ ਮਾਵਾਂ ਆਪਣੀਆਂ ਕੱਚੀਆਂ ਬਸਤੀਆਂ ਵਿਚ ਬੈਠੀਆਂ ਛਾਤੀਆਂ ਵਿਚ ਫੁਲਫੁਲਾ ਰਿਹਾ ਦੁੱਧ ਸੁਕਾ ਦੇਣ ਲਈ ਕੋਈ ਅਹੁੜ ਪਹੁੜ ਕਰ ਰਹੀਆਂ ਹਨ ਅਤੇ ਰੋ ਰਹੀਆਂ ਹਨ।

# ਅਰਜੁਨ ਲਾਪਤਾ ਹੈ

**ਦੇਵ ਭਾਰਦਵਾਜ**

ਅਰਜੁਨ ਦੇ ਲਾਪਤਾ ਹੋਣ ਬਾਰੇ ਪਤਾ ਅਖ਼ਬਾਰ ਰਾਹੀਂ ਲੱਗਾ ਸੀ। ਵੈਸੇ ਅੱਜਕੱਲ੍ਹ ਬਹੁਤ ਕੁਝ ਅਖ਼ਬਾਰਾਂ ਰਾਹੀਂ ਹੀ ਪਤਾ ਲਗਦਾ ਹੈ। ਤੁਹਾਡੇ ਆਂਢ-ਗੁਆਂਢ ਵਿਚ ਕੋਈ ਘਟਨਾ ਵਾਪਰ ਜਾਵੇ, ਅਕਸਰ ਪਤਾ ਸਵੇਰੇ ਅਖ਼ਬਾਰਾਂ ਰਾਹੀਂ ਹੀ ਲਗਦਾ ਹੈ। ਅਖ਼ਬਾਰਾਂ 'ਤੇ ਇਸ ਤਰ੍ਹਾਂ ਨਿਰਭਰ ਹੋਏ ਹੋਣ ਬਾਰੇ ਜਦੋਂ ਕਦੇ ਸੋਚੀਦਾ ਏ ਤਾਂ ਸੱਚੀਂ ਆਪਣੇ ਮੁਲਕ, ਆਪਣੇ ਸ਼ਹਿਰ ਤੇ ਇਥੋਂ ਤਕ ਕਿ ਆਪਣੇ ਆਪ 'ਤੇ ਵੀ ਸ਼ੱਕ ਹੋਣ ਲੱਗ ਪੈਂਦਾ ਏ। ਜੇ ਸਵੇਰੇ, ਸਮੇਂ ਸਿਰ ਅਖ਼ਬਾਰ ਨਾ ਆਈ ਹੋਵੇ ਤਾਂ ਇਕ ਦਮ ਕਈ ਵਹਿਮ ਪਲਣੇ ਸ਼ੁਰੂ ਹੋ ਜਾਂਦੇ ਹਨ : ਕਿਤੇ ਕਰਫਿਊ ਹੀ ਨਾ ਲੱਗ ਗਿਆ ਹੋਵੇ, ਅਖ਼ਬਾਰ ਦਾ ਦਫ਼ਤਰ ਹੀ ਨਾ ਸਾੜ ਦਿੱਤਾ ਹੋਵੇ...ਜਾਂ ਕਈ ਕੁਝ ਹੋਰ...ਤੇ ਇਹੋ ਜਿਹੇ ਵਹਿਮ ਉਦੋਂ ਤਕ ਪਲਦੇ ਰਹਿੰਦੇ ਹਨ ਜਦੋਂ ਹਾਕਰ ਠਾਹ ਕਰਕੇ ਤੁਹਾਡੇ ਵਿਹੜੇ ਵਿਚ ਅਖ਼ਬਾਰ ਵਗਾਹ ਨਹੀਂ ਮਾਰਦਾ। ਤੁਸੀਂ ਇਕ ਦਮ ਮੁੱਖ ਸੁਰਖ਼ੀਆਂ ਵਿਚੋਂ ਵੇਖਣਾ ਹੁੰਦਾ ਹੈ ਕਿ ਕਿਤੇ ਕੋਈ ਵੱਡੀ ਘਟਨਾ ਜਾਂ ਦੁਰਘਟਨਾ ਤਾਂ ਨਹੀਂ ਵਾਪਰੀ।...ਕਿਸੇ ਵੱਡੇ ਬੰਦੇ ਦੇ ਮਰ-ਮਰਾ ਜਾਣ ਕਰਕੇ ਜਾਂ ਕਿਸੇ ਹੋਰ ਕਾਰਣ ਕਰਕੇ ਦਫ਼ਤਰਾਂ ਵਿਚ ਅੱਜ ਛੁੱਟੀ ਤਾਂ ਨਹੀਂ ਹੋ ਗਈ।...ਜੇ ਸਭ ਠੀਕ ਹੈ ਤਾਂ ਤੁਸੀਂ ਵੀ ਆਪਣੇ ਆਪ ਨੂੰ ਠੀਕ ਮਹਿਸੂਸ ਕਰ ਸਕਦੇ ਹੋ। ਤੇ ਫਿਰ ਬੜੀ ਆਸਾਨੀ ਨਾਲ ਬਾਹਰ ਤੁਰਨ ਫਿਰਨ ਬਾਰੇ, ਕਿਤੇ ਜਾਣ ਬਾਰੇ ਜਾਂ ਨਹਾਉਣ ਬਾਰੇ ਸੋਚਿਆ ਜਾ ਸਕਦਾ ਹੈ।

ਤੇ ਹਾਂ, ਉਹ ਅਰਜੁਨ ਦੇ ਲਾਪਤਾ ਹੋਣ ਦੀ ਖ਼ਬਰ...ਅਖ਼ਬਾਰ ਦੇ ਪਹਿਲੇ ਪੰਨੇ 'ਤੇ ਨਸ਼ਰ ਹੋਈ ਸੀ, ਬਿਲਕੁਲ ਉਵੇਂ ਹੀ ਜਿਵੇਂ ਉਸਦੀ ਆਮਦ ਦੀ ਖ਼ਬਰ ਨਸ਼ਰ ਹੋਈ ਸੀ। ਬਸ, ਉਸ ਦਿਨ ਤੋਂ ਹੀ ਅਰਜੁਨ, ਅਖ਼ਬਾਰਾਂ ਵਿਚ, ਘਰਾਂ, ਦਫ਼ਤਰਾਂ ਤੇ ਬਾਜ਼ਾਰਾਂ ਵਿਚ ਇਕ ਚਰਚਾ ਦਾ ਵਿਸ਼ਾ ਬਣ ਗਿਆ ਸੀ।

ਲੋਕਾਂ ਲਈ ਇਹ ਗੱਲ ਜਿੰਨੀ ਵੱਡੀ ਸੀ...ਅਰਜੁਨ ਲਈ ਇਹ ਓਨੀ ਹੀ ਛੋਟੀ ਸੀ। ਉਸਨੇ ਤਾਂ ਸਗੋਂ ਕਦੇ ਸੋਚਿਆ ਵੀ ਨਹੀਂ ਸੀ ਕਿ ਇਹ ਸਭ ਇਵੇਂ ਵਾਪਰੇਗਾ। ਉਹ ਤਾਂ ਇਕ ਗੁੰਮਨਾਮ ਜੀਵਨ ਜੀ ਰਿਹਾ ਸੀ...ਕਿਸੇ ਡਰ ਜਾਂ ਸ਼ੌਕ ਵਜੋਂ ਨਹੀਂ, ਸਗੋਂ ਇਹ ਤਾਂ ਹਾਲ਼ਾਤ ਦੀ ਮਜਬੂਰੀ ਹੀ ਸੀ ਜੋ ਉਸਨੂੰ, ਉਸਦੇ ਟੱਬਰ

ਨੂੰ, ਸ਼ਹਿਰ ਤੋਂ ਦੂਰ ਲੈ ਗਈ ਸੀ। ਅਰਜੁਨ ਚਾਹੁੰਦਾ ਸੀ ਕਿ ਉਸਦੇ ਬੱਚੇ ਛੇਤੀ ਛੇਤੀ ਵੱਡੇ ਹੋਣ। ਉਹ ਚਾਹੁੰਦਾ ਸੀ ਕਿ ਉਹ ਖ਼ੂਬ ਲਾਇਕ ਬਣਨ, ਉਹ ਚਾਹੁੰਦਾ ਸੀ ਉਹ ਵੱਡੀ ਤੋਂ ਵੱਡੀ ਤਾਲੀਮ ਹਾਸਲ ਕਰਨ...ਪਤਾ ਨਹੀਂ ਅਰਜੁਨ ਕੀ ਕੀ ਚਾਹੁੰਦਾ ਸੀ ਤੇ ਕੀ ਕੀ ਨਹੀਂ : ਪਰ ਜਦੋਂ ਰੋਟੀ-ਟੁੱਕ ਦਾ ਜੁਗਾੜ ਹੀ ਮਸੀਂ ਚਲਦਾ ਹੋਵੇ ਤਾਂ ਇਹੋ ਜਿਹੀਆਂ ਅਲੌਕਿਕ ਗੱਲਾਂ ਬਾਰੇ ਸੋਚਣਾ, ਨਾ ਸੋਚਣਾ ਇਕ ਬਰਾਬਰ ਹੀ ਹੋ ਜਾਂਦਾ ਹੈ।

ਹੁਣ ਇਹ ਤਾਂ ਕਿਹਾ ਜਾ ਸਕਦਾ ਹੈ ਕਿ ਅਰਜੁਨ ਪਾਸ ਕਿਹੜੀ ਅਨੋਖੀ ਵਿਦਿਆ ਸੀ ਜਿਸਦੇ ਬਲਬੂਤੇ ਉਹ ਆਪਣੀ ਸੰਤਾਨ ਨੂੰ ਕੁਝ ਗਿਆਨਵਾਨ ਬਣਾ ਦਿੰਦਾ ਪਰ ਇਹ ਨਹੀਂ ਕਿਹਾ ਜਾ ਸਕਦਾ ਕਿ ਉਸ ਪਾਸ ਕਿਹੜਾ ਤੀਰ ਸੀ ਜਿਸ ਨਾਲ ਉਹ ਜਿੱਥੇ ਚਾਹੁੰਦਾ ਨਿਸ਼ਾਨਾ ਦੇ ਮਾਰਦਾ। ਸਗੋਂ ਲੈ ਦੇ ਕੇ ਜੋ ਕੁਝ ਬਚਿਆ ਸੀ ਅਰਜੁਨ ਪਾਸ ਤਾਂ ਉਹ ਸੀ ਉਸਦਾ ਧਨੁਸ਼-ਬਾਣ, ਜਿਸ ਨੂੰ ਉਸ ਆਪਣੀ ਸਭ ਤੋਂ ਪਿਆਰੀ ਚੀਜ਼ ਸਮਝ ਕੇ ਵਰ੍ਹਿਆਂ ਤੋਂ ਆਪਣੇ ਅੰਗ-ਸੰਗ ਰਖਿਆ ਹੋਇਆ ਸੀ। ਪਰ ਜ਼ਮਾਨਾ ਅਰਜੁਨ ਲਈ ਸ਼ਾਇਦ ਏਨਾ ਗੁਸਤਾਖ਼ ਹੋ ਗਿਆ ਸੀ ਕਿ ਇਹ ਹੁਨਰ ਇਕ ਭੁੱਲੀ ਵਿਸਰੀ ਚੀਜ਼ ਬਣ ਕੇ ਰਹਿ ਗਿਆ ਸੀ। ਸੋ ਕੰਧ 'ਤੇ ਟੰਗਿਆ ਤਰਕਸ਼ ਵੀ ਹੁਣ ਤੱਕ ਬੁੱਢਾ ਪੈ ਗਿਆ ਸੀ। ਉਸਦੀ ਬੀਵੀ ਨੇ ਤਾਂ ਇਸਨੂੰ ਕਈ ਵਾਰ ਕੰਧ ਤੋਂ ਲਾਹ ਕੇ ਬਾਹਰ ਕੂੜੇ ਵਿਚ ਦੇ ਮਾਰਿਆ ਸੀ ਪਰ ਇਹ ਅਰਜੁਨ ਦਾ ਮੋਹ ਹੀ ਸੀ ਜਾਂ ਹਠ-ਧਰਮੀ, ਜੋ ਉਹ ਹਰ ਵਾਰ ਬੀਵੀ ਦੀ ਹਰਕਤ ਨੂੰ ਅੰਦਰੋਂ ਅੰਦਰ ਪੀ ਕੇ ਤਰਕਸ਼ ਨੂੰ ਕੂੜੇ ਵਿਚੋਂ ਚੁੱਕ ਮੁੜ ਕੰਧ 'ਤੇ ਟਿਕਾ ਦਿੰਦਾ ਸੀ। ਕਈ ਵਾਰ ਮਾੜਾ ਮੋਟਾ ਬੋਲ ਬੁਲਾਰਾ ਵੀ ਹੋ ਜਾਂਦਾ ਸੀ, ਆਪਸ ਵਿਚ। ਬੀਵੀ ਆਖਦੀ : ਇਹ ਕਿਹੜਾ ਦੁੱਧ ਦਿੰਦਾ ਏ...ਸਗੋਂ ਐਵੇਂ ਨਜ਼ਰਪੱਟੂ ਜਿਹਾ ਲਗਦਾ ਏ। ਪਰ ਅਰਜੁਨ ਸ਼ਾਂਤ ਹੋਣ ਲਈ ਆਖਦਾ ਤੇ ਫਿਰ ਉਸ ਨੂੰ ਮੋਹ ਦਾ ਭੇਦ ਸਮਝਾਉਂਦਾ—ਜੇ ਛੋਟੀਆਂ ਛੋਟੀਆਂ ਚੀਜ਼ਾਂ ਬਾਰੇ ਵੀ ਅਸੀਂ ਮੋਹ ਨਾ ਬਣਾ ਸਕੇ ਤਾਂ ਵੱਡੀਆਂ ਪ੍ਰਤੀ ਸਾਡਾ ਕੀ ਹਾਲ ਹੋਵੇਗਾ!

"ਮੋਹ ਕੇਵਲ ਵੱਡੀਆਂ ਚੀਜ਼ਾਂ ਪ੍ਰਤੀ ਹੀ ਜਾਗਦਾ ਏ...ਛੋਟੀਆਂ ਛੋਟੀਆਂ ਚੀਜ਼ਾਂ ਨਾਲ ਮੋਹ ਪਾਉਣਾ, ਛੋਟੀਆਂ ਛੋਟੀਆਂ ਬਿਪਤਾਵਾਂ ਪੈਦਾ ਕਰਨਾ ਏ।" ਬੀਵੀ ਅੱਗੋਂ ਆਪਣਾ ਤਰਕ ਛੱਡਦੀ।

ਕੌਣ ਆਪਣੇ ਤਰਕ ਵਿਚ ਸਹੀ ਸੀ, ਇਸ ਦਾ ਫ਼ੈਸਲਾ ਉਹਨਾਂ ਨੇ ਕੱਲ੍ਹ 'ਤੇ ਛੱਡ ਦਿੱਤਾ ਹੋਇਆ ਸੀ। ਫਿਲਹਾਲ ਤਾਂ ਤਰਕਸ਼ ਲਈ ਕੰਧ 'ਤੇ ਥਾਂ ਸੁਰਖਿਅਤ ਰਹਿ ਗਈ ਸੀ।

ਤੇ ਫਿਰ ਜਿਵੇਂ ਇਸ ਸੁੱਤ-ਜੰਗਾਲੇ ਘਰ ਵਿਚ ਅਚਾਨਕ ਕੁਝ ਵਾਪਰਨਾ ਸੀ... ਇਕ ਅਖ਼ਬਾਰੀ ਲਿਫਾਫ਼ੇ ਨੇ ਅਰਜੁਨ ਦੇ ਧੁਰ ਅੰਦਰ ਤੱਕ ਹਲਚਲ ਮਚਾ ਦਿੱਤੀ। ਅੱਖਰ ਜੋੜ ਜੋੜ ਉਸਨੇ ਉਸ ਅਖ਼ਬਾਰੀ ਲਿਫਾਫ਼ੇ 'ਤੇ ਛਪੀ ਇਕ ਖ਼ਬਰ ਨੂੰ ਕਾਹਲੀ ਕਾਹਲੀ ਪੜ੍ਹਨਾ ਚਾਹਿਆ। ਇਕ ਸਰਕਾਰੀ ਇਸ਼ਤਿਹਾਰ ਸੀ...ਸਰਕਾਰ ਦੇ ਇਕ

ਸਭ ਤੋਂ ਵੱਡੇ ਸਰਪ੍ਰਸਤ ਦੇ ਦਸਖ਼ਤਾਂ ਹੇਠ । ਲਿਖਿਆ ਸੀ : ਵੀਰੋ, ਭਰਾਵੋ, ਬਹਾਦਰੋ ਤੇ ਯੋਧਿਓ, ਅਸੀਂ ਬੜੀ ਬਿਪਤਾ ਵਿਚ ਹਾਂ, ਸਾਨੂੰ ਤੁਹਾਡੇ ਵਿਚੋਂ ਇਕ ਐਸੇ ਤੀਰ ਅੰਦਾਜ਼ ਦੀ ਲੋੜ ਏ, ਜਿਸਦਾ ਇਕ ਵੀ ਨਿਸ਼ਾਨਾ ਨਾ ਖੁੰਝੇ...ਕਿਉਂਕਿ ਅਸੀਂ ਜਿਹੜਾ ਵੀ ਤੀਰ ਛੱਡਦੇ ਹਾਂ, ਉਹ ਜਾਂ ਤਾਂ ਅੱਧ ਵਿਚਾਲੇ ਹੀ ਨਸ਼ਟ ਹੋ ਜਾਂਦਾ ਏ ਜਾਂ ਫਿਰ ਕਿਸੇ ਗ਼ਲਤ ਥਾਂ ਹੀ ਜਾ ਵੱਜਦਾ ਏ । ਇੰਜ ਅਸੀਂ ਦਿਨੋ ਦਿਨ ਤਬਾਹ ਹੋਈ ਜਾ ਰਹੇ ਹਾਂ...ਤਨਖ਼ਾਹ ਦੀ ਕੋਈ ਬੰਦਿਸ਼ ਨਹੀਂ, ਜੋ ਚਾਹੋ ਮਿਲੇਗੀ ਤੇ ਹਰ ਤਰ੍ਹਾਂ ਦੀ ਸਹੂਲਤ ਵੱਖਰੀ...ਇੰਟਰਵਿਊ ਲਈ ਅਗਲੇ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਸਕੱਤਰੇਤ ਵਿਚ ਪਹੁੰਚੋ ।

ਅਰਜੁਨ ਨੇ ਬੁੱਲ੍ਹਾਂ 'ਤੇ ਜੀਭ ਫੇਰੀ ਤੇ ਇਕ ਵਾਰ ਫਿਰ ਸਰਕਾਰੀ ਇਸ਼ਤਿਹਾਰ 'ਤੇ ਨਜ਼ਰਾਂ ਗੱਡਦੇ ਹੋਏ ਬੀਵੀ ਨੂੰ ਹਾਕ ਮਾਰੀ :

"ਭਾਗਵਾਨੇ...ਛੱਡਦੇ ਸਾਰਾ ਕੁਝ...ਆਹ ਆਈਂ ਜ਼ਰਾ...ਵੇਖ ਖੁੱਲ੍ਹ ਗਈ ਊ ਆਪਣੀ ਲਾਟਰੀ । ਹੁਣ ਆਊ ਕੰਮ ਆਪਣਾ ਤੀਰ ਕਮਾਨ । ਤੂੰ ਐਵੇਂ ਮਿਹਣੇ ਮਾਰਦੀ ਰਹਿੰਦੀ ਸੈਂ...ਹੁਣ ਪਈ ਨਾ ਲੋੜ । ਮੈਂ ਤੈਨੂੰ ਕਹਿੰਦਾ ਹੁੰਦਾ ਸੀ ਰੱਬ ਦੇ ਘਰ ਦੇਰ ਹੋ ਸਕਦੀ ਏ, ਅੰਧੇਰ ਨਹੀਂ । ਸਾਡੀ ਸਰਕਾਰ ਨੂੰ ਇਕ ਐਸਾ ਤੀਰ ਅੰਦਾਜ਼ ਚਾਹੀਦਾ ਏ, ਜਿਸਦਾ ਇਕ ਵੀ ਨਿਸ਼ਾਨਾ ਨਾ ਖੁੰਝੇ ।"

"ਸੱਚ...!"

"ਤੇ ਹੋਰ ਕੀ...ਆਹ ਵੇਖ !" ਉਸ ਅਖ਼ਬਾਰੀ ਲਿਫਾਫ਼ਾ ਉਸਦੇ ਹੱਥ ਫੜਾਉਂਦਿਆਂ ਕਿਹਾ । "ਤੇ ਫਿਰ ਆਖਦੇ ਨੇ...ਤਨਖ਼ਾਹ ਜਿੰਨੀ ਮਰਜ਼ੀ । ਹੁਣ ਆਊ ਸਵਾਦ ਜੀਊਣ ਦਾ । ਪਤਾ ਨਹੀਂ ਆਪਣੇ ਭਾਈ ਜਾਨ ਕਿਥੇ ਰੁਲ ਰਹੇ ਹੋਣਗੇ ! ਮਿਲ ਲੈਣ ਦੇ ਇਹ ਨੌਕਰੀ, ਸਭ ਨੂੰ ਲੱਭ ਲਿਆਵਾਂਗਾ । ਵਾਹ, ਹਸਤਨਾਪੁਰ ! ਤੈਨੂੰ ਪਤਾ ਨਹੀਂ ਕਿਹੀ ਚੰਦਰੀ ਨਜ਼ਰ ਲੱਗੀ ਤੇ ਸਾਨੂੰ ਵੀ ਕਿ ਤੂੰ ਆਪ ਤਾਂ ਤਬਾਹ ਹੋ ਗਿਉਂ, ਤੇ ਸਾਨੂੰ ਇਕ ਦੂਜੇ ਤੋਂ ਵਿਛੋੜ ਕੇ ਰੋਲ ਦਿੱਤਾ, ਗੁਮਨਾਮ ਰਾਹਾਂ 'ਤੇ । ਕੀ ਠਾਠ ਸਨ ਤੇਰੇ ਹਸਤਨਾਪੁਰ...ਤੇ ਅੱਜ ਲੋਕ ਤੇਰਾ ਨਾਂ ਵੀ ਭੁੱਲ ਗਏ ਨੇ, ਤੇ ਨਾਲ ਹੀ ਸਾਡਾ ਵੀ ।

ਅਰਜੁਨ ਉਠਿਆ ਤੇ ਕੰਧ ਤੋਂ ਧਨੁਸ਼ ਉਤਾਰ ਕੇ ਉਸਨੂੰ ਹਸਰਤ ਭਰੀਆਂ ਨਜ਼ਰਾਂ ਨਾਲ ਵੇਖਣ ਲੱਗਾ ।

"ਮਿੱਤਰਾ, ਪੈ ਗਈ ਤੇਰੀ ਵੀ ਪੁੱਛ । ਹੁਣ ਵੇਖ ਕਿੱਦਾਂ ਵਿਖਾਉਨੇ ਆਂ ਆਪਾਂ ਆਪਣੇ ਜੌਹਰ ।"

ਥੋੜ੍ਹਾ ਗਿੱਲਾ ਕਪੜਾ ਤੇ ਰੂੰ ਲੈ ਕੇ ਅਰਜੁਨ ਧਨੁਸ਼ ਨੂੰ ਸਾਫ਼ ਕਰਨ ਲੱਗ ਪਿਆ । ਉਸਦੀ ਬੀਵੀ ਤੀਰਾਂ ਨੂੰ ਸੰਵਾਰਨ ਲੱਗ ਪਈ ਤੇ ਕੋਲ ਖੜੇ ਬੱਚੇ ਕਦੇ ਰੂੰ ਫੜਾਉਂਦੇ, ਕਦੇ ਕਪੜਾ...।

"ਰੋਜ਼ ਸਾਫ਼ ਕਰਾਂਗਾ...ਬੱਸ ਲਿਸ਼ਕਾ ਦਿਆਂਗਾ ਜਾਣ ਤੋਂ ਪਹਿਲਾਂ ਪਹਿਲਾਂ...।" ਅਰਜੁਨ ਬੀਵੀ ਨੂੰ ਮਿੱਠੇ ਮਿੱਠੇ ਸੁਰ ਵਿਚ ਕਹਿ ਰਿਹਾ ਸੀ...। "ਮੇਰੀ ਧੋਤੀ ਵੀ

ਜ਼ਰਾ ਚੰਗੀ ਤਰ੍ਹਾਂ ਧੋ ਕੇ ਚਮਕਾ ਦੇ...ਧਨੁੱਸ਼ ਵਾਂਗ ਹੀ...ਤੇ ਮੇਰਾ ਮੁਕਟ ਵੀ...ਤੇ ਸੱਚ ਆਹ ਖੜਾਵਾਂ ਵੀ, ਵੇਖ ਕਿੰਨੀ ਮੈਲ ਜੰਮੀ ਪਈ ਏ।"

ਦਿਨ ਦਿਨ ਗਿਣ ਕੇ ਉਹ ਅੰਤਿਮ ਦਿਨ ਦੀ ਉਡੀਕ ਕਰਨ ਲੱਗੇ, ਜਦੋਂ ਅਰਜੁਨ ਨੇ ਮਹਾਂਨਗਰ ਲਈ ਰਵਾਨਾ ਹੋਣਾ ਸੀ।

"ਭਾਗਵਾਨੇ, ਅੱਜ ਤਾਂ ਜਨੇਊ ਵੀ ਨਵਾਂ ਹੀ ਪਾ ਕੇ ਜਾਊਂ...ਸ਼ੁਭ ਕੰਮ ਲਈ ਇਕ ਅੱਧ ਵਸਤਰ ਤਾਂ ਕੋਰਾ ਸੁੱਚਾ ਹੋਣਾ ਚਾਹੀਦਾ ਏ। ਜਾਣ ਵਾਲੇ ਦਿਨ ਧੋਤੀ ਬੰਨ੍ਹਦੇ ਹੋਏ ਅਰਜੁਨ ਨੇ ਬੀਵੀ ਨੂੰ ਕਿਹਾ। ਉਸ ਦੀ ਬੀਵੀ ਟਰੰਕੀ ਵਿਚੋਂ ਨਵਾਂ ਜਨੇਊ ਕੱਢ ਲਿਆਈ। ਖੜਾਵਾਂ ਦੀ ਮੈਲ ਵੀ ਲੱਥ ਚੁੱਕੀ ਸੀ। ਮੁਕਟ ਤੇ ਧਨੁਸ਼-ਬਾਣ ਜਿਵੇਂ ਹੁਣੇ ਹੀ ਬਣੇ ਹੋਣ।

"ਐਵੇਂ ਉਦਰੀਂ ਨਾ...ਵੱਡੇ ਸ਼ਹਿਰ ਦਾ ਮਾਮਲਾ ਏ...ਦੋ ਚਾਰ ਦਿਨ ਥੱਲੇ ਉੱਤੇ ਹੋ ਸਕਦੇ ਨੇ। ਮੈਂ ਬੱਸ ਹੁਣ ਘੂੰ ਕਰਦਾ ਕਾਰ 'ਚ ਈ ਵਾਪਸ ਆਊਂ... ਤੁਹਾਨੂੰ ਲੈਣ।" ਬੱਚੇ ਬਾਪ ਨੂੰ ਚੰਬੜੀ ਜਾ ਰਹੇ ਸਨ। "ਇਹਨਾਂ ਬੱਚਿਆਂ ਨੂੰ ਕੀ ਪਤੈ...ਭਵਿੱਖ ਕੀ ਹੁੰਦਾ ਏ...ਤੇ ਬੀਤਿਆ ਕੀ?" ਅਰਜੁਨ ਮਨ ਅੰਦਰ ਹੀ ਕੂਕਿਆ।

"ਲਾਡਲਿਓ, ਤੁਹਾਡੇ ਲਈ ਹੀ ਤਾਂ ਜਾ ਰਿਹਾ ਹਾਂ, ਬੱਸ ਥੋੜ੍ਹਾ ਸਬਰ ਕਰ ਲਓ...ਫਿਰ ਐਸ਼ ਹੀ ਐਸ਼ ਏ...।"

ਉਂਗਲਾਂ ਛੁਡਾਉਂਦੇ ਹੋਏ ਉਹ ਪਰਿਵਾਰ ਤੋਂ ਵਿਦਾ ਹੋਇਆ ਸੀ।

ਜੰਗਲੀ ਪਗਡੰਡੀਆਂ, ਮੀਲਾਂ ਤੱਕ ਫੈਲ ਰਹੇ ਖੇਤ...ਪੱਕੀਆਂ ਸੜਕਾਂ...ਪੱਕੇ ਸ਼ਹਿਰ, ਪੱਕੀਆਂ ਇਮਾਰਤਾਂ ਤੇ ਪਤਾ ਨਹੀਂ ਕੀ ਕੁਝ ਵੇਖਦਾ ਤੇ ਮਹਿਸੂਸ ਕਰਦਾ ਅਰਜੁਨ ਠੀਕ ਦਿਨ ਤੇ ਠੀਕ ਸਮੇਂ ਆਪਣੇ ਸ਼ਸਤਰ ਸਮੇਤ ਇੰਟਰਵਿਊ ਲੈਣ ਵਾਲੀ ਕਮੇਟੀ ਦੇ ਦਫ਼ਤਰ ਦੇ ਰਿਸ਼ੈਪਸ਼ਨ ਅੱਗੇ ਖੜਾ ਸੀ:

"ਨਾਂ...?
ਪਤਾ...?
ਕੰਮ...?" ਕਊਂਟਰ ਕੁਵੇਸਚਨ ਸੀ।

"ਅਰਜੁਨ...
ਪਤਾ : ਹਸਤਨਾਪੁਰ
ਕੰਮ : ਤੀਰ ਅੰਦਾਜ਼ ਲਈ ਇੰਟਰਵਿਊ।"

ਫ਼ਾਰਮ ਭਰ ਕੇ ਅਰਜੁਨ ਨੇ ਦਸਤਖ਼ਤ ਕਰ ਦਿੱਤੇ।

"ਇਹ ਹਸਤਨਾਪੁਰ ਕਿਥੇ ਹੋਇਆ? ਕਦੇ ਸੁਣਿਆ ਹੀ ਨਹੀਂ।" ਕਲਰਕ ਫ਼ਾਰਮ ਵਿਚ ਅੱਖਾਂ ਗੱਡੀ ਬੋਲ ਰਿਹਾ ਸੀ।

"ਹੁਣ ਹਰ ਰੋਜ਼ ਇਹੀ ਸੁਣਿਆਂ ਕਰੇਂਗਾ।" ਧਨੁਸ਼-ਬਾਣ ਨੂੰ ਪਲੋਸਦੇ ਹੋਏ ਅਰਜੁਨ ਇਕ ਵੱਡੇ ਆਤਮ ਵਿਸ਼ਵਾਸ਼ ਵਿਚ ਬੋਲ ਰਿਹਾ ਸੀ। ਪਰ ਤੀਰ ਛੱਡਣ ਦੀ ਵਾਰੀ ਜਿਵੇਂ ਕਾਊਂਟਰ ਕਲਰਕ ਦੀ ਸੀ।

"ਤੁਸੀਂ ਪੂਰੇ ਕਪੜੇ ਕਿਉਂ ਨਹੀਂ ਪਾਏ ? ਇਸ ਹਾਲਤ 'ਚ ਤੁਸੀਂ ਅੰਦਰ ਨਹੀਂ ਜਾ ਸਕਦੇ ।"

"ਕੀ ਕਮੀ ਏ, ਮੇਰੇ ਕਪੜਿਆਂ 'ਚ ਬਈ ? ਵਰ੍ਹਿਆਂ ਤੋਂ ਇਹੀ ਤਾਂ ਪਹਿਨ ਰਿਹਾ ਹਾਂ...ਆਦਿ ਜੁਗਾਦਿ ਤੋਂ ਚਲੇ ਆਏ ਨੇ ਇਹ ਬਸਤਰ ਕਾਕਾ ।"

"ਮੇਰਾ ਮਤਲਬ ਕਮੀਜ਼ ਤੋਂ ਸੀ ਤੁਸੀਂ ਸਿਰਫ਼ ਇਹ ਜਨੇਊ ਜਿਹਾ ਪਾ ਕੇ ਆ ਗਏ ਹੋ ਤੇ ਤੇੜ ਵੀ ਧੋਤੀ ਏ ਤੁਹਾਡੇ...ਤੇ ਫਿਰ ਇਹ ਖੜਾਵਾਂ...ਗੌਰਮਿੰਟ ਨੂੰ ਤੀਰ ਅੰਦਾਜ਼ ਦੀ ਲੋੜ ਏ ਨਾ ਕਿ ਹਵਨ ਕਰਾਉਣ ਵਾਲੇ ਦੀ ।"

"ਬਾਲਕ...ਤੂੰ ਬਹੁਤ ਬੇ-ਸਮਝ ਏਂ । ਤੇਰੀ ਬੋਲੀ 'ਚ ਤੇਰਾ ਕੋਈ ਕਸੂਰ ਨਹੀਂ । ਤੂੰ ਇਹ ਸਭ ਨਹੀਂ ਸਮਝ ਸਕਦਾ ।" ਕਹਿ ਅਰਜੁਨ ਪਿੱਛੇ ਰੱਖੇ ਇਕ ਬੈਂਚ ਤੇ ਬੈਠ ਗਿਆ ਤੇ ਇੰਟਰਵਿਊ ਦੀ ਉਡੀਕ ਕਰਨ ਲੱਗਾ ।

ਮੁਲਾਕਾਤ ਲਈ ਪਈ ਆਵਾਜ਼ ਸੁਣਦਿਆਂ ਹੀ ਅਰਜੁਨ ਪੂਰੇ ਜਲੌਅ ਵਿਚ ਚੋਣ-ਕਮੇਟੀ ਅੱਗੇ ਪੇਸ਼ ਹੋਇਆ । ਧਨੁੱਸ਼-ਬਾਣ ਮੋਢੇ 'ਤੇ ਟੰਗੇ ਹੋਣ ਕਰਕੇ ਉਸ ਲਈ ਕੁਰਸੀ 'ਚ ਬੈਠਣਾ ਮੁਸ਼ਕਿਲ ਤਾਂ ਸੀ ਹੀ, ਅੱਗੋਂ ਕਮੇਟੀ ਦੇ ਕਿਸੇ ਵੀ ਮੈਂਬਰ ਨੇ ਉਸ ਨੂੰ ਬੈਠਣ ਲਈ ਨਾ ਕਿਹਾ ।

ਕਾਊਂਟਰ-ਕਲਰਕ ਵਲੋਂ ਭਰਵਾਇਆ ਗਿਆ ਫ਼ਾਰਮ ਕਮੇਟੀ ਮੈਂਬਰਾਂ ਦੇ ਮੂਹਰੇ ਮੇਜ਼ 'ਤੇ ਫੈਲਿਆ ਪਿਆ ਸੀ । ਉਸ ਵਿਚ 'ਹਸਤਨਾਪੁਰ' ਸ਼ਬਦ ਦੁਆਲੇ ਲਾਲ ਸ਼ਿਆਹੀ ਨਾਲ ਵੱਡਾ ਸਾਰਾ ਗੋਲ ਦਾਇਰਾ ਲੱਗਾ ਹੋਇਆ ਸੀ ।

"ਆਪਣਾ ਪਤਾ ਕਿਉਂ ਗ਼ਲਤ ਲਿਖਿਆ ਈ ?" ਅਰਜੁਨ ਨੂੰ ਪਹਿਲਾ ਸਵਾਲ ਸੀ ।

"ਕਿਉਂ...ਇਸ 'ਚ ਕਿਹੜੀ ਗ਼ਲਤੀ ਏ ?" ਅਰਜੁਨ ਵਲੋਂ ਜਵਾਬੀ ਸਵਾਲ ਸੀ ।

"ਤੈਨੂੰ ਪਤੈ...ਹਸਤਨਾਪੁਰ ਕੀ ਏ ?"

"ਮੇਰੀ ਜਾਨ ਏ ਹਸਤਨਾਪੁਰ...ਤੇ ਹਸਤਨਾਪੁਰ ਦੀ ਜਾਨ ਮੈਂ ਹਾਂ ।"

"ਉਸਨੂੰ ਤਬਾਹ ਹੋਏ ਤਾਂ ਹਜ਼ਾਰਾਂ ਵਰ੍ਹੇ ਹੋ ਗਏ...ਤੂੰ ਕਿਵੇਂ ਜ਼ਿੰਦਾ ਏਂ ?"

"ਕੌਣ ਕਹਿੰਦੈ—ਹਸਤਨਾਪੁਰ ਤਬਾਹ ਹੋ ਗਿਆ ਏ ? ਮੇਰੇ ਰੋਮ ਰੋਮ 'ਚ ਵਸਦਾ ਏ, ਹਸਤਨਾਪੁਰ, ਮੇਰੇ ਅੰਗ ਅੰਗ 'ਚ...ਹਰ ਜ਼ੱਰੇ 'ਚ ।"

"ਤੁਹਾਨੂੰ ਕਿਸੇ ਦਿਮਾਗੀ ਇਲਾਜ ਦੀ ਲੋੜ ਜਾਪਦੀ ਏ...ਇਥੇ ਕੰਮ ਕਾਜ ਵਾਲੇ ਬੰਦੇ ਦੀ ਲੋੜ ਏ ।" ਕਮੇਟੀ ਦਾ ਇਕ ਮੈਂਬਰ ਬੋਲਿਆ !

"ਤੇ ਕੀ ਮੈਂ ਤੁਹਾਨੂੰ ਕੰਮ ਕਾਜ ਵਾਲਾ ਬੰਦਾ ਨਹੀਂ ਦਿੱਸਦਾ ? ਆਹ ਤੀਰ ਕਮਾਨ ਏਸੇ ਲਈ ਤਾਂ ਲਿਆਇਆ ਹਾਂ ਕਿ ਤੁਹਾਨੂੰ ਦੱਸ ਸਕਾਂ ਕਿ ਮੈਂ ਕਿੰਨੇ ਕੰਮ ਕਾਜ ਵਾਲਾ ਬੰਦਾ ਹਾਂ ।"

"ਤੀਰ ਅੰਦਾਜ਼ੀ ਬਾਰੇ ਕੀ ਤਜ਼ਰਬਾ ਏ ?" ਇਕ ਹੋਰ ਮੈਂਬਰ ਨੇ ਪੁੱਛਿਆ ।

"ਨਿਜੀ ਤਜ਼ਰਬਾ ਏ...ਤੁਸੀਂ ਜਿਥੇ ਕਹੋਗੇ, ਤੀਰ ਬੱਸ ਉਥੇ ਹੀ ਵੱਜੇਗਾ ।"

"ਮਤਲਬ...?"

"ਮਤਲਬ...ਜੇ ਤੁਸੀਂ ਕਹੋ ਕਿ ਤੀਰ ਕਿਸੇ ਰੁੱਖ 'ਤੇ ਬੈਠੀ ਚਿੜੀ ਦੀ ਅੱਖ 'ਚ ਮਾਰਨਾ ਏ ਤਾਂ ਇਹ ਉਸਦੀ ਅੱਖ 'ਚ ਹੀ ਵੱਜੇਗਾ...ਢਿੱਡ 'ਚ ਨਹੀਂ।"

"ਕੋਈ ਜੰਗ ਵੀ ਲੜੀ ਏ ਕਦੀ?"

"ਕਿਉਂ ਨਹੀਂ। ਸਾਰੀ ਉਮਰ ਏਸੇ ਕੰਮ 'ਚ ਹੀ ਤਾਂ ਗੁਜ਼ਾਰੀ ਏ...ਆਹ ਕੁਰਖੇਤਰ ਮੇਰੇ ਤੀਰਾਂ ਨਾਲ ਵਿੰਨਿਆ ਪਿਆ ਏ...ਪਰ ਅਫ਼ਸੋਸ ਕਿ ਕਿਸੇ ਨੂੰ ਵੇਖਣ ਦੀ ਫੁਰਸਤ ਹੀ ਨਹੀਂ ਏ...ਐਸੇ ਤੀਰ ਸਨ ਕਿ ਛੱਡਦਿਆਂ ਹੀ ਜ਼ਮੀਨ ਅਸਮਾਨ ਇਕ ਹੋ ਜਾਂਦੇ ਸਨ, ਧਰਤੀ ਕੰਬਣ ਲੱਗ ਪੈਂਦੀ ਸੀ...ਮੀਲਾਂ ਤੱਕ ਭੁਚਾਲ ਹੀ ਭੁਚਾਲ ਨਜ਼ਰ ਆਉਂਦੇ ਸਨ...! ਤੁਸੀਂ ਤਾਂ ਹੁਣ ਕਹਾਣੀਆਂ ਹੀ ਮੰਨੋਗੇ, ਮੇਰੀਆਂ ਗੱਲਾਂ ਨੂੰ।"

"ਪੂਰਾ ਨਾਂ ਨਹੀਂ ਲਿਖਿਆ ਫ਼ਾਰਮ 'ਚ?" ਬਿਲਕੁਲ ਸਾਹਮਣੇ ਵਾਲੇ ਨੇ ਕਿਹਾ!

"ਪੂਰਾ ਹੀ ਤਾਂ ਹੈ, ਕੀ ਕਮੀ ਏ ਏਸ 'ਚ...?"

"ਮਸਲਨ ਅਰਜੁਨ ਦੇ ਨਾਲ ਸਿੰਘ, ਦਾਸ ਜਾਂ ਰਾਮ ਵਗੈਰਾ ਕੁਝ...?"

"ਮੇਰਾ ਨਾਂ ਸਿਰਫ਼ ਅਰਜੁਨ ਏ, ਪ੍ਰਿਯਜਨੋ...ਹਸਤਨਾਪੁਰ ਵਾਸੀ ਅਰਜੁਨ...।"

"ਬਸ, ਬਸ...ਹੁਣ ਅੱਗੇ ਇਹ ਨਾ ਕਹਿਣਾ ਪਾਂਡੂ ਪੁੱਤਰ ਅਰਜੁਨ...ਕ੍ਰਿਸ਼ਨ ਸਹਿਯੋਗੀ ਅਰਜੁਨ।"

"ਵਾਹ! ਕੀ ਆਖਿਆ ਜੇ। ਸੱਚਮੁੱਚ ਤੁਸਾਂ ਤਾਂ ਮੈਨੂੰ ਠੀਕ ਹੀ ਪਹਿਚਾਨਿਆ ਏ...ਸਗੋਂ ਤੁਸੀਂ ਤਾਂ...ਮੇਰੇ ਬਾਰੇ ਮੇਰੇ ਤੋਂ ਵੀ ਵੱਧ ਜਾਣੂ ਜਾਪਦੇ ਹੋ।"

"ਤੁਸੀਂ ਜਾ ਸਕਦੇ ਹੋ।" ਸੁਣ ਅਰਜੁਨ ਹੜਬੜਾ ਗਿਆ ਸੀ।

"ਪਰ ਤੁਸੀਂ ਤੀਰ-ਅੰਦਾਜ਼ੀ ਦਾ ਟੈਸਟ ਤਾਂ ਲਿਆ ਹੀ ਨਹੀਂ?"

"ਜੇ ਲੋੜ ਪਈ ਤਾਂ ਲੈ ਲਿਆ ਜਾਵੇਗਾ।"

ਅਰਜੁਨ ਕਮਰ ਵਿਚੋਂ ਬਾਹਰ ਹੋ ਗਿਆ ਤੇ ਅਗਲਾ ਉਮੀਦਵਾਰ ਅੰਦਰ ਚਲੇ ਗਿਆ ਸੀ।

ਅਰਜੁਨ ਨੇ ਸੋਚਿਆ ਕਿ ਇੰਜ ਵਾਪਸ ਘਰ ਚਲੇ ਜਾਣਾ ਤਾਂ ਬੜੀ ਮੂਰਖਤਾ ਹੋਵੇਗੀ...ਕੁਝ ਥਹੁ-ਪਤਾ ਤਾਂ ਲੱਗਣਾ ਚਾਹੀਦਾ ਏ, ਇੰਟਰਵਿਊ ਦਾ ਕੰਮ ਖ਼ਤਮ ਹੋਣ ਤੇ ਸਾਰੇ ਆਪੋ ਆਪਣੇ ਰਾਹ ਪੈ ਰਹੇ ਸਨ। ਕੁਝ ਦੇਰ ਬਾਅਦ ਡੀਲਿੰਗ ਕਲਰਕ ਅਰਜੁਨ ਨੂੰ ਦੱਸ ਰਿਹਾ ਸੀ:

"ਏਨੀ ਛੇਤੀ ਫ਼ੈਸਲਾ ਨਹੀਂ ਹੁੰਦਾ...ਕੁਝ ਦਿਨ ਤਾਂ ਲੱਗਣਗੇ ਹੀ...ਅਗਲਿਆਂ ਨੇ ਕਈ ਕੁਝ ਵੇਖ ਕੇ ਫ਼ੈਸਲਾ ਕਰਨਾ ਹੁੰਦਾ ਏ।"

"ਇਹ ਕਾਹਦਾ ਫ਼ੈਸਲਾ ਹੋਇਆ? ਅਸੀਂ ਤਾਂ ਮੌਕੇ 'ਤੇ ਹੀ ਫੈਸਲੇ ਕਰ ਦਿੰਦੇ ਸੀ...ਹਾਂ ਜਾਂ ਨਾਂਹ।" ਅਰਜੁਨ ਬੇਬਸੀ ਵਿਚ ਸੀ।

"ਕਹਿ ਦਿੱਤਾ ਨਾ ਕੁਝ ਦਿਨ ਲੱਗਣਗੇ। ਅੱਛਾ ਜੇ ਛੇਤੀ ਪਤਾ ਕਰਨਾ ਜੇ ਤਾਂ

ਪਰਸੋਂ ਆ ਜਾਣਾ ਮੇਰੇ ਕੋਲ...ਪਰ ਖ਼ਾਲੀ ਹੱਥ ਨਾ ਆਉਣਾ।"

"ਅੱਛਾ...ਅੱਛਾ...ਪਰ ਮੈਂ ਇਥੇ ਠਹਿਰਾਂਗਾ ਕਿਥੇ ? ਮੇਰਾ ਤਾਂ ਕੋਈ ਵਾਕਫ਼ ਵੀ ਨਹੀਂ ਇਥੇ।"

"ਹੋਟਲ ਥੋੜ੍ਹੇ ਨੇ...ਜਿਥੇ ਚਾਹੋ ਰਹਿ ਸਕਦੇ ਹੋ।"

ਤੀਸਰੇ ਦਿਨ ਫਿਰ ਡੀਲਿੰਗ ਕਲਰਕ ਨੂੰ ਲੱਭਣ ਲਈ ਅਰਜੁਨ ਸਕੱਤਰੇਤ ਦੀਆਂ ਪੌੜੀਆਂ 'ਤੇ ਹੇਠਾਂ ਉੱਤੇ ਹੋ ਰਿਹਾ ਸੀ ਪਰ ਕਲਰਕ ਸੀ ਕਿ ਪਤਾ ਨਹੀਂ ਸੀ ਲੱਗ ਰਿਹਾ ਕਿ ਕਿੱਥੇ ਗਿਆ ਏ। ਜਦੋਂ ਮਾਯੂਸ ਹੋ ਕੇ ਉਹ ਬਾਹਰ ਨਿਕਲਣ ਹੀ ਜਾ ਰਿਹਾ ਸੀ ਤਾਂ ਕਲਰਕ ਬਰਾਮਦੇ ਵਿਚ ਮਿਲ ਗਿਆ !

"ਮੈਂ ਤੁਹਾਡੀ ਹੀ ਉਡੀਕ ਕਰ ਰਿਹਾ ਸੀ...।"

"ਕੀ ਬਣਿਆਂ...ਸਿਲੈਕਸ਼ਨ ਦਾ ?"

"ਰਿਕਾਰਡ ਆ ਗਿਆ ਏ ਮੇਰੇ ਕੋਲ...ਤੁਹਾਡੀ ਇੰਟਰਵਿਊ ਤਾਂ ਵਧੀਆ ਹੋਈ ਏ ਪਰ...!"

"ਪਰ ਕੀ...?"

"ਚਲੋ ਦਸਦੇ ਹਾਂ...ਪਰ ਕੁਝ ਲਿਆਏ ਵੀ ਹੋ ?"

"ਕੀ ਮਤਲਬ...?"

"ਤੁਹਾਨੂੰ ਕਿਹਾ ਤਾਂ ਸੀ ਕਿ ਖ਼ਾਲੀ ਹੱਥ ਨਾ ਆਇਓ।"

"ਪਰ ਮੈਂ ਲਿਆਉਂਦਾ ਵੀ ਕੀ...ਬਸ ਜੋ ਕੁਝ ਹੈ...ਤੁਹਾਡੇ ਸਾਹਮਣੇ ਹੀ ਏ।"

"ਆਹ ਤੀਰ ਕਿੰਨੇ ਸੋਹਣੇ ਨੇ...ਇਹ ਸੱਚਮੁੱਚ ਸੋਨੇ ਦੇ ਨੇ ਜਾਂ ਸਿਰਫ਼ ਵੇਖਣ ਨੂੰ ਹੀ ਸੁਨਹਿਰੀ ਲੱਗ ਰਹੇ ਨੇ।"

"ਤੈਨੂੰ ਪਸੰਦ ਨੇ ?"

"ਕਿਉਂ ਨਹੀਂ।"

"ਤਾਂ ਲੈ ਲੈ...ਮੇਰੇ ਪਾਸ ਤਾਂ ਘਰ ਹੋਰ ਹੋਣਗੇ।" ਕਹਿ ਅਰਜੁਨ ਨੇ ਤੀਰ ਕਲਰਕ ਦੇ ਹੱਥ ਫੜਾ ਦਿੱਤੇ।

"ਦੇਖੋ ਅਰਜੁਨ ਸਾਹਿਬ...ਮੈਂ ਤੁਹਾਡੀ ਫ਼ਾਈਲ ਨੂੰ ਝੰਡੀਆਂ ਵਗੈਰਾ ਲਗਾ ਕੇ ਤਿਆਰ ਕਰ ਦਿੱਤਾ ਏ ਤੇ ਹੁਣ ਬਸ ਪਹੀਏ ਲਾ ਦੇਣੇ ਨੇ...ਫਿਰ ਬਸ ਕੰਮ ਹੋਇਆ ਕਿ ਹੋਇਆ। ਦੋ ਚਾਰ ਦਿਨਾਂ ਪਿੱਛੋਂ ਆ ਕੇ ਫੇਰ ਪਤਾ ਕਰ ਲੈਣਾ।"

ਜਦੋਂ ਦੂਜੀ ਵਾਰ ਅਰਜੁਨ ਆਇਆ ਤਾਂ ਫ਼ਾਈਲ ਬ੍ਰਾਂਚ ਸੁਪਰਡੰਟ ਪਾਸ ਚਲੇ ਗਈ ਸੀ। ਅਰਜੁਨ ਕਲਰਕ ਨੂੰ ਘੂਰ ਰਿਹਾ ਸੀ।

"ਇਹ ਕੀ ਮਜ਼ਾਕ ਏ...ਤੂੰ ਤਾਂ ਕਹਿੰਦੇ ਸੈਂ ਕੰਮ ਹੋਇਆ ਕਿ ਹੋਇਐ...ਹੁਣ ਇਹ ਸੁਪਰਡੰਟ ਵਿਚ ਕਿੱਥੋਂ ਆ ਗਿਆ ?"

"ਮੈਂ ਜੋ ਕਰਨਾ ਸੀ ਕਰ ਦਿੱਤਾ। ਸ਼ੁਕਰ ਐ ਮੈਂ ਫ਼ਾਈਲ ਦੋ ਦਿਨਾਂ 'ਚ ਹੀ ਕੱਢ ਦਿੱਤੀ ਏ...ਜੇ ਮੈਂ ਨਾ ਚਾਹੁੰਦਾ ਤਾਂ ਇਹ ਸ਼ਾਇਦ ਮਹੀਨਾ ਇਥੇ ਹੀ ਰੁੱਕੀ ਰਹਿੰਦੀ।...ਪਰ ਤੁਹਾਡੇ ਤੀਰਾਂ ਦੇ ਅਹਿਸਾਨ ਹੇਠ ਦੱਬਿਆ ਜੁ ਸੀ...ਹੁਣ ਜਾ ਕੇ

ਸੁਪਰਡੰਟ ਨਾਲ ਗੱਲ ਕਰ ਲਵੋ ।"

ਸੁਪਰਡੰਟ ਨੇ ਅਰਜੁਨ ਨੂੰ ਘਰ ਮਿਲਣ ਲਈ ਕਿਹਾ । ਅਰਜੁਨ ਨੂੰ ਸੁਪਰਡੰਟ ਅਤੇ ਕਲਰਕ ਵਿਚ ਬਹੁਤਾ ਫ਼ਰਕ ਨਾ ਦਿਸਿਆ । ਸੁਪਰਡੰਟ ਦੇ ਘਰ ਬੈਠੇ ਅਰਜੁਨ ਨੇ ਧਨੁਸ਼ ਮੋਢੇ ਤੋਂ ਲਾਹ ਕੇ ਮੇਜ਼ ਤੇ ਰੱਖ ਦਿੱਤਾ ਸੀ ।

"ਕਮਾਲ ਦਾ ਏ, ਧਨੁਸ਼...ਤੀਰ ਕਿੱਥੇ ਨੇ ਇਸਦੇ ?"

"ਉਹ ਤਾਂ ਜੀ...ਚੱਲ ਗਏ ਬਸ ।"

"ਹਣ ਇਕੱਲੇ ਧਨੁਸ਼ ਨਾਲ ਕੀ ਕਰੋਗੇ ?"

"ਮੇਰਾ ਕੰਮ ਛੇਤੀ ਕਰ ਦਿਓ, ਬਸ ਤੀਰ ਆਪੇ ਆ ਜਾਣਗੇ ।"

"ਉਨਾ ਚਿਰ ਧਨੁਸ਼ ਇਥੇ ਹੀ ਰਹਿਣ ਦਿਓ, ਮੇਰੇ ਕੋਲ ।" ਅਰਜੁਨ ਨੂੰ ਸੁਪਰਡੰਟ ਦੀ ਗੱਲ ਓਪਰੀ ਨਹੀਂ ਸੀ ਲੱਗੀ ।

"ਪਰਸੋਂ ਪਤਾ ਕਰ ਲਿਓ ।" ਕਹਿ ਸੁਪਰਡੰਟ ਨੇ ਅਰਜੁਨ ਨੂੰ ਅਲਵਿਦਾ ਦਿੱਤੀ ।

ਸ਼ਾਮ ਨੂੰ ਥੱਕਾ ਹਾਰਾ ਅਰਜੁਨ ਜਦੋਂ ਹੋਟਲ ਵਾਪਸ ਪਰਤਿਆ ਤਾਂ ਕਮਰੇ ਵਿਚ ਵੜਦਿਆਂ ਹੀ ਬੈਰਾ ਹੋਟਲ ਮਾਲਕ ਦਾ ਸੁਨੇਹਾ ਲੈ ਆਇਆ ।

"ਤੁਹਾਨੂੰ ਮਾਲਕ ਨੇ ਬੁਲਾਇਆ ਏ...ਹੁਣੇ ।"

ਕੁਝ ਮਿੰਟਾਂ ਬਾਅਦ ਹੋਟਲ ਮਾਲਕ ਅਰਜੁਨ 'ਤੇ ਖ਼ਫ਼ਾ ਹੋ ਰਿਹਾ ਸੀ :

"ਹੁਣ ਹੋਰ ਉਧਾਰ ਨਹੀਂ ਚਲ ਸਕਦਾ । ਜਾਂ ਪੈਸੇ ਦੇ ਜਾਂ ਕੋਈ ਚੀਜ਼ ਰੱਖ ਗਹਿਣੇ ।"

"ਮੇਰੇ ਪਾਸ ਤਾਂ ਕੁਝ ਵੀ ਨਹੀਂ ਏ...ਤੁਸੀਂ ਬਸ ਕੁਝ ਦਿਨ ਠਹਿਰੋ...ਮੇਰਾ ਕੰਮ ਹੋਣ ਹੀ ਵਾਲਾ ਏ...ਫੇਰ ਵਿਆਜ ਸਮੇਤ ਉਤਾਰ ਦਿਆਂਗਾ, ਉਧਾਰ ਤੁਹਾਡਾ ।"

"ਨਹੀਂ...ਮੈਂ ਹੋਰ ਇੰਤਜ਼ਾਰ ਨਹੀਂ ਕਰ ਸਕਦਾ !"

"ਪਰ ਮੇਰੇ ਪਾਸ ਤਾਂ ਕੁਝ ਵੀ ਨਹੀਂ ਏ, ਤੁਹਾਨੂੰ ਦੇਣ ਲਈ ।"

"ਹੈ ਕਿਉਂ ਨਹੀਂ ? ਆਹ ਮੁਕਟ ਕਾਹਤੋਂ ਚੁੱਕੀ ਫਿਰਦੈਂ ਹਰ ਵੇਲੇ...ਇਥੇ ਰੱਖ ਜਾ...ਪੈਸੇ ਦੇ ਜਾਈਂ ਤੇ ਲੈ ਜਾਈਂ ।" ਨਾ ਚਾਹੁੰਦੇ ਹੋਏ ਵੀ ਮੁਕਟ ਉਤਾਰ ਕੇ ਅਰਜੁਨ ਨੇ ਹੋਟਲ ਮਾਲਕ ਦੇ ਹਵਾਲੇ ਕਰ ਦਿੱਤਾ ।

ਵਾਪਸ ਕਮਰੇ ਵਿਚ ਪਰਤਿਆ ਤਾਂ ਦਰਵਾਜ਼ੇ ਅੱਗੇ ਧੋਬੀ ਖੜਾ ਸੀ ।

"ਜਨਾਬ, ਵਸਤਰ ਧਵਾਉਣ ਵੇਲੇ ਤਾਂ ਕਹਿੰਦੇ ਸੀ...ਬਸ ਚਮਕਾ ਦਈਂ ਤੇ ਪੈਸੇ ਦੇਣ ਦਾ ਨਾਂ ਨਹੀਂ ਲੈ ਰਹੇ ਹੋ ?"

"ਬਸ ਕੁਝ ਦਿਨ ਹੋਰ ਠਹਿਰ ਜਾ ।"

"ਨਹੀਂ...ਮੈਂ ਹੋਰ ਉਡੀਕ ਨਹੀਂ ਕਰ ਸਕਦਾ ।" ਕਹਿ ਉਹ ਅਰਜੁਨ ਦੀਆਂ ਖੜਾਵਾਂ ਪੈਰ 'ਚ ਟੁੰਗੀ ਬਾਹਰ ਨਿਕਲ ਗਿਆ ।

ਗੁੱਸੇ ਵਿਚ ਕੰਬਦੇ ਹੋਏ ਅਰਜੁਨ ਨੇ ਅਗਲੇ ਦਿਨ ਹੀ ਸਕੱਤਰੇਤ ਤੇ ਧਾਵਾ ਬੋਲ ਦਿੱਤਾ..."ਮੈਂ ਸਭ ਨੂੰ ਵੇਖ ਲਵਾਂਗਾ...ਲੁਟੇਰੇ ਨੇ ਸਭ...ਮੈਂ ਸਭ ਤੋਂ ਵੱਡੇ ਅਫ਼ਸਰ ਨੂੰ ਮਿਲਾਂਗਾ...ਤੇ ਸਭ ਦੇ ਪੋਲ ਖੋਲ੍ਹ ਦਿਆਂਗਾ...ਇਹ ਸਮਝਦੇ ਕੀ ਨੇ ?"

ਸਾਹੋ ਸਾਹੀ ਹੋਏ ਅਰਜੁਨ ਚਪੜਾਸੀਆਂ ਦੇ ਰੋਕਦੇ ਰੋਕਦੇ ਵੀ ਵੱਡੇ ਅਧਿਕਾਰੀ ਦਾ ਦਰਵਾਜ਼ਾ ਖੋਲ੍ਹ ਅੰਦਰ ਵੜ ਗਿਆ, ਤੇ ਲੱਗਾ ਉੱਚੀ ਉੱਚੀ ਬੋਲਣ :

"ਮੈਂ ਅਰਜੁਨ ਹਾਂ...ਅਰਜੁਨ...ਹਸਤਨਾਪੁਰ ਦਾ ਅਰਜੁਨ...ਤੇ ਇਹ ਲੋਕ ਮੈਨੂੰ ਟਿੱਚ ਸਮਝ ਰਹੇ ਨੇ...ਮੇਰਾ ਕੇਸ ਲਮਕਾਈ ਬੈਠੇ ਨੇ...ਤੁਸੀਂ ਤਾਂ ਮੇਰੀ ਇੰਟਰਵਿਊ ਲੈਣ ਵਾਲਿਆਂ 'ਚ ਸ਼ਾਮਲ ਸੀ...ਕੀ ਦੋਸ਼ ਦਿਖਿਆ ਸੀ ਮੇਰੇ 'ਚ...ਜੋ ਮੈਨੂੰ ਪਰੇਸ਼ਾਨ ਕੀਤਾ ਜਾ ਰਿਹਾ ਏ ਏਦਾਂ...।"

ਅਫ਼ਸਰ ਨੇ ਅਰਜੁਨ ਨੂੰ ਸਿਰ ਤੋਂ ਪੈਰਾਂ ਤੀਕ ਵੇਖਿਆ ਤੇ ਫਿਰ ਜਿਵੇਂ ਗਾਹਲਾਂ ਦੇ ਕੇ ਕਹਿ ਰਿਹਾ ਹੋਵੇ :

"ਉਏ, ਤੂੰ ਅਰਜੁਨ ਏਂ ? ਆਪਣੀ ਸ਼ਕਲ ਵੇਖੀ ਉ ਸ਼ੀਸ਼ੇ 'ਚ ? ਨਾ ਤੇਰੇ ਕੋਲ ਤੇਰਾ ਧਨੁਸ਼...ਨਾ ਤੇਰੇ ਬਾਣ...ਨਾ ਮੁਕਟ, ਨਾ ਖੜਾਵਾਂ...ਤੂੰ ਕਾਹਦਾ ਅਰਜੁਨ ਏਂ...? ਧੋਖੇ ਬਾਜ਼...ਇਹਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਓ।"

ਕਿਹਾ ਜਾਂਦਾ ਹੈ, ਉਸ ਪਿੱਛੋਂ ਅਰਜੁਨ ਨਾ ਸੁਪਰਡੰਟ ਕੋਲ ਗਿਆ, ਨਾ ਕਲਰਕ ਕੋਲ ਤੇ ਨਾ ਹੀ ਹੋਟਲ ਵਾਪਸ ਪਰਤਿਆ। ਉਹ ਉਦੋਂ ਤੋਂ ਹੀ ਲਾਪਤਾ ਏ...ਹੋ ਸਕਦੈ, ਉਹ ਹਸਤਨਾਪੁਰ ਹੀ ਵਾਪਸ ਪਰਤ ਗਿਆ ਹੋਵੇ...ਸ਼ਾਇਦ !

# ਵਿਦਰੋਹ

ਲੇਖਕ : ਗੁਰਮੁਖ ਸਿੰਘ ਜੀਤ,
ਜਨਮ-ਦਿਨ : 2 ਨਵੰਬਰ 1922, ਦੇਹਾਂਤ : ਨਵੰਬਰ 1993
ਸਿਖਿਆ : ਐਮ. ਏ. (ਰਾਜਨੀਤੀ ਵਿਗਿਆਨ)
ਜੀਵਨ ਸਮੇਂ ਕਿੱਤਾ : ਸਰਕਾਰੀ ਮੁਲਾਜ਼ਮਤ
ਪਤਾ : 82 ਹੇਮਕੁੰਟ, ਨਵੀਂ ਦਿੱਲੀ-48
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਕਾਲੇ ਆਦਮੀ (1956) ਧਰਤ ਸੋਨ ਸੁਨਹਿਰੀ (1958), ਦਸਵਾਂ ਗ੍ਰਹਿ (1964), ਫੁੱਲਾਂ ਦੇ ਪਰਛਾਵੇਂ (1970), ਸੁਪਨੇ ਦੀ ਤਾਜਪੋਸ਼ੀ (1977), ਨੀਲਕੰਠ (1981), ਵੇਖੋ ਕੌਣ ਆਇਐ (1986), ਵੱਖਰੇ ਵੱਖਰੇ ਫ਼ੋਕਸ (1988), ਸੁਰ ਸਾਗਰ (1988), ਸਰਗਮ ਦੀ ਹੱਤਿਆ (1989), ਤੁਮੀਂ ਆਮਾਰ ਬੰਧੂ (1993)।

ਜਿਸਨੂੰ ਪੀੜ੍ਹੀਆਂ ਦਾ ਪਾੜਾ ਕਿਹਾ ਜਾਂਦਾ ਹੈ, ਉਹ ਸਦੀਆਂ ਦੀ ਸਥਾਪਿਤ ਪਰੰਪਰਕ ਪਛਾਣ ਅਤੇ ਨਵੀਨ ਜੀਵਨ-ਜਾਚ ਦੇ ਕਿਸੇ ਵੇਰਵੇ ਵਿਚਕਾਰ ਅੰਤਰ ਦਾ ਹੀ ਦੂਜਾ ਨਾਂ ਹੈ। ਵਿੰਗ ਕਮਾਂਡਰ ਪਿਤਾ ਚਾਹੁੰਦਾ ਹੈ ਕਿ ਉਹਦੀ ਧੀ ਪੁਰਾਣੇ ਸਮੇਂ ਤੋਂ ਚਲੀ ਆ ਰਹੀ ਰਹਿਣੀ-ਬਹਿਣੀ ਮੁਤਾਬਿਕ ਹੀ ਚਲਦੀ ਰਹੇ ਅਤੇ ਪਿਤਾ ਦੀ ਇਕੋ ਇਕ ਔਲਾਦ, ਉਹਦੀ ਧੀ ਨੰਦਨੀ, ਚਾਹੁੰਦੀ ਹੈ ਕਿ ਉਹ ਆਪਣੇ ਸਕੂਲ ਦੀਆਂ ਹਮਜਮਾਤਣਾਂ ਦੁਆਰਾ ਅਪਨਾਏ ਫੈਸ਼ਨ ਮੁਤਾਬਿਕ ਆਪਣੇ ਆਪ ਨੂੰ ਢਾਲੇ। ਪਿਤਾ-ਪੁਤਰੀ ਵਿਚਕਾਰ ਆਪਸੀ ਤਫ਼ਰਕੇ ਦਾ ਕਾਰਣ ਬਹੁਤ ਨਿਗੂਣਾ ਹੈ: ਬੇਟੀ ਆਪਣੇ ਵਾਲ ਪੁਰਾਣੇ ਢੰਗ ਅਨੁਸਾਰ ਵਾਹੁੰਦੀ-ਸਵਾਰਦੀ ਰਹੇ ਜਾਂ ਨਵੇਂ ਢੰਗ ਅਨੁਸਾਰ ਉਹਨਾਂ ਨੂੰ ਬੁਆਇ ਕਟ ਢੰਗ ਅਨੁਸਾਰ ਖੁਲ੍ਹਾ ਛੱਡ ਦੇਵੇ। ਪਿਤਾ ਦੀ ਮਜਬੂਰੀ ਹੈ ਕਿ 'ਅਸੀਂ ਮਰਾਠੀ ਬ੍ਰਾਹਮਣ ਹਾਂ ਅਤੇ ਸਾਡੇ ਪੁਰਾਣੇ ਖ਼ਿਆਲਾਂ ਦੇ ਤੇ ਕੱਟਰਪੰਥੀ ਪਰਿਵਾਰ ਵਿਚ ਇਸ ਗੱਲ ਨੂੰ ਬਰਦਾਸ਼ਤ ਨਹੀਂ ਕਰ ਸਕਦਾ।' ਪਰ, ਧੀ ਕਾਨਵੈਂਟ ਦੀ ਵਿਦਿਆਰਥਣ ਹੈ ਜਿੱਥੇ ਉਸਦੀਆਂ ਕਿੰਨੀਆਂ ਫਰੈਂਡਜ਼ ਨੇ ਅੱਗੇ ਹੀ ਇਸ ਤਰ੍ਹਾਂ ਦੇ ਵਾਲ ਬਣਵਾ ਲਏ ਹੋਏ ਹਨ।...ਇਹ ਲੇਟੈਸਟ ਫੈਸ਼ਨ ਹੈ।' ਬੇਟੀ ਨੂੰ ਪਰੰਪਰਕ ਕਦਰਾਂ ਦੀ ਕੋਈ ਪਕੜ ਨਹੀਂ। ਉਹ ਤਾਂ ਏਥੋਂ ਤੱਕ ਵੀ ਕਹਿ ਜਾਂਦੀ ਹੈ ਕਿ 'ਉਹ ਬਰਾਦਰੀ ਤੁਹਾਡੀ ਹੈ, ਪਰਿਵਾਰ ਤੁਹਾਡਾ ਹੈ, ਸਮਾਜ ਤੁਹਾਡਾ ਹੈ, ਮੇਰਾ ਨਹੀਂ।'

ਨਿਗੂਣੇ ਜਿਹੇ ਵੇਰਵੇ ਉਪਰ ਉਸਰੀ ਇਹ ਮਹੱਤਵਸ਼ਾਲੀ ਸਮੱਸਿਆ ਹੈ। ਇਸ ਕਹਾਣੀ ਦਾ ਪੈਟਰਨ ਤਾਂ ਉਹੋ ਹੈ ਜੋ ਮਧਕਾਲੀ ਕਿੱਸੇ 'ਹੀਰ' ਦਾ ਸੀ। ਸਵਾਲ ਇਹ ਹੈ ਕਿ ਬੱਚੇ ਮਾਂ-ਬਾਪ ਦੀ ਜੀਵਨ-ਜਾਚ ਨੂੰ ਇੰਨਬਿੰਨ ਸਵੀਕਾਰ ਕਰਨਗੇ ਜਾਂ ਉਸ ਵਿਚ ਕੁਝ ਤਬਦੀਲੀ ਕਰਨ ਦਾ ਹੱਕ ਵੀ ਉਹਨਾਂ ਦਾ ਬਣਦਾ ਹੈ। ਹੀਰ ਵੀ ਰਾਂਝੇ ਨਾਲ ਪਰੰਪਰਕ ਢੰਗ ਦਾ ਵਿਆਹ ਹੀ ਕਰਾਉਣਾ ਚਾਹੁੰਦੀ ਸੀ, ਸਿਰਫ਼ ਆਪਣਾ ਜੀਵਨ-ਸਾਥੀ ਆਪ ਚੁਣਨ ਦਾ ਹੱਕ ਮੰਗਦੀ ਹੈ। ਨੰਦਨੀ ਵੀ ਮਾਂ-ਬਾਪ ਦੀ ਮਰਜ਼ੀ ਨਾਲ ਹੀ ਆਪਣੇ ਵਾਲਾਂ ਨੂੰ ਨਵੇਂ ਢੰਗ ਨਾਲ ਸਜਾਉਣ ਦਾ ਹੱਕ ਮੰਗਦੀ ਹੈ। ਵਾਲ

ਕਟਾਉਣ ਤੋਂ ਪਹਿਲਾਂ ਉਹ ਆਪਣੇ ਮਾਂ-ਬਾਪ ਨੂੰ ਆਪਣੇ ਫ਼ੈਸਲੇ ਦੀ ਪੂਰਬ ਸੂਚਨਾ ਦੇ ਦੇਂਦੀ ਹੈ। ਰਾਂਝੇ ਦੇ ਪਿਆਰ ਤੋਂ ਹੋੜਨ ਵਾਲੇ ਮਾਪਿਆਂ ਦੇ ਸੰਦਰਭ ਵਿਚ ਹੀਰ ਨੇ ਕਿਹਾ ਸੀ 'ਵਾਰਸਸ਼ਾਹ ਨਾ ਮੁੜਾਂਗੀ ਰਾਂਝਣੇ ਤੋਂ ਭਾਵੇਂ ਬਾਪ ਦੇ ਬਾਪ ਦਾ ਬਾਪ ਆਵੇ।' ਬੁਆਇ ਕਟ ਵਾਲਾਂ ਦਾ ਵਿਰੋਧ ਕਰਨ ਵਾਲੇ ਪਿਤਾ ਲਈ ਨੰਦਨੀ ਦਾ ਸੁਨੇਹਾ ਹੈ, "ਅੰਕਲ, ਉਹਨਾਂ ਨੂੰ ਕਹਿ ਦਿਉ, ਮੇਰੇ ਕੋਈ ਪੇਰੰਟਸ ਨਹੀਂ।" ਨਵੀਆਂ ਕਹਾਣੀਆਂ ਵਿਚ ਸਾਡੇ ਸਾਹਿਤ ਦੇ ਪੁਰਾਣੇ ਪੈਟਰਨ, ਵੇਸ ਵਟਾ ਕੇ, ਅੰਤਰਪਾਠਾਂ ਵਾਂਗ ਬੋਲਦੇ ਰਹਿੰਦੇ ਹਨ। ਕੋਈ ਵੀ ਪੀੜ੍ਹੀ ਆਪਣੀ ਪਰੰਪਰਾ ਤੋਂ ਮੁਕੰਮਲ ਤੋੜ-ਵਿਛੋੜ ਨਹੀਂ ਕਰਦੀ। ਉਹ ਪਰੰਪਰਾ ਦੇ ਅੰਦਰ ਰਹਿੰਦੀ ਹੋਈ ਵੀ ਨਵੀਨ ਜੀਵਨ-ਢੰਗ ਮੁਤਾਬਿਕ ਆਪਣੇ ਆਪ ਨੂੰ ਢਾਲਣਾ ਚਾਹੁੰਦੀ ਹੈ। ਨੰਦਨੀ ਸਿਰਫ਼ ਇਕ ਦਿਨ ਆਪਣੇ ਘਰੋਂ ਗ਼ਾਇਬ ਰਹੀ। ਆਪਣੇ ਵਾਲ 'ਬੁਆਇ-ਕਟ' ਕਰਵਾ ਕੇ ਮੁੜ ਵਾਪਸ ਆਪਣੇ ਘਰ ਆ ਗਈ। ਇਸਦਾ ਉਹਦੇ ਪਿਤਾ ਤੇ ਕੀ ਪ੍ਰਤੀਕਰਮ ਹੋਇਆ, ਇਸ ਬਾਰੇ ਕਹਾਣੀ ਨੇ ਖ਼ਾਮੋਸ਼ ਰਹਿਣਾ ਹੀ ਮੁਨਾਸਿਬ ਸਮਝਿਆ ਹੈ। ਪਰੰਪਰਾ ਵੀ ਆਪਣੇ ਆਪ ਨੂੰ ਨਵੀਆਂ ਸਥਿਤੀਆਂ ਮੁਤਾਬਿਕ ਢਾਲਦੀ ਹੈ, ਇਹੋ ਇਸ ਕਹਾਣੀ ਦਾ ਸੁਨੇਹਾ ਹੈ।

## ਇਕਾਈ

ਲੇਖਕ : ਸੁਖਬੀਰ
ਜਨਮ-ਦਿਨ : 9 ਜੁਲਾਈ 1925
ਸਿਖਿਆ : ਐਮ. ਏ. (ਪੰਜਾਬੀ)
ਕਿੱਤਾ : ਪੇਸ਼ੇਵਰ ਲੇਖਕ
ਪਤਾ : ਬੀ-19, ਸਨ ਐਂਡ ਸੀ, ਵੇਰਸੋਵਾ ਰੋਡ, ਬੰਬਈ-61
ਪ੍ਰਕਾਸ਼ਿਤ ਕਹਾਣੀ ਸੰਗ੍ਰਹਿ : ਡੁੱਬਦਾ ਚੜ੍ਹਦਾ ਸੂਰਜ, ਮਿੱਟੀ ਤੇ ਮਨੁੱਖ, ਕੱਲੀਆਂ-ਕਾਰੀਆਂ, ਬਾਰੀ ਵਿਚਲਾ ਸੂਰਜ, ਪਾਣੀ ਦੀ ਪਰੀ, ਇਕਾਈ, ਲੋਰੀ, ਮਨੁੱਖ ਤੇ ਜੜ੍ਹਾਂ, ਸੱਜੇ-ਖੱਬੇ।

ਸੁਖਬੀਰ ਅਸਲੋਂ ਵੱਖਰੇ ਮੁਹਾਂਦਰੇ ਵਾਲਾ ਕਹਾਣੀਕਾਰ ਹੈ। ਉਹਦੀ ਵਿਲੱਖਣਤਾ ਇਹ ਹੈ ਕਿ ਉਹ ਵਾਸਤਵਿਕ ਸਮੇਂ ਅਤੇ ਸਥਾਨ ਵਿਚ ਟਿਕੇ ਪਾਤਰ ਬਾਰੇ ਲਿਖਣ ਦੀ ਬਜਾਏ, ਉਹਨਾਂ ਦੀ ਮਾਨਸਿਕਤਾ ਬਾਰੇ ਲਿਖਦਾ ਹੈ। ਉਹਦੀ ਕਹਾਣੀ ਕਈ ਵਾਰ ਬਿਰਤਾਂਤ ਤੋਂ ਸਖਣੀ ਹੁੰਦੀ ਹੈ। ਉਸੇ ਤਰ੍ਹਾਂ ਦੀ ਇਕ ਕਹਾਣੀ ਹੈ 'ਇਕਾਈ।'

ਵੱਡੇ ਸ਼ਹਿਰ ਵਿਚ ਇਕੱਲੇ ਵੱਸੇ ਇਕ ਵਿਅਕਤੀ ਦੀ ਇਸ ਕਹਾਣੀ ਵਿਚ ਤਿੰਨ ਵਿਅਕਤੀ ਹਨ, ਤਿੰਨੇ ਇਕੱਲੇ, ਆਪਣੇ ਆਲੇ-ਦੁਆਲੇ ਤੋਂ ਟੁੱਟੇ ਹੋਏ। ਇਕ ਵਿਅਕਤੀ ਨੂੰ ਸ਼ਰਾਬ ਪੀਣ ਲਈ ਸਾਥੀ ਦੀ ਲੋੜ ਹੈ, ਇਹ ਲੋੜ ਪੂਰੀ ਹੋ ਜਾਣ ਬਾਅਦ ਉਹ ਸਾਥ ਤਿਆਗ ਦੇਂਦਾ ਹੈ। ਦੂਜਾ ਵਿਅਕਤੀ ਕਿਸੇ ਹੋਸਟਲ ਵਿਚ ਰਹਿੰਦਾ ਚਿੱਤਰਕਾਰ ਹੈ ਜੋ ਚਿੱਤਰ ਬਣਾ ਕੇ ਉਹਨੂੰ ਆਪ ਹੀ ਪਛਾਣ ਨਹੀਂ ਸਕਦਾ। ਉਹਦੇ ਚਿੱਤਰ ਉਪਰ ਖ਼ੁਦ ਉਹਦੀ ਆਪਣੀ ਹਉਂ ਦੀ ਛਾਪ ਨਹੀਂ। ਤੀਜਾ ਪਾਤਰ ਹੈ ਇਸ ਬਿਰਤਾਂਤ ਦਾ ਪ੍ਰਮੁੱਖ ਪਾਤਰ। ਇਸਦਾ ਜੀਵਨ ਬਿਰਤਾਂਤ ਦੀ ਸੰਭਾਵਨਾ ਤੋਂ ਸਖਣਾ

ਹੈ। ਸ਼ਰਾਬ ਵੇਲੇ ਦਾ ਸਾਥ ਚਾਹੁਣ ਵਾਲਾ ਰਾਹੀ ਸ਼ਰਾਬ ਪੀ ਕੇ ਜਾ ਚੁੱਕਾ ਹੈ। ਹਉਂਹੀਣ ਚਿੱਤਰ ਬਣਾ ਕੇ ਕਿਸੇ ਵਾਕਿਫ਼ ਨੂੰ ਵੀ ਦੇ ਦੇਣ ਵਾਲਾ ਚਿੱਤਰਕਾਰ ਵੀ ਬਹੁਤ ਦੂਰ ਹੈ। ਇਸ ਪਾਤਰ ਪਾਸ ਕੁਝ ਗ਼ੈਰਹਾਜ਼ਰ ਲੋਕਾਂ ਦੀਆਂ ਯਾਦਾਂ ਹਨ ਜਾਂ ਇਕੋ ਤਸਵੀਰ ਦੇ ਬਦਲ ਕੇ ਅਨੇਕ ਬਣੇ ਚਿਹਰਿਆਂ ਦਾ ਤਸੱਵਰ ਹਨ। ਵਾਸਤਵਿਕਤਾ ਤੋਂ ਵਿਛੁੰਨੇ ਤਸੱਵਰ ਤੋਂ ਸਿਵਾ ਇਸ ਪਾਤਰ ਪਾਸ ਹੋਰ ਕੁਝ ਵੀ ਨਹੀਂ। ਜਿਨ੍ਹਾਂ ਦੇ ਤਸੱਵਰ ਹਨ—ਰਾਹੀ, ਚਿੱਤਰਕਾਰ ਮੁਕਲ, ਕਹਾਣੀਕਾਰ ਬੇਦੀ, ਪਿੰਡ ਵਿਚ ਪਿੱਛੇ ਰਹਿ ਗਏ ਪਰਿਵਾਰ ਦੇ ਜੀ—ਉਹਨਾਂ ਨਾਲ ਉਹਦਾ ਅਜਿਹਾ ਜਿਉਂਦਾ ਜਾਗਦਾ ਰਿਸ਼ਤਾ ਨਹੀਂ ਜੋ ਉਹਨੂੰ ਕਿਸੇ ਬਿਰਤਾਂਤ ਦਾ ਹਿੱਸਾ ਬਣਾ ਦਏ। ਗ਼ੈਰਹਾਜ਼ਰ ਵਾਕਿਫ਼ਾਂ, ਨਾਵਾਕਿਫ਼ਾਂ ਅਤੇ ਕਿਸੇ ਦੇ ਦਿਤੇ ਹੋਏ ਚਿੱਤਰ ਤੋਂ ਸਿਵਾ ਉਹਦੇ ਪਾਸ ਆਪਣਾ ਸੁਪਨਾ ਹੈ। ਸੁਪਨੇ ਵਿਚ ਵੇਖੇ ਆਪਣਿਆਂ ਦੇ ਚਿਹਰੇ ਵੀ ਉਹਨੂੰ ਬੇਗ਼ਾਨੇ ਜਾਪਦੇ ਹਨ। ਉਹ ਕਿਸੇ ਫ਼ਿਲਮ ਦਾ ਅਜਿਹਾ ਨਗੂਣਾ ਜਿਹਾ ਪਾਤਰ ਹੈ ਜੋ ਐਡਿਟਿੰਗ ਵੇਲੇ ਫ਼ਿਲਮ ਵਿਚੋਂ ਕੱਟ ਵੀ ਦਿੱਤਾ ਜਾਏ ਤਾਂ ਕੁਝ ਫ਼ਰਕ ਨਹੀਂ ਪੈਂਦਾ।

ਅਜਿਹੇ ਵਿਅਕਤਿਤਵਹੀਨ ਵਿਅਕਤੀ ਦੀ ਕਹਾਣੀ ਲਿਖਣੀ ਬਹੁਤ ਮੁਸ਼ਕਿਲ ਕੰਮ ਹੈ। ਇਹ ਅਜਿਹਾ ਵਿਅਕਤੀ ਹੈ ਜੋ ਨਿਰੋਲ ਵਰਤਮਾਨ ਵਿਚ ਜਿਉਂਦਾ ਹੈ। ਜੋ ਆਪਣੇ ਅਤੀਤ ਤੋਂ ਟੁੱਟ ਚੁੱਕਾ ਹੈ ਅਤੇ ਜਿਸ ਪਾਸ ਭਵਿੱਖ ਇਕ ਸੰਭਾਵਨਾ ਵਜੋਂ ਵੀ ਮੌਜੂਦ ਨਹੀਂ। ਸਮਾਜ ਵਿਚ ਰਹਿੰਦੇ ਸਮਾਜਿਕਤਾ ਦੇ ਵਿਹੂਣੇ ਇਸ ਪਾਤਰ ਨੂੰ ਲੇਖਕ ਨੇ ਇਕਾਈ ਕਿਹਾ ਹੈ। ਪੰਜਾਬੀ ਕਹਾਣੀ, ਮੁੱਖ ਤੌਰ ਤੇ, ਰਿਸ਼ਤਿਆਂ ਵਿਚ ਬੱਝੇ ਲੋਕਾਂ ਦੇ ਚਿੱਤਰ ਕਹਿੰਦੀ ਹੈ। ਇਹ ਕਹਾਣੀ, ਰਿਸ਼ਤਿਆਂ ਤੋਂ ਬਾਹਰ ਰਹਿ ਗਏ ਲੋਕਾਂ ਨੂੰ ਆਪਣੇ ਘੇਰੇ ਵਿਚ ਲੈਂਦੀ ਹੈ ਅਤੇ ਸੋਚਣ ਤੇ ਮਜਬੂਰ ਕਰਦੀ ਹੈ ਕਿ ਕਿਹੋ ਜਿਹੇ ਹੋਣਗੇ ਉਹ ਮਨੁੱਖ ਜੋ ਮਨੁੱਖੀ ਸਮਾਜ ਦੇ ਜੀ ਹੋ ਕੇ ਸਮਾਜਿਕਤਾ ਤੋਂ ਟੁੱਟੇ ਹੋਏ ਹਨ। ਨਾ ਉਹ ਸਮਾਜ ਦੇ ਕਿਸੇ ਕੰਮ ਆ ਰਹੇ ਹਨ ਨਾ ਸਮਾਜ ਹੀ ਉਹਨਾਂ ਦਾ ਕੋਈ ਕੰਮ ਸੰਵਾਰਦਾ ਹੈ।

ਕੀ ਇਹ ਕਹਾਣੀ ਸਹਿ-ਅਨੁਭੂਤੀ ਦੇ ਸਿਧਾਂਤ ਉਪਰ ਉਸਰੀ ਹੈ? ਕੀ ਇਹ ਕੋਈ ਸੂਝ ਭਰੀ ਅੰਤਰਦ੍ਰਿਸ਼ਟੀ ਉਪਜਾਉਂਦੀ ਹੈ। ਵਰਗ-ਸੰਘਰਸ਼ ਤੋਂ ਬਾਹਰ ਇਕੱਲੇ ਵਿਅਕਤੀ ਦੀ ਦਾਸਤਾਨ ਦੀ ਕੋਈ ਮਾਰਕਸਵਾਦੀ ਵਿਆਖਿਆ ਸੰਭਵ ਹੈ? ਕੀ ਮਨੁੱਖੀ ਮਨ ਦੇ ਚੇਤਨ-ਅਚੇਤਨ ਫ਼੍ਰਾਇਡੀ ਆਧਾਰ ਤੇ ਇਸ ਰਚਨਾ ਤੋਂ ਕੋਈ ਸੂਝ ਜਾਂ ਆਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ? ਇਹਨਾਂ ਸਵਾਲਾਂ ਦਾ ਕੋਈ ਸਪਸ਼ਟ ਉੱਤਰ ਸਾਨੂੰ ਭਾਵੇਂ ਨਾ ਮਿਲੇ, ਪਰ ਇਹ ਸਾਡੀ ਸੂਝ-ਸ਼ਕਤੀ ਲਈ ਇਕ ਵੰਗਾਰ ਜ਼ਰੂਰ ਹੈ।

## ਘੋੜਾ

ਲੇਖਕ : ਪ੍ਰੇਮ ਪ੍ਰਕਾਸ਼
ਜਨਮ-ਦਿਨ : 7 ਅਪ੍ਰੈਲ 1932

ਸਿਖਿਆ : ਐਮ. ਏ. (ਉਰਦੂ)
ਕਿੱਤਾ : ਪੱਤਰਕਾਰੀ
ਪਤਾ : 593, ਮੋਤਾ ਸਿੰਘ ਨਗਰ, ਜਲੰਧਰ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਕੱਚਕੜੇ, ਨਮਾਜ਼ੀ, ਮੁਕਤੀ, ਸ਼ਵੇਤਾਂਬਰ ਨੇ ਕਿਹਾ ਸੀ, ਪ੍ਰੇਮ ਕਹਾਣੀਆਂ, ਕੁਝ ਅਣਕਿਹਾ ਵੀ ।

ਪ੍ਰੇਮ ਪ੍ਰਕਾਸ਼ ਦੀ ਕਹਾਣੀ ਕਦੀ ਵੀ ਸਿੱਧੀ-ਸਪਾਟ ਜਾਂ ਸਰਲ ਨਹੀਂ ਹੁੰਦੀ। ਉਹਦਾ ਬਿਰਤਾਂਤ ਭਾਵੇਂ ਸਰਲ ਰੇਖਾ ਵਿਚ ਤੁਰਦਾ ਪ੍ਰਤੀਤ ਹੋਵੇ ਤਾਂ ਵੀ ਉਹਦੀ ਸੋਚ ਜਟਿਲ ਹੋਵੇਗੀ । ਉਹ ਪਰਵਾਨ ਕੀਮਤਾਂ ਨੂੰ ਕਦੀ ਦੋ ਟੁੱਕ ਰੱਦ ਨਹੀਂ ਕਰਦਾ, ਪਰ ਪਰਵਾਨ ਸੋਚ ਦੇ ਅੰਦਰਲੀ ਕਮਜ਼ੋਰੀ ਨੂੰ ਉਜਾਗਰ ਜ਼ਰੂਰ ਕਰ ਜਾਏਗਾ । ਇਸ ਗੱਲੋਂ ਉਹ ਬਾਕੀ ਸਭਨਾਂ ਕਹਾਣੀਕਾਰਾਂ ਤੋਂ ਨਵੇਕਲਾ ਹੈ ।

ਘੋੜਾ ਕਹਾਣੀ ਵਿਚ ਘੋੜਾ ਉਸ ਆਦਿਮ ਸ਼ਕਤੀ ਦਾ ਪ੍ਰਤੀਕ ਹੈ ਜਿਸ ਨੂੰ ਵਾਸਨਾ ਦਾ ਨਾਂ ਵੀ ਦਿੱਤਾ ਜਾ ਸਕਦਾ ਹੈ । ਪੁਰਖ ਦਾ ਇਸਤ੍ਰੀ ਪ੍ਰਤੀ ਆਕਰਸ਼ਣ ਮੂਲ ਵਾਸਨਾ ਹੈ । ਇਸ ਵਾਸਨਾ ਦਾ ਪ੍ਰਗਟਾਵਾ ਮਨੁੱਖ ਨੂੰ ਆਨੰਦ ਦੇਂਦਾ ਹੈ ਅਤੇ ਇਹੋ ਉਸ ਲਈ ਮਨੋਕਲੇਸ਼ ਦਾ ਕਾਰਣ ਵੀ ਬਣਦਾ ਹੈ । ਸੰਸਾਰ ਭਰ ਦੇ ਸਾਰੇ ਪਿਆਰ-ਬਿਰਤਾਂਤ ਇਸ ਮੂਲ ਵਾਸਨਾ ਦਾ ਜ਼ਿਕਰ ਪਰਵਾਨਗੀ ਸਹਿਤ ਕਰਦੇ ਹਨ । ਦੁੱਖ ਉਹਨਾਂ ਪਿਆਰ-ਕਹਾਣੀਆਂ ਵਿਚ ਵੀ ਹੈ, ਪਰ ਦੁੱਖ ਦਾ ਕਾਰਨ ਸਮਾਜਿਕ ਰਿਸ਼ਤੇ ਹਨ ਜੋ ਇਸ ਵਾਸਨਾ ਦਾ ਰਾਹ ਰੋਕਦੇ ਹਨ ।

ਪ੍ਰੇਮ ਪ੍ਰਕਾਸ਼ ਦੀ ਕਹਾਣੀ ਪਿਆਰ ਦਾ ਬਿਰਤਾਂਤ ਇਸ ਜਾਣੇ-ਪਛਾਣੇ ਪੂਰਨੇ ਉਪਰ ਨਹੀਂ ਉਸਾਰਦਾ । ਪਿਆਰ ਦੀ ਹੱਦ ਤੱਕ ਪਹੁੰਚੀ ਹੋਈ ਖਿਚ ਹੈ । ਪਰ ਇਸਦੇ ਰਸਤੇ ਵਿਚ ਰੁਕਾਵਟ ਨਾ ਔਰਤ ਦਾ ਪਤੀ ਪਾਉਂਦਾ ਹੈ ਨਾ ਮਰਦ ਦੀ ਪਤਨੀ। ਉਹਨਾਂ ਦੇ ਬੱਚੇ ਵੀ ਰੁਕਾਵਟ ਦਾ ਪ੍ਰਤੱਖ ਜਾਂ ਪਰੋਖ ਕਾਰਣ ਨਹੀਂ ਬਣਦੇ । ਕੋਈ ਗੁਆਂਢੀ ਜਾਂ ਦੋਖੀ ਵੀ ਨਹੀਂ । ਇਉਂ ਜਾਪਦਾ ਹੈ ਜਿਵੇਂ ਕਹਾਣੀਕਾਰ ਨੂੰ ਸਭਨਾਂ ਸਮਰਥਕ ਜਾਂ ਵਿਰੋਧੀ ਧਿਰਾਂ ਤੋਂ ਅਲਗ ਕਰ ਲਿਆ ਹੈ ਅਤੇ ਉਹ ਪਿਆਰ-ਖਿੱਚ ਦੇ ਆਪਣੇ ਹੀ ਸਮਰਥਣ ਅਤੇ ਆਪਣੇ ਹੀ ਵਿਰੋਧ ਨੂੰ ਆਪਣੀ ਕ੍ਰਿਆ ਪਸਾਰਨ ਦਾ ਮੌਕਾ ਦੇਂਦਾ ਹੈ । ਅਤੇ, ਅੰਤ ਜ਼ਾਹਰ ਹੁੰਦਾ ਹੈ ਕਿ ਪਿਆਰ ਨਾ ਨਿਰੋਲ ਸੁਖ ਹੈ ਨਾ ਨਿਰੋਲ ਦੁਖ । ਸੁਖ-ਦੁਖ ਦੋਹਾਂ ਨਾਲ ਸੰਬੰਧਿਤ ਇਹ ਮੂਲ ਵਾਸਨਾ ਬੜੀ ਜਟਿਲ ਸ਼ੈ ਹੈ ਜੋ ਆਪਣੇ ਹੀ ਅੰਤਰ ਵਿਰੋਧ ਦਾ ਕਲੇਸ਼ ਭੋਗਦੀ ਹੈ।

ਇਸ ਕਹਾਣੀ ਦਾ ਕਹਾਣੀਕਾਰ ਖ਼ੁਦ ਆਪਣਾ ਸਰੋਤਾ ਵੀ ਹੈ । ਕਹਾਣੀ ਨਿਰੋਲ ਪੁਰਖ-ਪਾਤਰ ਦੇ ਮੂੰਹੋਂ ਹੀ ਉਚਾਰੀ ਨਹੀਂ ਗਈ, ਇਸਤ੍ਰੀ-ਪਾਤਰ ਦੇ ਪੱਖੋਂ ਵੀ ਇਸਦਾ ਉਚਾਰ ਹੁੰਦਾ ਹੈ । ਪੁਰਖ ਅਤੇ ਇਸਤ੍ਰੀ ਆਪਣਾ ਪੱਖ ਇਸ ਤਰ੍ਹਾਂ ਪੇਸ਼ ਨਹੀਂ ਕਰਦੇ ਜ਼ਿਵੇਂ ਉਹ ਆਪਣੇ ਆਪ ਨੂੰ ਸਚਿਆ ਰਹੇ ਹੋਣ ਜਾਂ ਦੂਜੀ ਧਿਰ ਤੇ ਦੋਸ਼ ਲਾ ਰਹੇ ਹੋਣ । ਸੰਤੁਲਿਤ ਸੋਚ ਨੂੰ ਸੰਤੁਲਿਤ ਬਿਰਤਾਂਤ ਦੇ ਰੂਪ ਵਿਚ ਪੇਸ਼ ਕਰਨ ਵਿਚ

ਹੀ ਇਸ ਕਹਾਣੀ ਦਾ ਸੁਹਜ ਹੈ। ਇਹ ਕਹਾਣੀ ਸੋਚਦੀ ਹੈ, ਪਰ ਹਰ ਥਾਂ ਸੋਚ ਨੂੰ ਬਿਰਤਾਂਤ ਦੇ ਪੱਧਰ ਤੇ ਪੇਸ਼ ਕਰਦੀ ਹੈ।

## ਸ਼ੀਸ਼ੇ ਸਾਹਮਣੇ ਖਲੋਤਾ ਆਦਮੀ

ਲੇਖਕ : ਮਨਮੋਹਨ ਸਿੰਘ ਬਾਵਾ
ਜਨਮ ਦਿਨ : 18 ਅਗਸਤ 1932
ਸਿਖਿਆ : ਐਮ. ਏ. (ਇਤਿਹਾਸ)
ਕਿੱਤਾ : ਚਿਤ੍ਰਕਾਰੀ, ਨਕਸ਼ਾਨਵੀਸੀ
ਪਤਾ : ਵਾਈ-30, ਹੌਜ਼ ਖ਼ਾਸ, ਨਵੀਂ ਦਿੱਲੀ-110016
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਇਕ ਰਾਤ, ਚਿੱਟੇ ਘੋੜੇ ਦਾ ਸਵਾਰ।

ਇਸ ਸੰਗ੍ਰਹਿ ਨੂੰ ਤਿਆਰ ਕਰਦਿਆਂ ਇਕ ਵਿਚਾਰ ਮੈਨੂੰ ਬਾਰ ਬਾਰ ਅਹੁੜਦਾ ਰਿਹਾ ਹੈ ਕਿ ਇਸਦੇ ਬਿਰਤਾਂਤ ਸਿੱਧੀ ਲਕੀਰ ਵਾਂਗ ਕਿਸੇ ਆਦਿ ਤੋਂ ਅੰਤ ਵਲ ਨਹੀਂ ਚਲਦੇ ਸਗੋਂ ਕਿਸੇ ਇਕ ਨੁਕਤੇ ਉਪਰ ਖਲੋਤੇ ਰਹਿੰਦੇ ਹਨ। ਇਸ ਵਿਚਾਰ ਨਾਲ ਤਾਂ ਮੇਰਾ ਕਈ ਵਾਰ ਸਾਮ੍ਹਣਾ ਹੋਇਆ, ਪਰ ਇਸ ਦੇ ਕਾਰਨ ਨੂੰ ਲੱਭਣ ਵਲ ਮੈਂ ਕਿਰਿਆਸ਼ੀਲ ਨਾ ਹੋਇਆ। ਹਥਲੀ ਕਹਾਣੀ ਪੜ੍ਹਦਿਆਂ ਜਾਪਿਆ ਕਿ ਜਦ ਸਾਡੇ ਸਮਾਜ ਦੇ ਵਿਅਕਤੀ ਹੀ ਆਪਣੇ ਆਲੇ ਦੁਆਲੇ ਨਾਲ ਕਿਰਿਆਸ਼ੀਲ ਸੰਬੰਧ ਸਥਾਪਿਤ ਕਰਨ ਤੋਂ ਸੰਕੋਚ ਕਰਦੇ ਹਨ, ਕਿਸੇ ਇਕ ਬਿੰਦੂ ਤੋਂ ਸ਼ੁਰੂ ਹੋਣ ਤੋਂ ਹੀ ਗੁਰੇਜ਼ ਕਰਦੇ ਹਨ ਤਾਂ ਉਹ ਕਿਸੇ ਬਿਰਤਾਂਤ-ਰੇਖਾ ਦੇ ਅਗਾਂਹ ਵਧਣ ਵਿਚ ਸਹਾਈ ਕਿਵੇਂ ਹੋ ਸਕਦੇ ਹਨ। ਅਜੋਕੇ ਮਧਵਰਗ ਦਾ ਪ੍ਰਮੁੱਖ ਗੁਣ ਸਿਆਣਪ ਹੈ, ਸਿਆਣਪ ਉਹਨੂੰ ਉਹ ਰਿਸ਼ਤਾ ਜੋੜਨ ਤੋਂ ਵਰਜਦੀ ਹੈ ਜੋ ਜਟਿਲਤਾਵਾਂ ਨੂੰ ਜਨਮ ਦੇਵੇ। ਇਸ ਲਈ ਉਹ ਰੇਖਾਮੁੱਖ ਯਾਤ੍ਰਾ ਤੋਂ ਝਕਦਾ ਹੈ ਅਤੇ ਆਪਣੇ ਆਪ ਦੇ ਨੁਕਤੇ ਤੱਕ ਸੀਮਿਤ ਹੋ ਜਾਂਦਾ ਹੈ।

ਸ਼ਾਦੀਸ਼ੁਦਾ ਪਰਮਜੀਤ ਅਜਿਹੀ ਵਸਤੂ-ਦਸ਼ਾ/ਮਨੋਦਸ਼ਾ ਵਿਚ ਹੈ ਕਿ ਉਹ ਦਫ਼ਤਰੋਂ ਕੰਮ ਨਿਬੇੜ ਕੇ ਘਰ ਨਹੀਂ ਜਾਣਾ ਚਾਹੁੰਦਾ। ਉਹਦੇ ਦਫ਼ਤਰ ਵਿਚ ਹੀ ਇਕ ਕੁੜੀ ਹੈ ਜੋ ਉਹਦੇ ਨਾਲ ਸੈਰ ਕਰਨ, ਘਰ ਦੇਰ ਨਾਲ ਪਹੁੰਚਣ, ਲਈ ਤਿਆਰ ਹੈ। ਪਰ ਪਰਮਜੀਤ ਉਸ ਨਾਲ ਕੋਈ ਅਜਿਹੀ ਗਲਬਾਤ ਵੀ ਨਹੀਂ ਕਰ ਸਕਦਾ ਜਿਸ ਨਾਲ ਕਿਸੇ ਵੀ ਤਰ੍ਹਾਂ ਦੇ ਰਿਸ਼ਤੇ ਲਈ ਰਾਹ ਖੁੱਲ੍ਹਦਾ ਹੋਵੇ। ਉਹ ਤਾਂ ਏਨਾ ਪੁੱਛਣ/ਜਾਨਣ ਤੋਂ ਵੀ ਝਕ ਜਾਂਦਾ ਹੈ ਕਿ ਉਹ ਸ਼ਾਦੀਸ਼ੁਦਾ ਹੈ ਕਿ ਗ਼ੈਰ ਸ਼ਾਦੀਸ਼ੁਦਾ!

ਬਿਰਤਾਂਤ ਪਾਤਰ ਦੇ ਚਰਿਤ੍ਰ ਨਾਲ ਸੰਬੰਧਿਤ ਹੈ, ਇਹ ਹੋਣ ਅਤੇ ਕਰਨ ਦਾ ਰਿਸ਼ਤਾ ਹੈ। ਜਦੋਂ ਹੋਣ ਵਿਚ ਕੁਝ ਕਰਨ ਦੀ ਸਮਰੱਥਾ ਨਾ ਹੋਵੇ, ਰੇਖਾਮੁਖ ਬਿਰਤਾਂਤ ਹੋਂਦ ਵਿਚ ਨਹੀਂ ਆ ਸਕਦਾ। ਅੱਜ ਦਾ ਦੁਖੀ, ਪਰ ਸਿਆਣਾ, ਮਨੁੱਖ ਅਧਵਿਚਕਾਰੋਂ ਸ਼ੁਰੂ ਹੋ ਕੇ ਅਧਵਿਚਕਾਰ ਹੀ ਰਹਿ ਜਾਂਦਾ ਹੈ। ਆਪਣੇ ਆਪ ਤਕ ਸੀਮਿਤ। ਕਹਾਣੀ

ਨਾ ਪਰਮਜੀਤ ਦੇ ਘਰ ਵਿਚ ਪ੍ਰਵੇਸ਼ ਕਰਦੀ ਹੈ ਤੇ ਨਾ ਹੀ ਉਸ ਕੁੜੀ ਦੇ ਘਰ ਵਿਚ। ਸਾਨੂੰ ਜਾਪਦਾ ਹੈ ਕਿ ਦੋਹਾਂ ਨੂੰ ਆਪਣੇ ਤੋਂ ਛੁੱਟ ਕਿਸੇ ਹੋਰ ਦੀ ਵੀ ਲੋੜ ਹੈ, ਪਰ ਦੋਵੇਂ ਹੀ ਇਸ ਲੋੜ ਦੀ ਪੂਰਤੀ ਹਿੱਤ ਕੋਈ ਕਦਮ ਨਹੀਂ ਚੁੱਕਦੇ। ਕੁੜੀ ਵੀ ਘਰ ਆਮ ਤੋਂ ਦੇਰ ਨਾਲ ਪੁੱਜੇਗੀ, ਪਰਮਜੀਤ ਵੀ ਦੇਰ ਨਾਲ ਹੀ ਪੁੱਜੇਗਾ। ਦੋਵੇਂ ਸਿਆਣੇ, ਸੰਕੋਚੀ ਤੇ ਬਿਰਤਾਂਤ ਲਈ ਅਯੋਗ।

ਇਹ ਕਹਾਣੀ ਸੰਕੋਚਸ਼ੀਲ ਮਧਵਰਗੀ ਵਿਅਕਤੀਆਂ ਦੇ ਬਿਰਤਾਂਤਹੀਨ ਜੀਵਨ ਦਾ ਚਿਤਰ ਹੈ।

## ਬਘੇਲੋ ਸਾਧਣੀ

ਲੇਖਕ : ਰਾਮ ਸਰੂਪ ਅਣਖੀ

ਜਨਮ-ਦਿਨ : 28 ਅਗਸਤ 1932

ਸਿਖਿਆ : ਐਮ. ਏ. (ਪੰਜਾਬੀ), ਬੀ. ਟੀ.

ਕਿੱਤਾ : ਲੇਖਨ

ਪਤਾ : ਕੱਚਾ ਕਾਲਜ ਰੋਡ, ਬਰਨਾਲਾ

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਸੁੱਤਾ ਨਾਗ (1966), ਕੱਚਾ ਧਾਗਾ (1967), ਮਨੁੱਖ ਦੀ ਮੌਤ (1968), ਟੀਸੀ ਦਾ ਬੇਰ (1970), ਕੰਧ ਵਿਚ ਉਗਿਆ ਦਰਖ਼ਤ (1971), ਖਾਰਾ ਦੁੱਧ (1973), ਕਮਾਈ (1975), ਅੱਧਾ ਆਦਮੀ (1977), ਸਵਾਲ ਦਰ ਸਵਾਲ (1980), ਆਪਣੇ ਘੜੇ ਦਾ ਪਾਣੀ (1980), ਛਪੜੀ ਵਿਹੜਾ (1982), ਕਦੋਂ ਫਿਰਨਗੇ ਦਿਨ (1985), ਜਵਾਰ ਭਾਟਾ (1989), ਹੱਡੀਆਂ (1989), ਮਿੱਟੀ ਦੀ ਜ਼ਾਤ (1989), ਬਘੇਲੋ ਸਾਧਣੀ (1991), ਸਾਂਝੀ ਖਿੜਕੀ (1991), ਰੇਸ਼ਮਾ (1991)।

ਸਿੱਧਾ ਤੇਜ਼ ਰਫ਼ਤਾਰ ਬਿਰਤਾਂਤ ਲਿਖਣ ਵਿਚ ਰਾਮ ਸਰੂਪ ਅਣਖੀ ਬਹੁਤ ਪ੍ਰਬੀਣ ਹੈ। ਬਘੇਲੋ ਸਾਧਣੀ ਦਾ ਬਿਰਤਾਂਤ ਰਵਾਂ ਚਾਲ ਕਾਰਣ ਪਾਠਕ ਨੂੰ ਆਪਣੇ ਨਾਲ ਧੂਹੀ ਚਲਾ ਜਾਂਦਾ ਹੈ। ਇਹ ਪਿੰਡਾਂ ਵਿਚ ਰਹਿੰਦੀਆਂ ਗ਼ਰੀਬ ਮਾਪਿਆਂ ਦੀਆਂ ਕੁੜੀਆਂ ਅਤੇ ਸਿਰੋਂ ਨੰਗੀਆਂ ਵਿਆਹੀਆਂ ਦੀ ਦੁੱਖਦਾਈ ਸਥਿਤੀ ਦਾ ਚਿੱਤਰ ਵੀ ਪੇਸ਼ ਕਰਦਾ ਹੈ। ਇਸਤ੍ਰੀ ਜੇ ਮਰਦਾਵੇਂ ਖੜਕੇ-ਦੜਕੇ ਨਾਲ ਰਹਿਣਾ ਚਾਹੇ ਤਾਂ ਪਿੰਡ ਵਿਚ ਉਹਦਾ ਆਦਰ ਹੈ, ਨਿਰੋਲ ਇਸਤ੍ਰੀਅਤ ਦੇ ਆਸਰੇ ਜਿਉਂਣ ਵਾਲੀ ਇਸਤ੍ਰੀ ਦਾ ਕੋਈ ਹਜ ਹੈ। ਇਹ ਕਹਾਣੀ ਇਸਤ੍ਰੀ ਦੇ ਅਬਲਾ ਰੂਪ ਦਾ ਵਿਰਲਾਪ ਨਹੀਂ, ਉਹਦੇ ਅੰਦਰ ਵਸਦੀ ਪ੍ਰਚੰਡ ਹਉਂ ਦਾ ਜੈਗਾਨ ਹੈ।

ਔਰਤ ਸਮਾਜਿਕ ਪ੍ਰਤੀਮਾਨਾਂ ਦੇ ਘੇਰੇ ਦੇ ਅੰਦਰ ਰਹਿਣ ਲਈ ਮਜਬੂਰ ਹੈ। ਪਰ ਜਦੋਂ ਉਸ ਘੇਰੇ ਦੇ ਅੰਦਰ ਰਹਿੰਦਿਆਂ ਉਹਦਾ ਇਸਤ੍ਰੀ-ਧਰਮ ਸਫ਼ਲ ਨਹੀਂ ਹੁੰਦਾ, ਤਾਂ ਉਹ ਜਿਸ ਘੇਰੇ ਦੇ ਅੰਦਰ ਰਹਿੰਦੀ ਹੈ ਉਸ ਘੇਰੇ ਅੰਦਰ ਰਹਿਣ ਰਹਿ ਕੇ ਹੀ ਉਹਨੂੰ ਆਪਣੀ ਬੁਨਿਆਦੀ/ਸਮਾਜਿਕ ਲੋੜ ਦੀ ਪੂਰਤੀ ਹਿਤ ਤੋੜਦੀ ਅਤੇ ਢਾਲਦੀ ਹੈ।

ਸਿਸਟਮ ਨੂੰ ਸਵੀਕਾਰ ਕਰਦੇ ਹੋਏ ਵੀ ਉਹਨੂੰ ਤੋੜਨਾ ਨਵੇਂ ਵਿਰਚਨਾਤਮਕ ਚਿੰਤਨ ਦਾ ਸੁਨੇਹਾ ਹੈ। ਇਹ ਕਹਾਣੀ ਅਚੇਤ ਹੀ ਵਿਰਚਨਾਤਮਕ ਲੀਹੇ ਤੁਰਦੀ ਜਾਪਦੀ ਹੈ। ਬੁੱਢੇ-ਠੇਰੇ ਨੂੰ ਸਵੀਕਾਰ ਕਰਕੇ ਵੀ ਉਹ ਆਪਣੇ ਮਾਤ੍ਰੀ ਕਰਮ ਦੀ ਪੂਰਤੀ ਲਈ ਰਾਹ ਲੱਭ ਲੈਂਦੀ ਹੈ। ਵਿਧਵਾ ਹੋਣ ਤੇ ਉਹ ਦੇਹਲੀ ਦੇ ਅੰਦਰਵਾਰ ਨਾ ਰਹਿ ਕੇ ਸਗੋਂ ਲੋਕ ਬਾਹਰੇ ਵਿਚ ਕਾਰਜਸ਼ੀਲ ਹੋ ਕੇ ਆਪਣੀ ਗ੍ਰਿਹਸਤੀ ਪਾਲਦੀ ਹੈ।

ਸਰਲ ਸ਼ੈਲੀ ਵਿਚ ਲਿਖਿਆ ਗਿਆ ਇਹ ਜਟਿਲ ਬਿਰਤਾਂਤ ਹੈ। ਮਾਪਿਆਂ ਦੀ ਗ਼ਰੀਬੀ ਦੇ ਸਿੱਟੇ ਵਜੋਂ ਪੈਦਾ ਹੋਣ ਵਾਲਾ ਦੁੱਖ, ਸਰੀਰਕ ਤੌਰ ਤੇ ਟੁੱਟੇ ਹੋਏ ਵਿਅਕਤੀ ਦੀ ਪਤਨੀ ਹੋਣ ਦੀ ਸਮੱਸਿਆ, ਗ਼ੈਰ ਮਰਦ ਨਾਲ ਸੰਬੰਧਿਤ ਇਕੱਲੀ ਪਰਿਵਾਰ-ਪਾਲਦੀ ਇਸਤ੍ਰੀ ਦੀ ਸਮੱਸਿਆ—ਇਸ ਜਟਿਲਤਾ ਨੂੰ ਰਾਮ ਸਰੂਪ ਅਣਖੀ ਨੇ ਸਰਲ ਬਿਰਤਾਂਤ ਬਣਾ ਕੇ ਪੇਸ਼ ਕੀਤਾ ਹੈ। ਏਨਾ ਸਰਲ ਕਿ ਪਾਠਕ ਨੂੰ ਪਤਾ ਵੀ ਨਹੀਂ ਲੱਗਦਾ ਕਿ ਉਹ ਕਿਸੇ ਜਟਿਲਤਾ ਥਾਣੀ ਲੰਘ ਗਿਆ ਹੈ।

ਸਭ ਤੋਂ ਜ਼ਿਆਦਾ ਸਲਾਹੁਣਯੋਗ ਹੈ ਇਸ ਕਹਾਣੀ ਦਾ ਮਾਨਸਿਕ 'ਵਾਮੰਡਲ। ਆਦਿ ਤੋਂ ਅੰਤ ਇਸਤ੍ਰੀ ਕਠੋਰ ਸੰਘਰਸ਼ ਵਿਚੋਂ ਲੰਘਦੀ ਹੈ, ਪਰ ਕਹਾਣੀਕਾਰ ਕਠੋਰਤਾ ਨੂੰ ਕਿਤੇ ਵੀ ਕਰੂਣ ਨਹੀਂ ਬਣਨ ਦੇਂਦਾ।

## ਜ਼ਿੰਦਗੀ ਦੀ ਕੀਮਤ

ਲੇਖਕ : ਹਰਬਖ਼ਸ਼ ਸਿੰਘ ਹੰਸਪਾਲ

ਜਨਮ-ਦਿਨ : 16 ਫਰਵਰੀ 1933

ਸਿਖਿਆ : ਐਮ. ਏ. (ਅੰਗ੍ਰੇਜ਼ੀ)

ਕਿੱਤਾ : ਰੀਡਰ, ਅੰਗ੍ਰੇਜ਼ੀ ਵਿਭਾਗ, ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਕਾਲਜ, ਦਿੱਲੀ ਯੂਨੀਵਰਸਿਟੀ

ਪਤਾ : ਬੀ ਬੀ/48 ਸੀ, ਜਨਕਪੁਰੀ, ਨਵੀਂ ਦਿੱਲੀ-110058

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਤਾਸ਼ ਦਾ ਮਹਿਲ (1967), ਵਰ੍ਹਿਆਂ ਬਾਅਦ (1978), ਓ. ਪੀ. ਡੀ. ਦੇ ਬਾਹਰ (1982)।

ਹਰਬਖ਼ਸ਼ ਹੰਸਪਾਲ ਦੀ ਇਹ ਕਹਾਣੀ ਫਰਿਜ਼ ਦੇ ਆਲੇ-ਦੁਆਲੇ ਉਸਰੀ ਮਧ-ਵਰਗ ਦੇ ਇਕ ਪਰਿਵਾਰ ਦੀਆਂ ਆਕਾਂਖਿਆਵਾਂ ਤੇ ਮਜਬੂਰੀਆਂ ਦਾ ਬਿਰਤਾਂਤ ਚਿੱਤਰ ਹੈ। ਆਪਣੀਆਂ ਰੀਝਾਂ ਨੂੰ ਪੂਰਿਆਂ ਕਰਨ ਲਈ ਮਧਵਰਗੀ ਪਰਿਵਾਰ ਸੈਕੰਡ ਹੈਂਡ ਚੀਜ਼ਾਂ ਨਾਲ ਕੰਮ ਸਾਰਨਾ ਚਾਹੁੰਦਾ ਹੈ ਤੇ ਨਿਰੰਤਰ ਇਕ ਤੋਂ ਬਾਅਦ ਦੂਜੀ ਮੁਸੀਬਤ ਵਿਚ ਫਸਦਾ ਚਲਾ ਜਾਂਦਾ ਹੈ। ਦੁੱਖ ਦੀ ਦਾਸਤਾਨ ਦਾ ਏਡਾ ਸੁਖਾਤਮਕ ਚਿੱਤਰ ਪੇਸ਼ ਕਰਨ ਲਈ ਹਾਸ-ਵਿਹਾਸ ਦਾ 'ਹਿਊਮਰ' ਦੀ ਸ਼ਕਤੀ ਵਰਤਣ ਦੀ ਲੋੜ ਹੈ। ਇਹੋ ਜਿਹੇ ਚਿੱਤਰ ਪੰਜਾਬੀ ਸਾਹਿਤ ਵਿਚ ਬਹੁਤ ਵਿਰਲੇ ਹਨ। ਇਹ ਕਹਾਣੀ ਕੁਝ ਵੀ ਸਿੱਧ ਨਹੀਂ ਕਰਨਾ ਚਾਹੁੰਦੀ, ਸਿਰਫ਼ ਜ਼ਿੰਦਗੀ ਦਾ ਇਕ ਟੁੱਕੜਾ ਹੱਸਦਿਆਂ ਹੱਸਦਿਆਂ ਪੇਸ਼ ਕਰ ਦੇਂਦੀ ਹੈ।

ਹਾਸੇ ਦੇ ਕਈ ਰੂਪ ਤੋਂ, ਸੂਖਮ ਮੁਸਕਰਾਹਟ ਤੋਂ ਲੈ ਕੇ ਸਥੂਲ ਅੱਟਹਾਸ ਤੱਕ। ਇਹ ਰਚਨਾ ਹਾਸੇ ਦੀ ਸੂਖਮ ਵੰਨਗੀ ਵਲ ਰੁਚਿਤ ਹੈ। ਇਸ ਹਾਸੇ ਦਾ ਉਚਾਰ ਨਾ ਉੱਚਾ ਹੈ ਨਾ ਖਰ੍ਹਵਾ। ਇਹ ਨਾ ਅੱਟਹਾਸ ਬਣਦਾ ਹੈ ਨਾ ਉਪਹਾਸ। ਕਹਾਣੀਕਾਰ ਨਾ ਕਿਸੇ ਦਾ ਮੌਜੂ ਉਡਾਉਂਦਾ ਹੈ ਨਾ ਢਿੱਡੀਂ ਪੀੜਾਂ ਪਾਉਂਦਾ ਹੈ। ਹਾਸਾ ਸਥਿਤੀ ਵਿਚ ਹੈ, ਮਧਵਰਗ ਦੇ ਸੀਮਿਤ ਸਾਧਨਾਂ ਦੀ ਬਣਤਰ ਵਿਚ ਹੈ। ਹਸਦੀ ਹੋਈ ਵੀ ਇਹ ਰਚਨਾ ਸਭਿਆਚਾਰਕ ਸੰਤੁਲਨ ਦੇ ਨੇੜੇ-ਨੇੜੇ ਰਹਿੰਦੀ ਹੈ। ਮਧਵਰਗੀ ਪਰਿਵਾਰ ਆਪਣੀ ਸੀਮਿਤ ਸਮਰੱਥਾ ਨੂੰ ਕਿਵੇਂ ਹੱਸ ਹੱਸ ਕੇ ਜਰਦਾ ਹੈ, ਉਸਦਾ ਪ੍ਰਮਾਣਿਕ ਉਦਾਹਰਣ ਹੈ ਇਹ ਕਹਾਣੀ।

ਇਸ ਕਹਾਣੀ ਦੀ ਖ਼ੂਬਸੂਰਤੀ ਇਸਦੀ ਭਾਵਨਾ (feeling) ਤੇ ਸੁਰ (Tone) ਵਿਚ ਹੈ। ਭਾਵਨਾ ਵਿਚ ਸੰਤੁਲਿਤ ਤੇ ਸੁਰ ਵਿਚ ਜ਼ੁੰਮੇਵਾਰ ਇਹ ਰਚਨਾ ਕੌੜੇ ਸੱਚ ਨੂੰ ਖ਼ੂਬਸੂਰਤ ਅੰਦਾਜ਼ ਵਿਚ ਪੇਸ਼ ਕਰ ਜਾਂਦੀ ਹੈ। ਇਸੇ ਵਿਚ ਇਹਦੀ ਵਿਲਖਣਤਾ ਹੈ।

## ਪੋਲੀਓ

ਲੇਖਕ : ਕੁਲਦੀਪ ਬੱਗਾ
ਜਨਮ-ਦਿਨ : 10 ਅਗਸਤ 1933, ਦੇਹਾਂਤ : 31 ਜੁਲਾਈ, 1989
ਸਿਖਿਆ : ਐਮ. ਏ. (ਮਨੋਵਿਗਿਆਨ)
ਪਤਾ : ਐਚ-355, ਡੀ. ਡੀ. ਏ. ਫਲੈਟਸ, ਨਾਰਾਇਣਾ, ਨਵੀਂ ਦਿੱਲੀ-28
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਟੁੱਟੇ ਹੋਏ ਲੋਕ, ਵਿਹੜੇ ਦੀ ਮਹਿਕ।

ਇਸ ਕਹਾਣੀ ਵਿਚ ਚੌਂਕਾ ਸਕਣ ਦੀ ਸਮਰੱਥਾ ਹੈ, ਪਰ ਇਹ ਚੌਂਕਾਉਂਦੀ ਨਹੀਂ, ਸੋਚ ਉਕਸਾਉਂਦੀ, ਇਹ ਉਸ ਕੁੜੀ ਦੀ ਕਹਾਣੀ ਹੈ ਜਿਸਦਾ ਇਕ ਪੈਰ ਪੋਲਿਓ ਨਾਲ ਮਾਰਿਆ ਹੋਇਆ ਹੈ ਅਤੇ ਜਿਸਦਾ ਪਤੀ ਸੰਤਾਨ-ਉਤਪਤੀ ਦੇ ਅਸਮਰਥ ਹੈ! ਇਹਨਾਂ ਦੋਹਾਂ ਨੂੰ ਆਪਸ ਵਿਚ ਜੋੜਨ ਵਾਲਾ ਰਿਸ਼ਤਾ ਸੰਤਾਨ ਦੇ ਸਕਦੀ ਹੈ ਅਤੇ ਸੰਤਾਨ-ਉਤਪਤੀ ਲਈ ਕਿਸੇ ਗ਼ੈਰਮਰਦ ਦੀ ਲੋੜ ਹੈ। ਇਸੇ ਲਈ ਇਸ ਕਹਾਣੀ ਦਾ ਪਾਠਕ ਨਾਲ ਰਿਸ਼ਤਾ ਹਮਦਰਦੀ ਵਾਲਾ ਨਹੀਂ, ਸੂਝ-ਸਮਝ ਵਾਲਾ ਹੈ।

ਇਹ ਕਹਾਣੀ ਸਹਿਜ ਤੋਰੇ ਲੰਬਾਈ ਦੇ ਰੁਖ਼ ਤੁਰਦੀ ਹੈ, ਪਰ ਪਾਠਕ ਦੇ ਮਨ ਵਿਚ ਗਹਿਰਾਈ ਦੇ ਰੁਖ਼ ਉਤਰਦੀ ਹੈ। ਕਲਾਕਾਰੀ ਵਜੋਂ ਇਹ ਕਹਾਣੀ ਨਿੰਮੀ ਨਿੰਮੀ ਚਾਲ ਵਾਲੀ ਹੈ, ਪਰ ਪਾਠਕ ਨੂੰ ਹਰ ਥਾਂ ਆਪਣੇ ਪੈਰਾਂ ਹੇਠ ਕਿਸੇ ਅੰਗਿਆਰੇ ਦਾ ਅਹਿਸਾਸ ਹੁੰਦਾ ਹੈ। ਸਰਲ ਵਾਕਾਂ ਵਿਚ ਲਿਖੀ ਇਸਦੀ ਇਬਾਰਤ ਸਵਾਲ ਉਕਸਾਉਂਦੀ ਹੈ? ਕੀ ਇਸ ਕੁੜੀ ਦਾ ਵਿਆਹ ਹੋ ਸਕੇਗਾ? ਕੀ ਇਹ ਕੁੜੀ ਨਾਮਰਦ ਪਤੀ ਨੂੰ ਛੱਡ ਦੇਵੇ? ਪੋਲੀਓ-ਮਾਰੀ ਪਤਨੀ ਦੁਆਰਾ ਤਿਆਗਿਆ ਪਤੀ ਜੇ ਆਤਮ-ਹਤਿਆ ਨਾ ਕਰੇ ਤਾਂ ਕੀ ਕਰੇ? ਕਿਸੇ ਗ਼ੈਰਮਰਦ ਪਾਸੋਂ ਸੰਤਾਨ ਪ੍ਰਾਪਤ ਕਰਕੇ ਪਤਨੀ ਨੇ ਆਪਣੀ ਗ੍ਰਿਹਸਥੀ ਨਾਲ ਇਨਸਾਫ਼ ਕੀਤਾ ਹੈ ਜਾਂ ਨਾਇਨਸਾਫ਼ੀ। ਨਾਮਰਦ ਪਤੀ ਪੁੱਤਰ ਦਾ ਪਿਤਾ ਬਣ ਕੇ ਪ੍ਰਸੰਨ ਹੈ ਜਾਂ ਪਰੇਸ਼ਾਨ? ਪੁੱਤਰ ਪ੍ਰਤੀ ਉਹਦਾ ਰਵੱਈਆ

ਕਿਹੋ ਜਿਹਾ ਹੋਵੇਗਾ ? ਸੰਤਾਨਵਤੀ ਪਤਨੀ ਪ੍ਰਤੀ ਨਾਮਰਦ ਪਤੀ ਅੰਦਰੇ ਅੰਦਰ ਕੀ ਸੋਚਦਾ ਹੈ ? ਆਦਿ ਕਈ ਸਵਾਲ ਜਗਾਉਂਦੀ ਹੈ ਇਹ ਕਹਾਣੀ; ਸਵਾਲ ਜਿਨ੍ਹਾਂ ਦਾ ਇਕ ਸੁਨਿਸ਼ਚਿਤ ਅਤੇ ਸਰਬ-ਪ੍ਰਵਾਨ ਉੱਤਰ ਹੋ ਨਹੀਂ ਸਕਦਾ ?

ਇਹ ਕਹਾਣੀ ਆਪਣੇ ਬਿਰਤਾਂਤ ਤੋਂ ਪਰ੍ਹਾਂ ਝਾਤ ਮਾਰਦੀ ਜਾਪਦੀ ਹੈ। ਹਰ ਮਨੁੱਖ ਵਿਚ ਕੋਈ ਕਜ ਹੈ, ਉਹ ਜਿਨ੍ਹਾਂ ਨੂੰ ਮਿਲਦਾ ਹੈ ਨੁਕਸ ਉਹਨਾਂ ਵਿਚ ਹੈ। ਕੀ ਆਪ ਨੁਕਸਾਂ-ਭਰਿਆ ਮਨੁੱਖ ਦਾ ਦੂਜਿਆਂ ਦੇ ਨੁਕਸ ਛਾਂਟਣਾ ਚੰਗਾ ਲੱਗਦਾ ਹੈ।

ਸਹਿਜ ਸ਼ੈਲੀ ਵਿਚ ਅਸਹਿਜ ਅਨੁਭਵ ਜਗਾਉਣ ਵਾਲੀ ਇਹ ਕਹਾਣੀ ਅਦੁਤੀ ਮੁਹਾਂਦਰੇ ਵਾਲੀ ਹੈ। ਇਹ ਖੁੱਲ੍ਹੇ ਅੰਤ ਵਾਲੀ ਹੈ। ਬਿਰਤਾਂਤ ਸਮਾਪਤ ਹੋ ਜਾਂਦਾ ਹੈ, ਪਰ ਪਾਠਕ ਦੀ ਸੋਚ ਜਾਰੀ ਰਹਿੰਦੀ ਹੈ।

## ਰੁਤਬਾ

ਲੇਖਕ : ਡਾ. ਅਜੀਤ ਸਿੰਘ
ਜਨਮ-ਦਿਨ : 13 ਅਪ੍ਰੈਲ 1934
ਸਿਖਿਆ : ਐਮ. ਏ. (ਇਤਿਹਾਸ, ਪੰਜਾਬੀ) ਪੀ ਐਚ. ਡੀ.
ਕਿੱਤਾ : ਅਧਿਆਪਨ
ਪਤਾ : ਡੀ-2, ਦਿੱਲੀ ਐਡਮਨਿਸਟਰੇਸ਼ਨ ਫ਼ਲੈਟਸ, ਤੀਮਾਰਪੁਰ, ਦਿੱਲੀ-110007
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਜ਼ਿੰਦਗੀ ਹੱਕ ਮੰਗਦੀ ਹੈ, ਸੱਚ ਦੇ ਰੂਪ, ਰੰਗ ਆਪੋ ਆਪਣਾ, ਸਮੇਂ ਦਾ ਸੱਚ, ਤੇਰੀ ਗੱਲ ਮੇਰੀ ਗੱਲ, ਬਾਕੀ ਸਭ ਝੂਠ ਹੈ, ਮਰਦ ਦੀ ਜ਼ਬਾਨ, ਸਰਮ ਧਰਮ ਕਾ ਡੇਰਾ ਦੂਰ, ਮਿੱਟੀ ਦੀ ਮੌਤ, ਅਮਰੀਕਨ ਗਊ, ਨੇਮ ਪਲੇਟ।

ਓਪਰੀ ਨਜ਼ਰੇ ਇਹ ਕਹਾਣੀ ਹੈ ਤਾਂ ਜਮਾਂਦਾਰਨਾਂ ਨਾਲ ਸੰਬੰਧਿਤ। ਉਹਨਾਂ ਵਿਚ ਕੁਝ ਪੁਰਾਣੀ ਰੀਤ ਮੁਤਾਬਿਕ ਆਪਣਾ ਕੰਮ ਕਰੀ ਜਾਂਦੀਆਂ ਹਨ ਅਤੇ ਕੁਝ ਦੇ ਚਜ-ਆਚਾਰ ਵਿਚ ਫ਼ਰਕ ਆ ਗਿਆ। ਪਰ, ਇਹ ਕਹਾਣੀ ਜਮਾਂਦਾਰਨਾਂ ਦੇ ਘਰ ਅੰਦਰ ਪ੍ਰਵੇਸ਼ ਕਰਨ ਤੋਂ ਗੁਰੇਜ਼ ਕਰਦੀ ਹੈ। ਮਧਵਰਗੀ ਸਮਾਜ ਦੇ ਉਪਵਰਗਾਂ ਦਾ ਅਕਸ ਨਿਮਨ ਵਰਗ ਨੂੰ ਵੀ ਪ੍ਰਭਾਵਿਤ ਕਰ ਰਿਹਾ ਹੈ, ਉਸ ਅਕਸ ਦਾ ਚਿੱਤਰ ਇਸ ਕਹਾਣੀ ਵਿਚ ਵੇਖਿਆ ਜਾ ਸਕਦਾ ਹੈ। ਸੇਠਾਂ ਦੀਆਂ ਕੋਠੀਆਂ ਵਿਚ ਕੰਮ ਕਰਨ ਵਾਲੀਆਂ ਜ਼ਮਾਂਦਾਰਨਾਂ ਸਰਕਾਰੀ ਮੁਲਾਜ਼ਮਾਂ ਦੇ ਕੁਆਟਰਾਂ ਵਿਚ ਪ੍ਰਵੇਸ਼ ਕਰਦੀਆਂ ਹਨ। ਸੇਠ ਤਾਂ ਸਰਕਾਰੀ ਨੌਕਰੀਆਂ ਵਿਚ ਰੁੱਝੇ ਮਧਵਰਗੀਆਂ ਨੂੰ ਨੀਵਾਂ ਸਮਝਦੇ ਹੀ ਹੋਣਗੇ, ਉਹਨਾਂ ਦੀਆਂ ਜਮਾਂਦਾਰਨਾਂ ਵੀ ਉਹਨਾਂ ਨੂੰ ਆਪਣੇ ਨੱਕ ਹੇਠ ਨਹੀਂ ਲਿਆਉਂਦੀਆਂ। ਮੈਨੂੰ ਇਹ ਕਹਾਣੀ ਮਧਵਰਗੀ ਸਮਾਜ ਦੇ ਅੰਦਰਵਾਰ ਵਾਪਰਨ ਵਾਲੇ ਪਾੜੇ ਦੀ ਕਹਾਣੀ ਪ੍ਰਤੀਤ ਹੋਈ ਹੈ। ਇਸ ਵਿਚ ਉਚ ਅਤੇ ਨਿਮਨ ਜਾਤਾਂ ਦਾ ਤਨਾਉ ਨਹੀਂ ਚਿੱਤਰਿਆ ਗਿਆ। ਇਕੋ ਜਾਤ ਵਿਚ ਵਾਪਰਨ ਵਾਲੇ ਤਣਾਉ ਨੂੰ ਅੰਕਿਤ ਕੀਤਾ ਹੈ।

ਜਿੱਥੇ ਤਕਰਾਰ ਦੀਆਂ ਦੋਵੇਂ ਧਿਰਾਂ ਮੌਜੂਦ ਨਾ ਹੋਣ ਓਥੇ ਵੀ ਤਕਰਾਰ ਦੀ ਮੌਜੂਦਗੀ ਮਹਿਸੂਸ ਕੀਤੀ ਜਾ ਸਕਦੀ ਹੈ।

ਕਹਾਣੀ ਦੀ ਤੋਰ ਸਹਿਜ ਹੈ। ਇਸ ਵਿਚ ਬਿਰਤਾਂਤ ਦੀ ਵਰਤੋਂ ਬਹੁਤ ਘੱਟ ਹੋਈ ਹੈ। 'ਰੁਤਬਾ' ਇਕ ਨੁਕਤਾ ਹੈ ਜੋ ਸਹਿਜੇ ਹੀ ਸਿੱਧ ਹੋ ਜਾਂਦਾ ਹੈ।

## ਕੁਰਸੀ

ਲੇਖਕ : ਰਘਬੀਰ ਢੰਡ
ਜਨਮ-ਦਿਨ : 1 ਨਵੰਬਰ 1934, ਦੇਹਾਂਤ : 27 ਦਸੰਬਰ 1990
ਸਿਖਿਆ : ਐਮ. ਏ. ਪੀ ਐਚ. ਡੀ.
ਕਿੱਤਾ : ਲਿਖਣਾ-ਪੜ੍ਹਣਾ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਬੋਲੀ ਧਰਤੀ, ਉਸ ਪਾਰ, ਕਾਇਆ ਕਲਪ, ਕੁਰਸੀ, ਸ਼ਾਨੇ ਪੰਜਾਬ।

ਰਘਬੀਰ ਢੰਡ ਇੰਗਲੈਂਡ ਵਿਚ ਵਸਦੇ ਪੰਜਾਬੀ ਆਵਾਸੀ ਨੂੰ ਇਉਂ ਸਮਝਦਾ ਹੈ ਜਿਵੇਂ ਪੰਜਾਬ ਵਿਚ ਵਸਦਾ ਕੋਈ ਭਈਆ ਹੋਵੇ। ਆਪਣੀ ਆਵਾਸ਼ੀ ਹੋਂਦ ਅਤੇ ਜੱਦੀ ਦੇਸ਼ ਦੇ ਰਿਸ਼ਤੇ ਉਪਰ ਟਿੱਪਣੀ ਉਹ ਹਥਲੀ ਕਹਾਣੀ ਦੇ ਅੰਦਰਵਾਰ ਹੀ ਕਰਦਾ ਹੈ :

> 'ਦਰਦ ਤਾਂ ਅਸੀਂ ਇੰਗਲੈਂਡ ਵਿਚ ਹੀ ਬਥੇਰਾ ਹੰਢਾ ਲੈਂਦੇ ਹਾਂ—ਚੁਪਚਾਪ! ਦਰਦ ਸੁਣਨ ਦੀ ਕਿਸ ਕੋਲ ਵਿਹਲ ਹੈ? ਰਾਣੀ ਦੇ ਮਸ਼ੀਨੀ ਰਾਜ ਵਿਚ ਬੰਦੇ ਵੀ ਮਸ਼ੀਨ ਹੋ ਨਿਬੜੇ ਹਨ। ਲੋਹਾ ਤਾਂ ਦਰਦ ਸੁਣਦਾ ਹੀ ਨਹੀਂ। ਬਸ ਸਰੀਰ ਜਰਦਾ ਹੈ ਤੇ ਜਰਦਾ ਜਰਦਾ ਦਮੇ, ਸ਼ੂਗਰ, ਬਲੱਡ ਪ੍ਰੈਸ਼ਰ ਤੇ ਜੋੜਾਂ ਦੇ ਦਰਦ ਨਾਲ ਇਕ ਦਿਨ ਹਾਰ ਹੁਟ ਕੇ ਮਰ ਜਾਂਦਾ ਹੈ। ਬਸ ਇਹ ਹਾਅ ਦਾ ਨਾਅਰਾ ਉਠਦਾ ਹੈ ਵਿਚਾਰਾ।...ਦੋ ਗਜ਼ ਜ਼ਮੀਨ ਭੀ ਨਾ ਮਿਲੀ ਕੂਏ ਯਾਰ ਮੇਂ। ਕੂਏ ਯਾਰ 'ਚ ਅਸੀਂ ਪਲਾਟ ਖ਼ਰੀਦਣ ਆਉਂਦੇ ਹਾਂ—ਜਾਂ ਉਹ ਪੈਸੇ ਜਮ੍ਹਾਂ ਕਰਵਾਉਣ ਜਿਹੜੇ ਪੰਜਾਂ-ਸੱਤਾਂ ਸਾਲਾਂ 'ਚ ਦੁਗਣੇ ਹੋ ਜਾਂਦੇ ਹਨ—ਜਾਂ ਮਾਂ-ਬਾਪੇ ਮਰਿਆਂ ਤੇ ਮੋਹ ਤੇ ਰਸਮਾਂ ਦੇ ਜਕੜੇ ਹੋਏ—ਜਾਂ ਵਲਾਇਤ ਦੀਆਂ ਨੇਅਮਤਾਂ ਦੀਆਂ ਡੀਂਗਾਂ ਮਾਰ ਆਪਣੀਆਂ ਬੈਟਰੀਆਂ ਚਾਰਜ ਕਰਨ ਆਉਂਦੇ ਹਾਂ।'

ਇਹ ਹੈ ਬੇਗਾਨਗੀਅਤ ਦਾ ਉਹ ਦ੍ਰਿਸ਼ਟੀ-ਬਿੰਦੂ ਜਿਸ ਉਪਰ ਖਲੋਤੇ ਕਹਾਣੀਕਾਰ ਨੇ ਪ੍ਰਮਾਣਿਕ ਦੇਸੀ ਕਲਾਕਾਰੀ ਦੇ ਆਪਣੇ ਹੀ ਦੇਸ ਵਿਚ ਅਲੋਪ ਹੋ ਜਾਣ ਦਾ ਪ੍ਰਮਾਣਿਕ ਚਿਤਰ ਉਲੀਕਿਆ ਹੈ। ਇਸ ਕਹਾਣੀ ਦਾ ਰਚਣਹਾਰ ਤਾਂ ਰਘਬੀਰ ਢੰਡ ਹੈ, ਪਰ ਇਸਦਾ ਵਾਰਤਾਕਾਰ ਆਪ ਨਗੂਜ਼ਿਆਂ ਦਾ ਵਜੰਤਰੀ ਅਰਜਣ ਅਮਲੀ ਹੈ ਜਿਹੜੇ ਨਗੂਜ਼ੇ ਸੁਣ ਕੇ ਲੋਕ ਅਸ਼ ਅਸ਼ ਕਰਦੇ ਸਨ ਪਰ ਅਜ ਜਿਸ ਪਾਸ ਆਪਣੇ ਪੁੱਤਰ ਨੂੰ ਪੈਰੀਂ ਜੁੱਤੀ ਪੁਆ ਸਕਣ ਦੀ ਪੁੱਜਤ ਨਹੀਂ। ਇਹ ਕਹਾਣੀ ਉਹਦੀ ਹੀ ਨਹੀਂ ਉਹਦੇ ਬਾਪ ਪਾਖਰ ਸਾਰੰਗੀਨਵਾਜ਼ ਦੀ ਵੀ ਹੈ ਜੋ ਆਪਣੀ ਸਾਰੰਗੀ ਵੇਚ ਕੇ

ਵੀ ਆਪਣਾ ਇਲਾਜ ਨਾ ਕਰਵਾ ਸਕਿਆ। ਇਹ ਕਹਾਣੀ ਉਹਦੇ ਉਸਤਾਦ ਸ਼ਫ਼ੀ ਦੀ ਹੈ ਜੋ ਭੁੱਖਾ ਮਰਦਾ ਪਾਕਿਸਤਾਨ ਚਲਾ ਗਿਆ ਤੇ ਓਥੇ ਕਿਸੇ ਮਸੀਤ 'ਚ ਦਿਨਕਟੀ ਕਰ ਰਿਹਾ ਹੈ। ਇਹ ਕਹਾਣੀ ਨਗੀਨੇ ਤੂੰਬੇਵਾਲੀ ਦੀ ਵੀ ਹੈ ਜੋ ਭੱਠੇ 'ਚੋਂ ਇੱਟਾਂ ਕੱਢਦੈ ਤੇ ਸ਼ੌਂਕੀ ਲੋਕਗਾਇਕ ਤੇ ਲੋਕ ਵਿਆਖਿਆਕਾਰ ਦੀ ਵੀ ਜੋ ਗੱਧੀ ਤੇ ਸਬਜ਼ੀਆਂ ਲੱਦ ਪਿੰਡ ਪਿੰਡ ਵੇਚਦਾ ਹੈ। ਅਸਲ ਵਿਚ ਇਹ ਭਾਰਤ ਦੇ ਸਾਰੇ ਵਿਜੋਗੇ ਤੇ ਵਿਰਾਗੇ ਹੋਏ ਲੋਕਾਂ ਦੀ ਕਹਾਣੀ ਹੈ ਜਿਸਨੂੰ ਸੁਣ ਕੇ ਇਉਂ ਜਾਪਦਾ ਹੈ ਜਿਵੇਂ ਵਰਤਮਾਨ ਭਾਰਤੀਅਤਾ ਦਾ ਲੋਕਨਗਮਾ ਹੀ ਬੇਸੁਰ-ਬੇਤਾਲ ਹੋ ਕੇ ਬਿਖਰ ਗਿਆ ਹੈ।

ਕੀ ਇਸ ਤ੍ਰਾਸਦ ਅਵਸਥਾ ਤੋਂ ਬਚਾਉ ਦਾ ਕੋਈ ਰਾਹ ਹੈ? ਰਘਬੀਰ ਢੰਡ ਅਨੁਸਾਰ ਇਹ ਸਥਿਤੀ ਕਿਸੇ ਪੱਕੀ ਸਿੱਕੇਬੰਦ ਕੁਰਸੀ ਵਰਗੀ ਹੈ ਜਿਸ ਉਪਰ ਬੈਠਣ ਵਾਲੇ ਬੰਦੇ ਲੱਦ ਜਾਂਦੇ ਹਨ, ਪਰ ਜੋ ਆਪ ਨਹੀਂ ਟੁੱਟਦੀ। ਪੀੜ੍ਹੀਆਂ ਲੰਘ ਗਈਆਂ ਪਰ ਵਿਜੋਗੀਕਰਣ ਦੀ ਪ੍ਰਕ੍ਰਿਆ ਬਦਸਤੂਰ ਜਾਰੀ ਹੈ।

ਬਿਰਤਾਂਤ ਤਾਂ ਅਮਲੀ ਅਰਜਣ ਅਤੇ ਉਸਦੇ ਬਾਪੂ, ਉਸਤਾਦ ਅਤੇ ਸੰਗੀ-ਸਾਥੀ ਕਲਾਕਾਰਾਂ ਦਾ ਹੈ ਪਰ ਇਸਦੇ ਆਲੇ-ਦੁਆਲੇ ਇਕ ਚਾਨਣਘੇਰਾ ਵੀ ਉਸਾਰਿਆ ਗਿਆ ਹੈ ਜੋ ਇਸਨੂੰ ਸਮਝਣ ਵਿਚ ਸਹਾਇਤਾ ਦੇਂਦਾ ਹੈ। ਦੁਆਲੇ ਵਿਚ ਸੋਨਾ ਉਗਾਉਂਦੇ ਖੇਤ ਹਨ ਤੇ ਸਿਲੇ ਚੁਗਦੀਆਂ ਚਮਾਰੀਆਂ ਹਨ। ਅਸ਼ੋਕ ਹੋਟਲ ਵਿਚ ਨਚਦੀਆਂ ਨਰਤਕੀਆਂ ਹਨ ਜਿਨ੍ਹਾਂ ਨੂੰ ਨਾਚ ਦੇ ਨਾਲ ਨਾਲ ਉਸਦੀ ਵਿਆਖਿਆ ਕਰਨ ਦੀ ਲੋੜ ਹੈ। ਨਾ ਸਿਲੇ ਚੁਗਦੇ ਲੋਕਾਂ ਨੂੰ ਫਸਲ ਵਿਚ ਬਾਕਾਇਦਾ ਹਿੱਸੇਦਾਰ ਬਣਨ ਲਈ ਮੌਕਾ ਹੈ ਨਾ ਨਾਚ ਵੇਖ ਰਹੇ ਦਰਸ਼ਕਾਂ ਪਾਸ ਨਾਚ ਨੂੰ ਸਮਝ-ਸਲਾਹ ਸਕਣ ਦੀ ਸਹਿਜ ਸੂਝ ਹੈ। ਆਰਥਿਕ ਜਾਂ ਕਲਾਤਮਕ ਦੋਵੇਂ ਥਾਂ ਫ਼ਾਸਲੇ ਹਨ। ਬਹੁਤ ਕੁਝ ਦੇ ਬਾਵਜੂਦ ਲੋਕ ਵਾਂਝੇ ਗਏ ਹਨ। ਇਹ ਕਹਾਣੀ ਕੋਈ ਸੁਨੇਹਾ, ਦੋ ਟੁੱਕ ਸ਼ੈਲੀ ਵਿਚ, ਪ੍ਰਸਾਰਦੀ ਨਹੀਂ, ਉਸਦਾ ਭਰਪੂਰ ਚਿੱਤਰ ਪੇਸ਼ ਕਰਦੀ ਹੈ ਉਹਦੀ ਅਗਰਭੂਮੀ ਤੇ ਪਿਠ ਭੂਮੀ ਸਮੇਤ।

ਇਸ ਵਿਜੋਗ, ਇਸ ਫ਼ਾਸਿਲਾਪਸੰਦੀ ਦੇ ਸਿੱਟਿਆਂ ਵਲ ਵੀ ਹਲਕਾ ਜਿਹਾ ਇਸ਼ਾਰਾ ਹੈ। ਵਿਜੋਗੇ ਹੋਏ ਲੋਕ ਦਹਿਸ਼ਤਪਸੰਦ ਬਣਦੇ ਹਨ ਤੇ ਵਿਜੋਗਪੁਣੇ ਦੇ ਨਿਰੰਤਰ ਸਿਲਸਿਲੇ ਨੂੰ ਸਮਝ ਸਕਣ ਵਿਚ ਅਸਮਰਥ ਸਥਾਪਤੀ ਦੇ ਕਾਰਕੁਨ ਉਹਨਾਂ ਦੀ ਥਾਂ ਕਿਸੇ ਫ਼ਰਜ਼ੀ ਦੋਸ਼ੀ ਨੂੰ ਫ਼ਰਜ਼ੀ ਮੁਕਾਬਲੇ ਵਿਚ ਮਾਰ-ਮੁਕਾ ਕੇ ਆਪਣੇ ਫ਼ਰਜ਼ ਤੋਂ ਸੁਬਕਦੋਸ਼ ਹੋਣ ਦੀ ਤਸੱਲੀ ਹਾਸਿਲ ਕਰ ਲੈਂਦੇ ਹਨ। ਸੰਗੀਤ ਦੀ ਇਕਸੁਰਤਾ ਭੰਗ ਹੈ। ਨਗ਼ਮੇ ਦੇ ਕੁਝ ਟੁੱਕੜੇ ਪਰਦੇਸਾਂ ਵਿਚ ਖੱਜਲ ਖ਼ੁਆਰ ਹੁੰਦੇ ਹਨ (ਸ਼ਫ਼ੀ), ਕੁਝ ਪਰਦੇਸ ਵਿਚ ਸਫ਼ਲ, ਮਨੁੱਖ ਤੋਂ ਲੋਹਾ ਬਣਦੇ ਹਨ (ਕਹਾਣੀਕਾਰ), ਕੁਝ ਆਪਣੇ ਹੀ ਦੇਸ ਵਿਚ ਬੇਗਾਨਿਆਂ ਵਾਂਗ ਮਰਦੇ (ਭਜੋ) ਜਾਂ ਬੇਇੱਜ਼ਤ ਹੁੰਦੇ ਹਨ (ਭਜੋ ਦੀ ਬਹੂ) ਤੇ ਨਗ਼ਮੇ ਦੇ ਕੁਝ ਟੁੱਕੜੇ ਸਬਜ਼ੀ ਵੇਚ ਕੇ (ਸ਼ੌਂਕੀ) ਜਾਂ ਭੱਠੇ ਵਿਚੋਂ ਇੱਟਾਂ ਕੱਢ ਕੇ (ਨਗੀਨਾ) ਆਪਣਾ ਤੇ ਆਪਣੇ ਪਰਿਵਾਰ ਦਾ ਪੇਟ ਭਰਦੇ ਹਨ। ਸਰਲ ਬਿਰਤਾਂਤ ਰਾਹੀਂ ਦੇਸ਼ ਦੇ ਜਟਿਲ ਦੁੱਖ ਦਾ ਪ੍ਰਮਾਣਿਕ ਚਿੱਤਰ ਪੇਸ਼ ਕੀਤਾ ਹੈ, ਰਘਬੀਰ ਢੰਡ ਨੇ।

## ਰੋਟੀ

ਲੇਖਕ : ਗੁਰਦੇਵ ਸਿੰਘ ਰੁਪਾਣਾ
ਸਿੱਖਿਆ : ਐਮ. ਏ., ਪੀ ਐਚ. ਡੀ. (ਪੰਜਾਬੀ)
ਜਨਮ-ਦਿਨ : 13 ਅਪ੍ਰੈਲ 1936
ਕਿੱਤਾ : ਅਧਿਆਪਨ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਇਕ ਟੋਟਾ ਔਰਤ (1970), ਆਪਣੀ ਅੱਖ ਦਾ ਜਾਦੂ (1978) ਅਤੇ ਡਿਫ਼ੈਨਸ ਲਾਈਨ (1988)।

ਕਾਮ ਲਈ ਸੂਖਮ ਪ੍ਰਗਟਾਵੇ ਦੀ ਲੋੜ ਹੈ। ਪ੍ਰਗਟਾਵਾ ਜੋ ਸਮਾਜਿਕ ਸੰਜਮ ਦੇ ਘੇਰੇ ਅੰਦਰ ਵਿਚਰਦਾ ਹੈ। ਮਨੁੱਖੀ ਕਾਮ ਨਿਰੋਲ ਜੀਵ-ਵਿਗਿਆਨਕ ਊਰਜਾ ਹੀ ਨਹੀਂ, ਸਭਿਆਚਾਰਕ ਰਖ-ਰਖਾਉ ਇਸ ਦਾ ਜ਼ਰੂਰੀ ਅੰਗ ਹੈ। ਸਭਿਆਚਾਰਕ ਪ੍ਰਤੀਮਾਨ ਤੋਂ ਥਿੜਕ ਕੇ ਇਹ ਹਾਸੋਹੀਣਤਾ, ਬਦਨਾਮੀ ਅਤੇ ਬਰਬਾਦੀ ਦੀ ਸੀਮਾ ਤਕ ਪਹੁੰਚ ਜਾਂਦਾ ਹੈ।

ਇਹ ਕਹਾਣੀ ਸੰਜੁਗਤ ਪਰਿਵਾਰ ਦੇ ਮਹੱਤਵਪੂਰਨ ਅੰਗ ਬਖ਼ਤੌਰੇ ਦੇ ਅਤ੍ਰਿਪਤ ਕਾਮ ਨਾਲ ਸੰਬੰਧਿਤ ਹੈ। ਉਹਦਾ ਪਿਆਰ ਸੰਜੁਗਤ ਪਰਿਵਾਰ ਦੇ ਘੇਰੇ ਅੰਦਰ ਅਤ੍ਰਿਪਤ ਰਹਿੰਦਾ ਹੈ ਤਾਂ ਉਹ ਸਭਿਆਚਾਰਕ ਰਖ-ਰਖਾਉ ਨੂੰ ਇਕ ਪਾਸੇ ਕਰਕੇ ਇਸਦੀ ਸਥੂਲ ਤ੍ਰਿਪਤੀ ਭਾਲਦਾ ਹੈ। ਉਸ ਦੀ ਪਤਨੀ ਦੀ ਉਮਰ ਏਡੀ ਵੱਡੀ ਨਹੀਂ ਕਿ ਉਹ ਆਪਣੇ ਸਾਥੀ ਦੀ ਪ੍ਰੇਮ-ਭਾਵਨਾ ਨੂੰ ਤ੍ਰਿਪਤ ਨਾ ਕਰ ਸਕੇ। ਪਰ, ਸੰਜੁਗਤ ਪਰਿਵਾਰ ਦੇ ਘੇਰੇ ਵਿਚ ਕੁਝ ਹੋਰ ਭੂਮਿਕਾ ਹੈ ਜੋ ਉਸਨੂੰ ਸੰਜਮ ਦੀ ਰਾਹੇ ਪਾਉਂਦਾ ਹੈ। ਉਹਦਾ ਵੱਡਾ ਪੁੱਤਰ ਵਿਆਹਿਆ ਜਾ ਚੁੱਕਾ ਹੈ। ਇਹ ਵਿਆਹ ਨਵੀਂ ਪੀੜ੍ਹੀ ਚੱਲਣ ਦਾ ਆਦਿ-ਬਿੰਦੂ ਹੈ। ਆਪਣੀ ਜਨਨ-ਸ਼ਕਤੀ ਨੂੰ ਕਾਬੂ ਵਿਚ ਰੱਖਣ ਲਈ ਉਹ ਆਪਣੇ ਪਤੀ ਨਾਲ ਫ਼ਾਸਿਲਾ ਥਾਪਣ ਦੀਆਂ ਜੁਗਤਾਂ ਵਰਤਦੀ ਹੈ; ਸੂਖਮ, ਸਭਿਆਚਾਰਕ ਜੁਗਤਾਂ। ਉਹਦਾ ਪਤੀ ਆਪਣੀ ਕੁਦਰਤੀ ਊਰਜਾ ਦੇ ਪ੍ਰਗਟਾਵੇ ਲਈ ਅਜਿਹੀਆਂ ਜੁਗਤਾਂ ਵਰਤਦਾ ਹੈ ਜੋ ਸਥੂਲ ਹਨ, ਸਭਿਆਚਾਰਕ ਪ੍ਰਤੀਮਾਨ ਨੂੰ ਭੰਗ ਕਰਦੀਆਂ ਹਨ ਅਤੇ ਇਸੇ ਲਈ ਹਾਸੋਹੀਣਤਾ ਦੀ ਹੱਦ ਤਕ ਪਹੁੰਚਦੀਆਂ ਹਨ ਤੇ ਬਦਨਾਮੀ-ਬਰਬਾਦੀ ਵਲ ਸੰਕੇਤ ਕਰਦੀਆਂ ਹਨ।

ਇਸ ਕਹਾਣੀ ਵਿਚ ਖ਼ੂਬਸੂਰਤ ਕਿਰਦਾਰ ਪਰਿਵਾਰ ਦੇ ਵੱਡੇ ਪੁੱਤਰ ਮੱਖਣ ਦਾ ਹੈ। ਉਹ ਪਿਤਾ ਦੀ ਕੁਦਰਤੀ ਊਰਜਾ ਅਤੇ ਮਾਂ ਦੇ ਸਭਿਆਚਾਰਕ ਸੰਕੋਚ ਵਿਚਲੇ ਤਣਾਉ ਨੂੰ ਪਛਾਣਦਾ ਹੈ। ਉਹ ਦੋਹਾਂ ਵਿਚਕਾਰ ਅਜਿਹਾ ਰੋਲ ਨਿਭਾਉਂਦਾ ਹੈ, ਜੋ ਕਹਾਣੀ ਪੜ੍ਹਨ ਵਾਲੇ ਨੂੰ ਟੁੰਬਦਾ, ਮਾਂ ਨੂੰ ਪਰੇਸ਼ਾਨ ਕਰਦਾ ਅਤੇ ਪਿਉ ਨੂੰ ਰੁਆਉਂਦਾ ਹੈ। ਹਾਸ ਅਤੇ ਕਰੁਣਾ ਦਾ ਸੁਚੱਜਾ ਸੁਮੇਲ ਹੈ ਇਹ ਕਹਾਣੀ।

# ਔਰਤ ਜ਼ਾਤ

ਲੇਖਕ : ਐਸ. ਸਾਕੀ
ਜਨਮ-ਦਿਨ : 10 ਜੁਲਾਈ 1936
ਸਿਖਿਆ : ਡਿਪਲੋਮਾ ਫ਼ਾਇਨ ਆਰਟਸ
ਕਿੱਤਾ : ਅਧਿਆਪਨ
ਪਤਾ : ਏ-317 ਬੀ, ਸੂਰੀਆ ਨਗਰ, ਗਾਜ਼ੀਆਬਾਦ (ਯੂ. ਪੀ.)
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਇਕ ਬਟਾ ਦੋ ਆਦਮੀ, ਅਜ ਦਾ ਅਰਜਨ, ਦੇਵੀ ਦੇਖਦੀ ਸੀ, ਰਖੇਲ, ਕਰਮਾਂ ਵਾਲੀ, ਮੁੜ ਨਰਕ, ਨਾਨਕ ਦੁਖੀਆ ਸਭਿ ਸੰਸਾਰੁ ।

ਪੁਰਾਣੇ ਮੁਹਾਂਦਰੇ ਵਾਲੀ ਇਹ ਕਹਾਣੀ ਮੁੱਢ ਕਦੀਮੀ ਇਸਤ੍ਰੀ ਦੇ ਚਰਿਤਰ ਨਾਲ ਸਾਡੀ ਮੁੜ ਮੁਲਾਕਾਤ ਕਰਾਉਂਦੀ ਹੈ । ਅਸੀਂ ਇਸਤ੍ਰੀ ਨੂੰ ਸਮਾਜਿਕ ਰਿਸ਼ਤਿਆਂ ਨਾਲ ਸੰਬੰਧਿਤ ਕਰਕੇ ਵਿਚਾਰਨ, ਮਹਿਸੂਸਣ, ਲਿਖਣ ਅਤੇ ਪੜ੍ਹਨ ਦੇ ਇਸ ਹੱਦ ਤੱਕ ਆਦੀ ਹੋ ਗਏ ਹਾਂ ਕਿ ਨਿਰੋਲ ਇਸਤ੍ਰੀਤਵ ਨਾਲ ਸਾਡੀ ਵਾਕਫ਼ੀਅਤ ਮੱਧਮ ਪੈਂਦੀ ਜਾ ਰਹੀ ਹੈ । ਐਸ. ਸਾਕੀ ਨੇ ਆਦਿਮ ਇਸਤ੍ਰੀ ਨੂੰ ਪੁਨਰਸਥਾਪਿਤ ਕਰਨ ਦਾ ਜਤਨ ਕੀਤਾ ਹੈ ।

ਵਿਆਹ, ਉਧਾਲਾਂ, ਵਿਆਹ ਉਪਰ ਇਸਤ੍ਰੀ ਦੇ ਹੱਕ ਸਾਡੀ ਜਾਣ-ਪਛਾਣ ਦੇ ਵੇਰਵੇ ਹਨ । ਪਰ, ਵਿਆਹ-ਸੰਸਥਾ ਤੋਂ ਪਹਿਲਾਂ ਮੂਲ-ਇਸਤ੍ਰੀਅਤ ਨਾਂ ਦਾ ਕੋਈ ਚਰਿਤਰ ਵੀ ਹੁੰਦਾ ਹੋਵੇਗਾ ਜਿਸ ਵਿਚ ਵਿਆਹ-ਸੰਸਥਾ ਤੋਂ ਪਾਰ ਜਾਣ ਦੀ ਸਮਰੱਥਾ ਵੀ ਮੌਜੂਦ ਹੋ ਸਕਦੀ ਹੈ, ਇਹ ਸੱਚ ਐਸ. ਸਾਕੀ ਨੇ ਆਪਣੀ ਇਸ ਕਹਾਣੀ ਵਿਚ ਪੇਸ਼ ਕੀਤਾ ਹੈ । ਚੰਦਨ ਦਾਸ ਨੇ ਪੈਸਾ ਖ਼ਰਚ ਕੇ ਵਿਆਹ ਕਰਵਾਇਆ, ਵਿਆਹੁਤਾ ਇਸਤ੍ਰੀ ਘਰ ਨੂੰ ਲੁਟ-ਪੁਟ ਕੇ ਘਰੋਂ ਨੱਸ ਗਈ ਤੇ ਕਿਸੇ ਹੋਰ ਦੇ ਘਰ ਜਾ ਵੱਸੀ । ਸਮਾਜ-ਪਰਵਾਨ ਰਿਸ਼ਤਾ ਵੀ ਲਾਜ਼ਮੀ ਤੌਰ ਤੇ ਹੰਢਣਸਾਰ ਨਹੀਂ ਹੋ ਸਕਦਾ । ਸਮਾਜ-ਪਰਵਾਨ ਰਿਸ਼ਤਾ ਇਸਤ੍ਰੀ ਨੂੰ ਕੁਝ ਹੱਕ ਦੇਂਦਾ ਹੈ ਜਿਸਦਾ ਲਾਭ ਵਿਆਹੀ ਹੋਈ, ਪਰ ਘਰੋਂ ਨੱਸੀ ਹੋਈ, ਇਸਤ੍ਰੀ ਨੂੰ ਵੀ ਪ੍ਰਾਪਤ ਹੋ ਜਾਂਦਾ ਹੈ । ਚੰਦਨ ਦਾਸ ਦੀ ਘਰੋਂ ਨੱਸੀ ਇਸਤ੍ਰੀ ਉਹਦੀ ਮੌਤ ਬਾਅਦ ਉਹਦੀ ਜਾਇਦਾਦ ਤੇ ਹੱਕ ਜਤਾਉਣ ਲਈ ਆ ਜਾਂਦੀ ਹੈ ।

ਪਰ, ਚੰਦਨ ਦਾਸ ਦੀ ਜ਼ਿੰਦਗੀ ਵਿਚ ਇਕ ਅਜਿਹੀ ਇਸਤ੍ਰੀ ਵੀ ਆਉਂਦੀ ਹੈ ਜੋ ਉਹਦੀ ਵਿਆਹੁਤਾ ਨਹੀਂ, ਪਰ ਆਪਣੀ ਮਮਤਾ ਅਤੇ ਸੇਵਾਬਿਰਤੀ ਨਾਲ ਉਹਦੇ ਜੀਵਨ ਨੂੰ ਸੁਖਾਲਾ ਬਣਾ ਦੇਂਦੀ ਹੈ । ਉਹਦੇ ਮਰਨ ਤੇ ਉਹਦੀ ਜਾਇਦਾਦ ਆਦਿ ਨੂੰ ਆਪ ਲੈਣ ਦਾ ਜਤਨ ਨਹੀਂ ਕਰਦੀ । ਨਾ ਹੀ ਬੇਵਫ਼ਾ ਪਤਨੀ ਪਾਸ ਜਾਇਦਾਦ ਆਦਿ ਦੇ ਜਾਣ ਦਾ ਦੁੱਖ ਵੀ ਨਹੀਂ ਕਰਦੀ ।

ਇਹ ਕਹਾਣੀ ਦੁਖਾਂਤ ਹੈ ਜਾਂ ਸੁਖਾਂਤ । ਜੇ ਸਮਝੀਏ ਕਿ ਉਹ ਚੰਦਨ ਦਾਸ ਦੇ ਮਰਨ ਬਾਅਦ ਸਭ ਕੁਝ ਤੋਂ ਵਿਛੁੰਨੀ ਗਈ ਹੈ ਤਾਂ ਕਹਾਣੀ ਦਾ ਅੰਤ ਦੁੱਖ-ਭਰਿਆ

ਪ੍ਰਤੀਤ ਹੁੰਦਾ ਹੈ । ਜੇ ਸਮਝੀਏ ਕਿ ਸੰਤ ਵਾਂਗ ਦੁਨੀਆ ਦੀ ਮੋਹ-ਮਮਤਾ ਤੋਂ ਨਿਰਲੇਪ ਹੈ ਤਾਂ ਇਹਦਾ ਅੰਤ ਆਨੰਦਮਈ ਪ੍ਰਤੀਤ ਹੋ ਸਕਦਾ ਹੈ । ਪਰ ਇਹ ਸੁਖਾਂਤ-ਦੁਖਾਂਤ ਦੀ ਪਰੰਪਰਕ ਵੰਡ ਤੋਂ ਪਾਰ ਹੈ । ਇਹ ਸ਼ੁਧ ਇਸਤ੍ਰੀਤਵ ਸੰਬੰਧੀ ਇਕ ਅੰਤਰਦ੍ਰਿਸ਼ਟੀ ਉਪਜਾਉਂਦੀ ਹੈ । ਇਸਤ੍ਰੀ ਸੰਬੰਧੀ ਅਤੇ ਗਲਪ-ਸੰਬੰਧੀ ਪਾਠਕ-ਵਰਗ ਨੂੰ ਵੰਗਾਰਦੀ ਹੋਈ, ਇਹ ਕਹਾਣੀ ਕਹਿੰਦੀ ਹੈ :

> 'ਉਹ ਕੀ ਜਾਨਣ ਉਸ ਔਰਤ ਬਾਰੇ ? ਉਸਦੇ ਮਨ ਦੀ ਗੱਲ ਕਿਵੇਂ ਸਮਝਣ ? ਉਨ੍ਹਾਂ ਨੂੰ ਕੀ ਪਤਾ ਕਿ ਉਸਨੂੰ ਕੁਝ ਨਹੀਂ ਲੋੜੀਂਦਾ । ਨਾ ਸਮਾਨ ਤੇ ਨਾ ਘਰ । ਉਸ ਔਰਤ ਜ਼ਾਤ ਦਾ ਰਿਸ਼ਤਾ ਤਾਂ ਕੇਵਲ ਚੰਦਨ ਦਾਸ ਨਾਲ ਜੁੜਿਆ ਹੋਇਆ ਸੀ, ਜਿਹੜਾ ਵੀਹ ਵਰ੍ਹੇ ਟੁਰਦਾ ਰਿਹਾ । ਮੋਹ ਦਾ ਰਿਸ਼ਤਾ, ਪਿਆਰ ਦਾ ਰਿਸ਼ਤਾ ਜਿਹੜਾ ਚੰਦਨ ਦਾਸ ਦੇ ਸੰਸਾਰੋਂ ਉਠਦਿਆਂ ਸਦਾ ਲਈ ਟੁੱਟ ਗਿਆ ਸੀ ।'

ਇਹ ਅੰਤ ਗਲਪ ਅਤੇ ਵਾਸਤਵਿਕਤਾ ਦੇ ਫ਼ਰਕ ਨੂੰ ਵੀ ਸਮਝਾ ਦੇਂਦਾ ਹੈ । ਗਲਪ ਵਾਸਤਵਿਕਤਾ ਤੇ ਆਧਾਰਿਤ ਹੋ ਕੇ ਵੀ ਉਸਤੋਂ ਪਾਰ ਜਾਣ ਵਿਚ ਸਮਰੱਥ ਹੈ । ਨਿਰੋਲ ਅੰਤਰਦ੍ਰਿਸ਼ਟੀ ਤੇ ਖ਼ਤਮ ਹੋਣਾ ਸਾਹਿਤ ਦੀ ਪਰਮ ਉਪਲਬਧੀ ਹੈ ।

## ਆਖ਼ਰੀ ਵਾਰ

ਲੇਖਿਕਾ : ਰਾਜਿੰਦਰ ਕੌਰ
ਜਨਮ-ਦਿਨ : 2 ਦਸੰਬਰ 1936
ਸਿਖਿਆ : ਐਮ. ਏ. (ਇਤਿਹਾਸ)
ਕਿੱਤਾ : ਅਧਿਆਪਨ
ਪਤਾ : ਐਚ-355, ਡੀ. ਡੀ. ਏ. ਫਲੈਟਸ, ਨਾਰਾਇਣਾ, ਨਵੀਂ ਦਿੱਲੀ-28
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਸਤਰੰਗੀ ਕਲਪਨਾ (1971), ਆਪਣਾ ਸ਼ਹਿਰ (1977), ਸੱਤੇ ਹੀ ਕੁਆਰੀਆਂ (1978), ਦਖ਼ਲ ਦੂਜੇ ਦਾ (1985) ।

ਰਾਜਿੰਦਰ ਕੌਰ ਦੀ ਕਹਾਣੀ ਦਾ ਨਵੇਕਲਾ ਮੁਹਾਂਦਰਾ ਹੈ । ਉਂਵ ਤਾਂ ਪੰਜਾਬੀ ਵਿਚ ਹੋਰ ਵੀ ਕਈ ਇਸਤ੍ਰੀ ਲੇਖਿਕਾਵਾਂ ਹਨ ਜੋ ਇਸਤ੍ਰੀ-ਸਮੱਸਿਆਵਾਂ ਦਾ ਖ਼ਾਸਾ ਪ੍ਰਮਾਣਿਕ ਨਿਰੂਪਣ ਕਰਦੀਆਂ ਹਨ, ਪਰ ਕੰਮਕਾਜੀ ਤੇ ਗ੍ਰਿਹਸਤਮੁੱਖ ਇਸਤ੍ਰੀਆਂ ਦੇ ਨਿਰੰਤਰ ਤੇ ਇਕਾਗਰ ਚਿਤ੍ਰਣ ਵਿਚ ਰਾਜਿੰਦਰ ਕੌਰ ਦੀ ਵਿਸ਼ੇਸ਼ ਰੁਚੀ ਰਹੀ ਹੈ । ਉਹਦੀਆਂ ਕੰਮਕਾਜੀ ਇਸਤ੍ਰੀਆਂ ਮਧਵਰਗ ਦੀਆਂ ਹਨ ਅਤੇ ਦਰਮਿਆਨੇ ਦਰਜੇ ਦੀਆਂ ਨੌਕਰੀਆਂ ਕਰਦੀਆਂ ਹਨ । ਇਸਤ੍ਰੀਆਂ ਦੇ ਸੰਘਰਸ਼ ਅਤੇ ਮਨੋਕਲੇਸ਼ ਨੂੰ ਉਹ ਕਿਸੇ ਤਕਰਾਰ ਅਤੇ ਤਰੇੜ ਤੇ ਖ਼ਤਮ ਨਹੀਂ ਕਰਦੀ, ਉਹਦੇ ਸੁਖਾਤਮਕ ਹਲ ਤੱਕ ਪਹੁੰਚਣ ਦਾ ਜਤਨ ਕਰਦੀ ਹੈ । ਉਹਦੀਆਂ ਕਹਾਣੀਆਂ ਨਾ ਇਸਤ੍ਰੀ-ਹਉਂ ਦਾ ਪ੍ਰਚੰਡ ਪ੍ਰਗਟਾਵਾ ਹਨ ਤੇ ਨਾ ਹੀ ਇਸਤ੍ਰੀ-ਸੁਤੰਤਰਤਾ ਦਾ ਪੱਖ ਪੂਰਦੀਆਂ ਹਨ । ਉਹਨਾਂ ਦਾ ਸੁਰ ਨਾ ਸ਼ਿਕਾਇਤੀ ਹੈ, ਨਾ ਗੁਸੈਲਾ । ਉਹ ਘਰ-ਗ੍ਰਿਹਸਤ ਦੀ ਸੁੱਖ ਮੰਗਣ ਵਾਲੀਆਂ ਕਹਾਣੀਆਂ ਹਨ ।

'ਆਖ਼ਰੀ ਵਾਰ' ਵੀ ਇਸੇ ਤਰ੍ਹਾਂ ਦੀ ਕਹਾਣੀ ਹੈ। ਤੇਜ਼ ਬੁਖ਼ਾਰ ਦੇ ਬਾਵਜੂਦ ਉਹ ਪਤੀ ਤੇ ਪਰਿਵਾਰ ਦੇ ਨਾਲ ਹੀ ਸਫ਼ਰ ਕਰਨ ਦਾ ਫ਼ੈਸਲਾ ਕਰਦੀ ਹੈ। ਆਪਣੇ ਪਤੀ ਵਾਂਗ ਉਹ ਵੀ ਕਿਸੇ ਦਫ਼ਤਰ ਵਿਚ ਕੰਮ ਕਰਦੀ ਹੈ। ਆਪਣੇ ਪਤੀ ਦੇ ਪਰਾਈਆਂ ਇਸਤ੍ਰੀਆਂ ਨਾਲ ਨਿੱਕੇ-ਨਿੱਕੇ ਅਨੇਕ ਕਲੋਲਾਂ ਨੂੰ ਉਹ ਦਰਗੁਜ਼ਰ ਕਰਦੀ ਚਲੀ ਆ ਰਹੀ ਹੈ। ਹਰ ਕਲੋਲ ਸੰਖੇਪ ਜਿਹੇ ਵਕਫ਼ੇ ਬਾਅਦ ਆਪੇ ਖ਼ਤਮ ਹੋ ਜਾਂਦਾ ਹੈ ਤੇ ਹਰ ਵਾਰ ਮੀਤੀ ਇਸੇ ਸੋਚ ਨਾਲ ਸੰਤੁਸ਼ਟ ਹੁੰਦੀ ਹੈ ਕਿ ਇਹ ਕਲੋਲ ਆਖ਼ਰੀ ਹੈ। ਕਹਾਣੀ ਪਤੀ ਦੇ ਚਰਿਤ੍ਰ ਦੀ ਨਿਰੰਤਰ ਕਲੋਲ-ਸੰਭਾਵਨਾ ਨੂੰ ਵੀ ਪ੍ਰਗਟਾ ਜਾਂਦੀ ਹੈ ਅਤੇ ਇਹ ਵੀ ਜ਼ਾਹਰ ਕਰ ਦੇਂਦੀ ਹੈ ਕਿ ਇਸ ਵਰਤਾਰੇ ਦੀ ਵਾਕਿਫ਼ ਹੋ ਕੇ ਵੀ ਇਸਤ੍ਰੀ ਇਹਨੂੰ ਸਹਿ ਗੁਜ਼ਰਦੀ ਹੈ ਅਤੇ ਪਰਿਵਾਰ ਨੂੰ ਤਿੜਕਣ ਤੋਂ ਬਚਾਈ ਰਖਦੀ ਹੈ।

ਰਾਜਿੰਦਰ ਕੌਰ ਬੜੇ ਸਰਲ ਬਿਰਤਾਂਤ ਵਿਚ ਜਟਿਲ ਸਮੱਸਿਆ ਨੂੰ ਪੇਸ਼ ਕਰਦੀ ਹੈ। ਇਸ ਸਮੱਸਿਆ ਦਾ ਇਕ ਪੱਖ ਪਰਿਵਾਰ ਦੇ ਅੰਦਰ ਵਿਚਰਦਾ ਹੈ ਅਤੇ ਦੂਜਾ ਪੱਖ ਪਰਿਵਾਰ ਦੇ ਬਾਹਰ ਘਟਦਾ ਰਹਿੰਦਾ ਹੈ। ਪਤਨੀ ਪਰਿਵਾਰ ਦੀ ਸਾਜਮੀਅਤ ਲਈ ਜਤਨਸ਼ੀਲ ਰਹਿੰਦੀ ਹੈ। ਪਤੀ ਪਾਸੋਂ ਕੁਝ ਅਜਿਹਾ ਹੁੰਦਾ ਰਹਿੰਦਾ ਹੈ ਜਿਸ ਨਾਲ ਪਰਿਵਾਰ ਦੇ ਤਿੜਕਣ ਦੀ ਸੰਭਾਵਨਾ ਬਣੀ ਰਹਿੰਦੀ ਹੈ। 'ਆਖ਼ਰੀ ਵਾਰ' ਦਾ ਬਿਰਤਾਂਤ ਵੀ ਦੂਹਰਾ ਹੈ। ਇਕ ਬਿਰਤਾਂਤ ਪਤੀ ਦੀ ਨਿੱਕੀ ਨਿੱਕੀ ਇਸ਼ਕਬਾਜ਼ੀ ਦਾ ਹੈ ਅਤੇ ਦੂਜਾ ਬਿਰਤਾਂਤ ਬਿਮਾਰ ਇਸਤ੍ਰੀ ਦਾ ਪਰਿਵਾਰ ਦੇ ਅੰਗ-ਸੰਗ ਸਫ਼ਰ ਕਰਨ ਦਾ ਹੈ। ਵਾਸਤਵਿਕ ਅਤੇ ਮਾਨਸਿਕ ਦੋਵੇਂ ਪਾਸਾਰ ਇਕੋ ਵੇਲੇ ਨਾਲ ਨਾਲ ਤੁਰੇ ਜਾਂਦੇ ਹਨ। ਪਾਠਕ ਨੂੰ ਲੰਮੇ ਪਸਾਰੇ ਵਿਚ ਫੈਲੀ ਇਸ ਕਹਾਣੀ ਵਿਚ ਬਹੁਤ ਫਾਲਤੂ ਵੀ ਪ੍ਰਤੀਤ ਹੋ ਸਕਦਾ ਹੈ। ਪਰ, ਅਸਲ ਵਿਚ 'ਫਾਲਤੂ' ਇਸ ਕਹਾਣੀ ਦੇ ਗ੍ਰਿਹਸਤ-ਵਾਤਾਵਰਨ ਦਾ ਲਾਜ਼ਮੀ ਅੰਗ ਹੈ। ਗ੍ਰਿਹਸਤ ਦੇ ਦੁੱਖ ਉਹਨਾਂ ਘਟਨਾਵਾਂ ਦੇ ਬਣੇ ਹੋਏ ਹਨ ਜੋ ਪਰਿਵਾਰ ਲਈ ਫਾਲਤੂ ਹਨ। ਸਾਧਾਰਣ ਪਰ ਸੂਝਵਾਨ ਇਸਤ੍ਰੀ ਦਾ ਸਾਰਾ ਸੰਘਰਸ਼ ਇਹਨਾਂ ਫਾਲਤੂ ਵੇਰਵਿਆਂ ਨਾਲ ਲੜਨ ਦਾ ਸੰਘਰਸ਼ ਹੈ। ਇਸਤ੍ਰੀ ਮਰਦ ਦੀਆਂ 'ਫਾਲਤੂ' ਹਰਕਤਾਂ ਉਪਰ ਨਜ਼ਰ ਵੀ ਰੱਖਦੀ ਹੈ, ਉਨ੍ਹਾਂ ਨੂੰ ਇਕ ਹੱਦ ਤੋਂ ਪਾਰ ਵੀ ਨਹੀਂ ਜਾਣ ਦੇਂਦੀ ਅਤੇ ਹੱਦ ਦੇ ਅੰਦਰ ਅੰਦਰ ਜਰਦੀ ਵੀ ਹੈ। ਇਹੋ ਨਿਮਨਵਰਗੀ, ਕੰਮਕਾਜੀ, ਪਰਿਵਾਰਪ੍ਰਿਯ, ਪਰੰਪਰਕ ਮੁੱਲਾਂ ਦੀ ਮੁਦਈ ਇਸਤ੍ਰੀ ਦਾ ਸੰਘਰਸ਼ ਹੈ। ਰਾਜਿੰਦਰ ਕੌਰ ਇਸੇ ਦ੍ਰਿਸ਼ ਵਲ ਸਾਡਾ ਧਿਆਨ ਨਿਰੰਤਰ ਖਿੱਚਦੀ ਰਹਿੰਦੀ ਹੈ।

## ਮਰਿਆ ਨਹੀਂ ਜਾਂਦਾ

ਲੇਖਿਕਾ : ਸੁਖਵੰਤ ਕੌਰ ਮਾਨ
ਜਨਮ-ਦਿਨ : 19 ਜਨਵਰੀ 1937
ਸਿਖਿਆ : ਐਮ. ਏ. (ਪੰਜਾਬੀ)
ਪਤਾ : ਪਿੰਡ ਤੇ ਡਾਕਖਾਨਾ ਤਲਾਣੀਆਂ, ਬਰਾਸਤਾ ਬੱਸੀ ਪਠਾਣਾਂ, ਜ਼ਿਲ੍ਹਾ ਬਠਿੰਡਾ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਇਸਦੇ ਬਾਵਜੂਦ, ਤ੍ਰੇੜ।

ਕਹਾਣੀ ਬਿਰਤਾਂਤ ਦੀ ਇਕ ਵਿਧਾ ਹੈ। ਕੋਈ ਕੋਈ ਕਹਾਣੀਕਾਰ ਬਿਰਤਾਂਤ ਦੀ ਲੀਕ ਨੂੰ ਉਲੰਘ ਕੇ ਵੀ ਇਕ ਸੁਚੱਜੀ ਕਹਾਣੀ ਰਚ ਲੈਂਦਾ ਹੈ। ਹਥਲੀ ਕਹਾਣੀ ਇਸ ਤਰ੍ਹਾਂ ਦੇ ਅਪਵਾਦ ਦਾ ਇਕ ਨਮੂਨਾ ਹੈ। ਇਹ ਵਰਣਨ ਦੀ ਨੀਂਹ ਉਪਰ ਉਸਰੀ ਕਹਾਣੀ ਹੈ।

ਇਸ ਕਹਾਣੀ ਪਾਸ ਨਾ ਕੋਈ ਪਛਾਣਨਜੋਗ ਪਾਤਰ ਹੈ, ਨਾ ਸੁਨਿਸ਼ਚਿਤ ਸਮੱਸਿਆ ਹੈ। ਇਹ ਦੇਸ ਜਾਂ ਕਾਲ ਵਿਚ ਫੈਲਦੀ ਵੀ ਨਹੀਂ। ਕਿਸੇ ਮੂਲ-ਮਾਨਤਾ ਦਾ ਪੱਖ ਪੂਰਨ ਵਲ ਵੀ ਇਹ ਰੁਚਿਤ ਨਹੀਂ। ਕਿਸੇ ਜੀਵਨ-ਦ੍ਰਿਸ਼ਟੀ ਦੇ ਪ੍ਰਗਟਾਵੇ ਦੀ ਰੀਝ ਵੀ ਨਹੀਂ ਇਸ ਕਹਾਣੀ ਨੂੰ। ਕਹਾਣੀ ਦੇ ਸਾਰੇ ਜਾਣੇ-ਪਛਾਣੇ ਤੱਤਾਂ ਤੋਂ ਬਗ਼ੈਰ ਹੀ ਇਹ ਆਪਣੇ ਆਪ ਨੂੰ ਸਿਰਜ ਸਕੀ ਹੈ। ਇਹ ਮਨੁਖੀ ਹੋਂਦ ਦੀ ਸਾਧਾਰਣਤਾ ਦਾ ਕ੍ਰਿਸ਼ਮਾ ਹੈ।

ਇਸ ਕਹਾਣੀ ਪਾਸ ਨਿਰੋਲ 'ਸਥਿਤੀ' ਹੈ। ਕਿਸੇ ਨੌਜਵਾਨ ਦੇ ਮਰਨ ਤੇ ਕੁਝ ਸੁਆਣੀਆਂ ਸੋਗ ਲਈ ਜੁੜੀਆਂ ਹਨ। ਪਰ ਇਹ ਕਹਾਣੀ ਨਿਰੋਲ ਸੋਗ ਦਾ ਚਿੱਤਰ ਪੇਸ਼ ਨਹੀਂ ਕਰਦੀ। ਇਸ ਵਿਚ ਚਾਹ ਦੇ ਸੁੜਾਕੇ ਹਨ, ਕਪੜਿਆਂ-ਗਹਿਣਿਆਂ ਦੀ ਸਾਧਾਰਣ ਪੁਛ-ਗਿਛ ਹੈ, ਕਿਸੇ ਮੁੰਡੇ-ਕੁੜੀ ਦੇ ਅੱਖ-ਮਟੱਕੇ ਹਨ, ਇਲੈਕਸ਼ਨਾਂ ਦੀਆਂ ਗੱਲਾਂ ਹਨ, ਕਿਸੇ ਮਾਂਦੇ ਪਏ ਬੁੱਢੜੇ ਦੀ ਹਿਰਸ ਦੇ ਹਾਸਮਈ ਚਰਚੇ ਹਨ। ਸੋਗ ਲਈ ਆਈਆਂ ਬੀਬੀਆਂ ਦੀਆਂ ਇਕ ਦੂਜੀ ਨਾਲ ਮਲੋਕ ਜਿਹੀਆਂ ਮਸ਼ਕਰੀਆਂ ਹਨ।

ਮੌਤ ਦੀ ਛਾਂ ਹੇਠ ਵੀ ਜ਼ਿੰਦਗੀ ਸਹਿਜ ਤੋਰੇ ਵਿਗਸਦੀ ਚਲੀ ਜਾਂਦੀ ਹੈ। ਜ਼ਿੰਦਗੀ ਦੀ ਸਾਧਾਰਣ ਤੋਰ ਵੀ ਇਕ ਵਿਜੈ ਯਾਤਰਾ ਹੈ। ਭਾਵੇਂ ਕਹਾਣੀਕਾਰ ਮਾਨ ਨੇ ਇਸ ਤਰ੍ਹਾਂ ਦੇ ਉਚ ਦੁਮਾਲੜੇ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ, ਤਾਂ ਵੀ ਉਹਦੇ ਸਾਧਾਰਣ ਬਾਤਚੀਤੀ ਅੰਦਾਜ਼ ਵਿਚ ਵੀ ਜ਼ਿੰਦਗੀ ਦੇ ਗਹਿਰ-ਗੰਭੀਰ ਸੰਦੇਸ਼ ਦਾ ਸੁਰ ਉਭਰਦਾ ਹੈ।

ਇਹ ਕਹਾਣੀ ਵਿਲੱਖਣ ਮੁਹਾਂਦਰੇ ਵਾਲੀ ਕਲਾਕਾਰੀ ਦਾ ਨਵੇਕਲਾ ਹਸਤਾਖਰ ਹੈ।

## ਇਕ ਹੋਰ ਹੈਮਿੰਗਵੇ

ਲੇਖਕ : ਰਵਿੰਦਰ ਰਵੀ

ਜਨਮ-ਦਿਨ : 8 ਮਾਰਚ 1937

ਸਿਖਿਆ : ਬੀ. ਏ., ਐਮ. ਏ. (ਆਨਰਜ਼), ਬੀ. ਟੀ.

ਕਿੱਤਾ : ਅਧਿਆਪਨ

ਪਤਾ : New Aiyansh. B. C., Canada, VOJ-IAO.

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਚਰਾਵੀ, ਜੁਰਮ ਦੇ ਪਾਤਰ, ਸ਼ਹਿਰ ਵਿਚ ਜੰਗਲ, ਕੋਨ ਪ੍ਰਤੀਕੋਨ, ਮੈਲੀ ਪੁਸਤਕ, ਜਿੱਥੇ ਦੀਵਾਰਾਂ ਨਹੀਂ, ਅਘਰਵਾਸੀ, ਕੰਪਿਊਟਰ ਕਲਚਰ, ਸਮੇਂ ਦੇ ਨਾਲ ਨਾਲ।

ਲੋਕ ਕਥਾ ਦੇ ਸਪਾਟ ਬਿਰਤਾਂਤ ਤੋਂ ਸ਼ੁਰੂ ਹੋ ਕੇ ਕਹਾਣੀ ਐਂਟੀ-ਬਿਰਤਾਂਤ ਤਕ ਪਹੁੰਚ ਗਈ ਹੈ, ਇਸ ਦਾ ਕੁਝ ਪਤਾ ਰਵਿੰਦਰ ਰਵੀ ਦੀ ਇਸ ਕਹਾਣੀ ਤੋਂ ਮਿਲ ਸਕਦਾ ਹੈ। ਇਸ ਕਹਾਣੀ ਵਿਚ ਬਿਰਤਾਂਤ ਨਾ ਰੇਖਾ ਦੇ ਰੁਖ ਤੁਰਦਾ ਹੈ, ਨਾ ਬਿੰਦੂ ਦੇ ਇਰਦ-ਗਿਰਦ ਥਾਂ ਘੇਰਦਾ ਹੈ। ਜਿੱਥੋਂ ਤੱਕ ਸੰਭਵ ਹੈ ਇਹ ਕਹਾਣੀ ਵਾਸਤਵਿਕ ਸਮੇਂ, ਸਥਾਨ ਜਾਂ ਸਭਿਆਚਾਰ ਦਾ ਝਾਉਲਾ ਵੀ ਨਹੀਂ ਰਚਦੀ, ਪਾਤਰ ਦਾ ਦੂਜੇ ਪਾਤਰਾਂ ਨਾਲ ਸੰਬੰਧ ਜਾਂ ਸੰਬੰਧ ਵਿਚੋਂ ਪੈਦਾ ਹੋਣ ਵਾਲੀਆਂ ਸਮੱਸਿਆਵਾਂ ਦਾ ਚਿੱਤਰ ਵੀ ਇਸ ਵਿਚ ਨਹੀਂ ਵੇਖਿਆ ਜਾ ਸਕਦਾ। ਇਹ ਕਿਸੇ ਲਕਸ਼ ਤੱਕ ਵਧਦੀ ਵੀ ਨਹੀਂ ਵੇਖੀ ਜਾ ਸਕਦੀ, ਤਾਂ ਨਹੀਂ ਇਹ ਕਿਸੇ ਉਦੇਸ਼ ਨੂੰ ਸਿੱਧ ਕਰਨਾ ਲੋਚਦੀ ਹੈ। ਕਿਸੇ ਵਿਸ਼ੇਸ਼ ਵਿਚਾਰਧਾਰਾ ਦੀ ਮੁਦਈ ਨਹੀਂ ਇਹ ਰਚਨਾ, ਇਹਨੂੰ ਕਿਸੇ ਜੀਵਨ-ਦਰਸ਼ਨ ਦੀ ਟੇਕ ਨਹੀਂ। ਬਿਰਤਾਂਤ ਨਾਲ ਸੰਬੰਧਿਤ ਜੋ ਜੋ ਪ੍ਰਤੀਮਾਨ ਵਿਦਵਾਨਾਂ ਨੇ ਹੁਣ ਤੱਕ ਲੱਭੇ ਜਾਂ ਸਥਾਪਿਤ ਕੀਤੇ ਹਨ, ਇਸ ਕਹਾਣੀ ਨੂੰ ਉਹਨਾਂ ਵਿਚੋਂ ਕਿਸੇ ਇਕ ਦੇ ਪੂਰਨੇ ਉਪਰ ਤੁਰਦਿਆਂ ਨਹੀਂ ਪਛਾਣਿਆ ਜਾ ਸਕਦਾ। ਕਹਾਣੀ ਹੋ ਕੇ ਵੀ ਇਹ ਬਿਰਤਾਂਤ ਦੀ ਹਰ ਪਛਾਣ ਤੋਂ ਪਾਰ ਹੈ।

ਪੰਜਾਬੀ ਜ਼ਬਾਨ ਵਿਚ ਲਿਖੀ ਇਸ ਕਹਾਣੀ ਵਿਚ ਪੰਜਾਬੀ ਸਭਿਆਚਾਰ ਦਾ ਕੋਈ ਅੰਤਰਪਾਠ ਨਹੀਂ। ਇਸ ਦਾ ਪ੍ਰਮੁਖ ਅੰਤਰਪਾਠ ਹੈ ਅੰਗ੍ਰੇਜ਼ੀ ਜ਼ਬਾਨ ਦਾ ਅਮਰੀਕੀ ਲੇਖਕ ਹੈਮਿੰਗਵੇ ਜਿਸ ਨੇ ਆਪਣੇ ਜੀਵਨ ਨੂੰ, ਕਿਸੇ ਗਲਪ ਕਥਾ ਵਾਂਗ, ਆਪ ਹੀ ਖ਼ਤਮ ਕੀਤਾ। ਉਹਨੇ ਜੀਵਨ ਨੂੰ ਲਿਖਿਆ ਅਤੇ ਜਦੋਂ ਜੀਵਨ-ਕਥਾ ਨੂੰ ਸਾਹਿਤ-ਰਚਨਾ ਵਾਂਗ ਮੁਕੰਮਲ ਸਮਝਿਆ, ਉਸ ਅੱਗੇ ਮੁੰਦਾਵਣੀ ਪਾ ਦਿੱਤੀ। ਇਹ ਕਹਾਣੀ ਅਜਿਹੇ ਨੁਕਤੇ ਤੱਕ ਪਹੁੰਚੇ ਮਨੁੱਖ ਦੀ ਮਨੋਕਥਾ ਹੈ। ਜਦੋਂ ਮਨੁੱਖ ਪਾਸ ਨਾ ਰੌਸ਼ਨ ਅਤੀਤ ਹੈ ਨਾ ਜਗਮਗ ਭਵਿੱਖ ਹੈ, ਉਹ ਆਪੇ ਆਪਣੀ ਪੁੜਪੁੜੀ ਤੇ ਬੰਦੂਕ ਦੀ ਨਾਲੀ ਰੱਖ ਲੈਂਦਾ ਹੈ।

ਇਸ ਸੰਗ੍ਰਹਿ ਦੀਆਂ ਬਾਹਲੀਆਂ ਕਹਾਣੀਆਂ ਵਿਚ ਪਿੰਡ ਜਾਂ ਕਸਬੇ ਦਾ ਸਭਿਆਚਾਰ ਬੋਲਦਾ ਪ੍ਰਤੀਤ ਹੁੰਦਾ ਹੈ। ਇਕ ਅੱਧ ਕਹਾਣੀ ਅਜਿਹੀ ਵੀ ਹੈ ਜਿਸਦਾ ਲੇਖਕ ਆਪਣੀ ਰਚਨਾ ਦੀ ਵਿਲੱਖਣਤਾ 'ਮਹਾਨਗਰੀ ਲਿਖਤ' ਦੇ ਰੂਪ ਵਿਚ ਨਿਸਚਿਤ ਕਰਦਾ ਹੈ। ਇਸ ਰਚਨਾ ਵਿਚ ਨਾ ਪਿੰਡ ਦਾ ਚਿੱਤਰ ਹੈ, ਨਾ ਕਸਬੇ, ਨਗਰ ਜਾਂ ਮਹਾਨਗਰ ਦਾ। ਇਹ ਸਭਿਅਤਾ ਦੇ ਉਦੈ ਤੋਂ ਪਹਿਲਾਂ ਦਾ ਜੰਗਲ ਵੀ ਨਹੀਂ। ਕਹਾਣੀ ਦੇ ਅਨਾਮ ਪਾਤਰ ਦੇ ਆਲੇ-ਦੁਆਲੇ ਮੁੱਢ-ਕਦੀਮ ਦੇ ਜੰਗਲੀ ਜੀਵ-ਜੰਤ ਹਨ, ਪਰ ਉਹ ਆਪ ਮੁੱਢ-ਕਦੀਮੀ ਆਦਿਮ ਮਨੁੱਖ ਨਹੀਂ। ਸਭਿਅਤਾ ਦੇ ਪਹਿਲੋਂ ਦੇ ਆਲੇ-ਦੁਆਲੇ ਵਿਚ ਸਭਿਅਤਾ ਤੋਂ ਬਾਅਦ ਦਾ ਮਨੁੱਖ ਬੈਠਾ ਹੈ, ਇਕੱਲਾ, ਵਾਸਤਵਿਕਤਾ ਤੋਂ ਵਿਛੁੰਨਾ, ਨਿਰੋਲ ਮਾਨਸਿਕਤਾ। ਇਸ ਤਰ੍ਹਾਂ ਦੀਆਂ ਕਹਾਣੀਆਂ ਬਹੁਤ ਵਿਰਲੀਆਂ ਹਨ, ਇਹਨਾਂ ਨੂੰ ਪੜ੍ਹਨ ਲਈ ਵੀ ਅਜਿਹੇ ਪਾਠਕ ਦੀ ਲੋੜ ਹੈ, ਜੋ ਸਮਾਜ-ਸਭਿਅਤਾ-ਸਭਿਆਚਾਰ ਦੇ ਘੇਰਿਆਂ ਤੋਂ ਪਾਰ ਜਾਣ ਦੀ ਸਮਰੱਥਾ ਰੱਖਦਾ ਹੋਵੇ।

## ਦੀਵੇ ਵਾਂਗ ਬਲਦੀ ਅੱਖ

ਲੇਖਕ : ਗੁਰਬਚਨ ਸਿੰਘ ਭੁੱਲਰ
ਜਨਮ-ਦਿਨ : 18 ਮਾਰਚ 1937
ਸਿਖਿਆ : ਐਮ. ਏ. (ਰਾਜਨੀਤੀ ਵਿਗਿਆਨ)
ਕਿੱਤਾ : ਪੱਤਰਕਾਰੀ
ਪਤਾ : ਐਨ. ਡੀ. 50, ਪੀਤਮਪੁਰਾ, ਨਵੀਂ ਦਿੱਲੀ-34
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਓਪਰਾ ਮਰਦ (1969), ਵਖ਼ਤਾਂ ਮਾਰੇ (1975), ਮੈਂ ਗ਼ਜ਼ਨਵੀ ਨਹੀਂ (1985), ਦੀਵੇ ਵਾਂਗ ਬਲਦੀ ਅੱਖ (1986)।

ਗੁਰਬਚਨ ਸਿੰਘ ਭੁੱਲਰ ਦੀ ਇਹ ਕਹਾਣੀ ਇਕ ਇਸਤ੍ਰੀ ਪਾਤਰ ਦੇ ਹਵਾਲੇ ਨਾਲ ਉਸਰਿਆ ਪੰਜਾਬੀ ਪੇਂਡੂ ਜੀਵਨ ਦਾ ਭਰਪੂਰ ਚਿੱਤਰ ਹੈ। ਇਸਤ੍ਰੀ ਪਾਤਰ (ਮਹਿੰਦਰ ਕੌਰ) ਸੁੰਦਰ ਵੀ ਹੈ ਤੇ ਸੂਝਵਾਨ ਵੀ। ਉਹ ਆਪਣੀ ਲੱਜ-ਪੱਤ ਦੀ ਰੱਖਿਆ ਕਰਨ ਦੇ ਯੋਗ ਵੀ ਹੈ ਤੇ ਇਸੇ ਨੂੰ ਦਾਅ ਉਪਰ ਲਾ ਕੇ ਆਪਣੇ ਆਰਥਿਕ ਹਿਤ ਦਾ ਪ੍ਰਿਤਪਾਲਨ ਵੀ ਕਰ ਸਕਦੀ ਹੈ। ਘਰ ਵਿਚ ਸਭ ਤੋਂ ਛੋਟੀ ਬਹੂ ਉਹ ਹਮੇਸ਼ਾ ਘੁੰਡ ਵਿਚ ਰਹਿੰਦੀ ਹੈ, ਪਰ ਆਪਣੇ ਹਿਤਾਂ ਪ੍ਰਤੀ ਸੁਚੇਤ ਹੋਣ ਕਾਰਨ ਉਹ ਆਪਣੇ ਆਲੇ-ਦੁਆਲੇ ਪ੍ਰਤੀ ਅਸਾਧਾਰਣ ਸੂਝ ਦਾ ਪਰਿਚੈ ਦੇਂਦੀ ਹੈ। ਕੱਜੀ-ਢੱਕੀ ਹੋਣ ਦੇ ਬਾਵਜੂਦ ਵੀ ਉਹਦੀ ਸੁੰਦਰਤਾ ਉਜਾਗਰ ਹੈ, ਘੁੰਡ ਥਾਣੀ ਵੇਖਦੀ ਉਹਦੀ ਅੱਖ ਦੀਵੇ ਵਾਂਗ ਬਲਦੀ ਪ੍ਰਤੀਤ ਹੁੰਦੀ ਹੈ। ਘਰ ਵਿਚ ਇਕੱਲੀ ਉਹ ਆਪਣੇ ਅਣਵਿਆਹੇ ਜੇਠ ਤੋਂ ਆਪਣੇ ਆਪ ਨੂੰ ਬਚਾਉਂਦੀ ਹੋਈ ਉਹਦੇ ਲਈ ਸਹਿਮ ਦਾ ਵਾਤਾਵਰਨ ਵੀ ਪੈਦਾ ਕਰੀ ਰੱਖਦੀ ਹੈ ਅਤੇ ਭਰੀ ਸਭਾ ਵਿਚ ਉਹ ਮਰਦਾਂ ਨਾਲ ਬੇਬਾਕ ਬੋਲ ਵੀ ਭਿੜਾ ਸਕਦੀ ਹੈ। ਉਹ ਚਰਿਤਰਵਾਨ ਇਸਤ੍ਰੀ ਹੈ, ਪਰ ਚਰਿਤਰ-ਬਰਾਏ-ਚਰਿਤਰ ਦੀ ਰੱਖਿਆ ਵਿਚ ਉਹਦੀ ਦਿਲਚਸਪੀ ਨਹੀਂ। ਘਟਜ਼ਮੀਨੇ ਪਰਿਵਾਰ ਨਾਲ ਸੰਬੰਧਿਤ ਹੋਣ ਕਰਕੇ ਉਹ ਆਪਣੇ ਅਣਵਿਆਹੇ ਜੇਠ ਦੀ ਜ਼ਮੀਨ ਆਪਣੇ ਪਾਸ ਰੱਖਣਾ ਚਾਹੁੰਦੀ ਹੈ। ਇਸ ਮਨੋਰਥ ਨੂੰ ਸਿੱਧ ਕਰਨ ਲਈ ਉਹ ਆਪਣੇ ਕੁੱਛੜ ਦੇ ਪੁੱਤਰ ਨੂੰ, ਭਰੀ ਪੰਚਾਇਤ ਵਿਚ, ਆਪਣੇ ਜੇਠ ਨਾਲ ਸੰਬੰਧਿਤ ਕਰ ਦੇਂਦੀ ਹੈ। ਪਾਠਕ ਉਹਦੇ ਚਰਿਤਰ ਪ੍ਰਤੀ ਸ਼ੰਕਾਵਾਨ ਨਹੀਂ ਹੁੰਦਾ, ਉਹਦੀ ਦਲੇਰੀ ਪ੍ਰਤੀ ਪ੍ਰਸ਼ੰਸਾਵਾਨ ਹੀ ਨਹੀਂ ਸਗੋਂ ਹੈਰਾਨ ਵੀ ਹੁੰਦਾ ਹੈ।

ਇਹ ਕਹਾਣੀ ਦਾ ਕੇਂਦਰ-ਬਿੰਦੂ ਇਸਤ੍ਰੀ ਪਾਤਰ ਹੈ। ਪਰ ਇਹ ਕਿਸੇ ਦਾ ਰੇਖਾ-ਚਿੱਤਰ ਮਾਤਰ ਨਹੀਂ ਤੇ ਨਾ ਹੀ ਇਹਨੂੰ, ਪਰੰਪਰਕ ਅਰਥਾਂ ਵਿਚ, ਪਾਤਰ ਪ੍ਰਧਾਨ ਕਹਾਣੀ ਦਾ ਨਾਂ ਦਿੱਤਾ ਜਾ ਸਕਦਾ ਹੈ। ਜੇ ਇਹ ਚਿਤਰ ਹੈ ਤਾਂ ਪੇਂਡੂ ਸਭਿਆਚਾਰ ਦਾ। ਸੁੰਦਰ, ਸੂਝਵਾਨ ਤੇ ਬੇਬਾਕ ਮਹਿੰਦਰੋ ਦਾ ਚਰਿਤਰ ਜੇ ਰੌਸ਼ਨ ਹੈ ਤਾਂ ਪੇਂਡੂ ਸਭਿਆਚਾਰ ਦੇ ਘੇਰੇ ਵਿਚ। ਉਸਨੇ ਆਪਣੇ ਉਪਰ, ਆਪਣੀ ਮਰਜ਼ੀ ਨਾਲ ਅਤੇ ਆਪਣੇ ਹਿੱਤ ਦੀ ਪੂਰਤੀ ਲਈ, ਜੋ ਦਾਗ਼ ਲਾਇਆ ਹੈ, ਉਹਦੀ ਪ੍ਰਸ਼ੰਸਾ (ਵਾਹ ਨੀ ਮਰਦ ਦੀਏ ਬੱਚੀਏ, ਸ਼ੇਰਨੀ ਦਾ ਦੁੱਧ ਪੀਤੈ ਬਈ ਭਾਬੀ ਨੇ) ਵੀ ਉਸ ਸਭਿਆਚਾਰ ਦੇ

ਘੇਰੇ ਵਿਚ ਹੀ ਸੰਭਵ ਹੈ। ਇਹ ਸਭਿਆਚਾਰ ਦਾ ਭਾਵੁਕ ਚਿੱਤਰ ਨਹੀਂ, ਸੰਤੁਲਿਤ ਨਿਰੂਪਣ ਹੈ।

ਇਸ ਕਹਾਣੀ ਦਾ ਮੁੱਖ ਤੱਤ ਇਸਦਾ ਬਿਰਤਾਂਤ ਹੀ ਹੈ। ਇਹ ਕਹਾਣੀ ਬਿਰਤਾਂਤ ਰਾਹੀਂ ਹੀ ਸੋਚਦੀ ਹੈ ਅਤੇ ਬਿਰਤਾਂਤ ਦੀ ਲੋੜ ਅਨੁਸਾਰ ਹੀ ਵਾਤਾਵਰਨ ਸਿਰਜਦੀ ਅਤੇ ਚਰਿਤਰ ਸਿਰਜਦੀ ਹੈ। ਇਸਦਾ ਜੀਵਨ-ਦਰਸ਼ਨ ਵੀ ਬਿਰਤਾਂਤ ਨਾਲ ਰਚਿਆ-ਮਿਚਿਆ ਰਹਿੰਦਾ ਹੈ। ਕਿਤੇ ਵੀ ਕੁਝ ਵੀ ਅੱਡਰਾ ਨਹੀਂ।

ਇਹ ਇਸਤ੍ਰੀ ਸੁਤੰਤਰਤਾ ਦੀ ਕਹਾਣੀ ਨਹੀਂ, ਹਾਲਾਂਕਿ ਇਸਤ੍ਰੀ ਨੇ ਆਪਣੀ ਸੁਤੰਤਰ ਸੱਤਾ ਦਾ ਪਰਿਚੈ ਦਿੱਤਾ ਹੈ। ਇਸਤ੍ਰੀ ਆਪਣੀ ਸ਼ਕਤੀ ਦੀ ਵਰਤੋਂ ਪਰਿਵਾਰ ਦੇ ਹਿੱਤ ਲਈ ਹੀ ਕਰਦੀ ਹੈ। ਉਹਨੇ ਆਪਣੇ ਉਪਰ ਦਾਗ਼ ਆਪਣੇ ਪਤੀ ਅਤੇ ਪਿੰਡ-ਸਮਾਜ ਦੀ ਹਾਜ਼ਰੀ ਵਿਚ ਲਿਆ ਹੈ। ਇਹ ਕਹਾਣੀ ਇਸਤ੍ਰੀ ਦੇ ਤਿੰਨੇ ਵੱਡੇ ਗੁਣਾਂ—ਸ਼ੀਲ, ਸ਼ਕਤੀ ਅਤੇ ਸੁੰਦਰਤਾ—ਦੀ ਵਿਜੈਕਥਾ ਹੈ। ਮਰਦ-ਸਮਾਜ ਨੇ ਉਹਨੂੰ ਸਲਾਹਿਆ ਹੀ ਹੈ, ਸਜ਼ਾਵਾਰ ਨਹੀਂ ਗਰਦਾਨਿਆ।

## ਰਾਮੋ ਚੰਡੀ

ਲੇਖਿਕਾ : ਚੰਦਨ ਨੇਗੀ
ਜਨਮ-ਦਿਨ : 26 ਜੂਨ 1937
ਸਿਖਿਆ : ਬੀ. ਏ.
ਕਿੱਤਾ : ਗ੍ਰਹਿਣੀ
ਪਤਾ : ਏ 2/89 ਸੀ, ਐਮ. ਆਈ. ਜੀ. ਫਲੈਟਸ, ਪਸ਼ਚਿਮ ਵਿਹਾਰ, ਨਵੀਂ ਦਿੱਲੀ-63
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਮੇਰਾ ਆਪਾ ਮੋੜ ਦੇ, ਚਿਤ੍ਰ ਗੁਪਤ, ਕਰੜਾ ਸਾਰ, ਗੰਧੁ ਕਥੂਰੀ, ਬਾਰਿ ਪਰਾਇ, ਸਗਲ ਸੰਗਿ।

ਭਾਰਤੀ ਔਰਤ ਦਾ ਆਪਣੇ ਮਰਦ ਤੋਂ ਵਖਰਾ ਕੋਈ ਵਿਅਕਤਿਤਵ ਨਹੀਂ। ਵਿਸ਼ਾਲ ਸਮਾਜ ਵਿਚ ਮਰਦ ਦੇ ਕਰਨ ਗੋਚਰੇ ਕਈ ਕੰਮ ਹਨ, ਪਰ ਇਸਤ੍ਰੀ ਦੇ ਕੰਮਾਂ-ਕਾਰਾਂ ਦਾ ਘੇਰਾ ਘਰ ਤੱਕ ਹੀ ਸੀਮਿਤ ਹੈ। ਆਪਣੇ ਪਤੀ ਨਾਲ ਡੂੰਘੀ ਅਪਣੱਤ ਰੱਖਣ ਵਾਲੀ ਪਤਨੀ ਪਤੀ ਦੀ ਹਮਰਾਜ਼ ਨਹੀਂ। ਪਤੀ ਜੇਲ੍ਹ ਜਾ ਚੁੱਕਾ ਹੈ, ਪਰ ਪਤਨੀ ਰਾਮੋ ਨੂੰ ਪਤਾ ਤੱਕ ਨਹੀਂ ਕਿ ਮੇਰੇ ਪਤੀ ਦਾ ਅਪਰਾਧ ਕੀ ਹੈ।

ਪਤਨੀ ਨਾਲ ਸੰਬੰਧਿਤ ਇਕ ਲੋਕ ਵਿਸ਼ਵਾਸ ਇਹ ਹੈ ਕਿ ਉਹ ਆਪਣੇ ਪਤੀ ਦੀਆਂ ਸਾਰੀਆਂ ਮੁਸੀਬਤਾਂ ਲਈ ਜ਼ੁੰਮੇਵਾਰ ਹੈ। ਸੰਕਟ ਦੇ ਕਾਰਨਾਂ ਤੋਂ ਅਨਜਾਣ, ਉਹ ਸੰਕਟ ਦਾ ਫਲ ਭੋਗਦੀ ਹੈ। ਇਸੇ ਲੋਕ ਜੀਵਨ ਦੀ ਤਸਵੀਰ ਹੈ ਇਹ ਕਹਾਣੀ। ਉਸਨੂੰ ਚੰਡੀ ਦਾ ਵਿਸ਼ੇਸ਼ਣ ਵੀ ਲੋਕਾਂ ਨੇ ਦਿੱਤਾ ਹੈ। ਉਸਦਾ ਕੋਈ ਮਦਦਗਾਰ ਨਹੀਂ, ਪਰ ਉਸਦੇ ਸੰਕਟ ਭਰੇ ਜੀਵਨ ਨਾਲ ਸੰਬੰਧਿਤ ਨਿੰਦਿਆ ਭਰੀਆਂ ਕਹਾਣੀਆਂ ਲੋਕਾਂ ਨੇ ਜ਼ਰੂਰ ਘੜ ਲਈਆਂ। ਉਹਦਾ ਪਤੀ ਜੀਵਨ ਜੰਗੇ ਆਜ਼ਾਦੀ ਦੇ ਨਾਇਕ

ਸੁਭਾਸ਼ ਚੰਦਰ ਬੋਸ ਦੇ ਭਾਰਤ ਤੋਂ ਫ਼ਰਾਰ ਹੋਣ ਦੀ ਕਹਾਣੀ ਨਾਲ ਅਨਜਾਣਿਆਂ ਹੀ ਸੰਬੰਧਿਤ ਹੋਣ ਕਰਕੇ ਸੱਤ ਸਾਲ ਲਈ ਜੇਲ੍ਹ ਵਿਚ ਡੱਕ ਦਿੱਤਾ ਗਿਆ। ਜੇਲ੍ਹ ਤੋਂ ਰਿਹਾਈ ਬਾਅਦ ਲੋਕ ਉਹਦੇ ਸਨਮਾਨ ਲਈ ਸਮਾਗਮ ਵਿਚ ਜੁੜਦੇ ਹਨ। ਪਰ ਇਹ ਸੱਤ ਸਾਲ ਜਿਸ ਤਰ੍ਹਾਂ ਦੀ ਜੇਲ੍ਹ ਉਹਦੀ ਪਤਨੀ ਰਾਮੋ ਕੱਟਦੀ ਹੈ, ਉਸ ਲਈ ਕੋਈ ਸ਼ਾਬਾਸ਼ ਨਹੀਂ। ਖ਼ੁਦ ਰਾਮੋ ਜਿਸ ਨੇ ਸੱਤ ਸਾਲ ਲੰਮਾ ਸੰਕਟ ਜੀਵਨ ਦੀ ਪਤਨੀ ਹੋਣ ਕਾਰਨ ਕੱਟਿਆ ਆਪਣੇ ਪਤਨੀ ਦੀ ਪਿਛਲੱਗ ਬਣਨ ਵਿਚ ਹੀ ਆਪਣੀ ਸਾਰਥਕਤਾ ਸਮਝਦੀ ਹੈ : 'ਇਹ ਮਾਣ ਜਿਹੜਾ ਜੀਵਨ ਨੂੰ ਮਿਲ ਰਿਹਾ ਹੈ, ਉਸ ਤੋਂ ਤਾਂ ਕਈ ਸੱਤ ਵਰ੍ਹੇ ਕੁਰਬਾਨ ਕੀਤੇ ਜਾ ਸਕਦੇ ਹਨ। ਉਸ (ਰਾਮੋ ਚੰਡੀ) ਦਾ ਜੀ ਕੀਤਾ ਉਹ ਵੀ ਜੀਵਨ ਦੇ ਕੋਲ ਖਲੋ ਜਾਵੇ।'

ਇਹ ਕਹਾਣੀ ਦੇਸ਼ ਭਗਤੀ ਨੂੰ ਉਭਾਰਦੀ ਹੈ ਅਤੇ ਉਸਦੇ ਸਮਾਨਾਂਤਰ ਔਰਤ ਦੁਆਰਾ ਭੋਗੇ ਦੁੱਖ ਨੂੰ ਨਕਾਰਦੀ ਹੈ। ਇਸ ਕਹਾਣੀ ਦਾ ਇਕ ਅਰਥ ਪੁਰਖ-ਦੇਸ਼ ਭਗਤੀ ਦੇ ਸਨਮਾਨ ਦਾ ਹੈ ਅਤੇ ਇਕ ਸੁਨੇਹਾ ਦੁੱਖ ਭੋਗਦੀ ਇਸਤ੍ਰੀ ਦੀ ਹਉਂਹੀਨਤਾ ਦਾ। ਸਨਮਾਨ ਪ੍ਰਾਪਤ ਕਰ ਰਹੇ ਮਰਦ ਦੇ ਕੋਲ ਖਲੋ ਸਕਣ ਦਾ ਮੌਕਾ ਵੀ ਮਰਦ ਸਮਾਜ ਨੇ ਉਹਦੀ ਪਤਨੀ ਨੂੰ ਨਹੀਂ ਦਿੱਤਾ। ਪਤਨੀ ਦੂਰ ਖਲੋਤੀ ਸਿਰਫ਼ ਚਾਹ ਰਹੀ ਹੈ 'ਉਹ ਵੀ ਜਾ ਕੇ ਜੀਵਨ ਦੇ ਕੋਲ ਖਲੋ ਜਾਏ।'

ਅਰਥ ਅਤੇ ਸੁਨੇਹੇ ਦਾ ਇਹ ਤਣਾਉ ਕਹਾਣੀ ਦੇ 'ਪਾਠ' ਅਤੇ 'ਪ੍ਰਸੰਗ' ਵਿਚਲੇ ਤਣਾਉ ਕਰਕੇ ਹੈ। ਪਾਠ ਅੱਜ ਤੋਂ 40-45 ਸਾਲ ਪਹਿਲਾਂ ਦਾ ਹੈ ਜਦੋਂ ਦੇਸ਼ ਦੀ ਆਜ਼ਾਦੀ ਦਾ ਮੁੱਲ ਇਸਤ੍ਰੀ ਦੀ ਆਜ਼ਾਦੀ ਦੇ ਮੁਕਾਬਲੇ ਕਿਤੇ ਵਧ ਸੀ। ਪਰ ਅਜ ਦੇ ਪ੍ਰਸੰਗ ਵਿਚ ਇਸਤ੍ਰੀ ਦੀ ਆਜ਼ਾਦੀ ਨੂੰ ਵੀ ਵੱਡਾ ਮਹੱਤਵ ਪ੍ਰਾਪਤ ਹੋ ਰਿਹਾ ਹੈ। ਇਸ ਬਦਲੇ ਹੋਏ ਪ੍ਰਸੰਗ ਵਿਚ ਜੇਲ੍ਹ ਯਾਤ੍ਰਾ ਤੋਂ ਬਾਅਦ ਸਨਮਾਨੇ ਗਏ ਮਰਦ ਦੀ ਪਤਨੀ ਦਾ ਪਤੀ ਤੋਂ ਦੂਰ ਖਲੋਤੇ ਰਹਿਣਾ, ਸਨਮਾਨ ਪੇਸ਼ ਕਰਨ ਵਾਲੇ ਮਰਦਾਂ ਦਾ ਸੰਕਟ ਬਾਣੀ ਲੰਘੀ ਇਸਤ੍ਰੀ ਨੂੰ ਗੌਲਣਾ ਤੱਕ ਨਾ, ਇਸਤ੍ਰੀ ਦਾ ਦੂਰ ਖਲੋ ਕੇ ਆਪਣੇ ਸਨਮਾਨਿਤ ਪਤੀ ਦੇ ਸੰਗ-ਸਾਥ ਦੀ ਲੋਚਾ ਮਾਤਰ ਕਰਨਾ—ਇਹਨਾਂ ਰਾਹੀਂ ਇਕ ਵੱਖਰੀ ਤਰ੍ਹਾਂ ਦਾ ਸੁਨੇਹਾ ਪ੍ਰਸਾਰਿਤ ਹੁੰਦਾ ਹੈ। ਪਾਠ ਵਿਚਲੀ ਪਤਨੀ ਆਪਣਾ ਸਾਰਾ ਦੁੱਖ ਭੁੱਲ ਕੇ ਪਤੀ ਦੇ ਸਨਮਾਨ ਵਿਚ ਖ਼ੁਸ਼ ਹੈ, ਅਜੋਕੇ ਪਾਠਕ ਦਾ ਪ੍ਰਸੰਗ ਇਸ ਖ਼ੁਸ਼ੀ ਦੇ ਸਾਹਵੇਂ ਸੁਆਲੀਆ ਨਿਸ਼ਾਨ ਲਾਉਂਦਾ ਪ੍ਰਤੀਤ ਹੁੰਦਾ ਹੈ।

## ਦੂਰੂ ਮੂਰੂ

ਲੇਖਕ : ਭੁਪਿੰਦਰ ਸਿੰਘ
ਜਨਮ-ਦਿਨ : 1 ਜੁਲਾਈ 1937
ਸਿਖਿਆ : ਐਮ. ਏ. (ਨੀਤੀ ਸਾਸ਼ਤਰ)
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਉੱਚਾ ਟਿੱਲਾ, ਸਾਇਰਨ ਦੀ ਆਵਾਜ਼, ਸਲੀਬ ਤੇ ਸਰਹੱਦ,

ਮੀਨਾ ਬਾਜ਼ਾਰ, ਇਕ ਕਿਨਾਰੇ ਵਾਲਾ ਦਰਿਆ, ਕਰਫਿਊ ਆਰਡਰ ਅਤੇ ਇਕਵੰਜਾ ਦਾ ਸਗਨ ।

ਇਹ ਰਚਨਾ ਅਸਲੋਂ ਨਵੇਕਲੀ ਮੁੱਲ-ਮਾਨਤਾ ਵਾਲੀ ਹੈ। ਸਾਡੀ ਸਾਹਿਤਕਾਰੀ, ਆਮ ਤੌਰ ਤੇ, ਸਰਲ ਲੀਹਾਂ ਤੇ ਚਲਦੀ ਹੈ। ਉਹ ਮੁੱਲਾਂ ਨੂੰ ਮਾਨਵ-ਪੱਖੀ ਜਾਂ ਮਾਨਵ-ਵਿਰੋਧੀ ਮਿੱਥ ਕੇ ਸਹਿਜੇ ਹੀ ਫ਼ੈਸਲਾ ਕਰ ਲੈਂਦੀ ਹੈ ਕਿ ਉਹਨੇ ਕਿਹੜੇ ਪਾਸੇ ਖਲੋਣਾ ਹੈ। ਪਰ ਜ਼ਿੰਦਗੀ ਏਨੀ ਸਰਲ ਨਹੀਂ । ਮੁੱਲਾਂ ਦੀ ਜਟਿਲ ਬਣਤਰ ਕਲਾਕਾਰ ਤੋਂ ਵਧੇਰੇ ਪ੍ਰੌੜ੍ਹ ਫ਼ੈਸਲਿਆਂ ਦੀ ਤਵੱਕੋ ਰਖਦੀ ਹੈ ।

ਇਸ ਕਹਾਣੀ ਵਿਚ ਮਾਂ ਪ੍ਰਾਹੁਣਾਚਾਰੀ ਦੀ ਖ਼ਾਤਰ ਆਪਣੇ ਘਰ ਦੀ ਅਤਿ ਕੀਮਤੀ—ਸਗੋਂ ਅਤਿ ਸੋਹਣੀ ਤੇ ਪਿਆਰੀ—ਵਸਤ ਭੇਟ ਕਰ ਦੇਂਦੀ ਹੈ ਤੇ ਉਹਦਾ ਹੀ ਬਾਲ ਮਾਂ ਦੇ ਇਸ ਫੈਸਲੇ ਨੂੰ ਸਵੀਕਾਰ ਨਹੀਂ ਕਰ ਸਕਦਾ। ਪ੍ਰਾਹੁਣਾਚਾਰੀ ਤੇ ਬੇਜ਼ਬਾਨ ਪਿਆਰਿਆਂ ਦੀ ਰੱਖਿਆ ਦੋਵੇਂ ਹੀ ਸਾਡੇ ਸਭਿਆਚਾਰ ਦੇ ਚਿਰਾਂ ਤੋਂ ਪ੍ਰਵਾਨ ਮੁੱਲ ਹਨ। ਦੋਹਾਂ ਵਿਚੋਂ ਕੋਈ ਵੀ ਤਿਆਗਣਜੋਗ ਨਹੀਂ । ਪਰ ਦੋਹਾਂ ਨੂੰ ਇਕੋ ਸਮੇਂ ਨਿਭਾਇਆ ਕਿਵੇਂ ਜਾਏ।

ਮਾਂ ਪ੍ਰਾਹੁਣਾਚਾਰੀ ਲਈ ਬਾਜ਼ਾਰੋਂ ਗੋਸ਼ਤ ਖ਼ਰੀਦ ਸਕਦੀ ਸੀ, ਬੱਚਾ ਵੀ ਪ੍ਰਾਹੁਣੇ ਦੇ ਇਕਰਾਰ ਮੁਤਾਬਿਕ ਨਵਾਂ ਲੇਲਾ ਖ਼ਰੀਦ ਸਕਦਾ ਸੀ। ਪਰ ਏਦਾਂ ਦੋਵੇਂ ਥਾਂ 'ਪਿਆਰ' ਦੀ ਹਾਨੀ ਹੁੰਦੀ। ਚਿਰਾਂ ਤੋਂ ਪਰਦੇਸ ਗਏ ਪਤੀ ਦੀ ਖ਼ਬਰ ਲਿਆਉਣ ਵਾਲੇ ਪ੍ਰਤੀ ਸਤਿਕਾਰ ਦਾ ਇਜ਼ਹਾਰ ਆਪਣੀ ਚਿਰਾਂ ਤੋਂ ਪਿਆਰੀ ਵਸਤ ਦੀ ਕੁਰਬਾਨੀ ਨਾਲ ਹੀ ਹੋ ਸਕਦਾ। ਪ੍ਰਾਹੁਣੇ ਦਾ ਢਿੱਡ ਭਰ ਦੇਣਾ ਹੀ ਘਰ ਵਾਲੀ ਨੂੰ ਮਨਜ਼ੂਰ ਨਹੀਂ ।

ਪੁੱਤਰ ਨੂੰ ਵੀ ਨਿਰਾ ਲੇਲਾ ਨਹੀਂ ਚਾਹੀਦਾ, ਆਪਣਾ ਚਿਰਾਂ ਤੋਂ ਪਾਲਿਆ ਤੇ ਪਿਆਰਿਆ ਲੇਲਾ ਹੀ ਉਹਦੀ ਮਾਨਸਿਕਤਾ ਨੂੰ ਪਰਵਾਨ ਹੋ ਸਕਦਾ ਹੈ।

ਸਾਹਿਤਕਾਰ ਕਿੱਥੇ ਖਲੋਤਾ ਹੈ ? ਉਹ ਪ੍ਰਾਹੁਣੇ ਲਈ ਆਪਣੇ ਘਰ ਦੀ ਕੀਮਤੀ ਸ਼ੈ ਵਾਰ ਦੇਣ ਵਾਲੀ ਮਾਂ ਵਲ ਹੈ ਜਾਂ ਆਪਣੇ ਪਿਆਰ ਤੇ ਸੇਵਾ ਦੇ ਪ੍ਰਤੀਕ (ਲੇਲਾ) ਦੀ ਰੱਖਿਆ ਲਈ ਦੁਖੀ ਬੱਚੇ ਲਈ। ਮਾਂ ਤੇ ਉਹਦਾ ਬੱਚਾ ਦੋਵੇਂ ਹੀ ਬੜੇ ਸਵੱਛ ਚਿੱਤ ਵਾਲੇ ਹਨ। ਬੱਚੇ ਦਾ ਪਿਆਰ ਤੇ ਮਾਂ ਦੀ ਸੇਵਾ-ਭਾਵਨਾ ਦੋਵੇਂ ਹੀ ਸ਼ਾਬਾਸ਼ੀ ਦੇ ਹਕਦਾਰ ਹਨ।

ਕਹਾਣੀ ਕੁਦਰਤੀ ਪਿਆਰ ਤੇ ਸਮਾਜਿਕ ਕਦਰ-ਕੀਮਤ ਦੇ ਨਿਭਾਉ ਵਿਚਕਾਰ ਤਣੀ ਹੋਈ ਹੈ ਤੇ ਏਥੇ ਹੀ ਖ਼ਤਮ ਹੁੰਦੀ ਹੈ। ਕਹਾਣੀਕਾਰ ਮਾਂ ਜਾਂ ਬੱਚੇ ਵਿਚੋਂ ਕਿਸੇ ਉਪਰ ਦੋਸ਼ ਨਹੀਂ ਧਰ ਸਕਦਾ, ਆਪਣੇ ਆਪ ਨੂੰ ਹੀ 'ਬਘਿਆੜ' ਮੰਨਦਾ ਹੋਇਆ ਆਪਣੇ ਆਪ ਨੂੰ ਹੀ ਖ਼ਤਾਵਾਰ ਗਰਦਾਨਦਾ ਹੈ।

ਅਜਿਹੀਆਂ ਕਹਾਣੀਆਂ ਸਾਡੀ ਭਾਸ਼ਾ ਵਿਚ ਬਹੁਤ ਵਿਰਲੀਆਂ ਹਨ। ਇਹ ਮੂਲ ਮਾਨਵਤਾ ਦਾ ਪੱਖ ਪੂਰਨ ਵਾਲੀ ਕਹਾਣੀ ਹੈ।

## ਦੁਸ਼ਮਣ

ਲੇਖਕ : ਰਣਜੀਤ ਸਿੰਘ
ਜਨਮ-ਦਿਨ : 7 ਜਨਵਰੀ 1938
ਸਿਖਿਆ : ਐਮ. ਏ. (ਅੰਗ੍ਰੇਜ਼ੀ)
ਕਿੱਤਾ : ਅਧਿਆਪਨ
ਪਤਾ : 74 ਸਹਿਯੋਗ ਐਪਾਰਟਮੈਂਟਸ, ਮਯੂਰ ਵਿਹਾਰ, ਦਿੱਲੀ-91
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਆਖਰੀ ਦੱਮ ਤਕ (1991)।

ਸਾਹਿਤ-ਲੋਕ ਵਸਤੂ-ਲੋਕ ਵਰਗਾ ਹੋ ਕੇ ਵੀ ਕਈ ਗੱਲਾਂ ਵਿਚ ਉਸਤੋਂ ਵੱਖਰਾ ਹੁੰਦਾ ਹੈ। ਵਸਤੂ-ਲੋਕ ਵਿਚ ਮਨੁਖ ਕਈ ਸੀਮਾਵਾਂ ਵਿਚ ਬੱਝਾ ਹੁਦਾ ਹੈ, ਸਾਹਿਤ-ਰਚਨਾ ਵਾਸਤਵਿਕਤਾ ਤੋਂ ਪਾਰ ਅਸੀਮ ਵਿਚ ਪ੍ਰਵੇਸ਼ ਕਰਨ ਦੀ ਪ੍ਰੇਰਨਾ ਦੇਂਦੀ ਹੈ। ਸਾਹਿਤ-ਲੋਕ ਦੀ ਵੱਡੀ ਸਿਫ਼ਤ ਇਹ ਕਿ ਉਹ ਵਰਗ-ਵਖਰੇਵਿਆਂ, ਦੇਸਾਂ ਦੀਆਂ ਹੱਦਾਂ ਨੂੰ ਨਕਾਰਦੀ ਸਰਬ ਮਨੁੱਖ ਦੀ ਏਕਤਾ ਦਾ ਪੱਖ ਪੂਰਦੀ ਹੈ। ਇਸ ਤਰ੍ਹਾਂ ਦੀ ਹੀ ਕਹਾਣੀ ਹੈ : ਦੁਸ਼ਮਣ।

ਏਸ਼ੀਆ ਦੇ ਇਕੋ ਖ਼ਿੱਤੇ ਦੇ ਦੋ ਦੇਸ ਹਨ ਭਾਰਤ ਅਤੇ ਪਾਕਿਸਤਾਨ। ਕਦੀ ਇਹ ਇਕ ਦੇਸ਼ ਹਿੰਦੁਸਤਾਨ ਦੇ ਅੰਗ ਸਨ, ਇਕ ਦੂਜੇ ਨਾਲ ਪ੍ਰਾਣਧਾਰੀ ਏਕਤਾ ਵਿਚ ਬੱਝੇ ਹੋਏ। ਕੁਝ ਇਤਿਹਾਸਿਕ ਕਾਰਨਾਂ ਨੇ ਦੋਹਾਂ ਨੂੰ ਇਕ ਦੂਜੇ ਤੋਂ ਨਿਖੇੜ ਦਿੱਤਾ। ਦੋਹਾਂ ਵਿਚਕਾਰ ਇਕ ਦੂਜੇ ਸੰਬੰਧੀ ਬੜੇ ਪੱਕੇ ਮਤਾਗ੍ਰਹਿ ਬਣ ਗਏ। ਦੋਵੇਂ ਇਕ ਦੂਜੇ ਵਿਰੁਧ ਜੰਗਾਂ ਵੀ ਕਰਦੇ ਰਹੇ। ਇਹੋ ਜਿਹੇ ਨਿਖੇੜਿਆਂ ਦੇ ਬਾਵਜੂਦ ਸਾਹਿਤਕਾਰੀ ਦੋਹਾਂ ਵਿਚਕਾਰ ਕਿਸੇ ਸਾਂਝ, ਕਿਸੇ ਏਕਤਾ ਨੂੰ ਪਛਾਣਦੀ ਹੈ। ਇਹ ਸਾਂਝ ਮੂਲ ਮਾਨਵਤਾ ਤੋਂ ਸ਼ਕਤੀ ਪ੍ਰਾਪਤ ਕਰਦੀ ਹੈ। ਸਮੁੱਚੀ ਮਾਨਵਤਾ ਦਾ ਮੂਲ ਇੱਕੋ ਹੈ। ਇਸੇ ਮੂਲ ਉਪਰ ਫ਼ੋਕਸ ਕਰਦੀ ਹੈ ਹਥਲੀ ਕਹਾਣੀ ਦੁਸ਼ਮਣ।

ਇਹ ਭਾਰਤ ਅਤੇ ਪਾਕਿਸਤਾਨ ਦੇ ਦੋ ਫੌਜੀਆਂ ਦੀ ਕਹਾਣੀ ਹੈ। ਮੈਦਾਨੇ ਜੰਗ ਵਿਚ ਦੋਵੇਂ ਇਕ ਦੂਜੇ ਤੋਂ ਸੌ ਡੇਢ ਸੌ ਗਜ਼ ਦੇ ਫ਼ਾਸਿਲੇ ਤੇ ਸਨ। ਜੰਗ ਵਿਚ ਰੁਝੀਆ ਦੋ ਫੌਜਾਂ ਦੇ ਇਹ ਫੌਜੀ ਇਕ ਦੂਜੇ ਦੇ 'ਦੁਸ਼ਮਣ' ਸਨ। ਪਰ ਸਾਹਿਤਕਾਰੀ ਦੇ ਵਰੋਸਾਏ ਇਕ ਫੌਜੀ ਨੇ ਦੂਜੇ ਨਾਲ ਜੰਗੀ ਦੁਸ਼ਮਣ ਤੋਂ ਪਰ੍ਹਾਂ ਕੋਈ ਮਨੁੱਖੀ ਸਾਂਝ ਵੀ ਪਛਾਣੀ। ਇਸੇ ਪਛਾਣ ਸਦਕਾ ਉਹ ਗੋਲੀ ਚਲਾਉਣ ਤੋਂ ਉਕ ਗਿਆ। ਇਹ ਪਛਾਣ ਉਸ ਮੂਲ ਮਨੁੱਖਤਾ ਦੀ ਹੈ ਜੋ ਫੌਜ ਅਤੇ ਦੇਸ਼ ਦੇ ਤਕਾਜ਼ਿਆਂ ਤੋਂ ਪਾਰ ਵੇਖਣ ਅਤੇ ਵਰਤਣ ਦੀ ਸਮਰੱਥਾ ਰੱਖਦੀ ਹੈ।

## ਸ਼ਰਮਾ ਸਰ

ਲੇਖਕ : ਜਗਦੀਸ਼ ਕੌਸ਼ਲ
ਜਨਮ-ਦਿਨ : 20 ਫਰਵਰੀ 1939

ਸਿਖਿਆ : ਐਮ. ਏ. (ਪੰਜਾਬੀ)
ਕਿੱਤਾ : ਅਧਿਆਪਨ
ਪਤਾ : ਬੀ-142, ਜਨਤਾ ਕਲੋਨੀ, ਨਵੀਂ ਦਿੱਲੀ-110027
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਮੇਰੇ ਆਪਣੇ ਨਾਂ (1975), ਪਰਛਾਵਿਆਂ ਦੇ ਜੀ (1985)।

ਇਹ ਵੀ ਆਪਣੇ ਢੰਗ ਦੀ ਵਿਲੱਖਣ ਕਹਾਣੀ ਹੈ, ਇਕੋ ਪਾਤਰ ਰਾਹੀਂ, ਇਕੋ ਸਮੱਸਿਆ ਨੂੰ ਵੱਖੋ ਵੱਖਰੀਆਂ ਘਟਨਾਵਾਂ ਵਿਚ ਰੂਪਮਾਨ ਕਰਦੀ ਹੈ। ਪਾਤਰ ਪ੍ਰਪੱਕ ਸੁਭਾਅ ਦੇ ਇਕ ਸੁਨਿਸ਼ਚਿਤ ਨੁਕਤੇ ਉਪਰ ਖਲੋਤਾ ਹੈ ਅਤੇ ਨਿਸ਼ਕ੍ਰਿਅਤਾ ਅਤੇ ਭ੍ਰਿਸ਼ਟਾਚਾਰ ਦੇ ਨੁਕਤੇ ਉਪਰ ਖਲੋਤੇ ਸਮਾਜ ਨੂੰ ਵੰਗਾਰਦਾ ਹੈ। ਵਿਅਕਤੀ ਵੀ ਪੂਰੇ ਸਮਾਜ ਨਾਲ ਟੱਕਰ ਲੈ ਸਕਦਾ ਹੈ, ਪਰ ਇਸ ਲਈ ਉਹਨੂੰ ਕਰੜੀ ਕੀਮਤ ਤਾਰਨੀ ਪੈ ਸਕਦੀ ਹੈ, ਇਹ ਇਸ ਕਹਾਣੀ ਦਾ ਸੁਚੇਤ ਪੈਗ਼ਾਮ ਹੈ।

ਇਸ ਕਹਾਣੀ ਵਿਚ ਰੇਖਾ ਚਿਤਰ ਦੇ ਤੱਤ ਕਾਰਜਸ਼ੀਲ ਹਨ, ਪਰ ਨਿੱਕੀਆਂ ਨਿੱਕੀਆਂ ਘਟਨਾਵਾਂ ਇਸ ਦੇ ਬਿਰਤਾਂਤੀ ਸੁਭਾਅ ਨੂੰ ਵੀ ਉਜਾਗਰ ਕਰਦੀਆਂ ਹਨ। ਭੋਲੇ ਭਲਵਾਨ ਦੇ ਗੁੰਡਿਆਂ ਨਾਲ ਮੰਦਰ ਵਿਚ ਟੱਕਰ, ਭੋਲੇ ਦੇ ਹੀ ਸਾਥੀਆਂ ਨਾਲ ਸਕੂਲ ਵਿਚ ਟੱਕਰ, ਸਕੂਲ ਵਿਚ ਮਾਸਟਰ ਸਤਪਾਲ ਵਰਮਾ ਨਾਲ ਟੱਕਰ ਆਦਿ ਨਿੱਕੀਆਂ ਨਿੱਕੀਆਂ ਘਟਨਾਵਾਂ ਹਨ ਜੋ ਆਪੋ ਵਿਚ ਜੁੜ ਕੇ ਸੰਘਰਸ਼ ਵਿਚ ਰੁੱਝੇ ਵਿਅਕਤੀ ਦਾ ਬਿਰਤਾਂਤ ਪੈਦਾ ਕਰਦੀਆਂ ਹਨ। ਇਸ ਕਹਾਣੀ ਦਾ ਅੰਤ ਵੀ ਇਕੱਲੇ ਕਾਰੇ ਵਿਅਕਤੀ ਦੇ ਨਿਰੰਤਰ ਸੰਘਰਸ਼ ਉਪਰ ਖ਼ਤਮ ਹੁੰਦਾ ਹੈ। ਇਹ ਖੁੱਲ੍ਹੇ ਅੰਤ ਵਾਲੀ ਕਹਾਣੀ ਹੈ। ਆਪਣੇ ਸੰਘਰਸ਼ਮੁਖ ਸੁਭਾਅ ਅਤੇ ਕਰਨੀ ਕਾਰਨ ਮਾਰਕੁੱਟ ਖਾ ਕੇ ਵੀ ਸ਼ਰਮਾ ਸਰ ਆਪਣੇ ਪੈਰਾਂ ਤੇ ਖੜਾ ਹੋ ਜਾਂਦਾ ਹੈ ਅਤੇ ਉਹੋ ਕੁਝ ਕਰਨਾ ਮੁੜ ਆਰੰਭ ਦੇਂਦਾ ਹੈ ਜੋ ਕੁਝ ਕਰਦਾ ਕਰਦਾ ਉਹ ਕਈ ਵਾਰ ਸੰਕਟ ਦੇ ਮੂੰਹ ਵਿਚ ਪੈਂਦਾ ਰਿਹਾ ਹੈ। ਉਹ ਹਾਂਮੁੱਖ, ਜਾਂ ਪਾਜ਼ੇਟਿਵ, ਕਿਰਦਾਰ ਵਾਲਾ ਪਾਤਰ ਹੈ।

ਇਸ ਕਹਾਣੀ ਦੇ ਟੈਕਸਚਰ ਵਿਚ ਵੀ ਆਪਣੇ ਢੰਗ ਦੀ ਵਿਲੱਖਣਤਾ ਹੈ। ਗੰਭੀਰ ਕਾਰਜ ਵਿਚ ਰੁੱਝੇ ਪਾਤਰ ਦੀ ਪੇਸ਼ਕਾਰੀ ਵਿਚ ਵਿਨੋਦ ਦਾ, ਹਾਸੇ ਦਾ ਰੰਗ ਹੈ। ਉਹ ਗੋਲ ਛੇਕਾਂ ਵਿਚ ਚੌਰਸ ਕਿਲ ਵਰਗਾ ਹੈ। ਉਹਦਾ ਅਨਜੋੜ ਚਰਿਤਰ ਹਾਸਾ ਉਪਜਾਉਂਦਾ ਹੈ। ਗੰਭੀਰ ਵਿਅਕਤੀ ਇਸ ਦੁਨੀਆ ਵਿਚ ਵਿਰਲੇ ਟਾਵੇਂ ਹਨ, ਇਸ ਲਈ ਉਹ ਅਨਜੋੜ ਜਾਪਦੇ ਹਨ ਤੇ ਹਾਸਾ ਸੰਚਾਰਦੇ ਹਨ। ਵਿਨੋਦ ਅਤੇ ਗੰਭੀਰਤਾ ਦੇ ਸੁਮੇਲ ਨੇ ਇਸ ਕਹਾਣੀ ਨੂੰ ਨਵੇਕਲਾ ਮੁਹਾਂਦਰਾ ਦੇ ਦਿੱਤਾ ਹੈ।

## ਪੂਰਾ ਆਦਮੀ

ਲੇਖਕ : ਸਾਧੂ ਸਿੰਘ
ਜਨਮ-ਦਿਨ : 20 ਅਗਸਤ 1939

ਸਿੱਖਿਆ : ਐਮ. ਏ., ਪੀ ਐਚ. ਡੀ. (ਪੰਜਾਬੀ)
ਕਿੱਤਾ : ਅਧਿਆਪਨ
ਪਤਾ : ਐਚ. ਜੇ. 165, ਹਾਊਸਿੰਗ ਬੋਰਡ ਕਲੋਨੀ, ਫਿਰੋਜ਼ਪੁਰ ਰੋਡ, ਲੁਧਿਆਣਾ ।
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਪੂਰਾ ਆਦਮੀ ।

ਇਹ ਬਿਰਤਾਂਤ ਉਸ ਆਦਮੀ ਦਾ ਹੈ ਜੋ ਸਰੀਰਕ ਤੌਰ ਤੇ ਅਧੂਰਾ ਹੋਣ ਦੇ ਬਾਵਜੂਦ ਪੂਰਾ ਹੈ । ਦੋਹਾਂ ਲੱਤਾਂ ਤੋਂ ਵਾਹਰਾ ਹੋਣ ਦੇ ਬਾਵਜੂਦ ਉਹ ਆਪਣੇ ਚਰਿਤਰ ਦੀ ਦ੍ਰਿੜ੍ਹਤਾ ਕਾਰਨ ਆਪਣੀ ਜ਼ਿੰਦਗੀ ਨੂੰ ਸਫ਼ਲ ਬਣਾ ਲੈਂਦਾ ਹੈ, ਆਪਣੀ ਖ਼ੁਸ਼ਮਿਜ਼ਾਜੀ ਸਦਕਾ ਦੁੱਖਾਂ ਵਿਚ ਵੀ ਹਾਸਾ ਖਲੇਰਦਾ ਹੈ ।

ਇਸ ਸ਼ਾਮ ਦੀ ਜ਼ਿੰਦਗੀ ਵਿਚ ਦੋ ਪਿਆਰ ਹਨ ਜਿਨ੍ਹਾਂ ਵਿਚ ਘਟਨਾਵਾਂ ਕੋਈ ਨਹੀਂ । ਇਕ ਪ੍ਰੇਮਿਕਾ ਹੈ ਰੂਪਰਾਣੀ ਜਿਸਦਾ ਵਿਆਹ ਹੋ ਜਾਂਦਾ ਹੈ ਤੇ ਉਹਦਾ ਬਿਰਤਾਂਤ ਖ਼ਤਮ ਹੋ ਜਾਂਦਾ ਹੈ । ਦੂਜੀ ਪ੍ਰੇਮਿਕਾ ਹੈ ਵਿਧਵਾ ਲਾਜੋ ਜੋ ਕੁਝ ਪਲਾਂ ਲਈ ਹੀ ਖ਼ਾਮੋਸ਼ੀ ਸਹਿਤ ਕਹਾਣੀ ਵਿਚ ਵਿਖਾਈ ਦੇਂਦੀ ਹੈ । ਇਹਨਾਂ ਦੋਹਾਂ ਦਾ ਬਿਰਤਾਂਤ ਦੀ ਤੋਰ ਜਾਂ ਮੋੜ ਵਿਚ ਕੋਈ ਹਿੱਸਾ ਨਹੀਂ । ਇਹ ਬਿਰਤਾਂਤ ਸ਼ਾਮ ਦੇ ਵਿਗੋਚਿਆਂ ਦਾ ਤੇ ਵਿਗੋਚਿਆਂ ਵਿਚਕਾਰ ਜੀਣ-ਥੀਣ ਦਾ ਹੈ । ਸ਼ਾਮ ਦੇ ਸਿਵਾ ਬਾਕੀ ਦੇ ਪਾਤਰਾਂ ਦਾ ਇਸ ਬਿਰਤਾਂਤ ਵਿਚ ਰੋਲ ਏਨਾ ਨਗੂਣਾ ਹੈ ਕਿ ਬਿਰਤਾਂਤ ਦੇ ਬਾਵਜੂਦ ਇਹ ਲਿਖਤ ਰੇਖਾ ਚਿਤਰ ਹੋਣ ਦਾ ਪ੍ਰਭਾਵ ਸਿਰਜਦੀ ਹੈ । ਦਾਸਤਾਨਗੋਈ ਦੇ ਤੱਤਾਂ ਦੀ ਭਰਪੂਰ ਵਰਤੋਂ ਦੇ ਬਾਵਜੂਦ ਇਹ ਲਿਖਤ ਦਾਸਤਾਨ ਨਹੀਂ, ਸਫ਼ਲਤਾ ਪ੍ਰਾਪਤ ਕਰਨ ਦੇ ਬਾਵਜੂਦ ਸ਼ਾਮ ਦੀਆਂ ਸਫ਼ਲਤਾਵਾਂ ਦੀਆਂ ਵਰਣਨਯੋਗ ਘਟਨਾਵਾਂ ਨਹੀਂ, ਵਰਣਨ-ਯੋਗ ਹੈ ਸਿਰਫ਼ ਸ਼ਾਮ ਦਾ ਚਰਿਤਰ ।

ਬਿਰਤਾਂਤਕਾਰ ਆਪਣੇ ਬਿਰਤਾਂਤ-ਪਾਤਰ ਦੇ ਬਹੁਤ ਨੇੜੇ ਹੈ, ਦੋਹਾਂ ਵਿਚਕਾਰ ਰਿਸ਼ਤਾ ਮੋਹ ਦਾ ਹੈ । ਇਸੇ ਲਈ ਇਸ ਬਿਰਤਾਂਤ ਨੂੰ ਪ੍ਰਗੀਤ ਦੀ ਪਾਹ ਹੈ । ਦੋਹਾਂ ਵਿਚਕਾਰ ਮੋਹ ਤੋਂ ਛੁੱਟ ਹੋਰ ਕੋਈ ਰਿਸ਼ਤਾ ਨਹੀਂ, ਉਹ ਇਕ ਦੂਜੇ ਨੂੰ ਸਲਾਹ ਸਕਦੇ ਹਨ, ਪਰ ਇਕ ਦੂਜੇ ਦੀਆਂ ਜੀਵਨ-ਘਟਨਾਵਾਂ ਵਿਚ ਧਿਰਾਂ ਨਹੀਂ ਬਣ ਸਕਦੇ । ਬਹੁਤ ਵਿਰਲੀਆਂ ਘਟਨਾਵਾਂ ਵਾਲਾ ਇਹ ਖ਼ਾਸਾ ਲੰਮਾ ਬਿਰਤਾਂਤ ਹੈ ।

ਫਾਲਤੂਪਨ ਭਾਸ਼ਾ ਦਾ ਸਹਿਜ ਗੁਣ ਹੈ । ਇਸੇ ਸਦਕਾ ਪਛਾਣਨਜੋਗ ਮਾਹੌਲ ਦੀ ਸਿਰਜਣਾ ਹੁੰਦੀ ਹੈ । ਸੰਖੇਪ ਵਿਚ ਇਸ ਵਿਚ ਪ੍ਰਮੁਖ ਭੂਮਿਕਾ ਮਾਹੌਲ ਦੀ ਹੈ ।

ਰੂਪਰਾਣੀ ਨੂੰ ਚੋਰੀ ਮਿਲਣ ਦਾ ਜਤਨ, ਪਿੰਡ ਵਿਚ ਪਾਰਟੀ ਦਾ ਜਲਸਾ, ਟ੍ਰਾਂਸਪੋਰਟ ਕੰਪਨੀ ਵਿਚ ਨੌਕਰੀ, ਸਾਂਝੇ ਦੋਸਤ ਜਸਵੰਤ ਨਾਲ ਸ਼ਰਾਬਨੋਸ਼ੀ, ਲਾਜੋ ਦੇ ਘਰ ਚਾਹ ਪੀਣਾ ਆਦਿ ਨਿੱਕੇ ਨਿੱਕੇ ਟੋਟੇ ਮਿਲ ਕੇ ਕਿਸੇ ਕਥਾ-ਸੰਗਠਨ ਦਾ ਸਿਰਜਣ ਨਹੀਂ ਕਰਦੇ । ਇਹਨਾਂ ਵਿਚੋਂ ਇਕ ਅੱਧ ਨੂੰ ਕੱਢ ਦੇਣ ਨਾਲ ਬਿਰਤਾਂਤ ਨੂੰ ਕੋਈ ਫ਼ਰਕ ਨਹੀਂ ਪਏਗਾ । ਫ਼ਰਕ ਪਏਗਾ ਉਸ ਮੋਹ ਭਰੇ ਮਾਹੌਲ ਨੂੰ ਜਿਸਦੇ ਅੰਦਰ ਸ਼ਾਮ ਦਾ ਚਰਿੱਤਰ ਉਘੜਦਾ ਹੈ ।

ਇਸ ਤਰ੍ਹਾਂ ਦੇ ਪ੍ਰਗੀਤਮਈ ਬਿਰਤਾਂਤ ਸਾਡੀ ਕਹਾਣੀ-ਪਰੰਪਰਾ ਵਿਚ ਬਹੁਤ ਵਿਰਲੇ ਹਨ ।

## ਪਰਛਾਵਿਆਂ ਦੀ ਪਕੜ

ਲੇਖਿਕਾ : ਬਚਿੰਤ ਕੌਰ
ਜਨਮ-ਦਿਨ : 8 ਫਰਵਰੀ 1940
ਸਿੱਖਿਆ : ਐਮ. ਏ., ਐਮ. ਫਿਲ. (ਪੰਜਾਬੀ)
ਕਿੱਤਾ : ਸਰਕਾਰੀ ਮੁਲਾਜ਼ਮਤ
ਪਤਾ : ਸੀ-67, ਸੀ-4-ਡੀ., ਜਨਕਪੁਰੀ, ਨਵੀਂ ਦਿੱਲੀ-58
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਮੰਜ਼ਿਲ (1972), ਸੂਹਾ ਰੰਗ ਸਿਆਹ ਰੰਗ (1974), ਭੁੱਬਲ ਦੀ ਅੱਗ (1977), ਕਿਆਰੀ ਲੌਂਗਾਂ ਦੀ (1982), ਪ੍ਰਤੀਬਿੰਬ (1984), ਖੁਰੇ ਹੋਏ ਰੰਗ (1986) ।

ਸਵੈਜੀਵਨੀ ਦੇ ਇਕ ਟੋਟੇ ਵਰਗੀ ਇਹ ਕਹਾਣੀ ਇਸਤ੍ਰੀ ਜਾਤੀ ਦੇ ਸੀਮਿਤ ਅਨੁਭਵ ਤੇ ਅਸੀਮ ਮੋਹ ਦਾ ਚਿੱਤਰ ਪੇਸ਼ ਕਰਦੀ ਹੈ । ਬੀਤ ਚੁੱਕੇ ਸਮਿਆਂ ਦਾ ਚਿਤਰ ਹੈ ਜਦੋਂ ਕੁੜੀਆਂ ਲਈ 'ਪੰਜ ਹੀ ਬੀ. ਏ. ਪਾਸ ਦੇ ਬਰਾਬਰ ਸਨ ।' ਪੜ੍ਹਾਈ ਦੇ ਮੁਕਾਬਲੇ 'ਆਪਣੇ ਦਾਜ ਲਈ ਦਸੂਤੀ ਦੇ ਮੇਜ਼ਪੋਸ਼ ਅਤੇ ਚਾਦਰਾਂ ਕੱਢਣੇ' ਵਧੇਰੇ ਮਹੱਤਵਪੂਰਨ ਮੰਨੇ ਜਾਂਦੇ ਸਨ । ਕੁੜੀ ਛੋਟੇ ਵੀਰ ਨੂੰ ਕੁੱਛੜ ਚੁੱਕ ਕੇ 'ਸਾਰੀ ਗਲੀ ਦੇ ਇਕ ਕੋਣੇ ਤੋਂ ਦੂਜੇ ਕੋਣੇ ਤੱਕ, ਕੌਲ੍ਹਾ ਕੌਲ੍ਹਾ ਗਾਉਂਦੀ ਫਿਰਦੀ', ਜਾਂ ਕਿਸੇ ਮੁਕਲਾਵੇ ਆਈ ਭਾਬੀ ਦੇ 'ਉਰ੍ਹਾਂ-ਪਰ੍ਹਾਂ' ਕਿਸਮ ਦੇ ਕੰਮ ਕਰਦੀ ਰਹਿੰਦੀ । ਘਰ ਦੇ ਕੋਠੇ ਉਪਰ ਚੜ੍ਹ ਕੇ ਸਹੇਲੀਆਂ ਦਾ ਏਧਰ ਓਧਰ ਦੀਆਂ ਗੱਲਾਂ ਕਰਨਾ, ਇਹੋ ਜਿਹੇ ਨਿੱਕੇ ਨਿੱਕੇ ਸ਼ੌਕ ਸਨ ਇਹਨਾਂ ਵਿਆਹ-ਉਡੀਕਦੀਆਂ ਕੁੜੀਆਂ ਦੇ । ਇਹੋ ਕੁੜੀਆਂ ਜਦੋਂ ਵਿਆਹ ਬਾਅਦ ਕਿਸੇ ਸਬੱਬ ਇਕ ਦੂਜੀ ਨੂੰ ਮਿਲਦੀਆਂ ਹਨ ਤਾਂ ਨਿੱਕੀਆਂ ਨਿੱਕੀਆਂ ਮੋਹ-ਭਿੰਨੀਆਂ ਯਾਦਾਂ ਦੇ ਸਿਵਾ ਇਹਨਾਂ ਪਾਸ ਕਰਨਗੋਚਰੀ ਗੱਲ ਕੋਈ ਨਹੀਂ ਹੁੰਦੀ ।

ਬਚਿੰਤ ਕੌਰ ਨੇ ਇਸਤ੍ਰੀ ਜਾਤੀ ਦੇ ਨਿਗੂਣੇ ਜੀਵਨ ਨੂੰ ਉਸ ਗਾਲ੍ਹੜ ਨਾਲ ਪ੍ਰਤੀਕਿਆ ਹੈ ਜੋ ਕਿਸੇ ਦਰਖ਼ਤ ਦੇ ਟੁੱਟੇ ਟਾਹਣੇ ਦੇ ਭਾਰ ਹੇਠ ਆ ਕੇ ਮਿਧਿਆ ਜਾਂਦਾ ਹੈ । ਔਰਤ ਦਾ ਆਲਾ-ਦੁਆਲਾ ਭਾਦਰੋਂ ਦੀ ਰੁੱਤ ਹੈ ਜਿਸ ਵਿਚ 'ਬੱਦਲ ਬੜੇ ਬੇਧੌਂਹੇ ਹੁੰਦੇ ਨੇ ।' ਪੁਰਾਣੀ ਕਿਸੇ ਸਹੇਲੀ ਨਾਲ ਪਲ ਭਰ ਦੇ ਮੇਲ ਬਾਅਦ ਵਿਛੜਨਾ ਜ਼ਰੂਰੀ ਹੋ ਜਾਂਦਾ ਹੈ ।

ਇਹ ਕਹਾਣੀ ਇਸਤ੍ਰੀ ਜਾਤੀ ਦੇ ਜੀਵਨ ਦੀ ਤਸਵੀਰ ਹੈ ਜਿਸ ਪਾਸ ਅਪ੍ਰਾਪਤੀਆਂ ਹਨ, ਪੁਰਾਣੇ ਅੱਲ੍ਹੜ ਜੀਵਨ ਦੀਆਂ ਕੁਝ ਯਾਦਾਂ ਹਨ ਅਤੇ ਉਹਨਾਂ ਯਾਦਾਂ ਦੀ ਗੱਲ ਕਰਨ ਲਈ ਵੀ ਵਕਤ ਨਹੀਂ ।

ਇਹ ਕਹਾਣੀ ਖ਼ੁਦ ਕਹਾਣੀ-ਕਲਾ ਦੇ ਸਾਹਮਣੇ ਵੀ ਇਕ ਸੁਆਲੀਆ ਨਿਸ਼ਾਨ

ਹੈ। ਆਖ਼ਰ ਉਹਨਾਂ ਦੀ ਕੀ ਕਹਾਣੀ ਹੋਵੇਗੀ ਜਿਨ੍ਹਾਂ ਪਾਸ ਕਹਿਣ ਜੋਗਾ ਵਿਸ਼ੇਸ਼ ਨਹੀਂ ਅਤੇ ਉਸ ਅਵਿਸ਼ੇਸ਼ ਨੂੰ ਵੀ ਕਹਿਣ ਲਈ ਵਕਤ ਨਹੀਂ। ਇਸ ਕਹਾਣੀ ਦਾ ਮਹੱਤਵ ਇਸ ਦੇ ਅਰਥ ਵਿਚ ਨਹੀਂ, ਇਸ ਦੇ ਅਰਥਹੀਨ ਵਾਤਾਵਰਨ ਵਿਚ ਹੈ।

## ਅਦਨਾ ਆਦਮੀ

ਲੇਖਕ : ਅਤਰਜੀਤ
ਜਨਮ-ਦਿਨ : 2 ਜਨਵਰੀ 1941
ਸਿੱਖਿਆ : ਐਮ. ਏ. (ਪੰਜਾਬੀ)
ਕਿੱਤਾ : ਅਧਿਆਪਨ
ਪਤਾ : ਸਰਕਾਰੀ ਹਾਈ ਸਕੂਲ, ਜੱਸੀ ਪਾਉ ਵਾਲੀ, (ਬਠਿੰਡਾ)
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਅਦਨਾ ਇਨਸਾਨ (1986), ਟੁੱਟਦੇ ਬਣਦੇ ਰਿਸ਼ਤੇ (1976), ਮਾਸਖੋਰੇ (1973), ਕਹਾਣੀ ਕੌਣ ਲਿਖੇਗਾ ? (1989)।

ਇਸ ਕਹਾਣੀ ਦਾ ਸਿਰਲੇਖ ਸਾਡੀ ਜਾਤੀ-ਵੰਡ ਉਪਰ ਵਿਅੰਗ ਹੈ। ਵਿਅੰਗ ਦਾ ਮਤਲਬ ਹੈ Irony। ਕਦੀ ਕਦੀ ਕਿਸੇ ਸਾਹਿਤਿਕ ਕਿਰਤ ਦਾ ਪਾਤਰ ਸਹਿਵਨ ਹੀ ਕੋਈ ਉਕਤੀ ਉਚਾਰਦਾ ਹੈ ਜਿਸਦੇ ਇਕ ਅਰਥ ਪ੍ਰਤੀ ਉਹ ਸੁਚੇਤ ਹੁੰਦਾ ਹੈ, ਪਰ ਇਕ ਅਰਥ ਅਜਿਹਾ ਵੀ ਸੰਚਾਰਿਆ ਜਾਂਦਾ ਹੈ ਜੋ ਪਾਠਕ/ਸਰੋਤੇ ਤਕ ਤਾਂ ਪਹੁੰਚਦਾ ਹੈ, ਪਰ ਲੇਖਕ/ਵਕਤੇ ਨੂੰ ਉਹਦੀ ਚੇਤਨਾ ਨਹੀਂ ਹੁੰਦੀ। ਸ਼ਾਮ ਲਾਲ ਨਿਮਰਤਾ ਸਹਿਤ ਆਪਣੇ ਆਪ ਨੂੰ 'ਅਦਨਾ ਆਦਮੀ' ਕਹਿੰਦਾ ਹੈ। ਪਰ ਉਹਦੇ ਕਥਨ ਵਿਚ ਉਹਦਾ ਜਾਤੀਗਤ ਅਰਥ ਵੀ ਹੈ ਜੋ ਪਾਠਕ ਤਕ ਬਰਾਬਰ ਪਹੁੰਚਦਾ ਰਹਿੰਦਾ ਹੈ। ਸ਼ਾਮ ਲਾਲ ਦੀ ਨਿਮਰਤਾ ਅਤੇ ਜਾਤਾਂ ਵਿਚ ਵੰਡੇ ਸਮਾਜ ਦੀ ਕਰੂਰਤਾ ਦਾ ਵਿਅੰਗਮਈ ਵਿਰੋਧਾਭਾਸ ਪਾਠਕ ਨੂੰ ਪਰੇਸ਼ਾਨ ਕਰਦਾ ਰਹਿੰਦਾ ਹੈ। ਇਹ ਵਿਅੰਗ, ਵਿਰੋਧਾਭਾਸ ਜਾਂ ਤਣਾਉ ਇਸ ਰਚਨਾ ਦੇ ਆਦਿ-ਅੰਤ ਫੈਲਿਆ ਹੋਇਆ ਹੈ।

ਇਹ ਰਚਨਾ ਨਾ ਨਿਰੋਲ ਬਿਰਤਾਂਤਿਕ ਹੈ, ਨਾ ਨਿਰੋਲ ਚਰਿਤਰਿਕ। ਬਿਰਤਾਂਤ ਹੈ, ਪਰ ਉਹ ਆਦਿ, ਮੱਧ, ਅੰਤ ਆਦਿ ਦੇ ਜਾਣ-ਪਛਾਣੇ ਰੁਖ ਨਹੀਂ ਚਲਦਾ। ਸ਼ਾਮ ਲਾਲ ਦਾ ਜੀਵਨ-ਬਿਰਤਾਂਤ ਇਕ ਲੜੀਵਾਰ ਸਿਲਸਿਲੇ ਵਾਂਗ ਨਹੀਂ ਚਲਦਾ। ਉਸ ਵਿਚ ਕਈ ਘਟਨਾਵਾਂ ਵਾਪਰਦੀਆਂ ਹਨ ਤੇ ਸਭਨਾਂ ਦਾ ਪੈਟਰਨ ਇਕੋ ਹੈ। ਇਸ ਅਦਨਾ (ਨੀਵੀਂ ਜਾਤ ਵਾਲੇ) ਆਦਮੀ ਨੂੰ ਕੋਈ ਆਹਲਾ (ਵੱਡੀ ਜਾਤ ਅਤੇ ਵੱਡੇ ਰੁਤਬੇ ਵਾਲਾ) ਆਦਮੀ ਅਪਮਾਨਿਤ ਕਰਦਾ ਹੈ ਅਤੇ ਇਸ ਨਾਲ ਇਕ ਤਣਾਉ ਦੀ ਰਚਨਾ ਹੁੰਦੀ ਹੈ। ਇਸ ਤਣਾਉ ਦੇ ਹਲ ਦੀ ਕੋਈ ਸੂਰਤ ਨਹੀਂ। ਤਣਾਉ ਦੋ ਜਣਿਆਂ ਵਿਚ ਹੁੰਦਾ ਤਾਂ ਹਲ ਹੋ ਸਕਦਾ, ਪਰ ਇਹ ਤਾਂ ਜੋ ਜਣਿਆਂ ਵਿਚ ਸਮਾਈਆਂ ਦੋ ਜਾਤਾਂ ਦਾ ਤਣਾਉ ਹੈ। ਅਦਨਾ-ਆਹਲਾ ਦੀ ਤਮੀਜ਼ ਜਾਤ-ਵੰਡ ਨਾਲ ਸੰਬੰਧਿਤ ਹੈ, ਜੋ ਦੋ ਜਣਿਆਂ ਦੇ ਮਿਟਾਇਆਂ ਮਿਟ ਨਹੀਂ ਸਕਦੀ। ਹਰ ਵਾਰ ਪਹਿਲ ਆਹਲਾ

ਜਾਤ ਵਾਲੀ ਧਿਰ ਵਲੋਂ ਹੁਦੀ ਹ ਤੇ ਹਰ ਵਾਰ ਹਾਨੀ ਅਦਨੇ ਆਦਮੀ ਨੂੰ ਪਹੁੰਚਦੀ ਹੈ। ਦੋਹਾਂ ਧਿਰਾਂ ਵਿਚਕਾਰ ਪਾੜ ਕਿੰਨਾ ਸਦੀਵੀ ਹੈ, ਇਸਦਾ ਅੰਦਾਜ਼ਾ ਇਸੇ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਸ ਨਾਲ ਦਿਲੋਂ-ਮਨੋਂ ਹਮਦਰਦੀ ਰੱਖਣ ਵਾਲਾ ਬਿਰਤਾਂਤਕਾਰ ਵੀ ਵਾਸਤਵਿਕ ਪੱਧਰ ਤੇ ਉਹਦੇ ਹੱਕ ਵਿਚ ਭੁਗਤਣ ਲਈ ਤਿਆਰ ਨਹੀਂ। ਸਦੀਆਂ ਤੋਂ ਇਕੋ ਥਾਂ ਅਟਕੀ ਹੋਈ ਜੀਵਨ-ਦ੍ਰਿਸ਼ਟੀ ਦਾ ਇਹ ਇਕੋ ਥਾਂ ਅਟਕਿਆ ਹੋਇਆ ਬਿਰਤਾਂਤ ਹੈ। ਇਕ ਤੋਂ ਵਧੀਕ ਇਕੋ ਤਰ੍ਹਾਂ ਦੀਆਂ ਘਟਨਾਵਾਂ ਵਾਪਰਦੀਆਂ ਹਨ ਪਰ ਕੋਈ ਘਟਨਾ ਅਗਾਂਹ ਵਧ ਕੇ ਕਿਸੇ ਅੰਤ ਉਪਰ ਨਹੀਂ ਅਪੜਦੀ। ਸਮਾਧਾਨਹੀਣ ਸਮੱਸਿਆ ਅੰਤਹੀਨ ਕਹਾਣੀ ਬਣ ਜਾਂਦੀ ਹੈ। ਕਹਾਣੀ ਦੀ ਇਹ ਬਣਤਰ ਹੀ ਉਸਦਾ ਪੈਗ਼ਾਮ ਹੈ।

ਇਹ ਨਿਰੋਲ ਚਰਿਤਰ-ਰਚਨਾ ਵੀ ਨਹੀਂ। ਓਪਰੀ ਨਜ਼ਰੇ ਸ਼ਾਮ ਲਾਲ ਵਿਲੱਖਣ ਚਰਿਤਰ ਵਾਲਾ ਬੰਦਾ ਪ੍ਰਤੀਤ ਹੁੰਦਾ ਹੈ। ਪਰ, ਇਹ ਉਸਦਾ ਆਪਣਾ ਨਿਜੀ ਚਰਿਤਰ ਨਹੀਂ। ਇਹ ਚਰਿਤਰ ਤਾਂ ਜਾਤ-ਵੰਡੇ ਸਮਾਜ ਨੇ ਉਸ ਉਪਰ ਆਰੋਪਿਤ ਕਰ ਦਿੱਤਾ ਹੈ। ਜੋ ਕੁਝ ਵੀ ਵਾਪਰਦਾ ਹੈ, ਉਹ ਨਿਰੋਲ ਸ਼ਾਮ ਲਾਲ ਦੇ ਚਰਿਤਰ ਕਾਰਨ ਨਹੀਂ ਵਾਪਰਦਾ, ਆਹਲਾ ਜਾਤ-ਅਭਿਮਾਨੀ ਦੀ ਪਹਿਲ ਕਾਰਨ ਵਾਪਰਦਾ ਹੈ। ਸ਼ਾਮ ਲਾਲ ਆਹਲਾ ਆਦਮੀ ਨੂੰ ਉਹਦੀ ਪਹਿਲ ਪ੍ਰਤੀ ਸਾਵਧਾਨ ਵੀ ਕਰਦਾ ਹੈ। ਪਰ ਇਸ ਸਾਵਧਾਨੀ ਦਾ ਆਹਲਾ ਧਿਰ ਉਪਰ ਕੋਈ ਅਸਰ ਨਹੀਂ ਹੁੰਦਾ। ਤਨਾਉ ਪੈਦਾ ਕਰਨ ਵਾਲੀਆਂ ਇਹ ਦੋ ਧਿਰਾਂ ਵੀ ਨਿਰੋਲ ਵਿਅਕਤੀ-ਧਿਰਾਂ ਨਹੀਂ, ਜਾਤ-ਇਕਾਈਆਂ ਹਨ। ਜਦੋਂ ਸਦੀਆਂ ਤੋਂ ਪਰਵਾਨ ਕਦੀ ਜਾਤ-ਅਧਿਕਾਰ ਨੂੰ ਵੰਗਾਰ ਵਾਪਰਦੀ ਹੈ, ਆਹਲਾ ਜਾਤ ਆਪਣੀ ਹਉਂ ਜਤਾਉਂਦੀ ਹੈ ਤੇ ਤਣਾਉ ਹੋਂਦ ਵਿਚ ਆਉਂਦਾ ਹੈ।

ਇਸ ਕਹਾਣੀ ਦਾ ਇਕ ਇਤਿਹਾਸਿਕ ਪੱਖ ਵੀ ਹੈ। ਆਹਲਾ ਅਤੇ ਅਦਨਿਆਂ ਦੇ ਆਪਸੀ ਸੰਬੰਧ ਇਕ ਇਤਿਹਾਸਿਕ ਮੋੜ ਉਪਰ ਪਹੁੰਚ ਚੁੱਕੇ ਹਨ। ਅਦਨਿਆਂ ਵਿਚ ਹੌਲੀ ਹੌਲੀ ਇਹ ਚੇਤਨਾ ਜਾਗਣ ਲੱਗ ਪਈ ਹੈ ਕਿ ਉਹ ਵੀ ਸਹਿਜ-ਸਰਲ ਇੱਜ਼ਤ ਦੇ ਅਧਿਕਾਰੀ ਹਨ। ਉਹ ਆਪਣੇ ਅਦਨਾ ਹੋਣ ਪ੍ਰਤੀ ਸੁਚੇਤ ਹਨ, ਪਰ ਉਹਨਾਂ ਵਿਚ ਨਵਾਂ ਤਾਣ ਜਾਗ ਰਿਹਾ ਹੈ। ਆਹਲਾ ਬੰਦੇ ਇਸ ਨਵੀਨ ਚੇਤਨਾ ਨੂੰ ਅਜੇ ਸਵੀਕਾਰਨ ਯੋਗ ਨਹੀਂ, ਉਹ ਅਜੇ ਆਪਣੀਆਂ ਪੁਰਾਣੀਆਂ ਪੂਰਬਧਾਰਨਾਵਾਂ ਤੋਂ ਮੁਕਤ ਨਹੀਂ ਹੋਈ। ਇਹ ਕਹਾਣੀ ਅਦਨਾ ਸਮਝੇ ਜਾਣ ਵਾਲਿਆਂ ਦੀ ਨਵੀਨ 'ਚੇਤਨਾ' ਅਤੇ ਆਪਣੇ ਆਪ ਨੂੰ ਆਹਲਾ ਮੰਨਣ ਵਾਲਿਆਂ ਦੀ ਪੁਰਾਤਨ 'ਭਾਵਨਾ' ਦਾ ਦਵੰਦ ਪੇਸ਼ ਕਰਦੀ ਹੈ। ਦਵੰਦ ਜੋ ਮਸਾਂ ਤਨਾਉ ਤਕ ਪਹੁੰਚਿਆ ਹੈ, ਟਕਰਾਉ ਦਾ ਰੂਪ ਅਜੇ ਇਸ ਨੇ ਨਹੀਂ ਧਾਰਿਆ।

## ਧੌਲ ਧਰਮ

ਲੇਖਕ : ਨਵਤੇਜ ਪੁਆਧੀ

ਜਨਮ-ਦਿਨ : 3 ਮਾਰਚ 1941

ਸਿਖਿਆ : ਐਮ. ਏ. (ਰਾਜਨੀਤੀ ਵਿਗਿਆਨ)

ਕਿੱਤਾ : ਟਰਾਂਸਪੋਰਟ

ਪਤਾ : 202, ਗੌਤਮ ਨਗਰ, ਨਵੀਂ ਦਿੱਲੀ-49

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਗਊ ਤੇ ਸ਼ਰਾਬ (1972), ਪੂਰਾ ਮਰਦ (1989), ਉੱਚਾ ਬੁਰਜ ਲਾਹੌਰ ਦਾ (1993)।

ਸ਼ਕਤੀ ਆਪਣੇ ਆਦਿਮ ਰੂਪ ਵਿਚ ਨਿਰੋਲ ਧੌਲ ਹੈ ਜੋ ਵੇਗ ਵਿਚ ਆ ਕੇ ਦੁਨੀਆ ਨੂੰ ਹੀ ਨਹੀਂ, ਆਪਣੇ ਆਪ ਨੂੰ ਵੀ ਨਸ਼ਟ ਕਰ ਸਕਦੀ ਹੈ। ਇਹੋ ਧੌਲ ਸਦਾਚਾਰਕ ਕਦਰਾਂ ਨਾਲ ਜੁੜ ਕੇ ਧਰਮ ਬਣ ਜਾਂਦਾ ਹੈ ਅਤੇ ਉਸਾਰੂ ਰੋਲ ਅਦਾ ਕਰ ਸਕਦਾ ਹੈ। ਧਰਮ-ਵਿਹੂਣਾ ਧੌਲ ਸਮਾਜ ਲਈ ਖ਼ਤਰਾ ਹੈ ਅਤੇ ਸ਼ਕਤੀ-ਵਿਹੂਣਾ ਧਰਮ ਵੀ ਸੰਸਾਰ ਵਿਚ ਕੋਈ ਸਾਰਥਕ ਰੋਲ ਅਦਾ ਨਹੀਂ ਕਰ ਸਕਦਾ। ਕੋਈ ਚਾਲ ਚਲਨ ਆਪਣੇ ਆਪ ਵਿਚ ਨਾ ਨਿਰੋਲ ਮਾੜਾ ਹੈ ਨਾ ਨਿਰੋਲ ਚੰਗਾ। ਸਮਾਜਿਕ ਤੌਰ ਤੇ ਗ਼ੈਰਸਿਹਤਮੰਦ ਲੀਹਾਂ ਵਿਚ ਡੁੱਲ੍ਹ ਕੇ ਜੋ ਨਾਂ 'ਬਸਤਾ ਬੇ' ਵਿਚ ਚੜ੍ਹ ਸਕਦਾ ਹੈ, ਉਹੋ ਸਿਹਤਮੰਦ ਲੀਹਾਂ ਵਿਚ ਪ੍ਰਵਾਹਿਤ ਹੋ ਕੇ 'ਸ਼ਹੀਦ' ਪਦਵੀ ਦਾ ਅਧਿਕਾਰੀ ਹੋ ਸਕਦਾ ਹੈ। ਮਨੁਖੀ ਚਰਿਤਰ ਸਥਿਰ ਨੁਕਤਾ ਨਹੀਂ, ਸਦਾ ਗਤੀਸ਼ੀਲ ਰੇਖਾ ਹੈ, ਅਣਚਿਤਵੀਆਂ ਸੰਭਾਵਨਾਵਾਂ ਨੂੰ ਸਾਕਾਰ ਕਰਨ ਵਾਲੀ ਸ਼ਕਤੀ ਹੈ। ਪਿੰਡ ਦੇ ਚੌਂਕ ਵਿਚ ਖਲੋ ਕੇ ਗਾਲ੍ਹਾਂ ਕੱਢਣ ਵਾਲਾ ਕਾਬਲ ਸਿੰਘ ਦੇਸ਼ ਦੀ ਸਰਹੱਦ ਦੀ ਰਾਖੀ ਹਿਤ ਜਾਨ ਵਾਰਨ ਵਾਲਾ ਸ਼ਹੀਦ ਬਣ ਗਿਆ। ਪਿਉ ਦੀ ਸ਼ਰਮਿੰਦਗੀ ਦਾ ਕਾਰਨ ਦੇਸ਼ ਲਈ ਵਕਾਰ ਦਾ ਪ੍ਰਤੀਕ ਬਣ ਗਿਆ। ਸਰਲ ਬੋਲੀ ਵਿਚ ਜਟਿਲ ਸੱਚ ਨੂੰ ਉਜਾਗਰ ਕਰਨ ਵਾਲੀ ਇਹ ਕਹਾਣੀ ਮਨੁੱਖ ਉਦਮ ਨੂੰ ਸਮਾਜ-ਪ੍ਰਵਾਨ ਕਦਰਾਂ ਦੇ ਲੇਖੇ ਲਾਉਣ ਦਾ ਸੁਨੇਹਾ ਦੇਂਦੀ ਹੈ।

## ਮੱਛੀਆਂ

ਲੇਖਕ : ਜਸਬੀਰ ਭੁੱਲਰ

ਜਨਮ-ਦਿਨ : 4 ਅਕਤੂਬਰ 1941

ਸਿਖਿਆ : ਡਿਪਲੋਮਾ ਇਨ ਰੂਰਲ ਸਰਵਿਸਿਜ਼, ਐਮ. ਏ. (ਪੰਜਾਬੀ)

ਕਿੱਤਾ : ਲੇਖਨ

ਪਤਾ : 582, ਫੇਜ਼-3 ਏ, ਮੁਹਾਲੀ

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਕੋਰਾ ਕਾਗਜ਼ (1966), ਸੁੱਕੀ ਨਦੀ ਦੇ ਤੈਰਾਕ (1976), ਪੌਦਿਆਂ ਵਾਂਗ ਉੱਗੇ ਜਿਸਮ (1977), ਪਨਾਹਗੀਰ (1984), ਅਲੀ ਬਾਬਾ ਤੇ ਪਾਗਲ ਹਵਾ (1988), ਸਮੁੰਦਰ ਵੱਲ ਦੀ ਖਿੜਕੀ।

ਸਾਹਿਤਕਾਰ ਆਮ ਤੌਰ ਤੇ ਉਸੇ ਘੇਰੇ ਬਾਰੇ ਲਿਖਦੇ ਹਨ, ਜਿਸ ਨਾਲ ਉਹਨਾਂ ਦੀ ਵਾਕਫ਼ੀਅਤ ਹੋਵੇ ਜਾਂ ਜਿਸਦਾ ਉਹਨਾਂ ਨੂੰ ਜ਼ਾਤੀ ਅਨੁਭਵ ਹੋਵੇ। ਸਾਡੇ ਸਾਹਿਤਕਾਰਾਂ ਦਾ ਫੌਜੀ ਜੀਵਨ ਨਾਲ ਬਹੁਤਾ ਵਾਹ ਨਹੀਂ ਪੈਂਦਾ, ਇਸ ਲਈ ਸਾਡੇ ਸਾਹਿਤ ਵਿਚ ਫੌਜੀ ਜੀਵਨ ਦੇ ਚਿਤਰ ਬਹੁਤ ਵਿਰਲੇ ਹਨ, ਲਗਭਗ ਨਾ-ਹੋਣ ਬਰਾਬਰ। ਜਸਬੀਰ ਭੁੱਲਰ ਨੇ ਇਸ ਅਨਹੋਂਦ ਨੂੰ ਕਿਸੇ ਹੱਦ ਤਕ ਪੂਰਿਆ ਹੈ। 'ਮੱਛੀਆਂ' ਫੌਜੀ ਜੀਵਨ ਦੇ ਡਿਸਿਪਲਨ ਦਾ ਵਰਣਨ ਇਉਂ ਕਰਦੀ ਹੈ ਕਿ ਗੰਭੀਰਤਾ ਹਾਸੋਹੀਣਾ ਪ੍ਰਭਾਵ ਪੈਦਾ ਕਰਨ ਲੱਗ ਪੈਂਦੀ ਹੈ।

ਇਕ ਫੌਜੀ ਡਿਵੀਜ਼ਨ ਉੱਚੇ ਪਹਾੜਾਂ ਤੇ ਤੈਨਾਤ ਆਪਣੇ ਕਰਤੱਵ ਦਾ ਨਿਭਾਉ ਕਰ ਰਹੀ ਹੈ। ਠੰਢ ਬਹੁਤ ਜ਼ਿਆਦਾ ਹੈ ਜਿਸਦਾ ਮੁਕਾਬਲਾ ਕੁਝ ਵਿਸਕੀ ਅਤੇ ਕੁਝ ਬੁਖ਼ਾਰੀਆਂ ਰਾਹੀਂ ਕੀਤਾ ਜਾਂਦਾ ਹੈ। ਮੁਆਇਨਾ ਕਰਨ ਲਈ ਆਰਮੀ ਕਮਾਂਡਰ ਨੇ ਆਉਣਾ ਹੈ। ਉਸਦੇ ਸੁਆਗਤ ਲਈ, ਸਗੋਂ ਉਹਦੀ ਪ੍ਰਸੰਨਤਾ ਲਈ ਇਕ ਅਪਹੁੰਚ ਜਿਹੀ ਝੀਲ ਵਿਚ ਮੱਛੀਆਂ ਫੜਨ ਲਈ ਇੰਤਜ਼ਾਮ ਕੀਤਾ ਜਾਂਦਾ ਹੈ। ਘੱਟ ਸਮੇਂ ਵਿਚ ਦੁਰਗਮ ਥਾਵੇਂ ਸੜਕ ਬਣਾਈ ਜਾਂਦੀ ਹੈ, ਝੀਲ ਦੇ ਅੰਦਰਵਾਰ ਕਮਾਂਡਰ ਦੇ ਬੈਠਣ ਲਈ, ਪਲੈਟ ਫ਼ਾਰਮ ਬਣਾਇਆ ਜਾਂਦਾ ਹੈ, ਦੂਰੋਂ ਮੰਗਵਾ ਕੇ ਬੇੜੀਆਂ ਝੀਲ ਦੀ ਸਤਹ ਤੇ ਟਿਕਾਈਆਂ ਜਾਂਦੀਆਂ ਹਨ। ਝੀਲ ਵਿਚ ਮੱਛੀਆਂ ਨਹੀਂ, ਹੋਰਨਾਂ ਥਾਵਾਂ ਤੋਂ ਫੜ ਕੇ ਮੱਛੀਆਂ ਇਸ ਝੀਲ ਵਿਚ ਸੁੱਟਣ ਦਾ ਪ੍ਰਬੰਧ ਕੀਤਾ ਜਾਂਦਾ ਹੈ। ਦੁਸ਼ਮਣ ਨਾਲ ਮੁਕਾਬਲਾ ਕਰਨ ਲਈ ਏਥੇ ਟਿਕਾਏ ਗਏ ਫੌਜੀ ਹਰ ਉਹ ਕੰਮ ਕਰਦੇ ਹਨ ਜਿਸਦਾ ਫੌਜੀ ਜ਼ਰੂਰਤਾਂ ਨਾਲ ਕੋਈ ਸੰਬੰਧ ਨਹੀਂ। ਸਾਰੇ ਕੰਮ ਦਾ ਮਨੋਰਥ ਇਹ ਹੈ ਕਿ ਆਰਮੀ ਕਮਾਂਡਰ ਨੂੰ ਖ਼ੁਸ਼ ਰਖਿਆ ਜਾ ਸਕੇ।

ਆਰਮੀ ਅਫ਼ਸਰ ਹੈਲੀਕਾਪਟਰ ਤੇ ਪਹੁੰਚਦਾ ਹੈ ਤੇ ਆਸੇ ਪਾਸੇ ਨਜ਼ਰ ਮਾਰ ਕੇ ਵਾਪਸ ਮੁੜ ਜਾਂਦਾ ਹੈ। ਨਾ ਗੰਭੀਰ ਮੁਆਇਨਾ ਨਾ ਮੱਛੀਆਂ ਫੜਣ ਦਾ ਮਨੋਰੰਜਨ। ਇਕ ਜਣਾ ਉਹਦੀ ਫੋਟੋ ਖਿਚਦਾ ਹੈ ਤੇ ਇਕ ਜਣਾ ਉਹਦੇ ਮੂੰਹੋਂ ਡਿੱਗੇ ਵਿਕੋਲਿਤ੍ਰੇ ਬੋਲ ਨੋਟ ਕਰਦਾ ਹੈ ਤਾਂ ਜੁ ਉਹਨਾਂ ਨੂੰ ਕਿਸੇ ਸੈਨਿਕ ਅਖ਼ਬਾਰ ਵਿਚ ਤਸਵੀਰ ਸਹਿਤ ਛਾਪਿਆ ਜਾ ਸਕੇ।

ਫੌਜੀ ਜੀਵਨ ਦੇ ਏਸ ਚਿਤਰ ਵਿਚ ਜ਼ੁੰਮੇਵਾਰੀ ਦੇ ਰਸਮੀ ਨਿਭਾਉ ਉਪਰ ਜ਼ੋਰ ਹੈ ਜਿਸਨੂੰ ਪੜ੍ਹ ਕੇ ਪਾਠਕ ਦੇ ਮਨ ਵਿਚ ਉਹਨਾਂ ਫੌਜੀਆਂ ਲਈ ਇੱਜ਼ਤ ਨਹੀਂ ਜਾਗਦੀ ਜੋ ਦੂਰ-ਦਰਾਜ਼ ਤੇ ਦੁਰਗਮ ਥਾਵਾਂ ਉਪਰ ਦੇਸ਼ ਦੀ ਰਾਖੀ ਲਈ ਕਰੜੇ ਕਰਤੱਵ ਦਾ ਪਾਲਣ ਕਰ ਰਹੇ ਹਨ। ਜਿਸ ਤਰ੍ਹਾਂ ਦੇ ਕਰਤੱਵ ਵਿਚ ਉਹ ਰੁਝਾਏ ਜਾਂਦੇ ਹਨ, ਉਹਨੂੰ ਵੇਖ ਕੇ ਨਿੰਮਾ ਨਿੰਮਾ ਹਾਸਾ ਉਪਜਦਾ ਹੈ—ਹਾਸਾ ਜੋ ਸਿਹਤਮੰਦ ਤੇ ਜ਼ੁੰਮੇਦਾਰ ਕਾਮੇ ਨੂੰ ਮੂਰਖ ਜਿਹੇ ਕੰਮ ਕਰਦਿਆਂ ਵੇਖ ਕੇ ਹੁੰਦਾ ਹੈ। ਇਹ ਅਡਿੱਗ ਫੌਜੀ ਡਿਸਿਪਲਨ ਦਾ ਚਿਤਰ ਹੈ। ਕਿਉਂਕਿ ਫੌਜੀ ਆਪੋਂ ਵੱਡੇ ਅਫ਼ਸਰ ਦੇ ਹੁਕਮ ਅੱਗੇ ਸੁਆਲੀਆ ਨਿਸ਼ਾਨ ਨਹੀਂ ਲਾ ਸਕਦਾ, ਇਸ ਲਈ ਉਹ ਰੌਸ਼ਨ ਦਿਮਾਗ਼ ਹੋਣ ਦਾ ਭਰਮ ਵੀ ਪੈਦਾ ਨਹੀਂ ਕਰ ਸਕਦਾ। ਤਗੜੇ ਜੁੱਸੇ ਅਤੇ ਬੁਝੇ ਹੋਏ ਦਿਮਾਗ਼ ਦਾ ਚਿੱਤਰ। ਆਪਣੀ ਕਾਬਲੀਅਤ ਦੇ ਬਾਵਜੂਦ ਅਫ਼ਸਰਾਂ ਦੀ ਖ਼ੁਸ਼ਨੂਦੀ ਤੇ ਨਿਰਭਰ

ਹੋਣ ਦੀ ਮਜਬੂਰੀ ਦਾ ਚਿਤਰ ।

ਇਹੋ ਜਿਹੀਆਂ ਕਹਾਣੀਆਂ ਪੰਜਾਬੀ ਵਿਚ ਬਹੁਤ ਵਿਰਲੀਆਂ ਹਨ। ਇਸ ਬਿਰਤਾਂਤ ਦਾ ਕੋਈ ਆਰੰਭ ਨਹੀਂ, ਕੋਈ ਅੰਤ ਨਹੀਂ। ਇਹ ਠਹਿਰੇ ਹੋਏ ਜੀਵਨ ਦਾ ਚਿਤਰ ਹੈ, ਜੀਵਨ ਜੋ ਕਿਤੋਂ ਸ਼ੁਰੂ ਹੋ ਕੇ ਕਿਤੇ ਖ਼ਤਮ ਨਹੀਂ ਹੁੰਦਾ। ਜੋ ਹੈ ਅਤੇ ਜੋ ਇਸੇ ਤਰ੍ਹਾਂ ਬਣਿਆ ਰਹੇਗਾ। ਜੀਵਨ ਜਿੱਥੇ ਗੰਭੀਰਤਾ ਅਤੇ ਹਾਸੋਹੀਣਤਾ ਇਕ ਦੂਜੇ ਵਿਚ ਰਚੀਆਂ-ਮਿਚੀਆਂ ਹਨ ।

## ਦੋ ਕਿਨਾਰੇ

ਲੇਖਕ : ਤਰਸੇਮ ਨੀਲਗਿਰੀ
ਜਨਮ-ਦਿਨ : 21 ਫਰਵਰੀ 1942, ਦੇਹਾਂਤ : 6 ਅਪ੍ਰੈਲ 1992
ਸਿਖਿਆ : ਬੀ. ਏ., ਮੈਨਿਜਮੈਂਟ ਡਿਪਲੋਮਾ (ਬੋਲਟਨ ਟੈਕਨੀਕਾਲਿਜ, ਇੰਗਲੈਂਡ)
ਜੀਵਨ ਸਮੇਂ ਕਿੱਤਾ : ਬ੍ਰਿਟਿਸ਼ ਏਅਰੋਸਪਸ ਪਾਸ ਇੰਜੀਨੀਅਰੀ ਦੀ ਨੌਕਰੀ

ਇਸ ਕਹਾਣੀ ਦੇ ਪਾਠ ਅਤੇ ਪ੍ਰਸੰਗ ਵਿਚ ਤਣਾਉ ਹੈ। ਪਾਠ ਇੰਗਲੈਂਡ ਵਿਚ ਜਾ ਕੇ ਵੱਸੇ ਉਸ ਭਾਰਤੀ ਦਾ ਹੈ ਜੋ ਓਥੋਂ ਦੇ ਜੱਦੀ ਵਸਨੀਕਾਂ ਹੱਥੋਂ ਜਾਨਲੇਵਾ ਹਮਲੇ ਤੋਂ ਮਸਾਂ ਮਸਾਂ ਬਚਿਆ ਹੈ ਅਤੇ ਹੁਣ ਇੰਗਲੈਂਡ ਤੋਂ ਵਾਪਸ ਆ ਕੇ ਭਾਰਤ ਵਿਚ ਵਸਣਾ ਚਾਹੁੰਦਾ ਹੈ। ਪ੍ਰਸੰਗ ਉਹਨਾਂ ਭਾਰਤੀਆਂ ਦਾ ਹੈ ਜੋ ਆਪਣੀ ਆਕਾਂਖਿਆ ਦੀ ਪੂਰਤੀ ਆਪਣੇ ਦੇਸ਼ ਭਾਰਤ ਵਿਚ ਨਹੀਂ, ਪਰਾਏ ਦੇਸ਼ ਇੰਗਲੈਂਡ ਵਿਚ ਵੇਖਦੇ ਹਨ ।

ਇਸ ਕਹਾਣੀ ਵਿਚ ਮਨੁਖੀ ਵਿਅਕਤਿਤਵ ਅਤੇ ਮਨੁਖੀ ਆਲੇ-ਦੁਆਲੇ ਵਿਚਕਾਰ ਵੀ ਤਣਾਉ ਹੈ। ਆਮ ਤੌਰ ਤੇ ਸਮਝਿਆ ਜਾਂਦਾ ਹੈ ਕਿ ਆਪਣੀ ਹੋਣੀ ਸੰਬੰਧੀ ਫੈਸਲਾ ਵਿਅਕਤੀ ਆਪ ਕਰਦਾ ਹੈ। ਪਰ ਵਿਅਕਤੀ ਆਪਣੇ ਬਾਰੇ ਫੈਸਲਾ ਵੀ ਆਲੇ-ਦੁਆਲੇ ਦੇ ਦਬਾਉ ਅਧੀਨ ਕਰਦਾ ਹੈ, ਇਸ ਤੱਥ ਉਪਰ ਧਿਆਨ ਘੱਟ ਹੀ ਦਿਤਾ ਜਾਂਦਾ ਹੈ। ਪਾਖ਼ਰ ਸਿੰਘ ਇੰਗਲੈਂਡ ਛੱਡ ਕੇ ਆਪਣੇ ਜੱਦੀ ਦੇਸ਼ ਭਾਰਤ ਆ ਵੱਸਣ ਦਾ ਫ਼ੈਸਲਾ ਕਰਦਾ ਹੈ, ਤਾਂ ਇੰਗਲੈਂਡ ਵਿਚ ਭਾਰਤੀਆਂ ਵਿਰੁਧ ਚੱਲ ਰਹੇ ਵਿਆਪਕ ਵਿਰੋਧ ਕਾਰਨ। ਉਸ ਦੇਸ਼ ਵਿਚ ਭਾਰਤੀਆਂ ਲਈ ਇੱਜ਼ਤ ਨਾਲ ਰਹਿਣਾ ਮੁਸ਼ਕਿਲ ਹੋ ਰਿਹਾ ਹੈ। ਤੇ ਹੁਣ ਜਦੋਂ ਭਾਰਤ ਵਿਚ ਪਹੁੰਚ ਕੇ ਭਾਰਤ ਛੱਡਣ ਦਾ ਅਤੇ ਮੁੜ ਇੰਗਲੈਂਡ ਜਾ ਵੱਸਣ ਦਾ ਫੈਸਲਾ ਕਰਨਾ ਪੈ ਰਿਹਾ ਹੈ, ਤਾਂ ਵੀ ਉਸ ਤੀਬਰ ਵਿਰੋਧ ਕਾਰਨ ਜੋ ਪਾਖਰ ਸਿੰਘ ਨੂੰ ਆਪਣੇ ਹੀ ਪਰਿਵਾਰ ਦੇ ਜੀਆ-ਜੰਤ ਪਾਸੋਂ ਸਹਿਣਾ ਪੈ ਰਿਹਾ ਹੈ। ਇੰਗਲੈਂਡ ਵਿਚ ਜਾ ਵੱਸੇ ਭਾਰਤੀਆਂ ਦਾ ਜੀਵਨ ਨਿਰੀ ਫੁੱਲਾਂ ਦੀ ਸੇਜ ਨਹੀਂ। ਉਹ ਕਰੜਾ ਸੰਕਟ ਸਹਿੰਦੇ ਵੀ ਭਾਰਤ ਵਾਪਸ ਨਹੀਂ ਆ ਸਕਦੇ, ਇਸਦਾ ਭਰੋਸੇਯੋਗ ਸੰਕੇਤ ਇਸ ਕਹਾਣੀ ਤੋਂ ਮਿਲਦਾ ਹੈ।

ਇਸ ਕਹਾਣੀ ਦਾ ਅਰਥ ਤਾਂ ਪਾਖਰ ਸਿੰਘ ਦਾ ਦੋ ਕਿਨਾਰਿਆਂ ਵਲ ਝਾਕਦੀ ਸਥਿਤੀ ਤੋਂ ਮਿਲਦਾ ਹੈ ਜੋ ਖ਼ਾਸਾ ਸਪਸ਼ਟ ਹੈ । ਪਰ ਇਸ ਕਹਾਣੀ ਦਾ ਇਕ ਅਚੇਤ ਸੁਨੇਹਾ ਵੀ ਹੈ ਕਿ ਦੇਸ਼ ਭਗਤੀ ਨਿਰੋਲ ਭਾਵੁਕ ਤੱਥ ਹੈ ਜਿਸ ਦੇ ਵਧਣ, ਫੁੱਲਣ ਜਾਂ ਨਿਭਾਉ ਲਈ ਖ਼ੁਦ ਇਸ ਦੇਸ਼ ਦੀ ਆਰਥਿਕ-ਸਮਾਜਿਕ ਆਬੋ ਹਵਾ ਰਾਸ ਨਹੀਂ । ਨਿਰੋਲ ਦੇਸ਼ ਭਗਤੀ ਕਿਸੇ ਨੂੰ ਪਰਦੇਸ ਵਲ ਝਾਕਣ ਤੋਂ ਰੋਕ ਨਹੀਂ ਸਕਦੀ ।

ਤਰਸੇਮ ਨੀਲਗਿਰੀ ਨੇ ਇੰਗਲੈਂਡ ਵਸਦੇ ਭਾਰਤੀ ਲੋਕਾਂ ਦੇ ਜੀਵਨ-ਸੰਕਟ, ਉਹਨਾਂ ਦੀ ਜਟਿਲ ਮਾਨਸਿਕਤਾ ਅਤੇ ਭਾਰਤ ਦੀ ਆਰਥਿਕ ਮੰਦਹਾਲੀ ਨੂੰ ਕਮਾਲ ਸੰਤੁਲਨ ਨਾਲ ਦਰਸਾ ਦਿੱਤਾ ਹੈ ।

ਕਹਾਣੀ ਲੇਖਕ ਅਤੇ ਪਾਠਕ ਦੇ ਵਿਚਕਾਰ ਰੂਪ ਧਾਰਦੀ ਹੈ । ਪਾਠਕ ਕਹਾਣੀ ਨੂੰ ਪੜ੍ਹਦਾ ਹੀ ਨਹੀਂ, ਉਸ ਬਾਰੇ ਮਨ ਹੀ ਮਨ ਪ੍ਰੇਤ-ਪਾਠ (ghost text) ਵੀ ਰਚਦਾ ਹੈ । ਉਹਨੇ ਇਸ ਕਹਾਣੀ ਨੂੰ ਕਿਸੇ ਨਿਸ਼ਚਿਤ ਬਿੰਦੂ ਉਪਰ ਮੁਕਾ ਨਹੀਂ ਦਿੱਤਾ । ਉਹਨੇ 'ਕਿੱਥੇ ਜਾਵੇ ?' ਕਹਿ ਕੇ ਇਹ ਕੰਮ ਪਾਠਕ ਤੇ ਛੱਡ ਦਿੱਤਾ ਕਿ ਉਹ ਅਗਾਂਹ ਆਪਣੀ ਮਰਜ਼ੀ ਦੇ ਪਾਠ ਰਚੇ ? ਕੀ ਪਾਖਰ ਸਿੰਘ ਇੰਗਲੈਂਡ ਵਾਪਸ ਚਲਾ ਜਾਏਗਾ ? ਕੀ ਉਹ ਮੁੜ ਪਹਿਲਾਂ ਵਰਗੇ ਘਾਤਕ ਹਮਲੇ ਦਾ ਨਿਸ਼ਾਨਾ ਬਣੇਗਾ ? ਐਤਕੀਂ ਵੀ ਉਹ ਵਾਪਸ ਆ ਜਾਏਗਾ ? ਜੇ ਓਥੇ ਹੀ ਦਮ ਤੋੜ ਦੇਵੇਗਾ ? ਫੇਰ ਪਰਿਵਾਰ ਦੇ ਜੀਆ ਜੰਤ ਦੀ ਪ੍ਰਤੀਕ੍ਰਿਆ ਕਿਹੋ ਜਿਹੀ ਹੋਵੇਗੀ ?

## ਪੰਛੀ ਬੁੱਢੇ ਨਹੀਂ ਹੁੰਦੇ

ਲੇਖਕ : ਕੇਵਲ ਸੂਦ
ਜਨਮ ਦਿਨ : 1942
ਸਿਖਿਆ : ਐਮ. ਏ. (ਹਿੰਦੀ)
ਪਤਾ : ਬੀ-1 ਏ/60 ਏ, ਜਨਕਪੁਰੀ, ਨਵੀਂ ਦਿੱਲੀ-58
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਕੋਈ ਦੂਸਰਾ ਚਾਣਕਯ, ਤਾਂਡਵਨਾਚ,

ਦੁਨੀਆ ਭਰ ਵਿਚ ਬੁੱਢੇਪਾ ਸਮੱਸਿਆਵਾਂ ਪੈਦਾ ਕਰਦਾ ਹੈ । ਬੁੱਢੇ ਆਦਮੀ ਨੂੰ ਪਿਆਰ ਕਰਨ ਵਾਲੇ ਬੰਦੇ ਹੌਲੀ ਹੌਲੀ ਘਟਦੇ ਜਾਂਦੇ ਹਨ । ਉਹਦੀ ਕਾਰਜਸ਼ੀਲਤਾ ਵੀ ਘੱਟਦੀ ਜਾਂਦੀ ਹੈ । ਸਰੀਰ ਦੀ ਸ਼ਕਤੀ ਵੀ ਇਸ ਹੱਦ ਤੱਕ ਘੱਟ ਜਾਂਦੀ ਹੈ ਕਿ ਉਹ ਖ਼ੁਦ ਆਪਣੀ ਕਿਰਿਆ ਨਹੀਂ ਸਾਧ ਸਕਦਾ । ਅਜਿਹੀ ਅਵਸਥਾ ਵਿਚ ਉਹ ਅਸਲੋਂ ਇਕੱਲਾ ਹੀ ਨਹੀਂ ਰਹਿ ਜਾਂਦਾ, ਦੁਨੀਆ ਲਈ ਨਿਰਰਥਕ ਵੀ ਹੋ ਜਾਂਦਾ ਹੈ । ਉਹਦੀ ਹਾਲਤ ਅਜਿਹੇ ਲੰਡਰ ਕਤੂਰੇ ਵਰਗੀ ਹੋ ਜਾਂਦੀ ਹੈ ਜਿਸਨੂੰ ਘਰ ਦੀ ਸੁਆਣੀ ਘਰ ਵਿਚ ਰੱਖ ਨਹੀਂ ਸਕਦੀ । ਘਰ ਦੇ ਅੰਦਰ ਹੀ ਨਹੀਂ, ਘਰ ਦੇ ਬਾਹਰ ਰੁੱਖਾਂ-ਬੂਟਿਆਂ ਦੇ ਚੂਕਦੀਆਂ ਚਿੜੀਆਂ ਵਾਂਗ ਲੋਕ ਬੁੱਢਿਆਂ ਨੂੰ ਜਿਵੇਂ ਉਡਾਉਣਾ ਚਾਹੁੰਦੇ ਹਨ । ਜੇ ਕਿਸੇ ਦੇਸ਼ ਦਾ ਸਭਿਆਚਾਰ ਬੁੱਢਿਆਂ ਨੂੰ ਘਰੋਂ ਕੱਢਣ ਦੀ ਪ੍ਰਵਾਨਗੀ ਨਾ ਦੇਂਦਾ ਹੋਵੇ ਤਾਂ ਉਹਨਾਂ ਨੂੰ ਘਰ ਦੇ ਅੰਦਰ ਬੰਦ ਕਰਨ ਦੀ ਲੋੜ ਪੈਂਦੀ ਹੈ ।

ਬੁੱਢਿਆਂ ਸੰਬੰਧੀ ਹਮਦਰਦ ਬੰਦੇ ਦੀ ਮਾਨਸਿਕਤਾ ਦਾ ਚਿੱਤਰ ਹੈ, ਇਹ ਕਹਾਣੀ। ਕਹਾਣੀ ਦਾ ਲੇਖਕ ਖ਼ੁਦ ਕਿਸੇ ਬਿਰਧ ਮਾਤਾ ਦੀ ਕਹਾਣੀ ਦਾ ਸ੍ਰੋਤਾ ਹੈ। ਕਹਾਣੀ ਸੁਣਾਉਣ ਵਾਲੀ ਸੁਧਾ ਅਤੇ ਕਹਾਣੀ ਸੁਣਨ ਵਾਲਾ ਲੇਖਕ ਦੋਵੇਂ ਬਿਰਧ ਲੋਕਾਂ ਦੇ ਹਮਦਰਦ ਹਨ, ਪਰ ਦੋਹਾਂ ਨੂੰ ਪਤਾ ਨਹੀਂ ਲੱਗਦਾ ਹੈ ਕਿ ਬਿਰਧ ਲੋਕਾਂ ਦੀ ਸਮੱਸਿਆ ਨੂੰ ਕਿਵੇਂ ਨਜਿੱਠਿਆ ਜਾਏ। ਵੱਡੇ ਪੈਮਾਨੇ ਦੇ ਓਲਡ ਹਾਉਸਾਂ ਦੀ ਤਾਮੀਰ ਵੀ ਇਸ ਸਮੱਸਿਆ ਦਾ ਹੱਲ ਨਹੀਂ।

ਕਹਾਣੀ ਸੰਤੁਲਿਤ ਹਮਦਰਦੀ ਦੇ ਪੱਧਰ ਤੇ ਸੰਚਾਰੀ ਗਈ ਹੈ। ਇਸਦੀ ਭਾਵ-ਬੁਣਤੀ ਨਾ ਕਿਤੇ ਉਲਾਰ ਜਾਪਦੀ ਹੈ ਨਾ ਦਾਬੂ। ਨਾ ਊਣੀ ਨਾ ਸਵਾਈ। ਸੰਤੁਲਨ ਇਸ ਕਹਾਣੀ ਦਾ ਵਿਸ਼ੇਸ਼ ਗੁਣ ਹੈ।

ਇਹ ਕਹਾਣੀ ਬਿਰਧਾਂ ਬਾਰੇ ਸੋਚਦੀ ਹੈ, ਪਰ ਸੋਚ ਬਿਰਤਾਂਤ ਦਾ ਅੰਗ ਬਣੀ ਹੋਈ ਹੈ। ਬਿਰਤਾਂਤ ਦੀ ਪਾਤਰ, ਬਿਰਧ ਮਾਤਾ ਕਦੀ ਅਗਰਭੂਮੀ ਵਿਚ ਨਹੀਂ ਆਉਂਦੀ, ਉਹ ਬਿਰਤਾਂਤ ਰਚਣ ਦੇ ਨਾਕਾਬਿਲ ਹੋ ਚੁੱਕੀ ਹੈ। ਬਿਰਤਾਂਤ ਵਾਪਰਦਾ ਨਹੀਂ, ਵਾਪਰ ਚੁੱਕੇ ਦਾ ਕਥਨ ਕਰਦਾ ਹੈ। ਪੰਛੀਆਂ ਨੂੰ ਉਡਾਉਣ ਲਈ ਚੁੱਕਿਆ ਪੱਥਰ ਲੇਖਕ ਦੇ ਹੱਥੋਂ ਛੁੱਟ ਜਾਂਦਾ ਹੈ। ਇਸੇ ਪ੍ਰਤੀਕਾਤਮਕ ਨੁਕਤੇ ਤੇ ਇਸ ਕਹਾਣੀ ਦਾ ਅੰਤ ਹੁੰਦਾ ਹੈ।

## ਗੁਮਸ਼ੁਦਾ

ਲੇਖਕ : ਕਿਰਪਾਲ ਕਜ਼ਾਕ

ਜਨਮ-ਦਿਨ : 15 ਜਨਵਰੀ 1943

ਕਿੱਤਾ : ਨੌਕਰੀ, ਪੰਜਾਬੀ ਸਾਹਿਤ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਕਾਲਾ ਇਲਮ (1976), ਸੂਰਜਮੁਖੀ ਪੁੱਛਦੇ ਨੇ (1981), ਅੱਧਾ ਪੁੱਲ (1983)।

ਕਿਰਪਾਲ ਕਜ਼ਾਕ ਪ੍ਰਗਤੀਵਾਦ ਤੋਂ ਪਾਰ ਮੂਲ ਮਨੁੱਖਤਾ ਤੱਕ ਪਹੁੰਚਾ ਹੋਇਆ ਕਹਾਣੀਕਾਰ ਹੈ। ਉਸ ਦੀ ਕਹਾਣੀ ਵਿਚ ਪ੍ਰਗਤੀਸ਼ੀਲ ਤੱਤ ਸਹਿਜੇ ਹੀ ਪਛਾਣੇ ਜਾ ਸਕਦੇ ਹਨ, ਪਰ ਉਹਦੀ ਕਹਾਣੀ ਦੀ ਸਾਹਿਤਿਕ ਸਾਰਥਕਤਾ ਮਨੁੱਖ ਮਨ ਦੇ ਉਸ ਬੁਨਿਆਦੀ ਗੁਣ ਨਾਲ ਹੈ ਜੋ ਵਰਗਵੰਡ ਦੇ ਆਰਪਾਰ ਪਸਰਿਆ ਵਿਖਾਈ ਦੇਂਦਾ ਹੈ।

ਇਸ ਕਹਾਣੀ ਵਿਚ ਬਹੁਤ ਸਾਰੇ ਗੁਆਚੇ ਹੋਏ ਪਾਤਰ ਹਨ। ਜ਼ਮੀਦਾਰ ਬੂੜੇ ਕਲਾਲ ਦੀ ਨਿਰਦੈਤਾ ਦਾ ਮਾਰਿਆ ਨੈਣੂ ਹੈ ਜੋ ਬੂੜੇ ਤੇ ਆਪਣੇ ਪਰਿਵਾਰ ਦੋਹਾਂ ਲਈ ਗੁਆਚ ਜਾਂਦਾ ਹੈ। ਨੈਣੂ ਦੀ ਪਤਨੀ ਗੁਲਜ਼ਾਰੋ ਹੈ ਜੋ ਨਿਰਦਈ ਮਾਲਕ ਦੀ ਨਿਰਦੈਤਾ ਤੋਂ ਨਹੀਂ, ਸਾਮਾਜਿਕਤਾ ਗੁਆ ਚੁੱਕੇ, ਪਰਿਵਾਰ ਪ੍ਰਤੀ ਗ਼ੈਰਜ਼ੁੰਮੇਵਾਰ ਪਤੀ ਲਈ ਗੁਆਚ ਜਾਂਦੀ ਹੈ। ਇਸ ਵਿਚ ਚੰਦ ਕੁਰ ਹੈ ਜੋ ਆਧੁਨਿਕ ਸਮਿਆਂ ਵਿਚ

ਮਹਾਭਾਰਤਕਾਲੀਨ 'ਪਾਂਚਾਲੀ' ਦੀ ਜੂਨ ਭੋਗਦੀ ਹੈ। ਉਹਨੂੰ ਵੀ ਆਪਣੇ ਸ਼ਰੀਕਾਂ ਦੇ ਦੁਰਯੋਧਨਾਂ-ਦੁਸ਼ਾਸ਼ਨਾਂ ਦੀ ਵਧੀਕੀ ਕਾਰਣ ਗੁਆਚਣਾ ਪੈਂਦਾ ਹੈ। ਦਰੋਪਦੀ ਦੀ ਕਥਾ ਅਚੇਤ ਹੀ ਉਹਦੇ ਬਿਰਤਾਂਤ ਵਿਚ ਪਰੁਚ ਜਾਂਦੀ ਹੈ। ਪਰ ਆਧੁਨਿਕ ਯੁੱਗ ਦੀ ਇਸ ਕਹਾਣੀ ਵਿਚ ਦਰੋਪਦੀ ਨੂੰ ਇਕੱਲਿਆਂ ਹੀ ਅਗਿਆਤਵਾਸ ਲੈਣਾ ਪੈਂਦਾ ਹੈ ਤੇ ਅੰਤ ਉਹ ਆਪਣੀ ਮਹਾਭਾਰਤ ਇਕੱਲੇ ਆਪਣੇ ਹੀ ਪੈਰਾਂ ਤੇ ਲੜਦੀ ਹੈ। ਸਾਹਿਤ-ਰਚਨਾ ਨਿਰੋਲ 'ਵਿਚਾਰਧਾਰਾ' ਦੇ ਸਿਰ ਤੇ ਨਹੀਂ ਹੋ ਸਕਦੀ, ਇਸ ਲਈ ਆਪਣੇ ਸਭਿਆਚਾਰ ਦੇ ਅਚੇਤਨ ਵਿਚ ਪਈ 'ਮਿਥਧਾਰਾ' ਦੀ ਵਰਤੋਂ ਲਾਜ਼ਮੀ ਹੈ। ਇਹ ਕਹਾਣੀ ਇਸ ਸਾਹਿਤ-ਸੋਚ ਦਾ ਬੜਾ ਪ੍ਰਮਾਣਿਕ ਉਦਾਹਰਣ ਹੈ।

ਆਪਣੇ ਪਤੀ ਹੱਥੋਂ ਤੰਗ ਗੁਮਸ਼ੁਦਾ ਚੰਦ ਕੁਰ ਨੇ ਆਪਣੇ ਗੁਆਚੇ ਆਪੇ ਨੂੰ ਕਿਵੇਂ ਲੱਭਿਆ, ਆਪਣੇ ਜ਼ਮੀਦਾਰ ਮਾਲਕਾਂ ਦੇ ਜਬਰ ਤੋਂ ਦੁਖੀ ਨੈਣੂ ਨੇ ਮੁੜ ਆਪਣੇ ਗੁਆਚੇ ਆਪੇ ਨੂੰ ਪ੍ਰਗਟਾਉਣ ਦੀ ਪ੍ਰੇਰਨਾ ਕਿੱਥੋਂ ਪ੍ਰਾਪਤ ਕੀਤੀ, ਇਸ ਤੱਥ ਦਾ ਖ਼ੂਬਸੂਰਤ ਬਿਰਤਾਤ ਹੈ ਇਹ ਕਹਾਣੀ।

ਕਿਵੇਂ ਮਾਰਕਸਵਾਦ ਤੋਂ ਪ੍ਰਭਾਵਤ ਰਚਨਾਕਾਰ ਅਚੇਤ ਹੀ ਫ਼ਰਾਇਡੀ ਅੰਤਰ-ਦ੍ਰਿਸ਼ਟੀਆਂ ਵਰਤ ਲੈਂਦੇ ਹਨ, ਇਸਦਾ ਸੰਕੇਤ ਵੀ ਇਸ ਕਹਾਣੀ (ਅਤੇ, ਕੁਝ ਹੋਰ ਕਹਾਣੀਆਂ) ਤੋਂ ਮਿਲਦਾ ਹੈ। ਘੋੜਾ ਮੂਲ ਮਾਨਵੀ ਸ਼ਕਤੀ (ਕਾਮ-ਸ਼ਕਤੀ) ਦਾ ਪ੍ਰਮਾਣਿਕ ਪ੍ਰਤੀਕ ਹੈ। ਇਸ ਸੰਗ੍ਰਹਿ ਦੀਆਂ ਤਿੰਨਾਂ ਕਹਾਣੀਆਂ (ਘੋੜਾ, ਜੀਣ-ਮਰਨ ਅਤੇ ਗੁਮਸ਼ੁਦਾ) ਵਿਚ ਇਸ ਪ੍ਰਤੀਕ ਨੂੰ ਚੇਤ-ਅਚੇਤ ਇਸੇ ਸੰਦਰਭ ਵਿਚ ਵਰਤਿਆ ਗਿਆ ਹੈ। ਇਹ ਤਿੰਨੇ ਕਹਾਣੀਕਾਰ (ਪ੍ਰੇਮ ਪ੍ਰਕਾਸ਼, ਪ੍ਰੇਮ ਗੋਰਖੀ, ਕਿਰਪਾਲ ਕਜ਼ਾਕ) ਮਾਰਕਸਵਾਦ ਤੋਂ ਥੋੜ੍ਹੇ ਬਹੁਤ ਪ੍ਰਭਾਵਿਤ ਰਹੇ ਹਨ। ਮਾਰਕਸਵਾਦ ਸਾਡੇ ਸਾਹਿਤਕਾਰਾਂ ਦੀ ਚੇਤਨਾ ਨੂੰ, ਉਹਨਾਂ ਦੀ ਮਾਨਸਿਕਤਾ ਦੇ ਚੇਤ ਪੱਖ ਨੂੰ, ਪ੍ਰਭਾਵਿਤ ਕਰਦਾ ਰਿਹਾ ਹੈ, ਪਰ ਸਾਹਿਤ ਰਚਨਾ ਨਿਰੋਲ ਚੇਤ ਮਾਨਸਿਕਤਾ ਨਾਲ ਨਹੀਂ ਰਚੀ ਜਾਂਦੀ। ਇਸ ਲਈ ਸਮੁੱਚੀ ਮਾਨਸਿਕਤਾ ਕਾਰੇ ਲਗਦੀ ਹੈ ਅਤੇ ਇਸਨੂੰ ਅਚੇਤ ਮਨ ਦੀਆਂ ਡੂੰਘਾਣਾਂ ਵਿਚੋਂ ਅਥਾਹ ਸ਼ਕਤੀ ਪ੍ਰਾਪਤ ਹੁੰਦੀ ਹੈ। ਇਹਨਾਂ ਤਿੰਨਾਂ ਕਹਾਣੀਆਂ ਨੂੰ ਸ਼ਕਤੀ ਘੋੜੇ ਦੇ ਪ੍ਰਤੀਕ ਨੇ ਦਿੱਤੀ ਹੈ। ਇਸਤ੍ਰੀ ਲਈ ਮਰਦ ਦੀ ਸਹਿਜ ਨਾਰਮਲ ਖਿੱਚ (ਪ੍ਰੇਮ ਪ੍ਰਕਾਸ਼ : ਘੋੜਾ) ਦਾ ਇਹ ਪ੍ਰਤੀਕ ਹੀ ਇਹਨਾਂ ਕਹਾਣੀਆਂ ਨੂੰ ਸ਼ਕਤੀਵਾਨ ਕਰ ਗਿਆ ਹੈ। ਕਿਰਪਾਲ ਕਜ਼ਾਕ ਨੇ ਇਸ ਘੋੜੇ ਦੀ ਪੈਂਖੜ ਖੋਲ੍ਹ ਮਨੁੱਖ ਦੀ ਦਮਿਤ ਸ਼ਕਤੀ ਨੂੰ ਸਮਾਜ-ਪਰਵਾਨ ਕਾਰਜਾਂ ਵਲ ਪ੍ਰਵਾਹਿਤ ਕਰਨ ਦਾ ਸੰਕੇਤ ਦਿੱਤਾ ਹੈ। ਇਹ ਸਮਾਜਿਕ ਰੋਗ-ਗ੍ਰੰਥੀ (neurosis) ਦੇ ਸਿਹਤਯਾਬ ਹੋਣ ਦੀ ਸੰਭਾਵਨਾ ਦੀ ਕਹਾਣੀ ਹੈ।

## ਵਾਵਰੋਲਾ

ਲੇਖਕ : ਬਲਦੇਵ ਸਿੰਘ

ਜਨਮ-ਦਿਨ : 25 ਹਾੜ 1943

ਸਿਖਿਆ : ਐਮ. ਏ. (ਪੰਜਾਬੀ), ਬੀ. ਐਡ.
ਕਿੱਤਾ : ਟਰਾਂਸਪੋਰਟ
ਪਤਾ : 1419/20, ਕ੍ਰਿਸ਼ਨਾ ਨਗਰ, ਮੋਗਾ-142001
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਗਿੱਲੀਆਂ ਛਿਟੀਆਂ ਦੀ ਅੱਗ (1977), ਚਿੜੀਆ ਖਾਨਾ (1979), ਹਵੇਲੀ ਛਾਵੇਂ ਖੜਾ ਰੱਬ (1982), ਸਵੇਰੇ ਦੀ ਲੋਅ (1989)

ਇਹ ਵਾਵਰੋਲਾ ਉੱਚੇ ਘਰੋਂ ਤੁਰਿਆ ਤੇ ਨੀਵੇਂ ਘਰ ਬੀਮਾਰੀ ਬਣ ਕੇ ਜਾ ਵਸਿਆ। ਲਾਵਾਰਸ ਬੁੱਢੇ ਜ਼ਮੀਦਾਰ ਦੀ ਨਿਰਸੰਤਾਨ ਜਵਾਨ ਸਰਦਾਰਨੀ ਇਸ ਵਾਵਰੋਲੇ ਦਾ ਮੂਲ ਸੋਮਾ ਹਨ। ਸੰਤਾਨ ਜਣ ਕੇ ਦੇਣਾ ਔਰਤ ਦੀ ਜ਼ੁੰਮੇਵਾਰੀ ਹੈ। ਸਰਦਾਰਨੀ ਆਪਣੇ ਹੀ ਘਰ ਦੇ ਜਵਾਨ ਚੂੜ੍ਹੇ ਤੋਤੇ ਵਲ ਖਿੱਚੀ ਗਈ। ਰਾਤੀਂ ਕਮਾਂਦ ਵਿਚ ਦੋਵੇਂ ਜਣੇ ਮਿਲਦੇ। ਰਾਤ ਵੇਲੇ ਤੋਤਾ ਮਾਰਿਆ ਗਿਆ। ਦੂਜੇ ਚੂੜ੍ਹਾ ਪ੍ਰੀਤੂ ਲੰਗੜਾ ਚਸ਼ਮਦੀਦ ਗਵਾਹ ਹੈ, ਪਰ ਮੂੰਹੋਂ ਉਭਾਸਰ ਨਹੀਂ ਸਕਦਾ। ਸੋ ਉਹ ਬੀਮਾਰ ਹੋ ਕੇ ਮੰਜੇ ਤੇ ਪੈ ਗਿਆ।

ਜ਼ਮੀਦਾਰਾਂ ਤੇ ਸੀਰੀਆਂ ਵਿਚਕਾਰ ਵਾਪਰਨ ਵਾਲੇ ਤਨਾਉ ਦਾ ਹੀ ਇਕ ਰੂਪ ਹੈ ਇਹ ਕਹਾਣੀ, ਪਰ ਕਹਾਣੀਕਾਰ ਬਲਦੇਵ ਸਿੰਘ ਨੇ ਇਸਨੂੰ ਵਧੇਰੇ ਜਟਿਲ ਰੂਪ ਦਿੱਤਾ ਹੈ। ਜ਼ਮੀਦਾਰ ਦੇ ਟਰੈਕਟਰ ਹੇਠ ਆ ਕੇ ਲੰਗੜਾ ਹੋ ਜਾਣਾ ਜਾਂ ਈਰਖਾਲੂ ਜ਼ਮੀਦਾਰ ਦੀ ਗੋਲੀ ਦਾ ਸ਼ਿਕਾਰ ਹੋ ਕੇ ਮਾਰਿਆ ਜਾਣਾ ਇਸ ਤਨਾਉ ਦੇ ਪ੍ਰਗਟ ਵੇਰਵੇ ਹਨ। ਦੋਵੇਂ ਹੀ ਥਾਂ ਵਧੀਕੀ ਧਨੀ ਵਡਜਾਤੀਏ ਵੱਲੋਂ ਹੁੰਦੀ ਹੈ, ਤਸੀਹਾ ਜਾਂ ਮੌਤ ਗ਼ਰੀਬ ਨਿਮਨਜਾਤੀਏ ਦੇ ਹਿੱਸੇ ਆਉਂਦੀ ਹੈ। ਪਰ ਇਹ ਕਹਾਣੀ ਨਿਮਨਜਾਤੀ ਲੋਕਾਂ ਦੇ ਮਨ ਵਿਚ ਵੱਸਣ ਵਾਲੇ ਖ਼ੌਫ਼ ਅਤੇ ਖਾਮੋਸ਼ੀ ਦਾ ਚਿੱਤਰ ਹੈ। ਦੂਨਾਲੀ ਬੰਦੂਕ ਵਾਲੇ ਸਰਦਾਰ ਹੱਥੋਂ ਹੋਏ ਕਤਲ ਦਾ ਚਸ਼ਮਦੀਦ ਗਵਾਹ ਉਹਦਾ ਜ਼ਿਕਰ ਨਹੀਂ ਕਰ ਸਕਦਾ, ਉਹ ਆਪਣੇ ਅੰਦਰ ਡੱਕ ਕੇ ਮਾਂਦਾ ਪੈ ਸਕਦਾ ਹੈ।

ਇਸ ਕਹਾਣੀ ਵਿਚ ਖ਼ੌਫਜ਼ਦਾ ਖਾਮੋਸ਼ੀ ਵਾਸਤਵਿਕਤਾ ਵੀ ਹੈ ਤੇ ਪ੍ਰਤੀਕ ਵੀ ਜੋ ਵਾਸਤਵਿਕਤਾ ਤੋਂ ਵਡੇਰਾ ਅਰਥ ਉਜਾਗਰ ਕਰ ਦੇਂਦੀ ਹੈ। ਵੱਡਿਆਂ ਦੇ ਗੁਨਾਹਾਂ ਦੇ ਗਵਾਹ ਨਿਮਨ ਲੋਕ ਜੇ ਡਰੇ ਰਹਿਣਗੇ ਤੇ ਚੁੱਪ ਰਹਿਣਗੇ ਤਾਂ ਕਿਸੇ ਨਾ ਕਿਸੇ ਔਹਰ ਦਾ ਦੁੱਖ ਭੋਗਣਗੇ। ਉਹਨਾਂ ਦੇ ਦੁੱਖ ਦਾ ਇਕੋ ਇਕ ਇਲਾਜ ਇਹ ਹੈ ਕਿ ਉਹ ਬੋਲਣ, ਆਪਣੀ ਗਵਾਹੀ ਪਾਉਣ।

ਇਸ ਕਹਾਣੀ ਦੀ ਇਕ ਧਿਆਨਜੋਗ ਜੁਗਤ ਇਹ ਹੈ ਕਿ ਇਸਦਾ ਵੱਡਾ ਤੇ ਕੇਂਦਰੀ ਅੰਸ਼ ਕਹਾਣੀਕਾਰ ਦੁਆਰਾ ਸੁਣਾਇਆ ਨਹੀਂ ਜਾਂਦਾ, ਸਗੋਂ ਸੁਣਿਆ ਜਾਂਦਾ ਹੈ। ਇਸ ਜੁਗਤ ਦੀ ਪ੍ਰਤੀਕਾਤਮਕ ਸਾਰਥਕਤਾ ਵੀ ਹੈ। ਦੁਖੀ ਬੰਦਿਆਂ ਦੀਆਂ ਕਹਾਣੀਆਂ ਸੁਖੀ ਕਹਾਣੀਕਾਰ ਸੁਣਾਉਣ, ਇਹ ਹੁਣ ਤੱਕ ਦੀ ਪ੍ਰਥਾ ਹੈ। ਇਸ ਨਾਲ ਦੁੱਖ ਦਾ ਪਤਾ ਤਾਂ ਲੱਗਦਾ ਹੈ, ਦੁੱਖ ਦਾ ਨਿਵਾਰਣ ਨਹੀਂ ਹੁੰਦਾ। ਦੁੱਖ-ਨਿਰਵਾਰਣ ਲਈ ਜ਼ਰੂਰੀ ਹੈ ਕਿ ਦੁਖੀ ਲੋਕ ਆਪਣੇ ਦੁਖ ਦੀ ਕਹਾਣੀ ਆਪ ਸੁਣਾਉਣ। ਮਾਂਦੇ

ਪਏ ਪ੍ਰੀਤੂ ਲੰਗੜੇ ਦੇ ਮੂੰਹੋਂ ਇਹ ਕਹਾਣੀ ਸੁਣ ਕੇ ਹੀ ਕਹਾਣੀਕਾਰ ਨੂੰ ਜਾਪਦਾ ਹੈ ਕਿ 'ਪ੍ਰੀਤੂ ਹੁਣ ਹੌਲੀ ਹੌਲੀ ਤਕੜਾ ਹੋਣ ਲੱਗ ਪਵੇਗਾ।'

ਇਸ ਸੰਗ੍ਰਹਿ ਵਿਚ ਤਿੰਨ ਵਧੀਆ ਕਹਾਣੀਆਂ (ਅਦਨਾ ਆਦਮੀ, ਜੀਣ-ਮਰਨ ਤੇ ਵਾਵਰੋਲੇ) ਨਿਮਨ ਤੇ ਦਲਿਤਾਂ ਨਾਲ ਸੰਬੰਧਿਤ ਹਨ। ਪੰਜਾਬੀ ਕਹਾਣੀ ਦਾ ਦ੍ਰਿਸ਼ ਫ਼ੈਲ ਰਿਹਾ ਹੈ। ਉਸ ਵਿਚ ਨਵਾਂ ਪਾਸਾਰ ਜੁੜ ਰਿਹਾ ਹੈ, ਹੁਣ ਤੱਕ ਅਣਗੌਲੇ ਨੂੰ ਗੌਲਿਆ ਜਾ ਰਿਹਾ।

ਇਹ ਕਹਾਣੀ ਰਵਾਂ-ਚਾਲ ਸ਼ੈਲੀ ਵਿਚ ਲਿਖੀ ਗਈ ਹੈ। ਇਹ ਕਹਾਣੀ ਇਸੇ ਸ਼ੈਲੀ ਵਿਚ ਹੀ ਫੱਬਦੀ ਹੈ। ਮੁੱਖ ਪਾਤਰ ਦੇ ਅੰਦਰ ਬੜੇ ਚਿਰਾਂ ਤੋਂ ਕੁਝ ਕਹਿਣਜੋਗ ਡੱਕਿਆ ਪਿਆ ਸੀ। ਡੱਕਾ ਟੁੱਟਦਾ ਹੈ ਤੇ ਤੱਥ ਅਤੇ ਸੱਚ ਤੇਜ਼ ਰਵਾਨੀ ਨਾਲ ਬਾਹਟ ਨਿਕਲਦੇ ਹਨ।

## ਡੁੰਮ੍ਹ

ਲੇਖਕ : ਵਰਿਆਮ ਸਿੰਘ ਸੰਧੂ
ਜਨਮ-ਦਿਨ : 10 ਸਤੰਬਰ 1945
ਸਿਖਿਆ : ਐਮ. ਏ. ਐਮ. ਫਿਲ (ਪੰਜਾਬੀ)
ਕਿੱਤਾ : ਅਧਿਆਪਨ
ਪਤਾ : 153, ਗੋਲਡਨ ਐਵੇਨਿਊ, ਡਾਕਖ਼ਾਨਾ ਗੜ੍ਹਾ, ਜਲੰਧਰ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਲੋਹੇ ਦੇ ਹੱਥ (1971), ਅੰਗ-ਸੰਗ (1980), ਭੱਜੀਆਂ ਬਾਹੀਂ (1987)।

ਇਹ ਹੈ ਗ਼ਰੀਬ ਜੱਟ ਤੇਜੂ ਦੇ ਮਰਨ ਦੀ ਕਹਾਣੀ ਜਾਂ ਉਸਦੇ ਜਿਊਣ ਦਾ ਰੇਖਾ-ਚਿੱਤਰ ਲੇਖਕ ਲਈ ਜ਼ਰੂਰ ਨਹੀਂ ਕਿ ਉਹ ਆਪਣੀ ਲਿਖਤ ਨੂੰ ਕਿਸੇ ਪੂਰਬ-ਨਿਸ਼ਚਿਤ ਰੂਪ-ਚੌਖਟੇ ਵਿਚ ਪੂਰਮ-ਪੂਰਾ ਫਿਟ ਕਰ ਦਏ। ਮੌਲਿਕ ਲਿਖਤ ਸਾਹਿਤ-ਰੂਪਾਂ ਦੀ ਅਧੀਨਗੀ ਸਵੀਕਾਰ ਨਹੀਂ ਕਰਦੀ। ਲੇਖਕ ਦਾ ਕੰਮ ਹੈ ਲਿਖਣਾ, ਉਹਦਾ ਰੂਪ-ਨਾਂ ਰੱਖਣ ਦੀ ਜ਼ੁੰਮੇਵਾਰੀ ਪਾਠਕ ਦੇ ਸਿਰ ਹੈ। ਡੁੰਮ੍ਹ ਨਾਂ ਦੀ ਲਿਖਤ ਨੂੰ ਮੈਂ ਕਹਾਣੀ ਮਿੱਥ ਕੇ ਇਸ ਸੰਗ੍ਰਹਿ ਵਿਚ ਸ਼ਾਮਿਲ ਕਰ ਰਿਹਾ ਹਾਂ, ਪਰ ਜਾਣਦਾ ਹਾਂ ਕਿ ਇਸ ਨੇ ਰੂਪ ਧਾਰਣ ਲਈ ਰੇਖਾਚਿੱਤਰ-ਸ਼ੈਲੀ ਦੀ ਵੀ ਵਰਤੋਂ ਕੀਤੀ ਹੈ।

ਹਿਊਮਰ, ਵਿਹਾਸ ਜਾਂ ਖ਼ੁਸ਼ਮਿਜ਼ਾਜੀ ਦਾ ਪ੍ਰਮਾਣਿਕ ਚਿੱਤਰ। ਤੇਜੂ ਅਜਿਹੀ ਗ਼ਰੀਬੀ ਦੀ ਅਵਸਥਾ ਵਿਚ ਹੈ ਕਿ ਜਣਾ-ਖਣਾ ਉਸ ਦਾ ਉਪਹਾਸ ਉਡਾ ਸਕਦਾ ਹੈ, ਪਰ ਉਹ ਵਿਹਾਸ ਦੀ ਦੌਲਤ ਨਾਲ ਏਡਾ ਮਾਲਾਮਾਲ ਹੈ ਕਿ ਨਾ ਕੇਵਲ ਗ਼ਰੀਬੀ ਨੂੰ ਕਪੜਿਆਂ ਤੇ ਪਈ ਗਰਦ ਵਾਂਗ ਛੰਡ ਸਕਦਾ ਹੈ, ਸਗੋਂ ਆਪਣੇ ਵਲ ਆ ਰਹੇ ਤਮਸਖ਼ਰ ਦੇ ਤੀਰਾਂ ਦੇ ਮੂੰਹ ਵੀ ਮੋੜ ਸਕਦਾ ਹੈ। ਵਿਹਾਸ ਜਾਂ ਖ਼ੁਸ਼ਮਿਜ਼ਾਜੀ ਜੀਵਨ ਨੂੰ ਸੰਤੁਲਿਤ ਰੱਖਣ ਦੀ ਬੜੀ ਕਾਰਗਰ ਜੁਗਤ ਹੈ। ਤੇਜੂ ਨੇ ਵਿਹਾਸ ਨਾਲ, ਅਤਿ

ਨਾਸਾਜ਼ਗਾਰ ਹਾਲਤ ਵਿਚ ਵੀ, ਆਪਣੇ ਆਪ ਨੂੰ ਸੰਤੁਲਿਤ ਰਖਿਆ ਹੋਇਆ ਹੈ, ਇਹ ਇਸ ਲਿਖਤ ਦਾ ਵਿਲੱਖਣ ਗੁਣ ਹੈ। ਇਸੇ ਵਿਲੱਖਣਤਾ ਕਾਰਨ ਸਾਨੂੰ ਇਸ ਗ਼ਰੀਬ ਪਾਤਰ ਉਪਰ ਤਰਸ ਨਹੀਂ ਆਉਂਦਾ, ਉਸ ਨਾਲ ਹਮਦਰਦੀ ਵੀ ਨਹੀਂ ਹੁੰਦੀ, ਉਸਦੀ ਸਥਿਤੀ ਨੂੰ ਸਮਝਣ ਲਈ ਪ੍ਰੇਰਨਾ ਮਿਲਦੀ ਹੈ।

ਸਮਝ 1947 ਤੋਂ ਬਾਅਦ ਬਣ ਰਹੇ ਨਵੇਂ ਸਿਆਸੀ-ਜਮਾਤੀ ਪਾੜੇ ਨਾਲ ਹੈ। ਇਕ ਪਾਸੇ ਤੇਜ਼ ਚਾਲੇ ਤੁਰ ਰਹੀ, ਅਗਾਂਹ ਵੱਧ ਰਹੀ, ਪੈਂਚਾਂ-ਸਰਪੈਂਚਾਂ-ਵਿਧਾਇਕਾਂ ਦੀ ਜਮਾਤ ਹੈ, ਦੂਜੇ ਪਾਸੇ ਡੂੰਮ੍ਹ ਵਿਚ ਖੁੱਭੇ ਹੋਏ, ਗੋਤੇ ਖਾ ਰਹੀ ਤੇਜੂ-ਤਾਰੇ ਦੀ ਜਮਾਤ ਹੈ ਜੋ ਸਿਰਫ਼ ਆਪਣੀ ਖ਼ੁਸ਼ਮਿਜ਼ਾਜੀ ਦੇ ਸਿਰ ਜਿਊਣ ਦੀ ਕੋਸ਼ਿਸ਼ ਕਰਦੇ ਹਨ। ਇਸੇ ਜਮਾਤੀ ਸੰਦਰਭ ਨੇ ਤੇਜੂ ਦੇ ਰੇਖਾ ਚਿੱਤਰ ਨੂੰ ਡੂੰਮ੍ਹ-ਫ਼ਾਥੀ ਜਮਾਤ ਦੀ ਕਹਾਣੀ ਬਣਾ ਦਿੱਤਾ ਹੈ। ਆਪ ਕਹਾਣੀਕਾਰ ਨੂੰ ਆਪਣੀ ਲਿਖਤ ਦੇ ਅੰਤ ਤੇ ਇਸ ਤਰ੍ਹਾਂ ਦੀ ਵਿਆਖਿਆ ਪੇਸ਼ ਕੀਤੀ ਹੈ। ਕਹਾਣੀ ਦੇ ਅੰਦਰ ਇਕ ਪਾਸੇ ਕੈਪਟਨ ਨਾਜ਼ਰ ਤੇ ਉਹਦੇ ਪੁੱਤਰ ਗੁਰਬਚਨ ਸਿੰਘ ਦੀ ਪਰੰਪਰਾ ਚਲਦੀ ਹੈ ਤੇ ਦੂਜੇ ਪਾਸੇ ਤੇਜੂ ਤੇ ਤਾਰੇ ਦੀ। ਪਰਿਵਾਰ ਜਮਾਤੀ ਹੰਗਲੀਂ ਬਣੀ ਜਾ ਰਹੇ ਹਨ।

ਕਹਾਣੀ ਦਾ ਅੰਤ ਕਹਾਣੀਕਾਰ ਇਸੇ ਸੰਗਲੀ-ਚਿੱਤਰ ਉਪਰ ਕਰਦਾ ਹੈ।

## ਜੀਣ-ਮਰਨ

ਲੇਖਕ : ਪ੍ਰੇਮ ਗੋਰਖੀ
ਜਨਮ-ਦਿਨ : 15 ਜੂਨ 1947
ਸਿਖਿਆ : ਗਿਆਨੀ
ਕਿੱਤਾ : ਪੱਤਰਕਾਰੀ
ਪਤਾ : ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਮਿੱਟੀ ਰੰਗੇ ਲੋਕ, ਜੀਣ-ਮਰਨ,

ਆਧੁਨਿਕ ਮਨੁੱਖ ਵਿਚ ਵੀ ਕੁਝ ਆਦਿਮ ਸ਼ਕਤੀਆਂ ਨਿਰੰਤਰ ਕਾਰਜਸ਼ੀਲ ਰਹਿੰਦੀਆਂ ਹਨ। ਇਸੇ ਦੀ ਪ੍ਰਮਾਣਿਕ ਤਸਵੀਰ ਹੈ ਇਹ ਕਹਾਣੀ।

ਬਹੁਤ ਬਲਵਾਨ ਆਦਿਮ ਸ਼ਕਤੀ ਹੈ ਕਾਮ! ਮਨੁੱਖ ਨੇ ਸਭਿਆਚਾਰ ਰਾਹੀਂ ਕਾਮ ਨੂੰ ਅਸੀਲਣ ਦਾ ਜਤਨ ਕੀਤਾ, ਪਰ ਕਾਮ ਪੂਰੀ ਤਰ੍ਹਾਂ ਸਭਿਆਚਾਰ ਦੇ ਮਤੀਹ ਨਹੀਂ ਹੋ ਸਕਿਆ। ਉਹ ਸਭਿਆਚਾਰ ਨੂੰ ਝਕਾਨੀ ਦੇ ਆਪਣੀ ਆਦਿਮਤਾ ਨੂੰ ਸ਼ਾਂਤ ਕਰਨ ਦੀ ਕੋਸ਼ਿਸ਼ ਵਿਚ ਰੁੱਝਾ ਰਹਿੰਦਾ ਹੈ ਤੇ ਇਸ ਤਰ੍ਹਾਂ ਮਨੁੱਖ ਮਨੁੱਖ ਵਿਚਕਾਰ ਤਨਾਉ ਪੈਦਾ ਹੁੰਦੇ ਰਹਿੰਦੇ ਹਨ।

ਇਸੇ ਤਰ੍ਹਾਂ ਦੀ ਝਕਾਨੀ ਦੇਣ ਵਿਚ ਜਤਨਸ਼ੀਲ ਹੈ ਪਿੰਡ ਦਾ ਲੰਬੜ ਜਿਸ ਦੀ ਕਾਮੀ ਨਜ਼ਰ ਟਾਂਗਾ ਵਾਹੁਣ ਵਾਲੇ ਬਿਸ਼ਨੇ ਚਮਾਰ ਦੀ ਵਹੁਟੀ ਕਰਮੀ ਉਪਰ ਹੈ। ਬਿਸ਼ਨੇ ਨੂੰ ਇਸਦਾ ਅਹਿਸਾਸ ਹੈ ਤੇ ਉਹ ਪਰੇਸ਼ਾਨ ਹੈ।

ਕਾਮ ਨੇ ਮਨੁੱਖ ਜ਼ਾਤੀ ਨੂੰ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਇਸ ਵਿਚ ਵਿਚਲੇ ਨਰ ਹਮੇਸ਼ਾ ਰਤੀ-ਦਰਸ਼ਕ (Voyeur) ਹਨ ਅਤੇ ਮਾਦਾ ਰਤੀ-ਦ੍ਰਿਸ਼ (Exhibit)। ਲੰਬੜ ਦੀ ਕਰਮੀ ਪ੍ਰਤੀ ਕਾਮੁਕਤਾ ਦਾ ਪਿੰਡ ਦੇ ਸਭਨਾਂ ਮਰਦਾਂ ਨੂੰ ਬਿੜਕ ਹੈ, ਸਿਰਫ਼ ਕਾਮ-ਦ੍ਰਿਸ਼ ਕਰਮੀ ਇਸ ਤੋਂ ਅਨਜਾਣ ਹੈ।

ਪ੍ਰੇਮ ਗੋਰਖੀ ਨੇ ਕਾਮੀ ਮਨੁੱਖ ਦੇ ਆਦਿਮ ਵੇਗ ਦੀ ਪ੍ਰਮਾਣਿਕ ਝਲਕ ਪੇਸ਼ ਕਰਨ ਲਈ ਕਾਮੀ ਮਨੁੱਖ ਦੇ ਸਮਾਨੰਤਰ ਵੇਗ ਵਿਚ ਆਏ ਘੋੜੇ ਦਾ ਚਿੱਤਰ ਪੇਸ਼ ਕੀਤਾ ਹੈ। ਘੋੜਾ ਵੀ ਅਸੀਲਿਆ ਹੋਇਆ ਹੈ, ਪਰ ਬਲੈਕੀਆਂ ਦੀ ਘੋੜੀ ਨੂੰ ਵੇਖ ਕੇ ਉਤੇਜਿਤ ਅਵਸਥਾ ਵਿਚ ਉਹ ਆਪਣੇ ਮਾਲਕ ਦੀ ਵੀ ਅਵੱਗਿਆ ਕਰਦਾ ਹੈ ਅਤੇ ਉਹਨੂੰ ਆਪਣੇ ਦੰਦਾਂ ਨਾਲ ਵੱਢਣ-ਟੁੱਕਣ ਲੱਗ ਪੈਂਦਾ ਹੈ।

ਕਾਮ ਦੇ ਸੋਮੇ ਤੋਂ ਹੀ ਕ੍ਰੋਧ ਦੀਆਂ ਨਦੀਆਂ ਪ੍ਰਵਾਹਿਤ ਹੁੰਦੀਆਂ ਹਨ। ਬਿਸ਼ਨਾ ਕ੍ਰੋਧ ਵਿਚ ਹੈ ਕਿਉਂਕਿ ਉਹਦੀ ਪਤਨੀ ਦਾ ਕੋਈ ਕਾਮੀ ਦਰਸ਼ਕ ਬਣਿਆ ਹੋਇਆ ਹੈ। ਘੋੜਾ ਕ੍ਰੋਧ ਵਿਚ ਹੈ ਕਿਉਂਕਿ ਉਹਦੇ ਕਾਮੁਕ ਵੇਗ ਅੱਗੇ ਰੁਕਾਵਟ ਪਾਈ ਜਾ ਰਹੀ ਹੈ। ਕ੍ਰੋਧ ਕਾਮ ਦੀ ਅਲਾਮਤ ਹੈ, ਬਿਸ਼ਨੇ ਦੇ ਛਾਂਟੇ ਵਰ੍ਹਾਉਣ ਅਤੇ ਘੋੜੇ ਦੇ ਵੱਢਣ-ਟੁੱਕਣ ਦਾ ਅਸਲ ਕਾਰਨ, ਅਸਲ ਸੋਮਾ, ਕਾਮ ਹੀ ਹੈ।

ਵੇਗ ਦੇ ਲੰਘ ਜਾਣ ਬਾਅਦ ਘੋੜਾ ਮੁੜ ਅਸੀਲਿਆ ਜਾਂਦਾ ਹੈ। ਉਸ ਵਿਚ ਆਪਣੇ ਮਾਲਕ ਅਤੇ ਉਹਦੇ ਬੱਚੇ ਲਈ ਮੋਹ ਜਾਗ ਪੈਂਦਾ ਹੈ।

ਫੱਟੜ ਬਿਸ਼ਨੇ ਦੀ ਸੇਵਾ ਲਈ 'ਘਿਉ' ਦੇਣ ਲਈ ਲੰਬੜ ਕਰਮੀ ਨੂੰ ਆਪਣੇ ਘਰ ਲੈ ਗਿਆ। ਕੀ ਇਹ ਸ਼ੁੱਧ ਮੋਹ ਦਾ ਸੰਕੇਤ ਹੈ ਜਾਂ ਕਾਮ-ਪੂਰਤੀ ਲਈ ਬਹਾਨਾ ਜਾਂ ਦੋਹਾਂ ਦਾ ਰਲਿਆ-ਮਿਲਿਆ ਰੂਪ? ਕਹਾਣੀ ਇਸ ਪ੍ਰਸ਼ਨ ਦਾ ਉੱਤਰ ਨਹੀਂ ਦੇਂਦੀ। ਦੇ ਸਕਦੀ ਵੀ ਨਹੀਂ। ਮਨੁੱਖ ਦਾ ਮਨ ਬੜੀ ਡਬਖੜੱਬੀ ਸ਼ੈ ਹੈ। ਇਸ ਵਿਚ ਕੁਝ ਵੀ ਨਿਰੋਲ ਨਹੀਂ।

ਪ੍ਰੇਮ ਗੋਰਖੀ ਦੀ ਪੇਂਡੂ ਸ਼ਬਦਾਵਲੀ ਵਿਚ ਵੀ ਆਦਿਮ ਸ਼ਕਤੀ ਵਾਲੇ ਵੇਰਵੇ ਹਨ। ਇਸ ਕਹਾਣੀ ਲਈ ਇਹੋ ਸ਼ਬਦਾਵਲੀ ਅਨੁਕੂਲ ਹੈ।

## ਕੂੜੇਦਾਨਾਂ ਵਿਚ ਪਏ ਬੱਚੇ

ਲੇਖਕ : ਰਸ਼ਿਮ
ਜਨਮ-ਦਿਨ : 14 ਅਕਤੂਬਰ 1948
ਸਿਖਿਆ : ਐਮ. ਏ. (ਇਕਨਾਮਿਕਸ)
ਕਿੱਤਾ : ਬੈਂਕ ਵਿਚ ਆਫ਼ਿਸਰ
ਪਤਾ : 7-ਸੀ, ਅੰਮ੍ਰਿਤ-ਤਾਰਾ ਯਾਰੀ ਰੋਡ, ਵਰਸੋਵਾ, ਬੰਬਈ-400061
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਅੰਜੀਰ ਦਾ ਰੁੱਖ।

ਇਹ ਕਹਾਣੀ ਵਿਸ਼ੇਸ਼ ਸਥਿਤੀ ਵਿਚ ਵਿਸ਼ੇਸ਼ ਵਿਅਕਤੀ ਦੀ ਵਿਸ਼ੇਸ਼ ਸਮੱਸਿਆ ਦਾ ਬਿਰਤਾਂਤ ਪੇਸ਼ ਨਹੀਂ ਕਰਦੀ, ਸੰਸਾਰ ਭਰ ਦੇ ਸਭਨਾਂ ਵਿਅਕਤੀਆਂ (ਔਰਤ

ਅਤੇ ਮਰਦ) ਦੇ ਸਰਬਕਾਲੀ ਰਿਸ਼ਤੇ (ਕਾਮ-ਸੰਬੰਧ) ਦਾ ਅਵਿਸ਼ੇਸ਼ ਪਰ ਪ੍ਰਮਾਣਿਕ ਚਿਤਰ ਪੇਸ਼ ਕਰਦੀ ਹੈ। ਇਹ ਕਹਾਣੀ ਨਹੀਂ, ਸਗੋਂ ਉਸ ਸੋਮੇ ਦੀ ਤਸਵੀਰ ਹੈ ਜਿਸ ਵਿਚੋਂ ਅਨੇਕ ਕਹਾਣੀਆਂ ਦੇ ਉਪਜਣ ਦੀ ਸੰਭਾਵਨਾ ਸਦਾ ਬਣੀ ਰਹਿੰਦੀ ਹੈ। ਸਮੁੱਚੀ ਸਾਹਿਤਕਾਰੀ (ਕਾਵਿ, ਬਿਰਤਾਂਤ, ਨਾਟਕ ਆਦਿ) ਦਾ ਪ੍ਰਮੁੱਖ ਪ੍ਰੇਰਨਾ-ਸਰੋਤ ਇਸਤ੍ਰੀ-ਮਰਦ ਦਾ ਆਪਸੀ ਰਿਸ਼ਤਾ ਹੈ। ਇਹ ਗਲਪ-ਚਿਤਰ ਇਸਤ੍ਰੀ ਦੇ ਪਤਨੀ, ਪ੍ਰੇਮਿਕਾ, ਵੇਸਵਾ, ਰਖ਼ੇਲ ਆਦਿ ਸੰਬੰਧਾਂ ਵਲ ਇਸ਼ਾਰਾ ਤਾਂ ਕਰਦੀ ਹੈ, ਚੋਰੀ ਦੇ ਉਸ ਛਿਨ-ਭੁੰਗਰ ਸੰਬੰਧ ਵਲ ਵੀ ਇਸ਼ਾਰਾ ਕਰਦੀ ਹੈ ਜਿਸਦਾ ਕੋਈ ਸੁਨਿਸ਼ਚਿਤ ਨਾਂ ਨਹੀਂ ਰਖਿਆ ਜਾ ਸਕਦਾ।

ਉਪਰੋਕਤ ਸੰਬੰਧ ਕਿੰਨੇ ਵੀ ਵੰਨ ਸੁਵੰਨੇ ਹੋਣ, ਉਹ ਸਾਰੇ ਹੀ ਸੰਤਾਨ ਨਾਲ ਸੰਬੰਧਿਤ ਹਨ। ਔਰਤ ਪਤਨੀ, ਪ੍ਰੇਮਿਕਾ, ਵੇਸਵਾ ਆਦਿ ਕਿਸੇ ਵੀ ਰਿਸ਼ਤੇ ਰਾਹੀਂ ਮਰਦ ਨਾਲ ਸੰਬੰਧ ਸਥਾਪਿਤ ਕਰੇ, ਸੰਤਾਨ-ਉਤਪਤੀ ਉਸਦਾ ਲਾਜ਼ਮੀ ਸਿੱਟਾ ਹੈ। ਰਸ਼ਿਮ ਨੇ ਇਸਤ੍ਰੀ-ਮਰਦ ਸੰਬੰਧ ਦੇ ਲਾਜ਼ਮੀ ਤੱਤ—ਸੰਤਾਨ—ਦੀ ਹੋ ਰਹੀ ਦੁਰਗਤੀ ਵਲ ਸਾਡਾ ਧਿਆਨ ਆਕਰਸ਼ਿਤ ਕੀਤਾ ਹੈ। ਬਿਰਤਾਂਤ ਬਰਾਏ ਬਿਰਤਾਂਤ ਰਸ਼ਿਮ ਦਾ ਪ੍ਰਯੋਜਨ ਨਹੀਂ, ਪ੍ਰਯੋਜਨ ਬਿਰਤਾਂਤਾਂ ਦੇ ਸੋਮੇ ਦੇ ਕੋਝ ਨੂੰ ਉਘਾੜਨਾ ਹੈ। ਇਸ ਕਹਾਣੀ ਵਿਚ ਬਿਰਤਾਂਤ ਦੀ ਬਣਤਰ—ਆਦਿ, ਮਧ, ਅੰਤ—ਦੀ ਭਾਲ ਬਿਰਥਾ ਹੈ। ਇਹ ਕਹਾਣੀ ਜਿੱਥੇ ਸ਼ੁਰੂ ਹੁੰਦੀ ਹੈ, ਉਥੇ ਹੀ ਖ਼ਤਮ ਹੈ। ਇਹ 'ਠਹਿਰੇ' ਹੋਏ ਸਮਾਜ ਦੀ ਉਸ ਆਦਤ ਦਾ ਚਿੱਤਰ ਹੈ, ਜੋ 'ਕੁਕਰਮ' ਦਾ 'ਮੁੱਲ' ਤਾਰਨ ਬਾਦ 'ਖ਼ੁਸ਼' ਹੈ ਅਤੇ ਅਪਰਾਧ-ਭਾਵਨਾ ਤੋਂ ਮੁਕਤ ਹੈ।

ਕਹਾਣੀ-ਕਲਾ ਬਿਰਤਾਂਤ ਤੋਂ ਆਰੰਭ ਹੋ ਕੇ ਹੌਲੀ ਹੌਲੀ ਬਿਰਤਾਂਤ ਤੋਂ ਪਾਰ ਹੋ ਜਾਣ ਵਲ ਰੁਚਿਤ ਹੁੰਦੀ ਹੈ। ਉਸਦਾ ਖ਼ਾਸਾ ਭਰੋਸੇਯੋਗ ਚਿੱਤਰ ਇਸ ਰਚਨਾ ਵਿਚ ਮਿਲਦਾ ਹੈ।

ਔਰਤ ਦੀ ਸਮੱਸਿਆ ਨੂੰ ਬੱਚੇ ਨਾਲ ਜੋੜ ਕੇ ਸਮਝਣ ਅਤੇ ਸੋਚਣ ਉਪਰ ਇਸਦਾ ਵਿਸ਼ੇਸ਼ ਬਲ (emphasis) ਹੈ। ਹਰ ਭਾਸ਼ਾ ਵਿਚ ਇਸ ਤਰ੍ਹਾਂ ਦੀਆਂ ਕਹਾਣੀਆਂ ਬਹੁਤ ਵਿਰਲੀਆਂ ਹਨ।

## ਅਰਜੁਨ ਲਾਪਤਾ ਹੈ

ਲੇਖਕ : ਦੇਵ ਭਾਰਦਵਾਜ
ਜਨਮ-ਦਿਨ : 20 ਨਵੰਬਰ 1948
ਸਿਖਿਆ : ਐਮ. ਏ. (ਪੰਜਾਬੀ)
ਪਤਾ : 3437/46-ਸੀ, ਚੰਡੀਗੜ੍ਹ-160031
ਪ੍ਰਕਾਸ਼ਿਤ ਕਹਾਣੀ-ਸੰਗ੍ਰਹਿ : ਚੌਵੀ ਘੰਟਿਆਂ ਦਾ ਜ਼ਹਿਰ (1976), ਓਪਰੇ ਬੰਦੇ (1984)।

ਆਧੁਨਿਕ ਸਮੱਸਿਆ ਨੂੰ ਪੁਰਾਣੀਆਂ ਕਦਰਾਂ-ਕੀਮਤਾਂ ਨਾਲ ਜੋੜ ਕੇ ਪੇਸ਼ ਕਰਨ ਵਾਲੀ ਇਹ ਨਵੇਕਲੇ ਮੁਹਾਂਦਰੇ ਵਾਲੀ ਕਹਾਣੀ ਹੈ। ਵਿਰਸੇ ਵਿਚ ਪ੍ਰਾਪਤ ਪਰੰਪਰਕ

ਜੀਵਨ-ਸ਼ੈਲੀ ਦਾ ਨਿਰਬਾਹ ਕਰਨ ਵਾਲੇ ਵਿਅਕਤੀ ਆਧੁਨਿਕ ਆਲੇ ਦੁਆਲੇ ਵਿਚ ਕਿਵੇਂ ਅਜਨਬੀ ਬਣ ਰਹੇ ਹਨ, ਇਸਦੀ ਬੜੀ ਸਟੀਕ ਪੇਸ਼ਕਾਰੀ ਹੈ ਇਸ ਕਹਾਣੀ ਵਿਚ। ਅਜ ਦੀ ਸਰਕਾਰ ਨੂੰ ਲੋੜ ਹੈ ਅਜਿਹੇ ਵਿਅਕਤੀਆਂ ਦੀ ਜੋ ਆਪਣੀ ਯੋਗਤਾ ਨੂੰ ਪਰੰਪਰਕ ਈਮਾਨਦਾਰੀ ਅਨੁਸਾਰ ਵਰਤਣ, ਪਰ ਅਜਿਹੇ ਵਿਅਕਤੀ ਨਿਯੁਕਤ ਹੋਣ ਤੋਂ ਪਹਿਲਾਂ ਹੀ ਆਪਣੀ ਯੋਗਤਾ ਤੋਂ ਸਖਣੇ ਕਰ ਦਿੱਤੇ ਜਾਂਦੇ ਹਨ। ਆਧੁਨਿਕ ਉਹ ਬਣ ਨਹੀਂ ਸਕਦੇ, ਪਰੰਪਰਕ ਉਹਨਾਂ ਨੂੰ ਰਹਿਣ ਨਹੀਂ ਦਿੱਤਾ ਜਾਂਦਾ। ਇਹ ਕਹਾਣੀ ਉਹਨਾਂ ਲੱਖਾਂ ਕਰੋੜਾਂ ਭਾਰਤੀਆਂ ਦੀ ਤ੍ਰਾਸਦੀ ਨੂੰ ਜ਼ਬਾਨ ਦੇਂਦੀ ਹੈ ਜੋ ਪ੍ਰਾਚੀਨ ਅਤੇ ਨਵੀਨ ਦੇ ਵਿਚਕਾਰ 'ਲਾਪਤਾ' ਜੂਨ ਭੋਗ ਰਹੇ ਹਨ।

ਇਸ ਕਹਾਣੀ ਦਾ ਨਵੇਕਲਾ ਲੱਛਣ ਇਹੋ ਹੈ ਕਿ ਇਹ ਆਧੁਨਿਕ ਦੁੱਖ ਨੂੰ ਪ੍ਰਗਟਾਉਣ ਲਈ ਪਰੰਪਰਕ ਮਿਥ ਦੀ ਵਰਤੋਂ ਕਰਦੀ ਹੈ। ਪਰੰਪਰਾ ਤੋਂ ਟੁੱਟੀ ਹੋਈ ਆਧੁਨਿਕਤਾ ਉਪਰ ਤਿੱਖਾ ਵਿਅੰਗ ਹੈ ਇਹ ਕਹਾਣੀ ਜੋ ਇਸੇ ਨਵੇਕਲੇ ਅੰਦਾਜ਼ ਵਿਚ ਹੀ ਪ੍ਰਗਟਾਇਆ ਜਾ ਸਕਦਾ ਹੈ। ਵਸਤੂ-ਯਥਾਰਥ ਨੂੰ ਅਭਿਵਿਅਕਤੀ-ਪ੍ਰਤੀਕ ਰਾਹੀਂ ਪੇਸ਼ ਕਰਨ ਦਾ ਸਫ਼ਲ ਉਦਮ ਜੋ ਆਧੁਨਿਕ ਯਥਾਰਥ ਨੂੰ ਸਿਰਫ਼ ਪੇਸ਼ ਹੀ ਨਹੀਂ ਕਰਦਾ ਉਸਨੂੰ ਸਮਝਣ-ਸੋਚਣ ਦਾ ਜਤਨ ਵੀ ਕਰਦਾ ਹੈ। ਨਵੇਂ ਭ੍ਰਿਸ਼ਟਾਚਾਰ ਦਾ ਪੁਰਾਤਨ ਸਵੱਛਤਾ ਉਪਰ ਹਮਲਾ ਜਿਸਨੂੰ ਪੜ੍ਹ ਕੇ ਆਪਣੇ ਆਪ ਨੂੰ ਪ੍ਰਸ਼ਨ ਪੁੱਛਣ ਨੂੰ ਜੀ ਕਰਦਾ ਹੈ : ਮੈਂ ਕਿੱਥੇ ਹਾਂ ? ਅਰਜੁਨ ਨਾਲ ? ਕਲਰਕ, ਸੁਪਰਡੰਟ ਨਾਲ ? ਵੱਡੇ ਅਫ਼ਸਰ ਨਾਲ ? ਜਾਂ, ਮੈਂ ਲਾਪਤਾ ਹਾਂ ?

ਛਾਪਕ : ਜਨਤਕ ਪ੍ਰੈੱਸ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਕ, ਦਿੱਲੀ-6